ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਸ੍ਰੀ ਨਾਨਕ ਰਾਜ

ਆਤਮਾ ਸਿੰਘ 'ਸਨਖਤ੍ਰਵੀ'

**SRI NANAK RAJ**
by
**Atma Singh 'Sankhatrvi'**
V.P.O. : Ahiapur (Rolia) Distt. Hoshiarpur

**'ਸ੍ਰੀ ਨਾਨਕ ਰਾਜ'**

ਕਰਤਾ :

**ਆਤਮਾ ਸਿੰਘ ਜੀ 'ਸਨਖਤ੍ਰਵੀ'**

ਪਿੰਡ ਅਤੇ ਡਾਕਖਾਨਾ ਅਹੀਆਪੁਰ (ਰੌਲੀਆ)

ਜ਼ਿਲ੍ਹਾ ਹੁਸ਼ਿਆਰਪੁਰ



ਪਹਿਲਾ ਸੰਸਕਰਣ : 1997

ਮੁੱਲ : 300/-

ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ

ਟਾਈਪ ਸੈਟਰਜ਼ ਤੇ ਛਾਪਕ :
ਸਵੀ ਆਰਟਕੇਵ, 30 ਭਦੌੜ ਹਾਊਸ, ਲੁਧਿਆਣਾ
ਫੋਨ : 0161-745167

ਸਮਰਪਿਤ

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ**
**ਅਤੇ ਉਨ੍ਹਾਂ ਦੇ ਨਿੱਜ ਸਰੂਪ**
**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ**

ਏਸੇ ਕਲਮ ਤੋਂ:

੧. 'ਸਤਿਜੁਗ' ਅਖ਼ਬਾਰ ਵਿਚ ਅਤੇ ਅੰਕਾਂ ਵਿਚ ਅਨੇਕ ਹੀ ਲੇਖ (ਵਾਰਤਿਕ) ਅਤੇ ਕਵਿਤਾਵਾਂ ਦੇ ਰੂਪ ਵਿਚ
੨. 'ਮਾਤਾ ਸਾਹਿਬੋ ਦਾ ਪ੍ਰਸੰਗ'
੩. 'ਸਿੱਖ ਗੁਰੂ ਪਰੰਪਰਾ'

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

## ਤਤਕਰਾ



"ਪੁਰਾਣੇ ਰੀਕਾਰਡ ਵਿਚੋਂ ਮੈਨੂੰ ਪਤਾ ਲੱਗਾ ਕਿ ਰਾਮ ਸਿੰਘ ਨੂੰ ਸੰਤ ਸਰੂਪ (ਗੁਰੂ) ਨਾਨਕ ਦਾ ਜਾਨ-ਸ਼ੀਨ ਜਾਂ ਅਵਤਾਰ ਸਮਝਿਆ ਜਾਂਦਾ ਸੀ। ਪਰ ਹੁਣ ਉਸਨੂੰ ਜੋਧੇ (ਗੁਰੂ) ਗੋਬਿੰਦ (ਸਿੰਘ) ਸੂਰਬੀਰ ਦਾ ਰੂਪ ਸਮਝਿਆ ਜਾਂਦਾ ਹੈ।"

ਜੇ. ਡਬਲਿਊ. ਮੈਕਨਵ. ਡੀ.ਸੀ. ਅੰਬਾਲਾ. 4.11.1871

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿ ਜੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਇਆ. ਉਸ ਕਾ ਗੁਰੂ ਰਾਮ ਸਿੰਘ ਨੇ ਪਚਾਸ ਵਰਸ਼ ਪੂਰਬ ਹੀ ਨਾਮਧਾਰੀਓਂ ਮੇਂ ਪ੍ਰਯੋਗ ਕੀਆ ਥਾ।"

ਰਾਸ਼ਟਰਪਤੀ-ਡਾ. ਰਾਜਿੰਦਰ ਪ੍ਰਸ਼ਾਦ ਜੀ

"ਸਤਿਗੁਰੂ ਰਾਮ ਸਿੰਘ ਨੇ ਅੱਜ ਤੋਂ 50 ਸਾਲ ਪਹਿਲੋਂ ਦੇਸ਼ ਦੀ ਆਜ਼ਾਦੀ ਲਈ ਜੋ ਜਦੋ-ਜਹਿਦ ਅਰੰਭੀ ਉਸਦੀ ਮਹਾਨਤਾ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਉਨ੍ਹਾਂ ਦੇ ਦਿਖਾਏ ਰਸਤੇ 'ਤੇ ਹੀ ਚੱਲ ਕੇ ਆਜ਼ਾਦੀ ਪ੍ਰਾਪਤ ਕੀਤੀ।"

ਪ੍ਰਧਾਨ ਮੰਤਰੀ-ਪੰਡਤ ਜਵਾਹਰ ਲਾਲ ਨਹਿਰੂ



ਚਿੱਟੇ ਘੋੜੇ ਦੇ ਸ਼ਾਹ-ਸਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ




ਮਾਤਾ ਭੁਪਿੰਦਰ ਕੌਰ ਜੀ ਦੀ ਗੋਦੀ ਵਿਚ ਕ੍ਰੀਬ ਪੰਜ-ਛੇ ਕੁ ਮਹੀਨਿਆ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨਮੋਹਣੇ ਦਰਸ਼ਨ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਕ੍ਰੀਬ ਚਾਰ ਕੁ ਸਾਲ ਦੀ ਉਮਰ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ੳ', 'ਅ', 'ੲ', ਪੰਜਾਬੀ ਦੇ ਅੱਖਰ ਫੱਟੀ 'ਤੇ ਲਿਖਾਉਂਦੇ ਹੋਏ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਥਮ ਸੰਗੀਤ ਉਸਤਾਦ ਸ੍ਰ. ਹਰਨਾਮ ਸਿੰਘ ਜੀ ਚਵਿੰਡੇ ਵਾਲੇ ਆਪਣੇ ਜਥੇ ਸਮੇਤ (ਖੱਬੇ ਤੋਂ ਸੱਜੇ) ਸ੍ਰ. ਗਨੇਸ਼ਾ ਸਿੰਘ ਜੀ ਹਾਰਮੋਨੀਅਮ ਨਾਲ, ਉਸਤਾਦ ਹਰਨਾਮ ਸਿੰਘ ਜੀ ਤਾਊਸ ਸਮੇਤ, ਸ੍ਰ. ਮੰਗਲ ਸਿੰਘ ਹਾਰਮੋਨੀਅਮ ਤੇ ਅਤੇ ਸ੍ਰ. ਅੱਛਰ ਸਿੰਘ ਜੀ ਤਬਲੇ ਸਮੇਤ ਦਿਖਾਈ ਦੇ ਰਹੇ ਹਨ।




ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਕ੍ਰੀਬ ਸਾਢੇ ਕੁ ਚਾਰ ਸਾਲ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ, ਉਸਤਾਦ ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡੇ ਵਾਲਿਆਂ ਤੋਂ ਸੰਗੀਤ ਦੀ ਉਸਤਾਦੀ-ਸ਼ਗਿਰਦੀ ਕਰਾਉਂਦੇ ਹੋਏ।



ਸ੍ਰੀ ਭੈਣੀ ਸਾਹਿਬ, ਸ੍ਰੀ ਬਿਅੰਤ ਜੀ ਦੇ ਰੂਪ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਸ਼ਾਹਾਨਾ ਝਲਕ। ਕੁਰਸੀ ਤੇ ਵਿਛਾਏ ਆਸਣ ਤੇ ਬਿਰਾਜਮਾਨ ਅਨੰਦ ਮੁਦਰਾ ਵਿਚ ਸ੍ਰੀ ਬਿਅੰਤ ਜੀ ਅਤੇ ਕੋਲ ਖੜ੍ਹੇ ਸੇਵਕ ਰੂਪ ਵਿਚ ਸੰਤ ਗੁਰਬਖਸ਼ ਸਿੰਘ ਜੀ ਅਤੇ ਬਾਬਾ ਬੀਰ ਸਿੰਘ ਜੀ (ਬੱਲੋ ਜੀ)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੁਵਾ ਅਵੱਸਥਾ ਵਿਚ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੁਵਾ ਅਵੱਸਥਾ ਵਿਚ



ਸ੍ਰੀ ਭੈਣੀ ਸਾਹਿਬ (ਸ੍ਰੀ ਰਾਮ ਦਾਸ ਪੁਰਾ) ਵਿਖੇ, ਸੰਨ 1947 ਤੋਂ ਪਹਿਲਾਂ, ਕਈ ਸਾਲ ਲਗਾਤਾਰ ਲੋਕਾਂ ਦੀ ਨਿਗਾਹ ਤੋਂ ਬਚ ਕੇ (ਗੁਪਤ ਰੂਪ 'ਚ) ਕਰੂੰਡੇ ਦੇ ਦਰਖਤ ਹੇਠਾਂ ਤਪ ਕਰਦੇ ਹੋਏ। ਕਰੂੰਡੇ ਦਾ ਇਹ ਦਰਖਤ ਅਜੇ ਵੀ ਸ੍ਰੀ ਭੈਣੀ ਸਾਹਿਬ ਕੋਠੀ ਵਿਚ ਸੁਰੱਖਿਅਤ ਹੈ।




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਜੀਵਨ ਨਗਰ ਵਿਖੇ ਗੁਰਪ੍ਰਤਾਪ ਸਰੋਵਰ ਵਿਚ ਡਿੰਗੇ ਇਕ ਦਰਖਤ ਉੱਪਰ ਬੈਠ ਕੇ, ਬਿਨਾਂ ਕਿਸੇ ਨੂੰ ਦੱਸੇ, (ਗੁਪਤ ਰੂਪ ਵਿਚ), ਰਾਤ ਕ੍ਰੀਬ 9 ਵਜੇ ਤੋਂ ਲੈ ਕੇ ਸਵੇਰੇ 3 ਵਜੇ ਤਕ ਤਪੱਸਿਆ ਕਰਦੇ ਹੋਏ।





11 ਚੇਤਰ ਸੰਮਤ 2001 ਨੂੰ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਨੰਦ ਮੁਠੱਡਾ ਜ਼ਿਲ੍ਹਾ ਜਲੰਧਰ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਬੀਬੀ ਰਾਜਿੰਦਰ ਕੌਰ ਪੁੱਤਰੀ ਸ੍ਰ. ਊਧਮ ਸਿੰਘ ਵਾਸੀ ਕਾਲੂਵਾਹਿਰ ਜ਼ਿਲ੍ਹਾ ਹੁਸ਼ਿਆਰਪੁਰ ਨਾਲ ਹੋਇਆ। ਬੀਬੀ ਰਾਜਿੰਦਰ ਕੌਰ ਸਰਬ ਗੁਣ ਸੰਪੰਨ ਸ਼ਖਸੀਅਤ ਸਨ। ਪਰ 10 ਭਾਦਰੋਂ 2002 ਨੂੰ ਹੀ ਆਪ ਚੜ੍ਹਾਈ ਕਰ ਗਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਦੂਬਾਰਾ ਅਨੰਦ ਪਿੰਡ ਰੋਡੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਸੰਤ ਸਰਵਣ ਸਿੰਘ ਜੀ ਬਾਜਾਖਾਨਾ ਦੀ ਸਪੁੱਤਰੀ ਸ਼ਰਧਾ, ਤਿਆਗ ਅਤੇ ਸੇਵਾ ਦੀ ਮੂਰਤ ਬੀਬੀ ਚੰਦ ਕੌਰ ਜੀ ਨਾਲ ਹੋਇਆ। ਜਿਨ੍ਹਾਂ ਨੂੰ ਜਗਤ ਮਾਤਾ ਹੋਣ ਦਾ ਮਾਣ ਮਿਲਿਆ।



ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੂੰ ਆਏ ਮਾਸਟਰ ਤਾਰਾ ਸਿੰਘ ਜੀ ਅਤੇ ਨਾਲ ਖੜ੍ਹੇ ਹਨ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ



ਸਤਿਗੁਰੂ ਜਗਜੀਤ ਸਿੰਘ ਜੀ ਦੇ ਧਾਰਮਿਕ, ਵਿਵਹਾਰਿਕ, ਰਾਜਨੀਤਕ ਰੁਝੇਵਿਆਂ ਤੋਂ ਮਿਲੇ ਫੁਰਸਤ ਦੇ ਪੱਲ ਵੀ ਤਾਂ ਨੇ: ਜਿਨ੍ਹਾਂ ਦੀ ਕੈਮਰੇ ਦੀ ਸੂਖਮ ਅੱਖ ਨੂੰ ਇੰਤਜ਼ਾਰ ਹੁੰਦੀ ਏ।





ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਤ ਜੋਗਿੰਦਰ ਸਿੰਘ ਜੀ ਮੋਨੀ ਬੜੇ ਪਿਆਰ ਸ਼ਰਧਾ ਅਤੇ ਅਦਬ ਨਾਲ ਸਿਰੋਪਾਓ ਪਹਿਨਾ ਕੇ ਖੁਸ਼ੀ ਵਿਚ ਭਰੇ ਹੋਏ। ਸੰਤ ਜੋਗਿੰਦਰ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰਾਂ ਦੀ ਸੇਵਾ ਕਰਿਆ ਕਰਦੇ ਹਨ. ਇਨ੍ਹਾਂ ਦੇ ਪ੍ਰੇਮ ਨੂੰ ਵੇਖ ਨੇਮ ਨੂੰ ਵੀ ਤਿਆਗਣਾ ਪਿਆ। ਇਹ ਤਸਵੀਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 18 ਦਸੰਬਰ 1980 ਵਿਚ ਨੰਦੇੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਦੇ ਦਰਸ਼ਨ ਕਰਨ ਗਿਆ ਦੀ ਹੈ। ਮੋਨੀ ਜੀ ਨੇ ਗੁਰੂ ਮੰਤਰ ਵੀ ਧਾਰਨ ਕਰ ਲਿਆ ਸੀ।

ਉਸਤਾਦ ਵਲਾਇਤ ਹੁਸੈਨ ਖਾਂ ਪ੍ਰਸਿੱਧ ਸਿਤਾਰ ਵਾਦਕ ਅਤੇ ਉਸਤਾਦ ਰਾਜਨ ਮਿਸ਼ਰਾ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਦੇ ਗ੍ਰਿਹ ਦੇਹਰਾਦੂਨ ਵਿਖੇ।



ਦੀਨਾ-ਬੰਧੂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਲਾਹੀ ਛੂਹ ਸਭਨਾਂ ਨੂੰ ਸੁੱਖ ਦੇਂਦੀ ਏ, ਸ੍ਰੀ ਭੈਣੀ ਸਾਹਿਬ ਦੀ ਗਊ ਸ਼ਾਲਾ ਦੀਆਂ ਗਊਆਂ ਹੋਣ ਜਾਂ ਬਾਗਾਂ ਦੇ ਮੋਰ, ਪਸ਼ੂ ਹੋਣ ਜਾਂ ਮਨੁੱਖ ਸਭਨਾਂ ਨੂੰ ਸਤਿਗੁਰੂ ਜੀ ਦੀ ਅਤੇ ਉਨ੍ਹਾਂ ਦੇ ਸਪਰਸ਼ ਦੀ ਇੰਤਜ਼ਾਰ ਹੁੰਦੀ ਏ।

ਭਾਵੇਂ ਅਜੇ ਪਿਆਰ ਇਕ ਘੋੜੀ ਨੂੰ ਅਤੇ ਗਊ ਨੂੰ ਹੀ ਮਿਲ ਰਿਹਾ ਹੈ ਪਰ ਬਾਕੀ ਦੀਆਂ ਗਊਆਂ ਆਪਣੇ ਪ੍ਰੀਤਮ ਪਿਆਰੇ ਦੀ ਇੰਤਜ਼ਾਰ ਵਿਚ ਬੜੀ ਭਾਵੁਕ ਦ੍ਰਿਸ਼ਟੀ ਨਾਲ ਵੇਖ ਰਹੀਆਂ ਦਿਖਾਈ ਦੇ ਰਹੀਆ ਨੇ।

ਪੂਜਨੀਕ ਮਾਤਾ ਜੀ (ਮਾਤਾ ਚੰਦ ਕੌਰ ਜੀ) ਗਊ ਦਾ ਦੁੱਧ ਚੋ ਰਹੇ ਦਿਖਾਈ ਦੇਂਦੇ ਹਨ।





ਸਲਾਨਾ ਜੱਪ ਪ੍ਰਯੋਗ ਨਾਮਧਾਰੀ ਪੰਥ ਦਾ ਪ੍ਰਮੁੱਖ ਸਮਾਗਮ ਹੁੰਦਾ ਏ ਇਸ ਦੀ ਸ਼ੁਰੂਆਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਰਹਿਨੁਮਾਈ ਹੇਠ ਅੱਜ ਵੀ ਨਾਮਧਾਰੀ ਸਮਾਜ ਸਲਾਨਾ ਜੱਪ ਪ੍ਰਯੋਗ ਵਿਚ ਹਾਜ਼ਰੀ ਲਵਾਉਣ ਲਈ ਬੜੀ ਬੇ-ਸਬਰੀ ਨਾਲ ਇੰਤਜ਼ਾਰ ਕਰਦਾ ਏ, ਉਪਰੋਕਤ ਦੋਵੇਂ ਤਸਵੀਰਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਹੋ ਰਹੇ ਜੱਪ ਪ੍ਰਯੋਗ ਦੀਆਂ ਹਨ।

ਹੇਠਲੀ ਤਸਵੀਰ ਪਾਸਲਾ (ਜਿਲ੍ਹਾ ਜਲੰਧਰ) ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸੇਵਕ ਅਤੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਜੀ ਦੇ ਗ੍ਰਹਿ ਵਿਖੇ ਹੋਏ ਸਮਾਗਮ ਵਿੱਚ ਸ਼ਾਮਲ ਹੋਈਆਂ ਸੰਗਤਾਂ ਦੀ ਹੈ। ਇਹ ਸਮਾਗਮ ਸੰਤ ਤਰਸੇਮ ਸਿੰਘ ਜੀ ਦੇ ਪੂਜਨੀਕ ਪਿਤਾ ਸ੍ਰ. ਪੂਰਨ ਸਿੰਘ ਜੀ ਦੀ ਸਲਾਨਾ ਬਰਸੀ ਦੇ ਸਬੰਧ ਵਿੱਚ ਸੀ।









ਸਵਰਗ ਵਾਸੀ ਗਿਆਨੀ ਜ਼ੈਲ ਸਿੰਘ ਜੀ ਰਾਸ਼ਟਰਪਤੀ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਗਹਿਰਾ ਲਗਾਉ ਸੀ, ਗਿਆਨੀ ਜੀ ਕਿੰਨੇ ਵੀ ਰੁਝੇਵੇਂ ਵਿੱਚ ਹੋਣ, ਸਤਿਗੁਰੂ ਜੀ ਦੀ ਨਿਕਟਤਾ ਮਾਨਣ ਦੀ ਉਨ੍ਹਾਂ ਦੇ ਮਨ ਵਿੱਚ ਹਮੇਸ਼ਾ ਤੀਬਰ ਇੱਛਾ ਰਹਿੰਦੀ ਸੀ।

ਭਾਰਤ ਵਿਚ ਕੋਈ ਧਾਰਮਿਕ ਸਮਾਗਮ ਹੋਵੇ ਜਾਂ ਉਵੇਂ ਹੀ, ਰਾਜਨੀਤਕ ਨੇਤਾ, ਉਹ ਸੱਤਾਧਾਰੀ ਪਾਰਟੀ ਦੇ ਹੋਣ ਜਾਂ ਵਿਰੋਧੀ ਪਾਰਟੀ ਦੇ, ਸਤਿਗੁਰੂ ਜੀ ਦਾ ਅਭਿਵਾਦਨ ਕਰਨ ਆਉਂਦੇ ਹੀ ਰਹਿੰਦੇ ਹਨ।

ਸ. ਬੂਟਾ ਸਿੰਘ ਸਾਬਕਾ ਗ੍ਰਹਿ ਮੰਤਰੀ, ਸਤਿਗੁਰੂ ਜੀ ਦੀ ਹਜ਼ੂਰੀ ਦਾ ਨਿੱਘ ਮਾਣਦਿਆਂ।

ਸ. ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਪੰਜਾਬ ਦੇ ਅਹੁੱਦੇ ਦਾ ਹਲਫ਼ ਲੈਣ ਉਪਰੰਤ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ।

ਕੁਮਾਰੀ ਸ਼ੈਲਜਾ ਉਪ ਵਿੱਦਿਆ ਮੰਤਰੀ, ਕੇਂਦਰੀ ਸਰਕਾਰ, 14 ਅਪ੍ਰੈਲ 1996 ਨੂੰ ਵੈਸਾਖੀ ਦੇ ਪੁਰਬ ਤੇ ਸ੍ਰੀ ਜੀਵਨ ਨਗਰ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਲੈਣ ਲਈ ਹਾਜ਼ਰ ਹੋਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਸ਼ ਵਿਚ ਹੋਣ ਜਾਂ ਵਿਦੇਸ਼ ਵਿਚ ਹਜ਼ੂਰ ਦੇ ਦਰਸ਼ਨਾਂ ਨੂੰ ਦਰਸ਼ਨ ਅਭਿਲਾਸ਼ੀਆਂ ਦਾ ਤਾਂਤਾ ਲੱਗਾ ਹੀ ਰਹਿੰਦਾ ਹੈ ਪਰ ਰਾਜਨੀਤਕ ਨੇਤਾ ਗਣ ਵੀ ਹਜ਼ੂਰ ਦੇ ਅਸ਼ੀਰਵਾਦ ਲਈ ਤਲਬਗਾਰ ਹੁੰਦੇ ਹਨ।

ਇਹ ਤਸਵੀਰ 1983 ਦੀ ਏ ਜਦੋਂ ਹਜ਼ੂਰ ਨੇ ਇੰਗਲੈਂਡ ਵਿਖੇ ਦਰਸ਼ਨ ਦਿੱਤੇ ਅਤੇ 'ਕਿਨ ਲਿਵਿੰਗਸਟਨ' ਲੀਡਰ ਜੀ.ਐਫ.ਸੀ. (ਗਰੇਟਰ ਲੰਡਨ, ਕੌਂਸਲ) ਪ੍ਰਧਾਨ, ਲੇਬਰ ਪਾਰਟੀ, ਮੈਂਬਰ ਹਾਊਸ ਔਫ ਕਾਮਨਜ਼, ਇਹ ਦ੍ਰਿਸ਼ ਹਾਊਸ ਆਫ਼ ਕਾਮਨਜ਼ ਦੇ ਦਫ਼ਤਰ ਦਾ ਹੈ, (ਉਸ ਸਮੇਂ ਯੂ.ਕੇ. ਵਿੱਚ ਟੋਰੀ ਪਾਰਟੀ ਦਾ ਰਾਜ ਸੀ ਹੁਣ ਲੇਬਰ ਪਾਰਟੀ ਦਾ ਰਾਜ ਹੈ) ਸਤਿਗੁਰੂ ਜੀ ਨੂੰ ਸਤਿਕਾਰ ਭੇਟ ਕਰਨ ਅਤੇ [illegible]



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਨਾਲ ਨਾਮਧਾਰੀ ਸਮਾਜ ਸੰਗੀਤ ਦੀਆਂ ਮਹਿਕਾਂ ਸੰਭਾਲਣ ਅਤੇ ਵੰਡਣ ਲਈ ਹਮੇਸ਼ਾ ਤੱਤਪਰ ਰਹਿੰਦਾ ਏ, ਹਰ ਨਾਮਧਾਰੀ ਸੰਗੀਤ ਵਿਚ ਜਨਮਦਾ ਏ ਸੰਗੀਤ ਵਿੱਚ ਪਲ਼ਦਾ ਏ ਅਤੇ ਅੰਤ ਸੰਗੀਤ ਨੂੰ ਹੀ ਸਮਰਪਤ ਹੋ ਜਾਂਦਾ ਏ।

ਤਸਵੀਰ ਵਿੱਚ ਕਾਕਾ ਬਲਵੰਤ ਸਿੰਘ ਪੁੱਤਰ ਸੰਤ ਮਹਿੰਦਰ ਸਿੰਘ ਬਾਲੀ ਨਗਰ, ਦਿੱਲੀ, ਕੱਥਕ ਨਿਰਤ ਜੋ ਸ਼ਾਸ਼ਤ੍ਰੀ ਸੰਗੀਤ ਦੀ ਬੜੀ ਮਕਬੂਲ ਸ਼ੈਲੀ ਏ ਦਾ ਪ੍ਰਦਰਸ਼ਨ ਕਰਦਾ ਹੋਇਆ।

ਤਸਵੀਰ ਵਿਚ ਕਾਕਾ ਗੁਰਬਖਸ਼ ਸਿੰਘ ਪੁੱਤਰ ਸੰਤ ਤਰਸੇਮ ਸਿੰਘ ਜੀ ਨਿੱਜੀ ਸਕੱਤਰ ਨਾਮਧਾਰੀ ਸ਼ੈਲੀ ਦੇ ਦੀਵਾਨ, ਇੰਦਰ ਮੋਹਣੀਆਂ ਨਾਲ ਸੁਸਜਿਤ ਹੋ ਪੇਸ਼ ਕਰਦਾ ਹੋਇਆ। ਇਹ ਇਕ ਇਤਿਹਾਸਿਕ ਤੱਥ ਏ ਕਿ ਜਥੇਦਾਰ ਅਤਰ ਸਿੰਘ ਜੀ ਜਦੋਂ ਮਸਤੀ ਵਿੱਚ ਆ ਇੰਦਰ ਮੋਹਣੀਆਂ ਨਾਲ ਨਿਰਤ ਕਰਿਆ ਕਰਦੇ ਸਨ ਤਾਂ ਇਹ "ਮੇਘੇ ਨੂੰ ਫੁਰਮਾਨ" ਹੁੰਦਾ ਸੀ ਕਿ "ਵਰਸੋ ਕ੍ਰਿਪਾ ਧਾਰ"।







ਸੰਗੀਤ ਦੇ ਖੇਤਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਬਹੁਤ ਵੱਡੀ ਕਰਾਮਾਤ ਕਰ ਵਿਖਾਈ ਏ। ਅੱਜ ਪ੍ਰਮੁੱਖ ਸੰਗੀਤ-ਉਸਤਾਦ ਸਤਿਗੁਰੂ ਜੀ ਦੀ ਸੰਗਤ ਕਰਨ ਅਤੇ ਸ੍ਰੀ ਭੈਣੀ ਸਾਹਿਬ ਦੀ ਜ਼ਿਆਰਤ ਕਰਨਾ ਆਪਣਾ ਸੁਭਾਗ ਸਮਝਦੇ ਹਨ। ਉਸਤਾਦ ਅਮਜਦ ਅਲੀ ਖਾਂ ਸਾਹਿਬ ਸਰੋਦ-ਵਾਦਕ, ਪੰਡਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਕ, ਸ੍ਰੀ ਕ੍ਰਿਸ਼ਨ ਮਹਾਰਾਜ ਤਬਲਾਵਾਦਕ, ਪੰ. ਬ੍ਰਿਜੂ ਮਹਾਰਾਜ ਕੱਥਕ, ਸ੍ਰੀ ਹਰੀ ਪ੍ਰਸਾਦ ਚੌਰਸੀਆ ਬੰਸਰੀ ਵਾਦਕ, ਉਸਤਾਦ ਬਿਸਮਿਲਾ ਖਾਂ ਸਾਹਿਬ ਸ਼ਹਿਨਾਈ ਵਾਦਕ, ਪੰਡਤ ਜਸਰਾਜ ਜੀ ਗੱਲ ਕੀ ਹਰ ਸੰਗੀਤ-ਉਸਤਾਦ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਪਣੇ ਫ਼ਨ ਦਾ ਕਮਾਲ ਵਿਖਾਣਾ ਆਪਣੇ ਸੁਭਾਗ ਸਮਝਦਾ ਏ, ਤੇ ਜਦੋਂ ਸੰਗੀਤ ਦੀ ਛਹਿਬਰ ਹੁੰਦੀ ਏ ਫਿਰ ਵਕਤ ਦਾ ਲਿਹਾਜ਼ ਨਹੀਂ ਕੀਤਾ ਜਾਂਦਾ।

ਪਹਿਲੀ ਤਸਵੀਰ ਰਾਗ ਕਲਾਂ ਦੀ ਡੂੰਘਾਈ ਮਾਪਦਿਆਂ ਉਸਤਾਦ ਵਲੈਤ ਖਾਨ ਸਾਹਿਬ ਨਾਲ, ਦੂਸਰੀ ਸ਼ਿਵ ਕੁਮਾਰ ਜੀ ਸੰਤੂਰ ਵਾਦਕ ਨੂੰ ਪਿਆਰਦਿਆਂ, ਬਨਾਰਸ ਦੇ ਪੰ: ਵਿਜੇ ਸ਼ੰਕਰ ਕੱਥਕ ਡਾਂਸਰ ਨੂੰ ਨਿਵਾਜਦਿਆਂ ਤੀਸਰੀ ਤਸਵੀਰ ਅਤੇ ਚੌਥੀ ਤਸਵੀਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਸਿੱਧ ਤਬਲਾ ਵਾਦਕ ਸ੍ਰੀ ਕਿਸ਼ਨ ਮਾਹਰਾਜ ਨਾਲ ਤਬਲੇ ਦੀਆਂ ਬਰੀਕੀਆਂ ਤੇ ਵਿਚਾਰ ਕਰਦੇ ਹੋਏ।



ਸਿਆਸੀ ਆਗੂ ਹੋਵੇ ਜਾਂ ਜੰਗੇ-ਅਜ਼ਾਦੀ ਦਾ ਹੀਰੋ, ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਤਾ ਸਭਨਾਂ ਨੂੰ ਭਾਵਾ ਸੁਖ ਪ੍ਰਦਾਨ ਕਰਦੀ ਏ। ਬਾਬਾ ਸੋਹਣ ਸਿੰਘ ਜੀ ਭਕਨਾ ਦੀ ਜ਼ਿੰਦਗੀ ਦੀ ਸਵੇਰ ਨੂੰ ਸੰਤ ਕੇਸਰ ਸਿੰਘ ਜੀ ਠਾਕਰ ਮੁਹਾਵੇ ਵਾਲੇ ਨੇ ਕੇਸਰੀ-ਰੰਗ ਦੇਹ, ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਲਈ ਪ੍ਰੇਰਿਤ ਕੀਤਾ ਤੇ ਬਾਬਾ ਭਕਨਾ ਜੀ ਦੀ ਜ਼ਿੰਦਗੀ ਦੀਆਂ ਸ਼ਾਮਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਨੇਹ, ਸਤਿਕਾਰ ਦੇਹ, ਪੂਰਨ ਕਰ ਦਿੱਤਾ।

ਸ. ਬਿਅੰਤ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਬਣਨ ਉਪਰੰਤ ਸਤਿਗੁਰੂ ਜੀ ਦਾ ਧੰਨਵਾਦ ਕਰਨ ਹਿੱਤ ਸ੍ਰੀ ਭੈਣੀ ਸਾਹਿਬ ਪਧਾਰੇ।

ਸ. ਇੰਦਰ ਸਿੰਘ ਜੀ ਨਾਮਧਾਰੀ, ਟ੍ਰਾਸਪੋਰਟ ਅਤੇ ਰੈਵੀਨੀਊ ਮੰਤਰੀ ਬਿਹਾਰ, ਮੰਤਰੀ ਦੇ ਅਹੁੱਦੇ ਦਾ ਹਲਫ਼ ਲੈਣ ਉਪਰੰਤ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਸਤਿਕਾਰ ਭੇਂਟ ਕਰਨ ਆਏ।







ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ (ਆਸਾ ਦੀ ਵਾਰ ਦਾ ਨਾਮਧਾਰੀ ਰਹਿਤ ਅਨੁਸਾਰ ਕੀਰਤਨ) ਦਾ ਜਥਾ। (ਖੱਬੇ ਤੋਂ ਸੱਜੇ) ਸੂਬਾ ਧਰਮ ਸਿੰਘ ਮੁਕਤਾ, ਸੰਤ ਗੁਰਬਖਸ਼ ਸਿੰਘ ਰਸੇ, ਜਥੇਦਾਰ ਗਿਆਨ ਸਿੰਘ ਵਾਰਕ, ਜਥੇਦਾਰ ਦਾਨ ਸਿੰਘ ਅਤੇ ਮੰਗਟ ਸਿੰਘ ਮਹਿਸਮਪੁਰ। (ਖੜ੍ਹੇ) ਸੰਤ ਗੋਪਾਲ ਸਿੰਘ ਬਨਾਰਸ, ਸੁਖਦਰਸ਼ਨ ਸਿੰਘ ਜੀ ਦਿੱਲੀ, ਗੁਰਮੁਖ ਸਿੰਘ 'ਖਰਾ', ਜਥੇਦਾਰ ਦਲੀਪ ਸਿੰਘ, ਸੂਬਾ ਹਰਚੰਦ ਸਿੰਘ ਦੇਸੀ ਅਤੇ ਇਕ ਹੋਰ ਗੁਰਮੁਖ (1982)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪਿਆਰੇ ਪ੍ਰਸਿਧ ਵਿਦਵਾਨ ਅਤੇ ਚਿੰਤਕ ਡਾ. ਅਮਰ ਭਾਰਤੀ ਜੀ ਨੂੰ ਨਿਵਾਜਣ, ਉਨ੍ਹਾਂ ਦੇ ਗ੍ਰਹਿ ਸ਼ਾਸਤ੍ਰੀ ਨਗਰ ਦਿੱਲੀ ਵਿਖੇ ਰਾਤ ਦੇ 11.30 ਵਜੇ ਕਰੀਬ ਦਰਸ਼ਨ ਦਿੱਤੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ ਮੇਲਿਆਂ, ਦੌਰਿਆਂ, ਅਖੰਡ ਪਾਠਾਂ ਦੇ ਸਮੇਂ ਸੁੱਚ, ਸੰਧ ਦਾ ਲੰਗਰ ਤਿਆਰ ਕਰਨ ਵਾਲਾ ਜਥਾ ਜੋ ਸੰਤ ਪਿਆਰਾ ਸਿੰਘ ਜੀ ਦੀ ਅਗਵਾਈ ਹੇਠ ਸੇਵਾ ਕਰਦਾ ਹੈ, ਖੜ੍ਹੇ ਹਨ ਹੱਥ ਜੋੜੀ ਸੰਤ ਪਿਆਰਾ ਸਿੰਘ ਨਾਥ, ਤਰਸੇਮ ਸਿੰਘ ਨਿੱਜੀ ਸਕੱਤਰ, ਸੂਬਾ ਧਰਮ ਸਿੰਘ ਮੁਕਤਾ, ਹਰਭਜਨ ਸਿੰਘ, ਬੈਠਿਆਂ ਵਿਚ ਸੰਤ ਮਹਿੰਦਰ ਸਿੰਘ, ਸੰਤ ਪਾਲਾ ਸਿੰਘ, ਸੰਤ ਗੁਰਨਾਮ ਸਿੰਘ, ਨਿਸ਼ਾਨ ਸਿੰਘ, ਗੁਰਬਚਨ ਸਿੰਘ ਮੰਠਾ, ਸੰਤ ਬੇਅੰਤ ਸਿੰਘ ਸੇਖਲ









ਇਹ ਤਸਵੀਰ 1984 ਦੀ ਏ ਜਦੋਂ ਹਜ਼ੂਰ ਥਾਈਲੈਂਡ ਬੈਂਕੋਕ ਦਰਸ਼ਨ ਦਿੱਤੇ। ਪ੍ਰਮੁੱਖ ਬੋਧੀ-ਸਾਧੂ ਨਾਲ ਰੂਹਾਨੀ ਰਾਹਾਂ ਦੇ ਅਨੁਭਵ ਸਾਂਝੇ ਕਰਦੇ ਹੋਇਆਂ। ਕੋਲ ਬੈਠੇ ਹਨ ਕਾਕਾ ਗੁਰਬਖਸ਼ ਸਿੰਘ ਅਤੇ ਜਗਦੀਸ਼ ਸਿੰਘ ਜੀ ਨਰੂਲਾ ਦੋ ਭਾਬੀਏ ਦੀ ਸੇਵਾ ਕਰ ਰਹੇ ਹਨ।

ਮਹਾਰਾਜ ਕ੍ਰਿਪਾਲ ਸਿੰਘ ਜੀ, ਰਾਧਾ ਸੁਆਮੀ ਮੌਤ ਦੇ ਪ੍ਰਮੁੱਖ ਅਤੇ ਹੋਰ ਸਤਿਕਾਰ ਯੋਗ ਹਸਤੀਆਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇੱਕ "ਨਿੱਘੀ ਰੂਹਾਨੀ ਮਿਲਣੀ" ਦੌਰਾਨ।

ਹਜ਼ੂਰ ਸਾਹਿਬ (ਨੰਦੇੜ) ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਪਹੁੰਚੇ ਤਾਂ ਬਾਬਾ ਨਿਧਾਨ ਸਿੰਘ ਜੀ ਦੇ ਗੁਰਦਵਾਰੇ ਲੰਗਰ ਸਾਹਿਬ ਦੇ ਮੁਖੀ ਸੰਤ ਆਤਮਾ ਸਿੰਘ ਜੀ ਮੋਨੀ ਅਤੇ ਸੰਤ ਸਾਧੂ ਸਿੰਘ ਜੀ ਮੋਨੀ ਸਤਿਗੁਰੂ ਜੀ ਨੂੰ ਜੀਓ ਆਇਆ ਕਹਿਣ ਉਪਰੰਤ, ਅਲਾਹੀ ਗੁਫ਼ਤਗੂ ਦਾ ਨਿੱਘ ਮਾਣਦਿਆਂ ਹੋਇਆਂ। ਸੰਤ ਸਾਧੂ ਸਿੰਘ ਮੋਨੀ ਅਤੇ ਸੰਤ ਆਤਮਾ ਸਿੰਘ ਜੀ ਸਤਿਗੁਰੂ ਜੀ ਦੇ ਪਰਮ ਸ਼ਰਧਾਲੂ ਹਨ।

ਸ੍ਰੀ ਸਤਿਗੁਰੂ ਜੀ ਦੀ ਆਮਦ ਦੀ ਸੋਅ ਜਦੋਂ ਵੀ ਮਹਾਰਾਜ ਦਰਸ਼ਨ ਸਿੰਘ ਤੱਕ ਪੁੱਜਦੀ ਤਾਂ ਆਪ ਦਰਸ਼ਨਾਂ ਨੂੰ ਬਿਹਵਲ ਹੋ ਉਠਦੇ। 1986 ਵਿੱਚ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਕੁਝ ਦਿਨ ਸਰ ਗੰਗਾ ਰਾਮ ਹਸਪਤਾਲ ਦਿੱਲੀ ਵਿੱਚ ਰਹੇ ਤਾਂ ਮਹਾਰਾਜ ਦਰਸ਼ਨ ਸਿੰਘ ਜੀ ਤਿਮਾਰ-ਪੁਰਸੀ ਅਤੇ ਦਰਸ਼ਨਾਂ ਲਈ ਝੱਟ ਹਜ਼ੂਰੀ ਵਿਚ ਆ —— ਗਏ



ਇਹ ਤਸਵੀਰ ਸਵ: ਸੰਤ ਚਤਰ ਸਿੰਘ ਜੀ ਚੁੰਧ ਦੀ ਕਥਾ ਕਰਦਿਆਂ ਦੀ ਅਤੇ ਜਥੇ: ਸੁਰਜੀਤ ਸਿੰਘ ਜੀ ਦੀ ਗ੍ਰੰਥ ਪੜ੍ਹਦਿਆਂ ਦੀ ਹੈ ਜੋ ਭਜਨੀਕ, ਸਿਦਕਵਾਨ ਹਨ ਇਹ ਦੋਹਾਂ ਦੀ ਖੂਬੀ ਇਹ ਹੈ ਕਿ ਇਨ੍ਹਾਂ ਦੀ ਜਿਤਨੀ ਸ਼ਰਧਾ ਅਤੇ ਪ੍ਰਤੀਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਸੀ ਉਤਨੀ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਨਾਮ ਸਿਮਰਨ ਉਪਰੰਤ ਕੀਰਤਨ ਵਿਚ ਸਾਧ ਸੰਗਤ ਨੂੰ ਦਰਸ਼ਨ ਦਿੰਦੇ ਹੋਏ. ਕੋਲ ਸੰਤ ਪਿਆਰਾ ਸਿੰਘ ਜੀ ਨਾਥ, ਤਰਸੇਮ ਸਿੰਘ ਨਿਜੀ ਸਕੱਤਰ, ਕਾਕਾ ਗੁਰਬਖਸ਼ ਸਿੰਘ, ਕਾਕਾ ਸੁਰਿੰਦਰ ਸਿੰਘ, ਠਾਕਰ ਕਰਮ ਸਿੰਘ, ਸੰਤ ਹਰਬੰਸ ਸਿੰਘ ਜੀ ਵੀ ਦਿਖਾਈ ਦੇ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਪਿਆਰੇ, ਸਿਦਕੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ ਉਨ੍ਹਾਂ ਦੀ ਬੰਦ ਵਿਚ ਰਹਿ ਕੇ ਨਾਮ ਦੇ ਰਸ ਨੂੰ ਪ੍ਰਾਪਤ ਹੋਏ ਬੈਠੇ ਦਿਖਾਈ ਦੇ ਰਹੇ ਹਨ ਮਸਤਾਨਾ ਮਲਕੀਅਤ ਸਿੰਘ ਅਤੇ ਸੰਤ ਰਾਮ ਰਾਮ ਜੀ। ਦਿੱਲੀ ਪੂਸਾ ਰੋਡ ਵਿਖੇ ਸੰਤ ਤ੍ਰਿਲੋਕ ਸਿੰਘ ਜੀ ਦੇ ਨਿਵਾਸ ਸਥਾਨ ਵਿਚ ਪ੍ਰਸਿਧ ਗੁਰਬਾਣੀ ਦੇ ਕੀਰਤਨੀਏ ਭਾਈ ਅਵਤਾਰ ਸਿੰਘ, ਭਾਈ ਸਾਹਿਬ ਭਾਈ ਗੁਰਚਰਨ ਸਿੰਘ ਜੀ ਸ਼ਾਸਤਰੀ ਸੰਗੀਤ ਦੇ ਰੰਗ ਵਿਚ ਗੁਰਬਾਣੀ ਦੇ ਰਸੀਏ ਅਤੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਮਹਾਂ ਗਿਆਤਾ ਨਾਲ ਭਿੱਜੇ ਹੋਏ ਦਰਸ਼ਨ ਦੇ ਰਹੇ ਹਨ।






ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਨਾਮਧਾਰੀ ਹਾਕੀ ਟੀਮ ਅੰਤਰ-ਰਾਸ਼ਟਰੀ ਹਾਕੀ ਖੇਤਰ ਵਿਚ ਪੂਰੀ ਤਰ੍ਹਾਂ ਛਾਈ ਰਹੀ ਅਤੇ ਹਾਕੀ ਦੇ ਖਿਡਾਰੀ ਜਿੱਤਿਆ ਹਰ ਪੁਰਸਕਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਂਟ ਕਰ ਫੁੱਲੇ ਨਹੀਂ ਸਮਾਉਂਦੇ।
ਉੱਪਰ ਵਾਲੀ ਤਸਵੀਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ ਦੀ ਹਾਕੀ-ਸਕੇਟਿੰਗ ਟੀਮ ਦੀ ਹੈ ਅਤੇ ਹੇਠ ਵਾਲੀ ਨਾਮਧਾਰੀ ਹਾਕੀ XI ਸ੍ਰੀ ਭੈਣੀ ਸਾਹਿਬ ਦੀ।



ਮੇਰੀ ਹੱਥਲੀ ਪੁਸਤਕ 'ਸ੍ਰੀ ਨਾਨਕ ਰਾਜ' ਦੀ ਛਪਾਈ, ਇਸਦੀ ਸੁੰਦਰ ਦਿੱਖ ਲਈ ਅਤੇ ਪਾਠਕਾਂ ਦੇ ਹੱਥਾਂ ਤੱਕ ਪਹੁੰਚਾਉਣ ਲਈ ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਨੇ ਹਰ ਇਕ ਤਰ੍ਹਾਂ ਦਾ ਸਹਿਯੋਗ ਅਤੇ ਸਾਥ ਦਿੱਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਆਪਣੇ ਹੋਣਹਾਰ ਲੜਕੇ ਕਾਕਾ ਗੁਰਬਖਸ਼ ਸਿੰਘ, ਬੇਟੀ ਗੁਰਦੇਵ ਕੌਰ ਅਤੇ ਭਾਣਜੀ ਗੁਣਵੰਤ ਕੌਰ ਸਹਿਤ ਹਾਜ਼ਰੀ ਭਰਦੇ ਹੋਏ।





ਜਿਸ ਇਲਾਕੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿੰਦੇ ਹਨ, ਉਸ ਇਲਾਕੇ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਿਆਰੇ ਬਜੁਰਗ ਜਾਂ ਮਾਈਆ ਜੋ ਦਰਸ਼ਨ ਕਰਨ ਦੇ ਅਸਮਰਥ ਹੁੰਦੇ ਹਨ ਉਨ੍ਹਾਂ ਨੂੰ ਆਪ ਜਾ ਕੇ ਦਰਸ਼ਨ ਦੇ ਕੇ ਨਿਵਾਜਦੇ ਹਨ ਅਤੇ ਜਿਥੇ ਕਿਤੇ ਇਨ੍ਹਾਂ ਬਜੁਰਗਾਂ ਦੀ ਸੇਵਾ ਸੰਭਾਲ ਨ ਹੁੰਦੀ ਹੋਵੇ ਉਨ੍ਹਾਂ ਨੂੰ ਆਪਣੇ ਬਣਾਏ ਹੋਏ ਬਿਰਧ-ਸ਼ਾਲਾ (ਸ੍ਰੀ ਭੈਣੀ ਸਾਹਿਬ ਵਿਖੇ) ਲਿਆਕੇ ਸੇਵਾ ਸੰਭਾਲ ਕਰਦੇ ਹਨ ਅਤੇ ਸ੍ਰੀ ਭੈਣੀ ਸਾਹਿਬ ਜਦੋਂ ਆਪ ਜੀ ਦਰਸ਼ਨ ਦਿੰਦੇ ਹਨ, ਉਸ ਸਮੇਂ ਦਿਨ ਵਿਚ ਇਕ ਵਾਰ ਜ਼ਰੂਰ ਹੀ ਇਸ ਬਿਰਧਸ਼ਾਲਾ ਵਿਚ ਬਿਰਧਾਂ ਨੂੰ ਦਰਸ਼ਨ ਅਤੇ ਬਚਨ-ਵਿਲਾਸ ਨਾਲ ਨਿਵਾਜਦੇ ਹਨ।

ਇਸ ਤਸਵੀਰ ਵਿਚ ਸੂਬਾ ਮੀਹਾਂ ਸਿੰਘ ਜੀ ਨੂੰ ਦਰਸ਼ਨ ਦੇ ਨਿਵਾਜਦੇ ਹੋਏ ਕੋਲ ਬੈਠੇ ਹਨ ਤਰਸੇਮ ਸਿੰਘ ਨਿਜੀ ਸਕੱਤਰ ਅਤੇ ਉਨ੍ਹਾਂ ਦਾ ਲੜਕਾ ਕਾਕਾ ਗੁਰਬਖਸ਼ ਸਿੰਘ

ਗੁਰੂ ਕੇ ਲੰਗਰ ਦੀ ਪ੍ਰਥਾ ਦੇ ਨਾਲ ਨਾਲ ਲੰਗਰ ਦੀ ਸੇਵਾ ਨੂੰ ਉੱਤਮ ਮੰਨਿਆ ਜਾਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਸੇਵਾ ਦੀ ਸ਼੍ਰੇਸ਼ਟਾ, ਲੰਗਰ ਲਈ ਆਪ ਦਾਲ ਸਾਫ ਕਰਨ ਦੀ ਸੇਵਾ ਅਤਿ ਦੇ ਰੁਝੇਵਿਆਂ ਵਿਚੋਂ ਵਕਤ ਕੱਢ ਕੇ ਦਰਸਾ ਰਹੇ ਹਨ। ਇਨ੍ਹਾਂ ਤਿੰਨਾਂ ਤਸਵੀਰਾਂ ਵਿਚ ਸਤਿਗੁਰੂ ਜੀ ਦਾ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਵੀ ਹਾਜ਼ਰੀ ਭਰ ਰਿਹਾ। ਇਹ ਤਸਵੀਰ 25 ਮਾਰਚ 1983 ਸ੍ਰੀ ਭੈਣੀ ਸਾਹਿਬ ਮਾਤਾ ਜੀਵਨ ਕੌਰ ਵਾਲੇ ਮੰਦਰ ਦੇ ਬਰਾਂਡੇ ਵਿਚ ਦੀ ਹੈ।

ਇਹ ਤਸਵੀਰ ਜਿਸ ਸਮੇਂ ਦੀ ਹੈ, ਉਸ ਵੇਲੇ ਬਾਬਾ ਗੁਜਰ ਸਿੰਘ ਜੀ ਜੋ 85-90 ਸਾਲ ਦੇ ਹਨ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਅਜ ਵੀ ਪਾਠ ਕਰਦੇ ਹਨ ਅਤੇ ਰਸਨਾ ਭਜਨ ਨਾਲ ਟੱਕ ਟੱਕ ਚਲਦੀ ਹੈ, ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਲਈ ਹਮੇਸ਼ਾ ਤਾਂਘ ਰੱਖਦੇ ਹੁੰਦੇ ਸਨ ਅਤੇ ਜਦੋਂ ਦਰਸ਼ਨ ਹੋਣ ਤਾਂ ਕੰਵਲ ਫੁੱਲ ਵਾਂਗ ਖਿੜ ਜਾਣਾ ਅਤੇ ਦਰਸ਼ਨ ਪਿਆਸੇ ਨੈਣਾਂ ਬਾਰੇ ਆਪਣੀ ਹੀ ਲਿਖੀ ਕਵਿਤਾ ਪੜ੍ਹਨੀ।





ਧਾਰਮਿਕ ਸ਼ਖ਼ਸੀਅਤਾਂ ਅਤੇ ਵਿਦਵਾਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਰਹਿਨੁਮਾਈ ਲਈ ਅਕਸਰ ਸਮੇਂ-ਸਮੇਂ ਰਾਬਤਾ ਬਣਾਈ ਰੱਖਦੇ ਹਨ।

ਬਨਾਰਸ ਯੂਨੀਵਰਸਿਟੀ ਦੇ ਕੁਲਪਤੀ ਯੂਨੀਵਰਸਟੀ ਵਿੱਚ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਤ ਕਰਨ ਵਕਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਵਾਗਤ ਕਰਦਿਆਂ ਹੋਇਆਂ।

ਅਜਿਹੀ ਹੀ ਮਿਲਣੀ ਵਿੱਚ ਪੰਜਾਬੀ ਸਾਹਿਤ ਦੇ ਬਾਬਾ ਬੋਹੜ ਪ੍ਰਿੰ: ਸੰਤ ਸਿੰਘ ਸੇਖੋਂ ਜਦੋਂ ਬਿਰਧ ਅਵਸਥਾ ਅਤੇ ਬੀਮਾਰੀ ਕਾਰਨ ਚੜ੍ਹਦੀ -ਕਲਾ ਵਿਚ ਨਹੀਂ ਸਨ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਤੱਕ ਪਹੁੰਚ ਕਰਕੇ ਆਰਥਿਕ ਤੌਰ ਤੇ ਨਿਵਾਜਿਆ ਹੀ ਨਹੀਂ, ਸਗੋਂ ਸ੍ਰੀ ਭੇਟੀ ਸਾਹਿਬ ਲਿਆ, ਮਾਣ ਸਤਿਕਾਰ ਅਤੇ ਨਿਕਟਤਾ ਵੀ ਬਖ਼ਸ਼ੀ।

ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ੬ਵੇਂ ਗੁਰਮਤਿ ਸੰਮੇਲਨ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਰਤਵਾੜਾ ਸਾਹਿਬ ਵਿਖੇ ਸਤਿਕਾਰ ਭੇਟ ਕਰਦੇ ਹੋਏ।

ਪ੍ਰਸਿੱਧ ਵਿਦਵਾਨ ਅਤੇ ਧਾਰਮਿਕ ਸ਼ਖ਼ਸੀਅਤ ਸੁਆਮੀ ਵੇਦ ਭਾਰਤੀ ਜੀ ਰਤਵਾੜਾ ਸਾਹਿਬ ੬ਵੇਂ ਗੁਰਮਤਿ ਸੰਮੇਲਨ ਦੌਰਾਨ ਸਤਿਗੁਰੂ ਜੀ ਨਾਲ ਪ੍ਰਸਪਰ ਸਨੇਹ ਪ੍ਰਗਟ ਕਰਦੇ ਹੋਏ।

ਅਮਰੀਕਾ ਦੇ ਪ੍ਰਸਿੱਧ ਉਦਯੋਗਪਤੀ ਸ੍ਰ. ਦਰਸ਼ਨ ਸਿੰਘ ਜੀ ਧਾਲੀਵਾਲ, ਜਿਨ੍ਹਾਂ ਨੇ ਇਸ ਸਾਲ ਅਮਰੀਕਾ ਵਿੱਚ ਪੰਜਾਬੀ ਕਾਨਫ੍ਰੰਸ ਵਿਚ ਯੋਗਦਾਨ ਪਾਇਆ ਦਾ ਰਤਵਾੜਾ ਸਾਹਿਬ ਵਿਖੇ ੬ਵੇਂ ਗੁਰਮਤਿ ਸੰਮੇਲਨ ਦੌਰਾਨ ਸਨਮਾਨਿਤ ਕੀਤਾ ਗਿਆ, ਇਹ ਸਨਮਾਨ ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਨੇ ਇਹ ਫਰਮਾਉਂਦਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਇਸ ਵੇਲੇ ਸਰਬ-ਸ਼੍ਰੇਸ਼ਟ ਹਨ ਇਸ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਹਸਤ-ਕਵਲਾਂ ਦੁਆਰਾ ਹੀ ਕਰਵਾਇਆ।





**ਰੁਬਾਈ**

ਤਕਣੀ ਤੇਰੀ ਸੀਨੇ ਦੇ ਵਿਚ ਠੰਡ ਜਿਹੀ ਪਾਉਂਦੀ ਲਗਦੀ।
ਮੁਖੜੇ ਦੀ ਮੁਸਕਾਨ ਪ੍ਰੀਤਮ. ਹੋਸ਼ ਭੁਲਾਵੇ ਜੱਗ ਦੀ।
ਚਰਨ-ਕੰਵਲ ਦੀ ਛੁਹ ਅਸਾਨੂੰ ਸੁਖ ਅਗੰਮੀ ਦੇਵੇ।
ਰਹਿਮਤ ਤੇਰੀ ਸਭਨਾਂ ਦੇ ਲਈ. ਕੰਢਿਆਂ ਉਤੋਂ ਵਗਦੀ।

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

## "ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ"

ਸਤਿਗੁਰੂ ਨੂੰ ਮੰਨਣ ਕਰਨਾ, ਗੁਰੂ ਸਮਝਣਾ ਅਤੇ ਗੁਰੂ ਵਿਚ ਤੇ ਪ੍ਰਮਾਤਮਾ ਵਿਚ ਭੇਦ ਨ ਜਾਨਣਾ ਬਹੁਤ ਹੀ ਮੁਸ਼ਕਲ ਹੈ। ਅਸਲ ਵਿਚ ਗੁਰਬਾਣੀ ਮੁਤਾਬਕ ਗੁਰੂ ਅਤੇ ਪ੍ਰਮਾਤਮਾ ਵਿਚ ਭੇਦ ਨ ਜਾਨਣਾ ਹੀ ਗੁਰੂ ਦਾ ਮੰਨਣ, ਸਮਝਣ ਅਤੇ ਸਿੱਖੀ (ਸੇਵਕੀ) ਵਿਚ ਆਉਂਦਾ ਹੈ। ਸਤਿਗੁਰੂ ਦਾ ਪਿਤਾ, ਮਾਤਾ, ਇਸਤਰੀ, ਪੁੱਤ, ਸੰਬੰਧੀ ਜਾਂ ਕੁਲ ਵਿਚੋਂ ਹੋ ਕੇ ਗੁਰੂ ਤੇ ਅਕਾਲ ਪੁਰਖ ਪ੍ਰਮਾਤਮਾ ਵਾਲੀ ਭਾਵਨਾ ਲਿਆਉਣੀ (ਕਿਉਂਕਿ ਭਾਵਨਾ ਲਿਆਉਣ ਵਾਲੀ ਚੀਜ਼ ਨਹੀਂ, ਇਹ ਤੇ ਆਪਣੇ ਆਪ ਹੀ ਹਿਰਦੇ ਵਿਚੋਂ ਉਪਜਦੀ ਹੈ) ਅਤਿ ਕਠਿਨ ਹੈ। ਇਹ ਤੇ ਸਤਿਗੁਰੂ ਜੀ ਆਪ ਹੀ ਕ੍ਰਿਪਾ ਕਰਨ ਤਾਂ ਹੀ ਹੋ ਸਕਦਾ ਹੈ। ਵਰਨਾ ਬਹੁਤ ਹੀ ਮੁਸ਼ਕਲ ਹੈ।

ਸ੍ਰੀ ਗੁਰੂ ਨਾਨਕ ਰਾਜ ਦੇ ਪਹਿਲੇ ਨਾਨਕ (ਕਿਉਂਕਿ ਸਾਰਾ ਕਲਜੁਗ ਗੁਰੂ ਨਾਨਕ ਦੇਵ ਜੀ ਦਾ ਕਾਲ ਹੀ ਤੇ ਹੈ) "ਸਾਰਾ ਕਲਜੁਗ ਭੋਗਸੀ ਨਾਨਕ ਧਰਿ ਅਵਤਾਰ"। ਇਸ ਲਈ ਮੈਂ ਪਹਿਲਾਂ ਸਿਰਫ ਪਹਿਲੇ ਨਾਨਕ ਦੇ ਜੀਵਨ ਕਾਲ ਦੀ ਗੱਲ ਕਰਦਾ ਹਾਂ) ਦੇ ਜੀਵਨ ਕਾਲ ਵੱਲ ਝਾਤ ਮਾਰੀਏ ਤਾਂ ਤੁਸੀਂ ਦੇਖੋਗੇ ਕਿ ਅਕਾਲ ਪੁਰਖ (ਪ੍ਰਮਾਤਮਾ) ਰਾਇ ਬੁਲਾਰ ਨੂੰ ਅੱਖਾਂ ਦੇ ਦਿੰਦਾ ਹੈ, ਸੋਝੀ ਬਖ਼ਸ਼ ਦਿੰਦਾ ਹੈ ਉਹ ਗੁਰੂ ਨਾਨਕ ਦੇਵ ਜੀ ਨੂੰ ਭਗਵਾਨ ਸਮਝਦਾ ਹੈ, ਆਪ ਘਰ ਲਿਜਾ ਕੇ ਸੇਵਾ ਕਰਨ ਵਿਚ ਅਤੇ ਦਰਸ਼ਨ ਕਰਨਾ ਧੰਨ ਭਾਗ ਸਮਝਦਾ ਹੈ ਅਤੇ ਹਰ ਸਮੇਂ ਦਰਸ਼ਨਾਂ ਦੀ, ਯਾਦ ਦੀ, ਸੇਵਾ ਦੀ ਉਤਸੁਕਤਾ ਰੱਖਦਾ ਹੈ ਪਰ ਦੂਸਰੇ ਪਾਸੇ ਗੁਰੂ ਨਾਨਕ ਦੇ ਪਿਤਾ ਨੂੰ ਅੱਖਾਂ ਨਹੀਂ ਦਿੰਦਾ, ਉਹ ਇਸ ਨੂੰ ਆਪਣਾ ਵੇਹਲੜ ਅਤੇ ਨਿਕੰਮਾ ਪੁੱਤਰ ਹੀ ਸਮਝਦਾ ਹੈ ਅਤੇ ਚਪੇੜਾਂ ਮਾਰਨ ਤੋਂ ਵੀ ਸੰਕੋਚ ਨਹੀਂ ਕਰਦਾ। ਗੁਰੂ ਨਾਨਕ ਦੇਵ ਜੀ (ਖ਼ੁਦ ਅਕਾਲ ਪੁਰਖ) ਆਪਣੀ ਭੈਣ ਬੀਬੀ ਨਾਨਕੀ ਨੂੰ ਸੋਝੀ ਬਖਸ਼ਦਾ ਹੈ। ਉਹ ਆਪਣੇ ਵੀਰ ਨੂੰ ਨਿਰੰਕਾਰੀ ਜੋਤ, ਭਗਵਾਨ ਮੰਨਦੀ ਹੈ ਅਤੇ ਪਲ ਪਲ ਲਈ ਦਰਸ਼ਨਾਂ ਨੂੰ ਲੋਚਦੀ ਹੈ। ਅਗਰ ਗੁਰੂ ਨਾਨਕ ਸਾਹਿਬ ਦੇ ਘਰੋਂ (ਮਹਿਲ) ਵੀ ਗੁਰੂ ਨਾਨਕ ਦੇਵ ਜੀ ਤੇ ਪ੍ਰਮਾਤਮਾ, ਅਕਾਲ ਪੁਰਖ ਵਰਗੀ ਸ਼ਰਧਾ ਰੱਖਦੇ ਹੁੰਦੇ ਤਾਂ ਉਨ੍ਹਾਂ ਦਾ ਜ਼ਿਕਰ, ਇਸ ਤਰ੍ਹਾਂ ਹੀ ਗੁਰੂ ਨਾਨਕ ਜੀ ਦੇ ਪੁੱਤਰਾਂ ਦਾ ਜ਼ਿਕਰ ਵੀ ਬੇਬੇ ਨਾਨਕੀ ਵਾਲੀ ਲਿਸਟ ਵਿਚ ਹੁੰਦਾ ਅਤੇ ਇਤਿਹਾਸ ਉਨ੍ਹਾਂ ਸਾਰੇ ਸਾਕ-ਸਬੰਧੀਆਂ ਨੂੰ ਵੀ ਨਾਨਕੀ ਵਾਂਗ ਪੇਸ਼ ਕਰਦਾ। ਪਰ ਇਹ ਸਿਰਫ ਬੇਬੇ ਨਾਨਕੀ ਦੇ ਭਾਗਾਂ ਵਿਚ ਹੀ ਆਇਆ।

ਮਹੰਤ ਆਤਮਾ ਸਿੰਘ ਜੀ ਨੇ ਗੁਰੂ ਜਸ (ਹਰਿ ਜੱਸ) ਲਿੱਖ ਕੇ ਆਪਣੇ ਹੱਥਾਂ ਨੂੰ ਸੁਹਾਵਣੇ ਬਣਾ ਲਿਆ ਹੈ ਇਹੋ ਜਿਹੇ ਹੱਥ ਹੀ ਇੱਥੇ ਅਤੇ ਦਰਗਾਹ ਵਿਚ ਸੋਭਦੇ ਹਨ। ਮਹੰਤ ਜੀ ਨੇ ਇਸ ਗ੍ਰੰਥ ਵਿਚ ਨੀਅਤ ਰਾਸ ਅਤੇ ਬੱਦ ਨੀਤ ਬਾਰੇ ਭਾਈ ਬਾਲੇ ਵਾਲੀ ਸਾਖੀ, ਗੁਰੂ ਨਾਨਕ ਦੇਵ ਜੀ ਦੀ, ਰੁਕਨਦੀਨ ਦੀ ਗੋਸ਼ਟਿ ਵਿਚੋਂ ਟੂਕਾਂ ਦੇ ਕੇ ਬਹੁਤ ਸੋਹਣੇ ਢੰਗ ਨਾਲ ਬਿਆਨਿਆ ਹੈ "ਰੁਕਨਲ ਨੀਅਤ ਰਾਸ ਕਰਿ ਦਰਗਾਹ ਪਵੈ ਕਬੂਲ।" ਇਸ ਤਰ੍ਹਾਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚੋਂ ਪ੍ਰਮਾਣ ਦੇ ਕੇ ਦੱਸਿਆ ਕਿ ਨੀਅਤ

ਬਦ ਨਾ ਹੋਵੇ ਤਾਂ ਇਥੇ ਅਤੇ ਦਰਗਾਹ ਵਿਚ ਕਬੂਲ ਹੋ ਸਕੀਦਾ ਹੈ। ਅਨੇਕਾਂ ਪ੍ਰਮਾਣਾਂ ਨਾਲ ਬਿਆਨਿਆ ਹੈ ਕਿ ਬੇਮੁਖੀ ਕਿਤਨੀ ਭੈੜੀ ਚੀਜ਼ ਹੈ ਅਤੇ ਬੇਮੁੱਖ ਆਦਮੀ ਕਿਥੋਂ ਤੀਕ ਭੈੜਾ ਹੋ ਸਕਦਾ ਹੈ ਅਤੇ ਕਿਸ ਤਰ੍ਹਾਂ ਦੀਆਂ ਹਰਕਤਾਂ ਕਰਨ ਲੱਗ ਜਾਂਦਾ ਹੈ, ਕਿਵੇਂ ਸ਼ਰਧਾ, ਸਿਦਕ ਤੋਂ ਬਿਹੂਣਾ ਹੋ ਕੇ ਧਰਮ ਨਾਮ ਦੀ ਚੀਜ਼ ਦਾ ਨਾਮ ਲੈ ਕੇ ਸਾਰੇ ਅਧਰਮੀਆਂ ਨਾਲੋਂ ਵੀ ਭੈੜੇ ਕੰਮ ਕਰਨ ਲੱਗ ਜਾਂਦਾ ਹੈ, ਜੇਕਰ ਉਹ ਵਿਖਾਵੇ ਮਾਤਰ ਧਰਮ ਕਰਮ ਦੇ ਕੰਮ ਕਰਦਾ ਵੀ ਹੈ ਉਹ  ਵੀ ਸਭ ਰਸਾਤਲ ਜਾਂਦੇ ਹਨ। ਛੇ ਹੱਤਿਆਂ ਦੱਸ ਕੇ ਇਹ ਦੱਸਿਆ ਹੈ ਕਿ "ਖੱਟ ਹਤਿਆ ਕੇ ਤੁਲ ਹੈ, ਜੇ ਗੁਰੁ ਤੇ ਸਿੱਖ ਫਿਰਿ ਜਾਇ" ਗੁਰੂ ਨੂੰ ਮੰਨ ਕੇ ਫਿਰ ਜਾਣਾ ਛੇ ਹੱਤਿਆਂ ਦੇ ਤੁੱਲ ਹੈ। 'ਹੋਂਦੈ ਪ੍ਰਤੱਖ ਗੁਰੂ ਜੋ ਵਿਛੁੜੇ, ਤਿਨ ਕਉ ਦਰਿ ਢੋਈ ਨਾਹੀ।' ਬੇਮੁਖੀ ਦਾ ਤਾਂ ਨਾਮ ਹੀ ਬੁਰਾ ਹੈ। ਸਨਖਤਰਾ ਜੀ ਨੇ ਸਾਰਾ ਅਧਾਰ ਗੁਰੂਬਾਣੀ ਅਤੇ ਗੁਰੂ ਉਪਦੇਸ਼ਾਂ ਨੂੰ ਹੀ ਬਣਾਇਆ ਹੈ ਇਸ ਕਰਕੇ ਇਸ ਤੇ ਅਮਲ ਕਰਨਾ ਹਰ ਪ੍ਰਾਣੀ ਮਾਤਰ ਲਈ ਲਾਹੇਵੰਦ ਹੈ।

ਜੀਅ ਹੱਤਿਆ ਦੇ ਉਲਟ ਬਹੁਤ ਸੋਹਣੇ ਸੋਹਣੇ ਪ੍ਰਮਾਣ ਦੇ ਕੇ, ਗੁਰਬਾਣੀ ਵਿਚੋਂ ਸੇਧਾਂ ਦੇ ਕੇ ਥੋੜ੍ਹੇ ਸ਼ਬਦਾਂ ਵਿਚ ਬਹੁਤ ਕੁਝ ਲਿਖ ਗਏ ਹਨ ਅਤੇ ਆਦਮੀ ਦੇ ਇਖਲਾਕੀ ਦੁਸ਼ਮਣ ਕਿਹੜੇ ਹਨ ਬਾਰੇ ਇਸ ਤਰ੍ਹਾਂ ਦੱਸਿਆ ਹੈ:

"ਅਵਲ ਦੁਸਮਨ ਨਫਸ ਹੈ ਦੂਜਾ ਹੈ ਸੈਤਾਨ। ਤੀਜਾ ਦੁਸ਼ਮਨ ਦੁਨੀ ਹੈ ਜੋ ਕਰਦੀ ਹੈ ਗਰਬ ਗੁਮਾਨ। ਚਉਥਾ ਦੁਸਮਨ ਖ੍ਵਾਬ ਹੈ ਜੋ ਨੀਂਦ ਨੂੰ ਕਰੇ ਹਰਾਮ। ਪੰਜਵਾਂ ਦੁਸ਼ਮਨ ਕੋੜਮਾ, ਜਿਸ ਵਿਚ ਰਹੇ ਗਲਤਾਨ।" ਛੇਵਾਂ ਦੁਸ਼ਮਨ ਤਾਮ ਹੈ ਜਿਸ ਬਾਝੋਂ ਰਹੇ ਹੈਰਾਨ। ਨਾਨਕ ਏਤੇ ਦੁਸਮਨ ਹੁੰਦਿਆ ਕਿਉ ਸਾਬਤ ਰਹੇ ਈਮਾਨ।"

ਕਿਤਨੀ ਸਿੱਖਿਆਦਾਇਕ ਬਿਆਨੀ ਹੈ। ਇਸ ਪੁਸਤਕ ਵਿਚ ਰੁਕਨਦੀਨ ਨੇ ਹਿੰਦੂਆਂ ਨੂੰ ਕਾਫਿਰ ਤੇ ਮੁਸਲਮਾਨਾਂ ਨੂੰ ਪਾਕਿ ਆਖਿਆ ਤਾਂ ਕਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੂਝ ਅਤੇ ਨਿਡਰਤਾ ਨਾਲ ਇਸਦੇ ਜਵਾਬ ਵਿਚ ਰੁਕਨਦੀਨ ਨੂੰ ਆਖਿਆ ਕਿ:

ਸੁਣੋ ਰੁਕਨਦੀਨ

"ਲਿੱਖਿਆ ਵਿਚ ਕਿਤਾਬ ਦੇ ਏਕਸੁ ਬਾਝ ਨ ਕੋਇ।

ਕੇਤੇ ਲਖ ਮਹੰਮਦੀ ਗਿਆ ਢੋਈ ਲਹੇ ਨ ਕੋਇ" ਦੀਆਂ ਟੂਕਾਂ ਦੇ ਕੇ ਕਿਵੇਂ ਪ੍ਰਾਨੀਮਾਤਰ ਨੂੰ ਟੁੰਭ ਕੇ ਜਗਾਇਆ ਹੈ ਅਤੇ ਇਕ (ਪ੍ਰਮਾਤਮਾ) ਨੂੰ ਮੰਨਣ ਦੀ ਪ੍ਰੇਰਨਾ ਦਿੱਤੀ ਹੈ।

ਜਨਮਸਾਖੀ ਵਿਚ ਪੰਜ ਨਸੀਹਤਾਂ ਰੁਕਨਦੀਨ ਨੂੰ ਗੁਰੂ ਸਾਹਿਬਾਂ ਨੇ ਦਿੱਤੀਆਂ ਉਸ ਦਾ ਜ਼ਿਕਰ ਕਰਕੇ ਅਤੇ ਗੁਰਬਾਣੀ ਵਿਚੋਂ ਮਾਸ ਤਿਆਗ ਦੇ ਹਵਾਲੇ ਦੇ ਕੇ, ਗ੍ਰਿਹਸਤ ਜੀਵਨ ਛੱਡ ਕੇ ਸਿੱਧਾਂ-ਨਾਥਾਂ ਨੂੰ ਪਹਾੜਾਂ ਵਿਚ ਜਾ ਕੇ ਬੈਠਿਆਂ ਨੂੰ ਨਾਮ ਜਪਣ, ਧਰਮ ਦੀ ਕਿਰਤ ਕਰਨ ਨੂੰ, ਲੋਕਾਂ ਦਾ ਤਿਆਗ ਕਰਕੇ ਪਹਾੜਾਂ ਵਿਚ ਬੈਠਣ ਨਾਲੋਂ ਕਿਤਨਾ ਸ੍ਰੇਸ਼ਟ ਦੱਸਿਆ, ਸਤਿਗੁਰੂ ਕਿਵੇਂ ਜੁਗਾਂ ਜੁਗੰਤਰਾਂ ਵਿਚ ਹੋਇਆ ਹੈ ਤੇ ਰਹੇਗਾ, ਭਾਈ ਬਾਲੇ ਵਾਲੀ ਜਨਮਸਾਖੀ ਅਜਿੱਤੇ ਰੰਧਾਵੇ ਦੀ ਗੋਸ਼ਟ ਦੇ ਪ੍ਰਸੰਗ ਵਿਚੋਂ ਅਤੇ ਗੁਰਬਾਣੀ ਵਿਚੋਂ ਪ੍ਰਮਾਣ ਦੇ ਕੇ, ਪ੍ਰਾਣੀ ਮਾਤਰ ਨੂੰ ਸਮਝਾਉਣ ਲਈ ਯਤਨ ਕਰਕੇ ਇਸ ਪੁਸਤਕ ਨੂੰ ਸਿਖਿਆਦਾਇਕ ਪੁਸਤਕ ਬਣਾ ਦਿੱਤਾ ਹੈ। ਬਹੁਤ ਖੋਜ ਕਰਕੇ ਹਵਾਲੇ ਦੇ ਕੇ ਸਮੱਗਰੀ ਇਕੱਠੀ ਕੀਤੀ ਹੈ।

"ਜੁਗਾ ਜੁਗੰਤਰਿ ਸਤਿਗੁਰੂ ਦੂਸਰ ਹੋਆ ਨ ਹੋਗ।

ਚਉਰਾਸੀਹ ਜਾਮੇ ਪਹਿਰਕੇ ਪਾਛੈ ਭਇਆ ਅਲੋਪ।
ਸਤਰ ਜਾਮੇ ਭਗਤ ਜਨ, ਚਉਦਹਿ ਸਤਿਗੁਰੂ ਰਾਇ।
ਗੁਰਮੁਖਿ ਹੋਇ ਸੁ ਮਿਲ ਰਹੇ, ਮਨਮੁਖਿ ਮਿਲੈ ਸਜਾਇ।"

ਕਿਤਨੀਆਂ ਵਧੀਆ ਲਿਖੀਆਂ ਤੁਕਾਂ ਮੁਤਾਬਕ ਕਿ ਗੁਰਮੁਖ ਹੋ ਕੇ ਉਸ ਪਾਰਬ੍ਰਹਮ ਨੂੰ ਮਿਲ ਸਕਦਾ ਹੈ ਅਤੇ ਮਨਮੁੱਖ ਸਜਾਵਾਂ ਦਾ ਅਧਿਕਾਰੀ ਹੋ ਜਾਂਦਾ ਹੈ, ਦਾ ਜਿਕਰ ਇਥੇ ਮਹੰਤ ਜੀ ਕੀਤਾ ਹੈ।

ਤੁਹਾਨੂੰ ਇਸ ਪੁਸਤਕ ਵਿਚ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਅਤੇ ਪੁਰਾਤਨ ਸਾਖੀਆਂ ਦੇ ਅਧਾਰ ਤੇ ਦਿੱਤੀਆਂ ਟੂਕਾਂ ਨਾਲ ਪੜ੍ਹਨ ਨੂੰ ਮਿਲੇਗਾ ਕਿ ਦੇਹਧਾਰੀ ਗੁਰੂ ਦੀ ਕਿਤਨੀ ਨ ਪੂਰੀ ਹੋਣ ਵਾਲੀ ਲੋੜ ਹਰ ਪ੍ਰਾਣੀ ਮਾਤਰ ਨੂੰ ਹੈ ਅਤੇ ਗੁਰੂ ਨੂੰ ਮਿਲਣ ਨਾਲ ਬਿਨਾਂ ਨਾਪੇ, ਤੋਲੇ ਜਾ ਸਕਣ ਵਾਲੇ ਸੁੱਖ ਅਤੇ ਪ੍ਰਾਪਤੀਆਂ ਹੁੰਦੀਆਂ ਹਨ। ਗੁਰੂ ਤੋਂ ਬਿਨਾਂ ਇਥੇ ਅਤੇ ਅੱਗੇ ਘੋਰ ਅੰਧੇਰਾ ਹੈ। ਗੁਰੂ ਮਾਣਸ ਤੋਂ ਦੇਵਤੇ ਕਰ ਦਿੰਦਾ ਹੈ। ਗੁਰੂ ਪਵਿੱਤਰ ਦਰਿਆ ਹੈ, ਇਸ ਦਰਿਆ ਵਿਚ ਨਹਾਤਿਆਂ ਭਾਵ ਦੇਹਧਾਰੀ ਗੁਰੂ ਧਾਰਨ ਕਰਕੇ ਉਸ ਦੇ ਹੁਕਮ ਨੂੰ ਮੰਨਣ ਕਰਕੇ ਬੁਰੀ ਮੱਤ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਕਾਵਾਂ ਤੋਂ ਹੰਸ ਬਣ ਜਾਈਦਾ ਹੈ। ਸਤਿਗੁਰੂ ਵਿਚ ਪਸ਼ੂਆਂ ਤੋਂ ਦੇਵਤੇ ਕਰਨ ਦੀ ਵਡਿਆਈ ਹੁੰਦੀ ਹੈ, ਨਾਲ ਦੂਸਰੇ ਪੱਖਾਂ ਤੋਂ ਵੀ ਜਾਣੂ ਕਰਵਾਇਆ ਹੈ ਕਿ ਗੁਰੂ ਤੋਂ ਬਿਨਾਂ ਪ੍ਰਾਣੀ ਕਿਵੇਂ ਭਰਮਾਂ ਵਿਚ ਭੁੱਲਾ ਫਿਰਦਾ ਹੈ? ਗੁਰੂ ਤੋਂ ਬੇਮੁਖ ਹੋਇਆ ਪ੍ਰਾਣੀ ਮਹਾਦੁਖੀ ਦੀ ਪਦਵੀ ਨੂੰ ਪ੍ਰਾਪਤ ਹੁੰਦਾ ਹੈ ਅਤੇ ਇਹ ਜਨਮ ਨੂੰ ਜੂਏ ਵਿਚ ਹਾਰੇ ਜਾਣ ਵਾਂਗ ਹੋ ਜਾਂਦਾ ਹੈ, ਭਜਨ ਬਾਣੀ ਕਰਦਾ ਹੋਇਆ, ਸੋਧ ਰਖਦਾ ਹੋਇਆ ਵੀ ਨਰਕਾਂ ਵਿਚ ਪੈਂਦਾ ਹੈ।

"ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰਕਾ ਕਹਿਆ ਨ ਚਿਤਿ ਧਰੈ।
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ।"

ਪੰਨਾ ੧੩੩੪ ਆਦਿ ਸ੍ਰੀ ਗ੍ਰੰਥ ਸਾਹਿਬ

ਕਿਤਨੀ ਸੋਹਣੀ ਦਲੀਲ ਨਾਲ ਦਰਸਾਇਆ ਗਿਆ ਹੈ ਕਿ ਨਿਮਰ ਬਣੋ ਅਤੇ ਆਪਣੇ ਆਪ ਨੂੰ ਸ਼੍ਰੋਮਣੀ ਨ ਅਖਵਾਉਣ ਲਗ ਪਓ ਅਤੇ ਆਪਣੇ ਗੁਰੂ ਤੋਂ ਵੀ ਵੱਧ ਆਪਣੇ ਆਪ ਨੂੰ ਸ੍ਰੇਸ਼ਟ ਨ ਸਮਝਣ ਲਗ ਜਾਓ ਜਦੋਂ ਕਿ ਗੁਰੂ ਤੋਂ ਵੱਧ ਜਾਂ ਗੁਰੂ ਜਿਤਨਾ ਹੋਰ ਕੋਈ ਸ਼੍ਰੋਮਣੀ ਅਤੇ ਸ੍ਰੇਸ਼ਟ ਹੋ ਹੀ ਨਹੀਂ ਸਕਦਾ।

"ਮੈ ਕੀਤਾ ਨ ਜਾਤਾ ਹਰਾਮਖੋਰ।' ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ।" ਪੰਨਾ ੨੪

"ਹਉ ਪਾਪੀ ਪਤਿਤੁ ਪਰਮ ਪਾਖੰਡੀ, ਤੂ ਨਿਰਮਲੁ ਨਿਰੰਕਾਰੀ।
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿਤੁਮਾਰੀ।" ਪੰਨਾ ੫੯੬

"ਹਮ ਡੋਲਤ ਬੇੜੀ ਪਾਪ ਭਰੀ ਹੈ, ਪਵਣੁ ਲਗੈ ਮਤੁ ਜਾਈ।
ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ।" ਪੰਨਾ ੮੭੮

ਕਿਤਨੇ ਭਲੇ ਦੀ ਗੱਲ ਹੈ ਕਿਤਨੇ ਭੇਦ ਵਾਲੀ ਗੱਲ ਨੂੰ ਖੋਲ੍ਹਿਆ ਕਿ ਜੀਅ ਕੈਸਾ ਤੇ ਸਤਿਗੁਰੂ ਕੈਸਾ ਹੈ ਉਪਰਲੀਆਂ ਤੁਕਾਂ ਤੋਂ ਸਪੱਸ਼ਟ ਹੁੰਦਾ ਹੈ।

ਇਨ੍ਹਾਂ ਲੋਕਾਂ ਨੇ ਕਿਵੇਂ ਤੀਨ ਲੋਕ ਦੇ ਬਾਲੀ ਗੁਰੂ ਨਾਨਕ ਨੂੰ ਭੂਤਨਾ, ਬੇਤਾਲਾ ਤੇ ਨਾਨਕ ਬੇਚਾਰਾ

ਆਖਿਆ ਹੈ। "ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ, ਕੋਈ ਆਖੈ ਆਦਮੀ ਨਾਨਕ ਬੇਚਾਰਾ।" ਇਹ ਪ੍ਰਮਾਣ ਦੇ ਕੇ ਸਨਖਤਰਵੀ ਜੀ ਨੇ ਸੁਚੇਤ ਕੀਤਾ ਹੈ ਕਿ ਪ੍ਰਾਣੀਮਾਤਰ ਦਾ ਇਹ ਸੁਭਾਅ ਹੈ, ਇਹ ਹੀ ਵਰਤਦਾ ਰਿਹਾ ਹੈ ਤੇ ਵਰਤਦਾ ਹੀ ਰਹੇਗਾ, ਸਤਿਗੁਰੂ ਜੀ ਦੇ ਚਰਨ ਛੂਹ ਪ੍ਰਾਪਤ ਕਰਨ ਵਾਲੇ ਹੀ ਇਸ ਤੋਂ ਬਚ ਸਕਣਗੇ। ਉਨ੍ਹਾਂ ਦੇ ਨਸੀਬਾਂ ਵਿਚ ਹੀ ਸਤਿਗੁਰੂ ਦੀ ਮਹਿਮਾ ਅਤੇ ਜੱਸ ਕਰਨਾ ਆਉਂਦਾ ਹੈ।

ਇਸ ਪੁਸਤਕ ਵਿਚ ਗੁਰੂ ਨਾਨਕ ਜੀ ਨੇ ਦੇਹਧਾਰੀ ਗੁਰੂ ਦੇ ਹੋਣ ਤੋਂ ਬਿਨਾਂ ਮੁਕਤੀ ਅਤੇ ਗਿਆਨ ਨ ਹੋਣ ਅਤੇ ਦੇਹਧਾਰੀ ਗੁਰੂ ਦਾ ਸਦਾ ਰਹਿਣ ਦੀ ਪੱਕੀ ਸਚਾਈ ਨੂੰ ਬਿਆਨਿਆ ਹੈ ਅਤੇ ਦੱਸਿਆ ਹੈ ਕਿ ਗੁਰੂ ਨਾਨਕ ਦੀ ਗੱਦੀ ਗੁਰੂ ਸਾਹਿਬਾਂ ਵਲੋਂ ਯੋਗ ਅਧਿਕਾਰੀ ਨੂੰ ਹੀ ਦਿੱਤੀ ਜਾਂਦੀ ਰਹੀ ਹੈ ਨਾ ਕਿ ਇਹ ਵਿਰਾਸਤੀ ਹੱਕ ਹੈ। ਇਹ ਵੀ ਗੁਰਬਾਣੀ ਅਨੁਸਾਰ ਕੀਤਾ ਫੈਸਲਾ ਪੜ੍ਹੋਗੇ ਕਿ:

"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ। ਪੂਛਹੁ ਬ੍ਰਹਮੇ ਨਾਰਦੈ, ਬੇਦ ਬਿਆਸੈ ਕੋਇ"

ਦੇਹਧਾਰੀ ਗੁਰੂ ਤੋਂ ਬਿਨਾਂ ਗਿਆਨ ਹੋ ਹੀ ਨਹੀਂ ਸਕਦਾ ਜੇਕਰ ਨਹੀਂ ਸਮਝ ਆਉਂਦੀ ਤਾਂ ਬ੍ਰਹਮਾ ਨੂੰ, ਨਾਰਦ ਨੂੰ, ਬੇਦ ਬਿਆਸ ਜੀ ਨੂੰ ਜਾ ਕੇ ਪੁੱਛ ਵੇਖੋ।

ਗ੍ਰਿਹਸਤੀ ਦੀ ਸ੍ਰੇਸ਼ਟਤਾ ਦਾ ਜ਼ਿਕਰ ਤੇ ਗ੍ਰਿਹਸਤੀ ਦਾ ਜੀਵਨ ਕਿਵੇਂ ਦਾ ਹੋਵੇ ਪੜ੍ਹੋ ਇਸ ਪੁਸਤਕ ਵਿਚੋਂ,

"ਸੋ ਗਿਰਹੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ। ਸੋ ਗ੍ਰਿਹੀ ਗੰਗਾ ਕਾ ਨੀਰੁ।"

ਅੱਗੇ ਜਾ ਕੇ ਇਸ ਪੁਸਤਕ ਵਿਚ ਪ੍ਰਮਾਣਾਂ ਸਹਿਤ ਪਾਓਗੇ ਕਿ ਖਤਰੀ ਕਿਸ ਨੂੰ ਆਖਿਆ ਜਾਣਾ ਹੈ, ਬ੍ਰਾਹਮਣ ਅਖਵਾਉਣ ਦਾ ਹੱਕ ਕਿਸ ਨੂੰ ਹੈ? ਖਾਣਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਅਤੇ ਕਿਹੜਾ ਖਾਣਾ ਚਾਹੀਦਾ ਹੈ? ਗੁਰੂ ਸਾਹਿਬਾਂ ਪਰਾਇਆ ਹੱਕ ਕਿਵੇਂ ਵਿਵਰਜਤ ਕੀਤਾ ਹੈ ਅਤੇ ਨਾਮ ਦੀ ਮਹੱਤਤਾ ਕਿਤਨੀ ਹੈ, ਨੂੰ ਕਿਵੇਂ ਦਰਸਾਇਆ ਹੈ?

ਖੋਜ ਕਰਕੇ ਇਤਨੇ ਗ੍ਰੰਥ ਪੜ੍ਹ ਕੇ ਮਹੰਤ ਜੀ ਨੇ ਸ਼ੁਧ ਜੀਵਨ ਜਿਊਣ ਦੇ ਨਿਚੋੜ ਅਤੇ ਗੁਰ ਸਿੱਖੀ ਦੇ ਗ੍ਰਿਹਣ ਕਰਨ ਲਈ ਜੁਗਤੀ ਦੀ ਇਹ ਪੁਸਤਕ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਸਾਲਾਂ ਬੱਧੀ ਮੇਹਨਤ ਨਾਲ ਤਿਆਰ ਕੀਤੀ ਹੈ। ਦੱਸਿਆ ਹੈ ਕਿ 'ਗੁਰੁ ਕਹਿਆ ਸਾ ਕਾਰ ਕਮਾਵਹੁ, ਗੁਰ ਕੀ ਕਰਣੀ ਕਾਹੇ ਧਾਵਹੁ।' ਕਿਤਨੀ ਪਾਏਦਾਰ ਕੀਮਤੀ ਗੱਲ ਕਹੀ ਹੈ। ਇਸ ਪੁਸਤਕ ਵਿਚ ਇਹ ਵੀ ਦੱਸਿਆ ਹੈ ਕਿ ਇਸ ਤੁੱਕ ਅਨੁਸਾਰ ਚੱਲ ਕੇ ਗੁਰੂ ਅੰਗਦ ਜੀ, ਗੁਰੂ ਅਮਰਦਾਸ ਜੀ ਨੇ ਗੁਰੂ ਪਦਵੀ ਦੀ ਪ੍ਰਾਪਤੀ ਕੀਤੀ ਹੈ।

ਗੁਰੂ ਦਾ ਵਿਛੋੜਾ ਕਿਤਨਾ ਦੁੱਖਦਾਈ ਹੁੰਦਾ ਹੈ ਇਸਦਾ ਬਿਰਤਾਂਤ ਵੀ ਇਸ ਪੁਸਤਕ ਵਿਚ ਮਿਲਦਾ ਹੈ ਜਿਵੇਂ ਕਿ ਜਦੋਂ ਗੁਰੂ ਅਗੰਦ ਦੇਵ ਜੀ ਨੂੰ ਪਤਾ ਲੱਗਾ ਕਿ ਗੁਰੂ ਨਾਨਕ ਦੇਵ ਜੀ ਸਰੀਰ ਛੱਡ ਗਏ ਹਨ ਤਾਂ ਅੰਦਰ ਵੜ ਕੇ ਰੋਣ ਲਗ ਪਏ ਤੇ ਕਿਹਾ:

"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ।"

ਤਾਂ ਕਿਵੇਂ ਸਮੇਂ ਸਮੇਂ ਦੇ ਸੇਵਕਾਂ ਨੇ ਬੇਨਤੀ ਕੀਤੀ ਜਿਵੇਂ ਗੁਰੂ ਅੰਗਦ ਦੇਵ ਜੀ ਨੂੰ ਬਾਬੇ ਬੁੱਢੇ ਨੇ ਬੇਨਤੀ

ਕੀਤੀ ਕਿ ਤੁਹਾਨੂੰ ਗੁਰੂ ਨਾਨਕ ਦੇਵ ਜੀ-ਜੀਆਂ ਦੇ ਉਧਾਰ ਦੀ ਜ਼ੁੰਮੇਵਾਰੀ ਸੰਭਾਲ ਗਏ ਹਨ ਉਹ ਕੌਣ ਕਰੇਗਾ? ਅਗਰ ਤੁਸੀਂ ਅੰਦਰ ਵੜਕੇ ਰੋਣ ਲਗ ਪਏ ਜਾਂ ਸਰੀਰ ਛੱਡਣ ਦੀ ਸੋਚ ਬਣਾ ਲਈ ਤਾਂ ਫਿਰ ਦੁਨੀਆਂ ਦਾ ਕੀ ਹਾਲ ਹੋਵੇਗਾ?

ਇਸੇ ਤਰ੍ਹਾਂ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕਰਨ ਦਾ ਅਤੇ ਗੁਰਤਾ ਦੀ ਜ਼ੁੰਮੇਵਾਰੀ ਬਾਰੇ ਜਾਣਕਾਰੀ ਦੇਣ ਅਤੇ ਸਮਝਾਉਣ ਦਾ ਸੰਕੇਤ ਸਤਿਗੁਰੂ ਜਗਜੀਤ ਸਿੰਘ ਨੂੰ ਦਿੱਤਾ ਤਾਂ ਸ੍ਰੀ ਭੈਣੀ ਸਾਹਿਬ ਚੁਬਾਰੇ ਵਿਚ ਬੈਠ ਕੇ ਦਰਵਾਜ਼ੇ ਬੰਦ ਕਰਕੇ ਰੋਣਾ ਸ਼ੁਰੂ ਕਰ ਦਿੱਤਾ ਤਾਂ ਉਸ ਸਮੇਂ ਆਪਣੀ ਜ਼ੁੰਮੇਵਾਰੀ ਨੂੰ ਸਮਝਿਆ ਤੇ ਧੀਰਜ ਧਰਿਆ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ. ਚੰਨਣ ਸਿੰਘ ਥਰਾਜ ਨੂੰ ਅਤੇ ਬੀਬੀ ਸੰਤ ਕੌਰ ਨੂੰ ਸਤਿਗੁਰੂ ਜਗਜੀਤ ਸਿੰਘ ਕੋਲ ਭੇਜਿਆ ਕਿ ਕਾਕੇ ਵੱਡੇ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ, ਧੀਰਜ ਧਾਰਣ ਕਰਨਾ ਚਾਹੀਦਾ ਹੈ ਉਸਤੇ ਬਹੁਤ ਵੱਡੀਆਂ ਜ਼ੁੰਮੇਵਾਰੀਆਂ ਪੈਣੀਆਂ ਹਨ, ਬਾਰੇ ਬਹੁਤ ਵਧੀਆ ਸਰਲ ਤਰੀਕੇ ਨਾਲ ਦਰਸਾਇਆ ਹੈ।

ਆਪਣੇ ਆਪ ਨੂੰ ਸਿੱਖ (ਆਸ਼ਿਕ) ਅਖਵਾਉਣ ਦਾ ਹੱਕ ਕਿਸਨੂੰ ਹੈ ਪੜ੍ਹੋ ਇਸੇ ਪੁਸਤਕ ਵਿਚੋਂ ਹੀ :

"ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ। ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ।"

ਜਿਹੜਾ ਇਸ ਤੋਂ ਉਲਟ ਕਰੇ ਉਸਦਾ ਨਕਸ਼ਾ ਗੁਰਬਾਣੀ ਮੁਤਾਬਕ ਮਹੰਤ ਜੀ ਇਸ ਤਰ੍ਹਾਂ ਪੇਸ਼ ਕੀਤਾ ਹੈ:

"ਸਲਾਮੁ ਜਵਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ।

ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ।

ਗੁਰੂ ਦੀ ਕੀਰਤੀ, ਸੋਭਾ ਅਤੇ ਗੁਰੂ ਦੇ ਲੱਛਣ ਬੜੀ ਹੀ ਸਿਆਣਪ ਨਾਲ ਨਿਖਾਰੇ ਗਏ ਹਨ ਇਸ ਪੁਸਤਕ ਵਿਚ ਜਿਵੇਂ ਕਿ:

"ਬੀਓ ਪੂਛਿ ਨ ਮਸਲਤਿ ਧਰੈ। ਜੋ ਕਿਛੁ ਕਰੈ ਸੁ ਆਪਹਿ ਕਰੈ।"

ਗੁਰੂ ਸਮਰੱਥ ਹੁੰਦਾ ਹੈ ਅਤੇ ਗੁਰੂ ਤੇ ਸਰਧਾ ਰਖਕੇ ਸ਼ਰਧਾ, ਸਿਦਕ ਦੀ ਭਾਵਨਾ ਨੂੰ ਧਾਰਣ ਕਰ ਕੇ ਕੀਤੀ ਸੇਵਾ ਨਾਲ ਪ੍ਰਾਣੀ ਮਾਤਰ ਨੂੰ ਸਤਿਗੁਰੂ ਤੋਂ ਜੋ ਇਛੇ ਸੋ ਫਲ ਪ੍ਰਾਪਤ ਹੁੰਦੇ ਹਨ। ਇਹ ਲੱਛਣ ਅਤੇ ਯੋਗਤਾ ਸਿਰਫ ਗੁਰੂ ਵਿਚ ਹੁੰਦੀ ਹੈ।

ਤੁਸੀਂ ਇਹ ਵਿਵਰਣ ਵੀ ਇਸ ਪੁਸਤਕ ਵਿਚ ਪਾਉਗੇ ਕਿ ਅਕਬਰ ਵਰਗੇ ਬਾਦਸ਼ਾਹ ਦੀ ਲੰਗਰ ਲਈ ਜਗੀਰ ਦੇਣ ਦੀ ਪੇਸ਼ਕਸ਼ ਨੂੰ ਵੀ ਇਹ ਗੱਲ ਕਹਿ ਕੇ ਠੁਕਰਾ ਦਿੱਤਾ ਕਿ ਗੁਰੂ ਕੇ ਲੰਗਰ ਸ਼ਾਹੀ, ਜਗੀਰਾਂ ਨਾਲ ਚਲਾਇਆਂ ਜਾਂ ਕਿਸੇ ਹੋਰ ਦੇ ਚਲਾਇਆਂ ਨਹੀਂ ਚਲਦੇ ਇਹ ਤਾਂ ਸਤਿਗੁਰੂ ਜੀ ਦੀ ਆਪਣੀ ਕਿਰਪਾ ਅਤੇ ਮੇਹਰ ਸਦਕਾ ਹੀ ਚਲਦੇ ਹਨ, ਇਹ ਲੰਗਰ ਅਕਾਲ ਪੁਰਖ ਦੀ ਕਿਰਪਾ ਦਾ ਹੀ ਲਖਾਇਕ ਹਨ।

ਗੁਰੂ ਅਮਰਦਾਸ ਜੀ ਰਾਹੀਂ ਸਤਿਗੁਰੂ ਬਾਰੇ ਲਿਖਿਆ ਹੈ ਕਿ ਗੁਰੂ ਕੀ ਹੈ ਅਤੇ ਗੁਰੂ ਕੀ ਸੇਵਾ ਕਿਸ ਤਰ੍ਹਾਂ ਕਰਨੀ ਚਾਹੀਦੀ ਹੈ?

"ਸਤਿਗੁਰੁ ਮਨੁ ਕਾਮਨਾ ਤੀਰਥੁ ਹੈ ਜਿਸਨੋ ਦੇਇ ਬੁਝਾਇ।"

"ਗੁਰ ਗਿਆਨੁ ਪ੍ਰਚੰਡ ਬਲਾਇਆ ਅਗਿਆਨੁ ਅੰਧੇਰਾ ਜਾਇ।"

"ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ। ਜੇਹਾ ਸੇਵੈ ਤੇਹਾ ਹੋਵੈ ਚਲੈ ਤਿਸੈ ਰਜਾਇ"

"ਜਿਨੀ ਦਰਸਨੁ, ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ।
ਤਿਨ ਨਿਹਫਲੁ, ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ।"

ਇਨ੍ਹਾਂ ਤੁਕਾਂ ਵਿਚ ਗੁਰੂ ਦੇ ਦਰਸ਼ਨ ਦੀ ਮਹਾਨਤਾ ਤੇ ਦੇਹਧਾਰੀ ਗੁਰੂ ਦਾ ਦਰਸ਼ਨ ਨਾ ਕਰਨ ਨਾਲ ਸਾਰਾ ਜਨਮ ਹੀ ਅਜਾਈਂ ਚਲਾ ਜਾਂਦਾ ਹੈ ਬਾਰੇ ਦੱਸਿਆ ਗਿਆ ਹੈ।

ਲੇਖਕ ਨੇ ਕਿਤਨੀ ਸੂਝ ਵਰਤੀ ਹੈ ਕਿ ਜਿਥੇ ਜਿਥੇ, ਜਿਹੜੇ ਜਿਹੜੇ ਨਾਨਕ ਦਾ ਜ਼ਿਕਰ ਆਇਆ ਹੈ ਉਥੇ ਉਥੇ ਉਸੇ ਨਾਨਕ ਦੀ ਹੀ ਬਾਣੀ ਦਾ ਹਵਾਲਾ ਦਿੱਤਾ ਹੈ।

ਤੁਸੀਂ ਇਸ ਪੁਸਤਕ ਵਿਚ ਇਹ ਵੀ ਪੜ੍ਹੋਗੇ ਕਿ ਵਰਤਮਾਨ ਸਤਿਗੁਰੂ ਜੀ ਦੇ ਅਰਦਾਸੇ ਵਿਚ ਨਾਮ ਲੈਣ ਤੋਂ ਬਿਨਾਂ ਕੋਈ ਕੰਮ ਨੇਪਰੇ ਨਹੀਂ ਚੜ੍ਹਦਾ ਬੇਸ਼ਕ ਪਿਛਲੇ ਸਾਰੇ ਗੁਰੂਆਂ ਦੇ ਨਾਮ ਲੈਂਦੇ ਰਹੋ, ਉਦਾਹਰਣ ਵਜੋਂ ਗੁਰੂ ਤੇਗ ਬਹਾਦਰ ਜੀ ਦਾ ਧੀਰ ਮੱਲ ਵਲੋਂ ਬੀੜ ਲੱਭਣ ਵੇਲੇ ਅਰਦਾਸੇ ਵਿਚ ਨਾਮ ਨ ਲੈਣ ਸਮੇਂ ਬੀੜ ਦਾ ਨ ਲੱਭਣਾ ਤੇ ਨਾਮ ਲੈਣ ਨਾਲ ਬੀੜ ਦਾ ਉਸੇ ਸਮੇਂ ਲੱਭ ਜਾਣਾ, ਇਹ ਵੀ ਪੜ੍ਹੋਗੇ ਕਿ ਗੁਰਦੁਆਰੇ ਦੇ ਪੁਜਾਰੀ, ਮਹੰਤਾਂ ਨੇ ਮੌਕੇ ਦੇ ਗੁਰੂਆਂ ਨੂੰ ਗੁਰਦੁਆਰਿਆਂ ਵਿਚ ਨਹੀਂ ਵੜਨ ਦਿੱਤਾ, ਜਿੰਦਰੇ ਲਗਾ ਦਿੱਤੇ, ਗੁਰੂ ਤੇਗ ਬਹਾਦਰ, ਸਤਿਗੁਰੂ ਰਾਮ ਸਿੰਘ ਜੀ ਨਾਲ, ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਦੇ ਮਹੰਤਾਂ, ਪੁਜਾਰੀਆਂ ਨੇ ਆਪਣੀ ਮਹੰਤੀ ਬਚਾਉਣ ਲਈ ਅਤੇ ਆਪਣਾ ਹੱਕ ਜਤਾਉਣ ਲਈ ਇਸ ਤਰ੍ਹਾਂ ਕੀਤੀ। ਇਨ੍ਹਾਂ ਦੋਹਾਂ ਪਾਤਸ਼ਾਹੀਆਂ ਨੂੰ ਹਰੀ ਮੰਦਰ ਸਾਹਿਬ ਵਿਚ ਨਹੀਂ ਜਾਣ ਦਿੱਤਾ ਗਿਆ। ਅਗੋਂ ਵੀ ਇਹ ਮਹੰਤ ਪੁਜਾਰੀ ਮੌਕੇ ਦੇ ਗੁਰੂ ਨਾਲ ਇਸ ਤਰ੍ਹਾਂ ਕਰਨਗੇ ਹੀ। 'ਨਾਨਕ ਰਾਜ' ਵਿਚ ਇਸ ਬਾਰੇ ਵੀ ਸੁਚੇਤ ਕੀਤਾ ਹੈ ਕਿ ਬੇਮੁਖ, ਪੂਜਾ-ਭੇਟਾ ਦੇ ਲੋਭੀ ਪੁਜਾਰੀ, ਮਹੰਤ ਇਸੀ ਤਰ੍ਹਾਂ ਮੌਕੇ ਦੇ ਗੁਰੂ ਨਾਲ ਕਰਦੇ ਰਹੇ ਹਨ ਅਤੇ ਅੱਗੋਂ ਵੀ ਇਨ੍ਹਾਂ ਕਰਦੇ ਹੀ ਰਹਿਣਾ ਹੈ।

ਤੁਸੀਂ ਇਹ ਵੀ ਵਾਚੋਗੇ ਕਿ ਕਿਵੇਂ ਧਰਮ ਦਾ ਬੁਰਕਾ ਪਹਿਨੀ ਕੁਝ ਸੁਆਰਥੀ ਲੋਕ ਗ੍ਰੰਥਾਂ ਦੀ ਅਤੇ ਧਾਰਮਿਕ ਸਥਾਨਾਂ ਦੀ ਪੂਜਾ ਕਰਵਾ ਕੇ ਆਪਣਾ ਰੁਜ਼ਗਾਰ ਬਣਾਈ ਬੈਠੇ ਹਨ, ਆਪਣਾ ਅਧਿਕਾਰ ਜਮਾਈ ਬੈਠੇ ਹਨ! ਮੌਕੇ ਦੇ ਗੁਰੂ ਨੂੰ ਛੱਡ ਕੇ ਆਪਣੀ ਮਾਣ, ਪ੍ਰਤਿਸ਼ਠਾ ਕਰਵਾ ਰਹੇ ਹਨ। ਲੇਖਕ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਭਗਤੀ ਅਤੇ ਸ਼ਕਤੀ ਦਾ ਸੁਮੇਲ ਕਰਨ ਨੂੰ ਬਿਆਨਿਆ ਹੈ।

ਦੱਬੇ ਹੋਏ ਇਤਿਹਾਸ ਨੂੰ ਇਤਿਹਾਸਕ ਗ੍ਰੰਥਾਂ ਦਾ ਜ਼ਿਕਰ ਕਰਕੇ, ਖੋਜਿਆ ਅਤੇ ਪਾਠਕਾਂ ਦੇ ਸਾਹਮਣੇ ਅਸਲੀਅਤ ਨੂੰ ਲਿਆਉਣ ਹਿੱਤ ਬਹੁਤ ਮੇਹਨਤ ਅਤੇ ਲਗਨ ਨਾਲ ਮਹੰਤ ਜੀ ਦਾ ਕੀਤਾ ਉਪਰਾਲਾ ਸ਼ਲਾਘਾਯੋਗ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਗੁਪਤ ਵਿਚਰਨਾ, ਸਤਿਗੁਰੂ ਬਾਲਕ ਸਿੰਘ ਨੂੰ ਮਿਲਣਾ ਤੇ ਗੁਰਗੱਦੀ ਸੌਂਪਨ ਵੇਲੇ ਇਹ ਕਹਿਣਾ ਕਿ ਮੈਂ ਬਾਰ੍ਹਵੇਂ ਜਾਮੇ ਵਿਚ ਇਹ ਅਮਾਨਤ ਲਵਾਂਗਾ, ਸਤਿਗੁਰੂ ਰਾਮ ਸਿੰਘ ਜੀ ਦਾ ਸਤਿਗੁਰੂ ਬਾਲਕ ਸਿੰਘ ਨੂੰ ਮਿਲਣਾ ਅਤੇ ਸਤਿਗੁਰੂ ਬਾਲਕ ਸਿੰਘ ਤੋਂ ਗੁਰਤਾ ਪ੍ਰਾਪਤ ਕਰਕੇ ਨਾਮ, ਬਾਣੀ ਦਾ ਪ੍ਰਵਾਹ ਚਲਾਉਣ ਨੂੰ ਇਕ ਇਮਾਨਦਾਰ ਖੋਜੀ ਇਤਿਹਾਸਕਾਰ ਵਾਂਗ ਚਿਤਰਿਆ ਹੈ। ਸਤਿਗੁਰੂ ਰਾਮ ਸਿੰਘ ਜੀ, ਸ੍ਰੀ

ਸਤਿਗੁਰੂ ਹਰੀ ਸਿੰਘ ਜੀ ਨੇ ਕਿਵੇਂ ਭਾਰਤੀ ਲੋਕਾਂ ਨੂੰ ਕੁਚਲਤਾ, ਕਠੋਰਤਾ, ਧਰਮਹੀਣਤਾ ਅਤੇ ਗੁਲਾਮੀ ਹੇਠਾਂ ਦੱਬੇ ਹੋਇਆਂ ਨੂੰ ਅੰਗਰੇਜ਼ ਸਾਮਰਾਜ ਦਾ ਜ਼ੁਲਮ ਸਹਿ ਕੇ, ਆਪਣੀ ਜਾਨ ਤੋਂ ਪਿਆਰੇ ਸਿੱਖਾਂ ਦੀ ਅਹੂਤੀ ਦੇ ਕੇ ਅਜ਼ਾਦ ਕਰਾਇਆ ਹੈ, ਜਿਸ ਅਜ਼ਾਦੀ ਨੂੰ ਅਸੀਂ ਅੱਜ ਮਾਣ ਰਹੇ ਹਾਂ ਇਸ ਦਾ ਚਿਤਰ ਵੀ ਮਹੰਤ ਜੀ ਨੇ ਸੂਝ ਨਾਲ ਅਸਲੀਅਤ ਨੂੰ ਮੁੱਖ ਰੱਖ ਕੇ ਚਿਤਰਿਆ ਹੈ। ਮਹਾਤਮਾ ਗਾਂਧੀ ਤੋਂ ਕਈ ਸਾਲ ਪਹਿਲਾਂ ਅਜ਼ਾਦੀ ਦੀ ਜੰਗ ਦਾ ਸ਼ਾਂਤਮਈ ਬਿਗਲ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਵਜਾਇਆ ਅਤੇ ਕਿਵੇਂ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸਨੂੰ ਅੱਗੇ ਤੋਰ ਕੇ ਭਾਰਤ ਦੇਸ਼ ਨੂੰ ਅਜ਼ਾਦ ਕਰਵਾਇਆ ਹੈ, ਇਹ ਦਰਦਨਾਕ ਇਤਿਹਾਸ ਵੀ ਮਹੰਤ ਜੀ ਨੇ ਇਸ ਪੁਸਤਕ ਵਿਚ ਉਲੀਕਿਆ ਹੈ।

ਅਜ਼ਾਦੀ ਤੋਂ ਬਾਅਦ ਅੰਗਰੇਜ਼ ਦੀ ਕੀਤੀ ਹੋਈ ਬਿੱਠ (ਹਿੰਦੂ-ਸਿੱਖ ਵਿਚ ਫੁੱਟ, ਹਿੰਦੂ-ਮੁਸਲਮਾਨ ਵਿਚ ਫੁੱਟ, ਮੁਸਲਮਾਨ-ਮੁਸਲਮਾਨ ਵਿੱਚ ਫੁੱਟ, ਨਾਨਕ ਨਾਮ ਲੇਵਾਂ ਵਿਚ ਫੁੱਟ) ਨੂੰ ਕਿਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਨੇ ਹਿੰਦੂ-ਸਿੱਖ, ਹਿੰਦੂ-ਸਿੱਖ-ਮੁਸਲਮਾਨ, ਨਾਨਕ ਨਾਮ ਲੇਵਾ ਕਾਨਫਰੰਸਾਂ ਕਰਕੇ ਦੂਰ ਕੀਤਾ ਹੈ, ਦਾ ਚਿਤਰ ਵੀ ਇਸ ਪੁਸਤਕ ਵਿਚ ਹੈ।

ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਨੇ ਅਤੇ ਉਨ੍ਹਾਂ ਦੇ ਸਿੱਖ ਸੇਵਕਾਂ ਨੇ ਮਾਨਵਜਾਤੀ ਨੂੰ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਤੋਂ ਅਤੇ ਬੇਜ਼ਬਾਨ ਜੀਆਂ ਨੂੰ ਜਬਾਨ ਵਾਲੇ ਰਾਖ਼ਸ਼ ਰੂਪੀ ਮਾਨਵਾਂ ਤੋਂ ਕਿਵੇਂ ਅਜਾਦ ਕਰਾਇਆ, ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਨੂੰ ਕਿਸ ਤਰ੍ਹਾਂ ਅਗਾਂਹ ਤੋਰਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਕਿਸ ਤਰ੍ਹਾਂ ਇਸਨੂੰ ਕਰਣੀ ਵਿਚ ਲਿਆਂਦਾ ਤੇ ਲਿਆ ਰਹੇ ਹਨ ਇਸਨੂੰ ਵੀ ਇਸ ਪੁਸਤਕ ਵਿਚ ਅੱਖੋਂ ਓਹਲੇ ਨਹੀਂ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖੀ ਦਾ ਪਸਾਰ, ਆਤਮਿਕ ਅਤੇ ਦੁਨਿਆਵੀ ਸੁੱਖਾਂ ਦੀ ਸਹੀ ਸੇਧ ਦਾ ਸੰਚਾਰ ਕਿਵੇਂ ਸਾਰੀ ਦੁਨੀਆ ਵਿਚ ਕੀਤਾ ਹੈ ਤੇ ਕਰ ਰਹੇ ਹਨ, 'ਸਨਖੱਤਰਾ' ਜੀ ਨੇ ਇਸ ਨੂੰ ਵੀ ਵਿਸਥਾਰ ਨਾਲ ਬਿਆਨਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਨੇਕ ਯੋਜਨਾ ਲੈ ਕੇ ਆਇਆ ਕਹਿ ਕੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਅਸਥਾਨ ਪ੍ਰਾਪਤ ਕੀਤਾ ਹੈ, ਪੰਜਾਬੀ ਸਹਿਤ ਬਾਰੇ, ਖੇਡਾਂ ਬਾਰੇ, ਸਮਾਜਿਕ ਸੁਧਾਰਾਂ ਬਾਰੇ, ਅਨੇਕਾਂ ਹੀ ਅਖੰਡ ਵਰਨੀਆਂ ਤੋਰ ਕੇ ਇਸ ਸੜ ਰਹੇ ਜੁਗ ਵਿਚ ਵੀ ਸ਼ਾਂਤੀ ਦਾ ਅਵਾਹਨ ਕੀਤਾ ਹੈ ਤੇ ਕਰ ਰਹੇ ਹਨ ਅਤੇ ਅਨੇਕਾਂ ਹੀ ਥਾਵਾਂ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੀਆਂ ਕੁਰਸੀਆਂ, ਸ਼ਹੀਦਾਂ ਦੀਆਂ ਯਾਦਗਾਰੀ ਇਮਾਰਤਾਂ ਬਣਾ ਕੇ ਸਾਰੇ ਦੇਸ਼ ਵਾਸੀਆਂ ਅਤੇ ਮਾਨਵਤਾ ਨੂੰ ਪਿਆਰ ਕਰਨ ਵਾਲਿਆਂ ਵਾਸਤੇ ਅਹਿਸਾਨ ਦਾ ਕੰਮ ਕੀਤਾ ਹੈ ਨੂੰ ਵੀ ਇਸ ਪੁਸਤਕ ਵਿਚ ਕਲਮਬੱਧ ਕੀਤਾ ਗਿਆ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਲੋਂ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਗਿਆਕਾਰੀ ਅਤੇ ਸ਼ਰਧਾਵਾਨ ਸਿੱਖ ਦੇ ਰੂਪ ਵਿਚ ਸਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੁਰਤਾ ਸਬੰਧੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਜਦੋਂ ਇਹ ਹਰ ਪਲ, ਹਰ ਘੜੀ ਆਪਣੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ, ਦਰਸ਼ਨ ਦੀ ਸਿੱਕ ਨੂੰ ਹੀ ਮੁੱਖ ਰੱਖ ਕੇ ਵੱਡੇ ਬਾਬਾ ਜੀ (ਬਾਬਾ ਜਗਜੀਤ

ਸਿੰਘ ਜੀ) ਦੇ ਰੂਪ ਵਿੱਚ ਸਨ ਤਾਂ ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਤਾ ਬਾਰੇ ਕੀਤੇ ਭਵਿੱਖ ਵਾਕ, ਖੁਸ਼ੀਆਂ ਭਰੇ ਹੁਕਮਾਂ ਅਤੇ ਵਰਾਂ ਦਾ ਚਿਤਰਣ ਵੀ ਪੁਰਾਤਨ ਪੁਸਤਕਾਂ, ਉਸ ਸਮੇਂ ਦੀਆਂ ਪੁਸਤਕਾਂ ਵਿਚੋਂ ਵੇਰਵਾ ਦੇ ਕੇ ਬਹੁਤ ਹੀ ਸਹੀ ਤਰੀਕੇ ਨਾਲ ਚਿਤਰਣ ਕੀਤਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖਾਂ ਸੇਵਕਾਂ ਨੂੰ ਕਿਸ ਤਰ੍ਹਾਂ ਗੁਰਬਾਣੀ ਦਾ ਅਦਬ ਕਰਨਾ ਹੈ, ਕਿਵੇਂ ਨਾਮ ਸਿਮਰਨ ਕਰਨਾ ਹੈ, ਭਾਰਤੀ ਸੰਗੀਤ ਅਤੇ ਰਾਗ ਦੇ ਇਹ ਕਿਤਨੇ ਗਿਆਤਾ ਹਨ, ਕਿਵੇਂ ਇਨ੍ਹਾਂ ਕਲਾਸੀਕਲ ਸੰਗੀਤ ਦੇ ਉਸਤਾਦਾਂ ਦਾ ਸਤਿਕਾਰ ਕੀਤਾ ਹੈ, ਕਿਵੇਂ ਉਨ੍ਹਾਂ ਤੋਂ ਆਪ ਸਿੱਖਿਆ ਹੈ ਅਤੇ ਕਿਵੇਂ ਨਾਮਧਾਰੀ ਬੱਚਿਆਂ ਨੂੰ ਆਪ ਲਗਾਤਾਰ ਕਈ ਕਈ ਘੰਟੇ ਮੇਹਨਤ ਕਰਕੇ ਸਿਖਾਇਆ ਹੈ, ਇਹ ਵੀ ਪੁਸਤਕ ਵਿਚੋਂ ਪੜ੍ਹਨ ਨੂੰ ਮਿਲਦਾ ਹੈ। ਇਹ ਵੱਡੀ ਦੇਣ ਜੋ ਰਾਗ ਅਤੇ ਸੰਗੀਤ ਨੂੰ ਇਨ੍ਹਾਂ ਸਤਿਗੁਰਾਂ ਦਿੱਤੀ ਹੈ ਪੁਰਾਣੇ ਸਤਿਜੁਗ ਦਾ ਬਸੰਤ ਨੰਬਰਾਂ ਵਿਚੋਂ ਖੋਜ ਭਰੇ ਲੇਖ ਦੇ ਕੇ ਉਸਦੀ ਮੂੰਹ ਬੋਲਦੀ ਤਸਵੀਰ ਚਿਤਰੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਆਦਮੀਆਂ ਵਾਸਤੇ ਵੀ ਸ਼ੁਧ ਪਹੁੰਚ ਰੱਖ ਕੇ ਕਿ ਜੇਕਰ ਕੋਈ ਮੇਰਾ ਬੁਰਾ ਜਾਂ ਵਿਰੋਧ ਵੀ ਕਰਦਾ ਹੈ ਉਸਦੇ ਨੁਕਸਾਨ ਲਈ ਜਾਂ ਬੁਰੀ ਭਾਵਨਾ ਦਾ ਉਤਪੰਨ ਹੋਣਾ ਸਤਿਗੁਰੂ ਜੀ ਦੀ ਕਿਰਪਾ ਨਾਲ ਮੇਰੇ ਅੰਦਰ ਬਿਲਕੁਲ ਹੀ ਨਹੀਂ ਹੈ ਅਤੇ ਸਭ ਨੂੰ ਉਪਦੇਸ਼ ਦਿੰਦੇ ਹਨ ਕਿ ਤੁਸੀਂ ਵੀ ਕਦੇ ਕਿਸੇ ਦਾ ਬੁਰਾ ਨਾ ਚਿਤਵੋ, 'ਬੁਰੇ ਨਾਲ ਸਭ ਕਰਨ ਬੁਰਾਈ, ਮੁਆਫ਼ ਕਰਨ ਕਈ ਸਿਆਣੇ, ਬੁਰੇ ਨਾਲ ਜੋ ਨੇਕੀ ਕਰਨਾ ਇਹ ਗੁਰੂ ਨਾਨਕ ਜਾਣੇ' ਨੂੰ ਮੁੱਖ ਰੱਖ ਕੇ ਪਹੁੰਚ ਬਿੰਦੂ ਬਣਾ ਕੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹੁੰਚ ਨੂੰ ਵੀ 'ਸਨਖਤਰਾ' ਜੀ ਦਰਸਾਇਆ ਹੈ ਅਤੇ ਦੱਸਿਆ ਹੈ ਕਿ ਇਹ ਤਾਂ "ਸ੍ਰੀ ਗੁਰੂ ਨਾਨਕ ਜਾਂ ਉਸਦੇ ਥਾਂ ਜੋ ਵੀ ਹੈ ਉਹੀ ਕਰ ਸਕੇਗਾ। ਭਾਵ ਕੇਵਲ ਸਤਿਗੁਰੂ ਜਗਜੀਤ ਸਿੰਘ ਹੀ ਕਰ ਸਕਦੇ ਹਨ।"

ਸਤਿਗੁਰੂ ਜਗਜੀਤ ਸਿੰਘ ਜੀ ਜੋ ਇਸ ਵਰਤਮਾਨ ਦੁਨਿਆਵੀ ਬੇੜੇ ਦੇ ਮਲਾਹ ਅਤੇ ਮਾਲਕ ਹਨ, ਇਨ੍ਹਾਂ ਦੀ ਸ਼ਖ਼ਸੀਅਤ ਨੂੰ ਪਾਠਕਾਂ ਸਾਹਮਣੇ ਸੁਚੱਜੇ ਅਤੇ ਸਿਦਕੀ ਢੰਗ ਨਾਲ ਸਾਹਮਣੇ ਲਿਆਉਣ ਦਾ ਉਪਰਾਲਾ ਕੀਤਾ ਹੈ ਇਹ ਬਹੁਤ ਸ਼ਲਾਘਾਯੋਗ ਹੈ ਕਿਉਂਕਿ ਸਤਿਗੁਰੂ ਜੀ ਦਾ ਜੀਵਨ ਹਰ ਪ੍ਰਾਣੀ ਵਾਸਤੇ ਸਿੱਖਿਆ ਪ੍ਰਾਪਤ ਕਰਨ ਦਾ ਸਰੋਤ ਹੈ।

ਇਕ ਗੁਰੂ ਦੇ ਸਰੀਰ ਦੇ ਓਹਲੇ ਤੋਂ ਬਾਅਦ ਦੂਸਰੇ ਗੁਰੂ (ਜੋ ਪਹਿਲੇ ਗੁਰੂ ਵਲੋਂ ਹੀ ਅਸਥਾਪਨ ਕੀਤਾ ਹੋਇਆ ਹੁੰਦਾ ਹੈ) ਦੇ ਸਰੀਰ ਤੇ ਸ਼ਰਧਾ ਰਖਣੀ ਬਹੁਤ ਮੁਸ਼ਕਲ ਹੁੰਦੀ ਹੈ। ਬਹੁਤ ਭਜਨੀਕ, ਗੁਣੀ, ਵਿਦਵਾਨ, ਕਈ ਗੁਰੂ ਅੰਸ਼ੀ ਵੀ ਇਥੇ ਆ ਕੇ ਭੁੱਲ ਜਾਂਦੇ ਹਨ ਪਰ ਮਹੰਤ ਆਤਮਾ ਸਿੰਘ ਜੀ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਜਿਤਨੀ ਸ਼ਰਧਾ, ਪਿਆਰ, ਸਿਦਕ ਇਨ੍ਹਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਤੇ ਸੀ ਉਤਨਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਤੇ ਹੈ।

'ਸਨਖਤਰਾ' ਜੀ ਕਰੀਬ 20 ਸਾਲ 'ਸਤਿਜੁਗ' ਅਖ਼ਬਾਰ ਦੀ ਸੇਵਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਮੁਤਾਬਕ ਅਤੇ ਉਨ੍ਹਾਂ ਦੀ ਰਜ਼ਾ ਵਿਚ ਰਹਿ ਕੇ, ਕਰਕੇ ਖੁਸ਼ੀਆਂ ਲੈ ਕੇ ਆਪਣੇ ਪਿੰਡ ਰੌਲੀਆ ਆਏ ਹਨ। ਇਨ੍ਹਾਂ ਨੇ ਅਨੇਕਾਂ ਹੀ ਸਕਾਲਰ, ਡਿਗਰੀ ਹੋਲਡਰਾਂ ਨੂੰ ਆਪਣੀ ਇਤਿਹਾਸਕ ਖੋਜ ਅਤੇ ਵਿਦਵਤਾ

ਨਾਲ ਨਿਰੁੱਤਰ ਕੀਤਾ ਹੈ। ਸਤਿਜੁਗ ਅਖ਼ਬਾਰ ਅਤੇ ਅੰਕਾਂ ਵਿਚ ਇਨ੍ਹਾਂ ਦੀ ਵਾਰਤਿਕ ਅਤੇ ਕਵਿਤਾ ਦਾ ਬਹੁਤ ਵੱਡੀ ਗਿਣਤੀ ਵਿਚ ਪਸਾਰ ਵੇਖਿਆ ਜਾ ਸਕਦਾ ਹੈ। ਪੁਸਤਕ ਰੂਪ ਵਿਚ ਇਹ ਇਨ੍ਹਾਂ ਦੀ ਦੂਸਰੀ ਕ੍ਰਿਤ ਹੈ।

ਮੈਂ ਜਦੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਅਗਸਤ 1997 ਵਿਚ ਇਨ੍ਹਾਂ ਨੂੰ ਇਨ੍ਹਾਂ ਦੇ ਪਿੰਡ ਰੌਲੀਆ ਮਿਲਣ ਗਿਆ, ਪੁੱਛਿਆ ਕਿ ਕੋਈ ਤੁਹਾਨੂੰ ਦੁੱਖ-ਤਕਲੀਫ ਹੈ? ਉਨ੍ਹਾਂ ਉੱਤਰ ਦਿੱਤਾ ਕਿ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਦੇ ਕਿਤਨਾ ਚਿਰ ਦਰਸ਼ਨ ਨਹੀਂ ਹੁੰਦੇ ਤਾਂ ਉਨ੍ਹਾਂ ਦੇ ਦਰਸ਼ਨ ਵਿਛੋੜੇ ਦਾ ਦੁੱਖ, ਦੁਖੀ ਕਰਦਾ ਹੈ, ਬਰਨਾ ਕੋਈ ਦੁੱਖ ਨਹੀਂ ਹੈ। ਮੇਰੇ ਰੋਮ ਰੋਮ ਵਿਚ, ਮੇਰੀ ਆਤਮਾ ਅਤੇ ਸਰੀਰ ਵਿਚ ਸਤਿਗੁਰੂ ਜਗਜੀਤ ਸਿੰਘ ਰੱਚ ਗਿਆ ਹੈ। ਹੁਣ ਉਹ ਹੀ ਹੈ। ਸਿਰਫ ਉਹ ਹੀ! ਤਾਂ ਫਿਰ ਇਹੋ ਜਿਹੇ ਗੁਰੂ ਪਿਆਰੇ ਵਲੋਂ ਪਿਆਰ, ਸਿਦਕ ਅਤੇ ਸ਼ਰਧਾ ਨਾਲ ਰਚੀ ਪੁਸਤਕ ਕਿਉਂ ਨ ਪਾਠਕਾਂ ਦੇ ਜੀਵਨ ਵਿਚ ਪਲਟਾ ਲਿਆ ਸਕੇਗੀ ਅਤੇ ਗੁਰੂ ਚਰਨਾਂ ਨਾਲ ਪਿਆਰ ਅਤੇ ਸ਼ਰਧਾ ਉਪਜਾਏਗੀ? ਅਤੇ ਉਪਜੀ ਹੋਈ ਵਧਾਵੇਗੀ ਵੀ। ਜਿਵੇਂ ਕਿ:

"ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ
ਅਠ ਸਠਿ ਤੀਰਥ ਮਜਨਾ ਸਭਿ ਪੁਨ ਤਿਨਿ ਕਿਤਾ।
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ।" (ਪੰਨਾ 322)

ਮੈਂ ਹਰ ਵਿਦਵਾਨ, ਪਾਠਕ, ਲਿਖਾਰੀ, ਖੋਜੀ ਨੂੰ ਬੇਨਤੀ ਕਰਾਂਗਾ ਕਿ ਵਿਰੋਧਾਭਾਸ ਤੋਂ ਬਿਨਾਂ ਨਿਰਪੱਖ ਹੋ ਕੇ ਇਸ ਪੁਸਤਕ ਦਾ ਅਧਿਅਨ ਜ਼ਰੂਰ ਕਰੋ।

25.9.1997

ਤਰਸੇਮ ਸਿੰਘ
ਨਿੱਜੀ ਸਕੱਤਰ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਕੁਝ ਪੁਸਤਕ ਬਾਰੇ

'ਨਾਨਕ ਰਾਜ' ਦੀ ਇਹ ਪੁਸਤਕ ਸਿੱਖ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਦਾ ਨਿਵੇਕਲਾ ਅਤੇ ਉੱਤਮ ਨਮੂਨਾ ਹੈ। ਭਾਵੇ ਇਸ ਵਿਸ਼ੇ ਉੱਤੇ ਪਹਿਲਾਂ ਵੀ ਬਹੁਤ ਸਾਰੀਆਂ ਰਚਨਾਵਾਂ ਮਿਲਦੀਆਂ ਹਨ ਤੇ ਅਗੋਂ ਵੀ ਇਸ ਸਬੰਧੀ ਪੁਸਤਕਾਂ ਲਿਖੀਆਂ ਜਾਂਦੀਆਂ ਰਹਿਣਗੀਆਂ ਪਰ ਜੋ ਵੇਰਵਾ ਅਤੇ ਵਾਕਫੀਅਤ ਇਸ ਵਿਚ ਉਪਲੱਬਧ ਹੈ ਤੇ ਜਿਸ ਤੁਲਨਾਤਮਿਕ ਢੰਗ ਨਾਲ ਜ਼ਿਕਰ ਕਰਕੇ ਇਤਿਹਾਸਕ ਜਾਣਕਾਰੀ ਦਿੱਤੀ ਗਈ ਹੈ, ਇਹ ਨਿਵੇਕਲਾ ਅਤੇ ਵਿਸ਼ੇਸ਼ ਕਾਰਜ ਹੈ। ਵੱਖ-ਵੱਖ ਇਤਿਹਾਸਕਾਰਾਂ ਨੇ ਵੱਖ-ਵੱਖ ਗੁਰੂ ਸਾਹਿਬਾਨਾਂ ਦੇ ਜੀਵਨ ਚਰਿੱਤਰਾਂ ਦਾ ਜ਼ਿਕਰ, ਆਪਣੀਆਂ ਆਪਣੀਆਂ ਵਿਚਾਰ-ਧਾਰਾਵਾਂ ਅਤੇ ਝੁਕਾਵਾਂ ਦੇ ਅਨੁਕੂਲ ਕੀਤਾ ਹੈ, ਪਰ ਇਸ ਹੱਥਲੀ ਪੁਸਤਕ ਵਿਚ ਸਹੀ ਅਤੇ ਪੱਕੇ ਨਤੀਜੇ ਕੱਢ ਕੇ ਸਾਹਮਣੇ ਲਿਆਂਦੇ ਗਏ ਹਨ ਤਾਂ ਕਿ ਇਤਿਹਾਸਕਾਰਾਂ ਦੇ ਭਰਮ-ਭੁਲੇਖਿਆਂ ਅਤੇ ਵਿਸ਼ਮਤਾਵਾਂ ਨੂੰ ਦੂਰ ਕੀਤਾ ਜਾ ਸਕੇ। ਇਹ ਸਾਰਾ ਕੁਝ, ਗੁਰੂ ਕਿਰਪਾ ਨਾਲ ਗਿਆਨ ਦੀ ਦ੍ਰਿਸ਼ਟੀ ਨੂੰ ਅਨੁਭਵ ਦੀ ਐਨਕ ਨਾਲ ਦੇਖ ਕੇ ਪੂਰੀ ਲਗਨ ਅਤੇ ਸ਼ਰਧਾ-ਭਾਵਨਾ ਅਤੇ ਪ੍ਰੇਮ ਨਾਲ, ਲੰਮੇ ਸਮੇਂ ਦੀ ਮਿਹਨਤ ਨਾਲ ਹੀ ਸੰਭਵ ਹੋ ਸਕਿਆ ਹੈ।

ਇਸਨੂੰ ਜ਼ਰਾ ਪੁਰਾਤਨ ਧਾਰਮਕ ਸਾਹਿਤ ਤੇ ਇਤਹਾਸ ਦੀ ਕਸਵੱਟੀ ਤੇ ਪਰਖਿਆਂ ਪਤਾ ਲਗਦਾ ਹੈ ਕਿ ਉਹ ਇਤਿਹਾਸਕ ਵਿਵਰਣ ਜਿਹੜੇ ਸੱਚੇ, ਸੁੱਚੇ ਅਨੁਭਵ ਪੂਰਵ, ਸ਼ਰਧਾ ਭਾਵਨਾ,ਲਗਨ ਅਤੇ ਨੇਕ ਨਿਯਤੀ ਨਾਲ ਰਚੇ ਗਏ ਹੋਣ ਆਪਣਾ ਸਦੀਵੀ ਪ੍ਰਭਾਵ ਛਡਦੇ ਹਨ। ਵੇਦ, ਪੁਰਾਣ, ਸ਼ਾਸਤਰ, ਮਹਾਰਿਸ਼ੀ ਬਾਲਮੀਕ ਜੀ ਦੀ ਰਮਾਇਣ, ਤੁਲਸੀ ਦਾਸ ਜੀ ਦੀ ਰਮਾਇਣ, ਸ੍ਰੀ ਮਦ ਭਾਗਵਤ ਗੀਤਾ, ਸੰਸਾਰ ਦੇ ਸਾਰੇ ਧਾਰਮਕ ਗ੍ਰੰਥ ਇਸੇ ਲੜੀ ਵਿਚ ਆਉਂਦੇ ਹਨ। ਸਹੀ ਅਤੇ ਸੱਚੇ ਵਿਸ਼ਵਾਸ ਦੀ ਅਣਹੋਂਦ, ਸ਼ਰਧਾ-ਭਗਤੀ ਅਤੇ ਨੇਕ-ਨਿਯਤੀ ਤੋਂ ਬਿਨਾਂ, ਕੋਈ ਇਤਿਹਾਸ ਅਤੇ ਸਾਹਿਤ ਸਹੀ ਨਹੀਂ ਹੋ ਸਕਦਾ। ਪਹਿਲਾਂ ਨਿਸਚਿਤ ਪ੍ਰਭਾਵਾਂ, ਝੁਕਾਵਾਂ ਅਤੇ ਵਿਚਾਰਧਾਰਾਵਾਂ ਦੀਆਂ ਕੁਠਾਲੀਆਂ ਵਿਚ ਸਿਰਜੇ ਸਾਹਿਤ ਅਤੇ ਇਤਿਹਾਸ ਵਿਚ ਸਵਾਰਥ ਛੁਪਿਆ ਹੁੰਦਾ ਹੈ ਜੋ ਉਸਦੀ ਅਸਲੀਅਤ ਨੂੰ ਆਪਣੇ ਵਿਚ ਗੁੰਮ ਕਰ ਲੈਂਦਾ ਹੈ। ਹਥਲੀ ਪੁਸਤਕ ਵਿਚ ਰਚਨਹਾਰ ਨੇ ਵਿਸ਼ਵ-ਧਾਰਮਕ ਸਾਹਿਤ ਦੀ ਪਿੱਠ-ਭੂਮੀ ਵਿਚ ਆਮ ਕਰਕੇ ਅਤੇ ਭਾਰਤੀ ਤੇ ਪੰਜਾਬ ਦੇ ਧਾਰਮਕ ਸਾਹਿਤ ਦੀ ਪਿੱਠ-ਭੂਮੀ ਦਾ ਵਿਸ਼ੇਸ਼ ਵਰਨਣ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਵਰਤਮਾਨ ਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ-ਚਰਿਤਰਾਂ ਨੂੰ ਪੇਸ਼ ਕੀਤਾ ਹੈ। ਇਤਿਹਾਸਕ ਭੁਲਾਵਿਆਂ ਅਤੇ ਵਿਸ਼ਮਤਾਵਾਂ ਨੂੰ ਦੂਰ ਕਰਨ ਦਾ ਉਪਰਾਲਾ ਕਰਕੇ ਸਹੀ ਇਤਿਹਾਸਕ ਤਸਵੀਰ ਉਲੀਕੀ ਹੈ, ਇਸ ਨਾਲ ਪੜ੍ਹਨ ਅਤੇ ਖੋਜਨ ਵਾਲਿਆਂ ਦੇ ਅੰਦਰ ਵੀ ਇਸਦੇ ਅਧਿਐਨ ਨਾਲ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਭਾਵਨਾ ਜਾਗੇਗੀ ਅਤੇ ਅਕਾਲ ਪੁਰਖ ਦੀ ਹੋਂਦ ਤੇ ਪੱਕਾ ਵਿਸ਼ਵਾਸ ਪੈਦਾ ਹੋਵੇਗਾ ਤੇ ਧਰਮ ਦੀ ਜੈ-ਜੈ ਕਾਰ ਹੋਵੇਗੀ।

### ਕੁਝ ਲੇਖਕ ਬਾਰੇ

ਲੇਖਕ (ਮੇਰੇ ਪਿਤਾ ਜੀ) ਜਿਨ੍ਹਾਂ ਨੂੰ ਅਸੀਂ ਸਾਰੇ ਬੱਚੇ ਪਿਆਰ ਨਾਲ ਚਾਚਾ ਜੀ ਕਹਿ ਕੇ ਬੁਲਾਂਦੇ ਹਾਂ ਬਿਲਕੁਲ ਗਰੀਬੜੇ ਜਿਹੇ ਸਧਾਰਨ ਪਰਿਵਾਰ ਨਾਲ ਸਬੰਧਤ ਹਨ। ਇਨ੍ਹਾਂ ਦੇ ਪਿਤਾ ਸ੍ਰੀ ਸੰਤ ਬੇਲਾ ਸਿੰਘ ਜੀ (ਸਾਡੇ ਦਾਦਾ ਜੀ) ਨਾਮਧਾਰੀ ਧਰਮਸ਼ਾਲਾ ਸਨਖਤਰਾ ਜ਼ਿਲ੍ਹਾ ਸਿਆਲਕੋਟ ਦੇ ਗ੍ਰੰਥੀ ਸਨ। ਉਨ੍ਹਾਂ ਦੇ ਉਤਰਾਧਿਕਾਰੀ ਹੋਣ ਕਰਕੇ ਇਨ੍ਹਾਂ ਦੇ ਨਾਂ ਨਾਲ 'ਸਨਖਤਰਵੀ' ਉਪਨਾਮ (ਤਖ਼ੱਲਸ) ਜੁੜ ਗਿਆ ਹੈ। ਇਸੇ ਕਰਕੇ ਵਿਦਿਆ, ਨਵੀਨ ਕਿਸਮ ਦੇ ਸਕੂਲਾਂ 'ਚੋਂ ਹਾਸਲ ਨਾ ਕਰਕੇ, ਪੁਰਾਤਨ ਢੰਗ ਨਾਲ, ਧਾਰਮਕ ਗ੍ਰੰਥਾਂ ਦੀ ਪੜ੍ਹਾਈ ਦੇ ਨਿਸ਼ਾਨੇ ਨਾਲ, ਕੁਝ ਪੰਜਾਬੀ ਹਿੰਦੀ ਦੀ ਜਾਣਕਾਰੀ ਹੀ ਪ੍ਰਾਪਤ ਕਰ ਸਕੇ। ਪਰ ਇਸ ਪ੍ਰਾਪਤ ਕੀਤੀ ਵਿਦਿਆ ਦੇ ਲਗਾਤਾਰ ਅਭਿਆਸ ਤੇ ਤੀਖਣ ਬੁਧੀ ਸਦਕਾ ਦਸ-ਗਿਆਰਾਂ ਸਾਲ ਦੀ ਉਮਰ ਤਕ ਆਦਿ ਅਤੇ ਦਸਮ ਗ੍ਰੰਥ ਦਾ ਪਾਠ ਕਰਨਾ ਅਰੰਭ ਕਰ ਦਿਤਾ।

ਸ਼ਾਇਦ ਇਸੇ ਕਰਕੇ ਇਨ੍ਹਾਂ ਦਾ ਵਿਵਾਹ ਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਸੂਬਾ ਬਾਬਾ ਜੋਤਾ ਸਿੰਘ ਜੀ ਦੀ ਪੋਤਰੀ ਬੀਬੀ ਅਮਰ ਕੌਰ (ਸਾਡੇ ਮਾਤਾ ਜੀ) ਨਾਲ ਹੋਇਆ। ਇਸੇ ਕਰਕੇ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਆਏ। ਉਨ੍ਹਾਂ ਦੀ ਅਨਿੰਨ ਭਗਤੀ ਦੇ ਪ੍ਰਭਾਵ ਕਰਕੇ ਨੇੜਤਾ ਵਧਦੀ ਹੀ ਗਈ। ਸੰਵੇਦਨਸ਼ੀਲ. ਮਾਨਸਿਕਤਾ ਕਰਕੇ ਆਪ ਮੁਢ ਤੋਂ ਹੀ ਭਗਤੀ-ਭਾਵ ਭਰਪੂਰ ਸਮਾਜਕ ਕਵਿਤਾਵਾਂ ਰਚਦੇ ਰਹੇ ਅਤੇ ਆਪਦੀਆਂ ਕਵਿਤਾਵਾਂ ਕਵੀ-ਦਰਬਾਰਾਂ ਦਾ ਸ਼ਿੰਗਾਰ ਬਣ ਕੇ ਵਾਹ-ਵਾਹ ਖੱਟਦੀਆਂ ਰਹੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਸ਼ ਸਦਕਾ ਹੀ ਗਿਆਨ ਦੀ ਪ੍ਰਾਪਤੀ ਲਈ ਵਿਸ਼ਵ ਧਾਰਮਕ ਇਤਿਹਾਸ ਅਤੇ ਸਾਹਿਤ, ਭਾਰਤੀ ਤੇ ਪੰਜਾਬ ਦੇ ਧਾਰਮਕ ਇਤਿਹਾਸ ਅਤੇ ਸਾਹਿਤ ਦਾ ਡੂੰਘਾ ਅਧਿਐਨ ਲਗਾਤਾਰ ਕਰਦੇ ਰਹੇ। ਹਥਲੀ ਪੁਸਤਕ ਲਿਖਣ ਦੀ ਪ੍ਰੇਰਨਾ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਹੀ ਦਿੱਤੀ ਭਾਵੇਂ ਇਹ ਉਨ੍ਹਾਂ ਦੇ ਜੀਵਨ-ਕਾਲ ਵਿਚ ਛਪ ਨਾ ਸਕੀ। ਉਨ੍ਹਾਂ ਤੋਂ ਪਿਛੋਂ ਵਰਤਮਾਨ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਦ੍ਰਿਸ਼ਟੀ ਲਗਾਤਾਰ ਪਾਈ ਰੱਖੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ 'ਸਤਿਜੁਗ' ਅਖ਼ਬਾਰ ਦੀ ੨੨ ਸਾਲ ਐਡੀਟਰੀ ਕਰਨ ਦੀ ਸੇਵਾ ਵੀ ਲੇਖਕ ਨੂੰ ਬਖ਼ਸ਼ਸ਼ ਕੀਤੀ ਤੇ ਇਹ ਸਾਰਾ ਸਮਾਂ ਉਹ ਨਾਮਧਾਰੀ ਦਰਬਾਰ ਦੇ ਸੈਕਟਰੀ ਦੀ ਸੇਵਾ ਵੀ ਲੈਂਦੇ ਰਹੇ। ਇਨ੍ਹਾਂ ਸੇਵਾਵਾਂ ਨੂੰ ਪਿਤਾ ਜੀ ਨੇ ਬਾ-ਖ਼ੂਬੀ ਨਿਭਾਇਆ। ਇਸ ਪੁਸਤਕ ਨੂੰ ਛਪਵਾਣ ਦਾ ਕਾਰਜ ਵੀ ਉਨ੍ਹਾਂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਆਪਣੀ ਕਿਰਪਾ ਦ੍ਰਿਸ਼ਟੀ ਨਾਲ ਪੂਰਾ ਕਰਵਾ ਕੇ ਲੇਖਕ ਦੀ ਤੀਬਰ ਇੱਛਾ ਨੂੰ ਨੇਪਰੇ ਚੜ੍ਹਵਾਇਆ ਹੈ। ਇਸ ਵਾਸਤੇ ਸਾਡੇ ਸਾਰੇ ਪਰਿਵਾਰ ਜਨਾਂ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ-ਕੋਟਿ ਧੰਨਵਾਦ ਅਤੇ ਉਨ੍ਹਾਂ ਦੇ ਪਵਿੱਤਰ ਚਰਨਾਂ ਤੇ ਸ਼ਤ-ਸ਼ਤ ਪ੍ਰਣਾਮ।

**ਵਲੋਂ : ਅਜੀਤ ਸਿੰਘ ਮਾਸਟਰ**
ਰੌਲੀਆ (ਹੁਸ਼ਿਆਰਪੁਰ)

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

## ਧੰਨਵਾਦ

ਸਿੱਖ (ਸੇਵਕ) ਵਾਸਤੇ, ਸ਼ਰਧਾਲੂ ਵਾਸਤੇ ਸਭ ਤੋਂ ਵੱਧ ਚਾਅ ਵਾਲੀ ਗੱਲ, ਉਤਮ ਗੱਲ ਅਤੇ ਖੁਸ਼ੀ ਵਾਲੀ ਗੱਲ, ਆਪਣੇ ਗੁਰੂ ਦਾ ਹੁਕਮ ਮੰਨ ਕੇ, ਭਾਵ ਗੁਰੂ ਦੇ ਹੁਕਮ ਵਿਚ ਰਹਿ ਕੇ, ਜੀਵਨ ਬਤੀਤ ਕਰਕੇ ਆਪਣੇ ਗੁਰੂ ਦੀਆਂ ਪੂਰੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹੀ ਹੁੰਦੀ ਹੈ।

ਜਦੋਂ ਸਿੱਖ ਉੱਤੇ ਸਤਿਗੁਰੂ ਜੀ ਪੂਰਨ ਕਿਰਪਾ ਕਰਦੇ ਹਨ ਤਾਂ ਸਿੱਖ ਆਪਣੇ ਗੁਰੂ ਦਾ ਹਰ ਹੁਕਮ ਪ੍ਰਤੀਤ, ਸ਼ਰਧਾ ਅਤੇ ਖੁਸ਼ੀ ਨਾਲ ਮੰਨਣ ਕਰਕੇ ਆਪਣੇ ਧੰਨਭਾਗ ਸਮਝਦਾ ਹੈ, ਗੁਰੂ ਦਾ ਹੁਕਮ ਹੀ ਉਸ ਦੀ ਰਾਸ ਬਣ ਜਾਂਦੀ ਹੈ, ਇਸ ਨਾਲ ਸੇਵਕ ਨੂੰ ਰਾਹਤ ਮਿਲਦੀ ਹੈ, ਆਤਮਿਕ ਅਨੰਦ ਮਿਲਦਾ ਹੈ। ਉਸ ਦਾ ਜੀਵਨ ਸੁਆਦ, ਸੁਆਦ ਹੀ ਬਣ ਜਾਂਦਾ ਹੈ। ਫਿਰ ਇਥੇ ਅਤੇ ਅੱਗੇ ਦਾ ਫਿਕਰ ਹੀ ਨਹੀਂ ਰਹਿ ਜਾਂਦਾ। ਸਤਿਗੁਰੂ ਹੀ ਸਖਾ, ਬੰਧਪ ਬਣ ਜਾਂਦਾ ਹੈ ਕਿਉਂਕਿ ਸਤਿਗੁਰੂ ਜੀ ਤਾਂ ਹਰ ਇਕ ਦਾ ਸਖਾ, ਬੰਧਪ, ਭਾਈ, ਮੀਤ, ਸੱਜਣ ਹੁੰਦਾ ਹੀ ਹੈ ਪਰ ਗੁਰੂ ਕਿਰਪਾ ਨਾਲ ਸਿੱਖ ਨੂੰ ਵੀ ਇਸ ਗੱਲ ਦਾ ਅਹਿਸਾਸ ਹੋਣ ਲਗ ਜਾਂਦਾ ਹੈ ਅਤੇ ਉਹ ਇਸ ਰੰਗ ਵਿਚ ਰੰਗਿਆ ਜਾਂਦਾ ਹੈ ਅਤੇ ਹੋਰਦਾ ਹੋਰ ਹੀ ਬਣ ਜਾਂਦਾ ਹੈ। ਪਰ ਇਹ ਸਾਰਾ ਕੁਛ ਹੁੰਦਾ ਉਸ ਸਮੇਂ ਜਦੋਂ ਸਤਿਗੁਰੂ ਜੀ ਸਿੱਖ ਸੇਵਕ ਤੇ ਤਰੁਠ ਪੈਣ ਅਤੇ ਉਹ ਆਪ ਹੀ ਕਿਰਪਾ ਦੇ ਘਰ ਆ ਜਾਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 'ਸ੍ਰੀ ਨਾਨਕ ਰਾਜ' ਵਾਲੀ ਪੁਸਤਕ ਦੇ ਹੋਏ ਹੁਕਮ ਨੂੰ ਅੱਜ ਮੈਂ ਪੂਰਾ ਕਰਕੇ, ਉਨ੍ਹਾਂ ਦੇ ਹੀ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਕਰਕੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਮਤ ਅਤੇ ਹੁਕਮ ਨਾਲ ਇਹ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਦੇ ਕੇ, ਮੈਂ ਪੂਰਨ ਪ੍ਰਸੰਨ ਮੁਦਰਾ ਵਿਚ ਹਾਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਪੂਰਾ ਮੰਨ ਕੇ ਨੇਪਰੇ ਚਾੜ੍ਹ ਕੇ ਮੇਰਾ ਰੋਮ-ਰੋਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਤਿਗਅਤਾ ਦਾ ਪਾਤਰ ਬਣ ਗਿਆ ਹੈ । ਮੈਂ ਆਪਣਾ ਜਿਊਣਾ ਸਫਲ ਸਮਝਦਾ ਹਾਂ ਅਤੇ ਗੁਰੂ ਦਾ ਹੁਕਮ ਮੰਨ ਕੇ ਮੈਂ ਬਹੁਤ ਚਾਅ ਵਾਲੀ, ਉੱਤਮ ਅਤੇ ਖੁਸ਼ੀ ਵਾਲੀ ਵਸਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਕਰ ਲਈ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ, ਮੇਰੇ ਪਿਤਾ ਜੀ ਨੂੰ ਅਤੇ ਮੈਨੂੰ ਬਹੁਤ ਪਿਆਰ ਕਰਦੇ ਸਨ ਅਤੇ ਹਮੇਸ਼ਾ ਖੁਸ਼ੀਆਂ ਬਖ਼ਸ਼ਕੇ ਬਿਰਦ ਦੀ ਪਾਲਣਾ ਕਰਦੇ ਸਨ, ਪਰ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ ਤਾਂ ਮੇਰੇ ਵਾਸਤੇ ਹਨੇਰਾ ਹੀ ਹਨੇਰਾ ਹੋ ਗਿਆ ਅਤੇ ਮੰਨ ਹੀ ਮੰਨ ਵਿਚ ਸੋਚਣ ਲੱਗਾ ਕਿ ਹੁਣ ਮੇਰਾ ਇਸ ਸੰਸਾਰ ਵਿਚ ਕੋਈ ਰਹਿ ਨਹੀਂ ਗਿਆ, ਦੂਸਰੀ ਗੱਲ ਇਹ ਮੰਨ ਵਿਚ ਆਈ ਕਿ ਕੀ ਪਤਾ ਇਹ ਸਤਿਗੁਰੂ (ਸ੍ਰੀ ਸਤਿਗੁਰੂ ਜਗਜੀਤ ਸਿੰਘ) ਉਸ ਤਰ੍ਹਾਂ ਦਾ ਪਿਆਰ ਦੇਣ ਕਿ ਨ?

ਇਕ ਸਤਿਗੁਰੂ ਜੀ ਦੀ ਦੇਹ ਤੋਂ ਬਾਅਦ ਦੂਸਰੇ ਸਤਿਗੁਰੂ ਦੀ ਦੇਹ 'ਤੇ ਪ੍ਰਤੀਤ ਹੋਣੀ ਬਹੁਤ ਹੀ ਮੁਸ਼ਕਲ ਹੁੰਦੀ ਹੈ ਇਹ ਤਾਂ ਸਤਿਗੁਰੂ ਆਪ ਹੀ ਕਿਰਪਾ ਕਰਨ ਤਾਂ ਹੀ ਨਸੀਬ ਹੁੰਦੀ ਹੈ। ਇਹ ਤੇ ਸਭ ਨੂੰ ਪਤਾ ਹੈ ਕਿ 'ਜੋਤ' ਤੇ ਗੁਰੂ ਨਾਨਕ ਦੇਵ ਜੀ ਦੀ ਹੀ ਚਲਦੀ ਹੈ ਸਿਰਫ ਦੇਹ ਦਾ ਹੀ ਬਦਲ ਹੁੰਦਾ ਹੈ। ਪਰ ਦੇਹ ਦਾ ਬਦਲ ਹੁੰਦਿਆਂ ਹੀ ਵੱਡੇ-ਵੱਡੇ ਭੁੱਲ ਜਾਂਦੇ ਹਨ ਅਤੇ ਵਰਤਮਾਨ ਗੁਰੂ ਤੇ ਸ਼ਰਧਾ ਨਹੀਂ ਆਉਂਦੀ ਭਾਵ ਅਸ਼ਰਧਾ ਦਾ ਸ਼ਿਕਾਰ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਮੇਰੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੂਰਨ ਕਿਰਪਾ ਕਰਕੇ ਆਪਣੇ ਹੀ ਸਰੂਪ ਸਤਿਗੁਰੂ ਜਗਜੀਤ ਸਿੰਘ ਤੇ ਉਤਨੀ ਹੀ ਪ੍ਰਤੀਤ ਬਖ਼ਸ਼ ਦਿੱਤੀ ਹੈ ਜਿਤਨੀ ਮੇਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਤੇ ਸੀ ਅਤੇ ਮੇਰੇ ਅੰਦਰ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਨੂੰ ਗੁਰੂ ਅਤੇ ਪ੍ਰਮਾਤਮਾ ਮੰਨਣ ਦੀ ਭਾਵਨਾ ਬਰਾਬਰ ਹੀ ਹੈ। ਹੁਣ ਤਾਂ ਮੇਰੇ ਰੋਮ-ਰੋਮ ਵਿਚ, ਮੇਰੇ ਸਰੀਰ ਵਿਚ, ਆਤਮਾ ਵਿਚ, ਗੁਰੂ ਜਗਜੀਤ ਸਿੰਘ ਹੀ ਰਮ ਚੁੱਕਾ ਹੈ, ਮੈਨੂੰ ਇਸਤੋਂ ਬਿਨਾਂ ਹੋਰ ਕੁਝ ਦਿਸਦਾ ਹੀ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਵੇਂ ਮੇਰੇ ਤੇ ਕਿਰਪਾ ਕੀਤੀ ਉਹ ਮੈਂ ਲਿਖ ਰਿਹਾ ਹਾਂ:-

"ਜਿਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ ਤਾਂ ਹੋਰ ਉਦਾਸੀਆਂ ਦੇ ਨਾਲ-ਨਾਲ ਇਹ ਸੋਚ ਵੀ ਮੇਰੇ ਮੰਨ ਵਿਚ ਆਈ ਕਿ 'ਸ੍ਰੀ ਨਾਨਕ ਰਾਜ' ਪੁਸਤਕ ਲਿਖਣ ਅਤੇ ਛਪਵਾਉਣ ਵਾਸਤੇ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਆਪ ਹੁਕਮ ਕੀਤਾ ਸੀ, ਮੇਰਾ ਲਿਖਿਆ ਕੁਝ ਪੜ੍ਹਿਆ ਵੀ ਅਤੇ ਅਗੋਂ ਪੜ੍ਹਣ ਲਈ ਅਹੀਆਪੁਰ ਦਰਸ਼ਨ ਦੇਣ ਸਮੇਂ ਹੁਕਮ ਕੀਤਾ ਸੀ ਕਿ ਮਹੰਤਾ ਤੇਰੀ ਪੁਸਤਕ ਬਾਰੇ ਮੈਨੂੰ ਯਾਦ ਹੈ 'ਸ੍ਰੀ ਨਾਨਕ ਰਾਜ' ਖਰੜਾ ਮੈਂ ਪੜ੍ਹਨਾ ਹੈ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਦੇਹ ਦਾ ਓਹਲਾ ਕਰ ਗਏ ਹਨ, ਖਰੜਾ ਕਿਵੇਂ ਪੜ੍ਹ ਸਕਣਗੇ? ਪਰ ਦੂਸਰੇ ਪਾਸੇ ਮੰਨ ਵਿਚ ਇਹ ਵੀ ਆਵੇ ਕਿ ਸਤਿਗੁਰੂ ਜੀ ਦਾ ਵਚਨ ਤਾਂ ਕਦੇ ਝੂਠਾ ਨਹੀਂ ਹੁੰਦਾ, 'ਮਹਾਪੁਰਖਾਂ ਦਾ ਬੋਲਣਾ ਹੋਵੈ ਕਿਸੈ ਪ੍ਰਥਾਇ' ਦੇ ਵਾਕ ਅਨੁਸਾਰ ਇਸਦਾ ਕੋਈ ਅਰਥ ਹੁੰਦਾ ਹੈ। ਪਰ ਦੇਹ ਤੋਂ ਬਿਨਾਂ ਪੜ੍ਹ ਕਿਵੇਂ ਹੋਵੇਗਾ? ਮੈਂ ਇਹ ਹੀ ਗਿੱਟੀਆਂ ਗਿਣਦਾ-ਗਿਣਦਾ ਸੌਂ ਗਿਆ। ਰਾਤ ਨੂੰ ਸੁਪਨੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਦਰਸ਼ਨ ਦੇ ਕੇ ਆਖਿਆ ਕਿ "ਆਤਮਾ ਸਿੰਘ ਤੈਨੂੰ ਮੈ ਅਹੀਆ ਪੁਰ ਕਿਹਾ ਸੀ ਕਿ ਕਾਕਾ ਵੱਡਾ (ਸਤਿਗੁਰੂ ਜਗਜੀਤ ਸਿੰਘ) ਮੇਰਾ ਹੀ ਰੂਪ ਹੈ, ਇਸ ਵਿੱਚ ਅਤੇ ਮੇਰੇ ਵਿੱਚ ਕੋਈ ਫਰਕ ਨਹੀਂ, ਸਾਡੇ ਦੋਹਾਂ ਵਿੱਚ ਫਰਕ ਨ ਸਮਝੀਂ। ਸਿਰਫ ਸਰੀਰ ਹੀ ਦੋ ਹਨ, ਇਹ ਹਰ ਤਰ੍ਹਾਂ ਨਾਲ ਸਮਰਥ ਹੈ, ਪੰਥ ਦੀ ਵਾਗਡੋਰ ਸੰਭਾਲਣ ਯੋਗ ਹੈ, ਮੈਨੂੰ ਹੁਣ ਪੰਥ ਦਾ ਕੋਈ ਫਿਕਰ ਨਹੀਂ, ਜਿਹੜਾ ਤੈਨੂੰ ਕੋਈ ਦੁੱਖ ਤਕਲੀਫ ਹੋਵੇ ਜਾਂ ਕੁਛ ਪੁੱਛਣਾ ਹੋਵੇ ਉਹ ਹੁਣ ਤੂੰ ਕਾਕੇ ਵੱਡੇ (ਸਤਿਗੁਰੂ ਜਗਜੀਤ ਸਿੰਘ) ਨਾਲ ਗੱਲ ਕਰ ਲਿਆ ਕਰੀਂ।" ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਉਸ ਵੇਲੇ ਸਰੀਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੀ ਪਰ ਮੂੰਹ ਉੱਪਰ ਚੁੱਕ ਕੇ ਦਰਸ਼ਨ ਕੀਤੇ ਤਾਂ ਉਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਰੀਰ ਸੀ।

ਸੁਪਨੇ ਤੋਂ ਬਾਅਦ ਸਵੇਰੇ ਉਠਣ ਤੋਂ ਬਾਅਦ ਵੀ ਉਹ ਸੁਪਨਾ ਮੇਰੀਆਂ ਅੱਖਾਂ ਤੋਂ ਦੂਰ ਨ ਹੋਵੇ ਸਾਹਮਣੇ ਆਵੇ ਅਤੇ ਮੈਨੂੰ ਸਮਝ ਨ ਲੱਗੇ ਕਿ ਮੈਂ ਸੁਪਨਾ ਵੇਖਿਆ ਹੈ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਖੀਰਲੇ ਸਮੇਂ ਅਹੀਆਪੁਰ ਦਰਸ਼ਨ ਦੇਣ ਸਮੇਂ ਸਾਖਿਆਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੋਲ ਖੜ੍ਹਾ ਸਤਿਗੁਰੂ ਪ੍ਰਤਾਪ ਸਿੰਘ ਦੀ ਦਾ ਹੁਕਮ ਸੁਣ ਰਿਹਾ ਹਾਂ।

ਸੁਪਨੇ ਤੋਂ ਕੁਝ ਦਿਨ ਬਾਦ ਮੈਂ ਇਕ ਦਿਨ ਸਵੇਰੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬੈਠਾ ਨਾਮ ਸਿਮਰਨ ਕਰ ਰਿਹਾ ਸੀ, ਮੈ ਸੁੱਤਾ ਵੀ ਨਹੀਂ ਸੀ, ਜਾਗਦਾ ਸਿਮਰਨ ਕਰ ਰਿਹਾ ਸੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਦਾ ਵਿਛੋੜਾ ਬਹੁਤ ਤੰਗ ਕਰ ਰਿਹਾ ਸੀ। ਇਹੋ ਜਿਹੀ ਹਾਲਤ ਵਿਚ ਮੈਨੂੰ ਇਕ ਦ੍ਰਿਸ਼ਟਾਂਤ ਹੋਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਖਿਆਤ ਰੂਪ ਵਿਚ ਦਰਸ਼ਨ ਦਿੱਤੇ। ਸਤਿਗੁਰੂ ਜੀ ਚੌਂਕੜਾ ਮਾਰ ਕੇ ਦਰਸ਼ਨ ਦੇ ਰਹੇ ਸਨ, ਸਤਿਗੁਰੂ ਜਗਜੀਤ ਸਿੰਘ ਜੀ ਕੋਲ ਖੜ੍ਹੇ ਸਨ। ਮੈਨੂੰ ਇਹ ਤੇ ਭੁੱਲ ਹੀ ਗਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ਵਿਛੋੜਾ ਦੇ ਗਏ ਹਨ। ਪਹਿਲਾਂ ਦੀ ਤਰ੍ਹਾਂ ਮੈਂ ਖੁਸ਼ੀ-ਖੁਸ਼ੀ ਨਾਲ ਚਰਨਾਂ ਤੇ ਮੱਥਾ ਟੇਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੱਜੇ ਹੱਥ ਦੀ ਉਂਗਲੀ ਨਾਲ ਸਤਿਗੁਰੂ ਜਗਜੀਤ ਸਿੰਘ ਵੱਲ ਇਸ਼ਾਰਾ ਕਰਕੇ ਕਿਹਾ ਕਿ ਹੁਣ ਮੱਥਾ ਇਨ੍ਹਾਂ ਦੇ ਚਰਨਾਂ 'ਤੇ ਟੇਕਿਆ ਕਰ; ਮੈਂ ਇਸ ਦੇ ਵਿਚ ਹਾਂ, ਹੁਣ ਇਹ ਮਾਲਕ ਹੈ। ਇਸਦੇ ਲੜ ਲਗਿਆਂ ਹੀ ਪਾਰ ਉਤਾਰਾ ਹੋਣਾ ਹੈ। ਇਸ ਦ੍ਰਿਸ਼ਟਾਂਤ ਨੇ ਮੇਰੇ ਅੰਦਰ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਦੀ ਉਤਸੁਕਤਾ ਹੋਰ ਵਧਾ ਦਿੱਤੀ।

ਮੈਂ ਇਕ ਦਿਨ ਇਸ਼ਨਾਨ ਪਾਣੀ ਕਰਨ ਤੋਂ ਬਾਅਦ ਮਨ ਬਣਾ ਲਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਨੇ ਅਹੀਆਪੁਰ ਵੀ ਮੈਨੂੰ ਇਸ ਸੁਪਨੇ ਵਾਲੇ ਵਚਨ ਕਹੇ ਸਨ, ਮੇਰੇ ਹੱਥ ਦਾ ਦੁੱਖ, ਆਪਣਾ ਹਸਤ ਕੰਵਲ ਮੇਰੇ ਹੱਥ ਤੇ ਫੇਰ ਕੇ ਦੂਰ ਕੀਤਾ ਸੀ, ਹੁਣ ਸੁਪਨੇ ਵਿਚ ਵੀ ਉਹੀ ਹੁਕਮ ਕੀਤਾ ਹੈ ਮੈਨੂੰ ਸੋਚ ਆਈ ਕਿ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਰੂਪ ਹਨ, ਦ੍ਰਿਸ਼ਟਾਂਤ ਵਿਚ ਹੁਕਮ ਕੀਤਾ ਹੈ ਕਿ ਮੱਥਾ ਹੁਣ ਇਧਰ (ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਤੇ) ਟੇਕਿਆ ਕਰ ਕਿਉਂ ਨ ਮੈਂ ਉਸ ਸਤਿਗੁਰੂ ਜਗਜੀਤ ਸਿੰਘ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਖਿਆਤ ਮੂਰਤ ਹਨ ਦੇ ਦਰਸ਼ਨ ਕਰਾਂ? ਮੈਂ ਇਹ ਸੋਚ ਕੇ ਸ੍ਰੀ ਭੈਣੀ ਸਾਹਿਬ ਨੂੰ ਤੁਰ ਪਿਆ ਅਤੇ 'ਸ੍ਰੀ ਨਾਨਕ ਰਾਜ' ਦਾ ਖਰੜਾ ਵਾਚਨ ਦੀ ਵੀ ਅਰਜ਼ ਕਰਾਂ ਅਤੇ ਇਹ ਵੀ ਗੁਜਾਰਸ਼ ਕਰਾਂ ਕਿ ਮੈਂ ਸਤਿਗੁਰੂ ਪ੍ਰਤਾਪ ਸਿੰਘ ਦੇ ਹੁਕਮ ਨਾਲ ਇਹ 'ਸ੍ਰੀ ਨਾਨਕ ਰਾਜ' ਪੁਸਤਕ ਲਿਖਣੀ ਸ਼ੁਰੂ ਕੀਤੀ ਸੀ ਇਸ ਦਾ ਕੁਝ ਹਿੱਸਾ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਖਿਆ ਵੀ ਹੈ ਅਤੇ ਬਾਕੀ ਦਾ ਹਿੱਸਾ ਵੇਖਣ ਦਾ ਹੁਕਮ ਕੀਤਾ ਸੀ। ਉਹ ਤਾਂ ਦੇਹ ਕਰਕੇ ਵਿਛੋੜਾ ਦੇ ਗਏ ਹਨ, ਆਪ ਹੁਣ ਉਨ੍ਹਾਂ ਦੇ ਸਥਾਨ ਤੇ ਹੋ, ਸੋ ਤੁਸੀਂ ਇਹ ਹੋਇਆ ਹੁਕਮ ਆਪ ਹੀ ਨੇਪਰੇ ਚਾੜ੍ਹੋ। ਮੈ ਇਹ ਦਲੀਲਾਂ ਮਨ ਵਿਚ ਲੈ ਕੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪੁੱਜ ਗਿਆ।

ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਤੇ ਮੱਥਾ ਟੇਕਣ ਉਪਰੰਤ ਚੇਹਰੇ ਦੀ ਝਲਕ ਹੀ ਵੇਖ ਰਿਹਾ ਸਾਂ ਕਿ ਝੱਟ ਸਤਿਗੁਰੂ ਜੀ ਨੇ ਹੁਕਮ ਕੀਤਾ ਮਹੰਤਾ 'ਸ੍ਰੀ ਨਾਨਕ ਰਾਜ' ਪੁਸਤਕ ਦਾ ਖਰੜਾ ਅਜੇ ਤਿਆਰ ਨਹੀਂ ਹੋਇਆ, ਉਹ ਮੈਂ ਪੜ੍ਹਨਾ ਹੈ, ਕਦੋਂ ਪੜ੍ਹੀਏ? ਇਹ ਸਤਿਗੁਰੂ ਪ੍ਰਤਾਪ ਸਿੰਘ ਵਾਲੇ ਸ਼ਬਦ, ਸਤਿਗੁਰੂ ਜਗਜੀਤ ਸਿੰਘ ਦੇ ਮੁਖ਼ਾਰਬਿੰਦ ਵਿਚੋਂ ਸੁਣ ਕੇ, ਮੈਂ ਤਾਂ ਮਸਤਾਨਾ ਜਿਹਾ ਹੋ ਗਿਆ ਅਤੇ ਪੂਰੀ ਤਸੱਲੀ ਵਿਚ ਹੋ ਗਿਆ ਕਿ ਇਹੋ ਹੀ ਸਤਿਗੁਰੂ ਪ੍ਰਤਾਪ ਸਿੰਘ ਹਨ ਅਤੇ ਸਨਿੰਮਰ ਬੇਨਤੀ ਕੀਤੀ ਕਿ ਪਾਤਸ਼ਾਹ ਅੱਗੇ ਮੈਂ ਸਤਿਗੁਰੂ ਹਰੀ ਸਿੰਘ ਤੱਕ ਹੀ ਲਿਖਿਆ ਸੀ, ਹੁਣ ਮੈਂ ਜਲਦੀ ਹੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਹੁਣ ਤੱਕ ਲਿਖ ਕੇ ਆਪ ਜੀ ਦੀ ਭੇਟਾ ਕਰਾਂਗਾ। ਬਾਬਾ ਸੁੰਦਰ ਸਿੰਘ ਜੀ ਫਰੀਦ, ਸੰਤ ਹਰਬੰਸ ਸਿੰਘ ਡੇਰੇ ਵਾਲੇ, ਸੰਤ ਤਰਨ ਸਿੰਘ ਵਹਿਮੀ, ਸ. ਬਿਸ਼ਨ ਸਿੰਘ ਹਿਸਟੋਰੀਅਨ, ਸ. ਅਵਤਾਰ ਸਿੰਘ ਝੱਬਰ ਅਤੇ ਸੰਤ

ਕ੍ਰਿਪਾਲ ਸਿੰਘ ਝੱਬਰ ਕੋਲ ਖੜੇ ਸਨ।

ਫਿਰ ਮੈਂ ਸ਼ੰਕੇ ਅਤੇ ਉਦਾਸੀ ਰਹਿਤ ਹੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੱਸ ਭਰੇ ਇਤਿਹਾਸ ਵਿਚੋਂ ਜਿਤਨਾ ਕੁ ਲਿਖਣ ਦੀ ਮੇਰੀ ਸਮਰੱਥਾ ਸੀ, ਜੱਸ ਲਿਖ ਕੇ ਸੰਨ ੧੯੯੬ ਵਿਚ ਇਹ ਸਤਿਗੁਰੂ ਜੱਸ ਰੂਪੀ ਖਰੜਾ 'ਸ੍ਰੀ ਨਾਨਕ ਰਾਜ' ਪੁਸਤਕ ਦੇ ਖਰੜੇ ਰੂਪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟਾ ਸ੍ਰੀ ਭੈਣੀ ਸਾਹਿਬ ਕਰਕੇ ਆਪਣੇ ਧੰਨਭਾਗ ਸਮਝੇ ਅਤੇ ਆਪਣੇ ਆਪ ਨੂੰ ਸੁਰਖ਼ਰੂ ਅਨੁਭਵ ਕੀਤਾ ਸੋ ਮੈਂ ਇਹ ਪੁਸਤਕ ਦਾ ਖਰੜਾ ਤਿਆਰ ਕਰਕੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰਤਮਾਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਧਰਕੇ ਇਕ ਬਹੁਤ ਵੱਡਾ ਭਾਰ ਲਾਹਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਹੈ ਤਾਂ ਹੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਹੁਕਮ ਨੂੰ ਨੇਪਰੇ ਚਾੜ੍ਹ ਸਕਿਆਂ ਹਾਂ ਅਤੇ ਇਨ੍ਹਾਂ ਦੀ ਕਿਰਪਾ ਨਾਲ ਇਹ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਵੇਖ ਕੇ ਮੈਂ ਹਾਰਦਿਕ ਪ੍ਰਸੰਨਤਾ ਦਾ ਹਿੱਸੇਦਾਰ ਬਣ ਗਿਆ ਹਾਂ।

ਸਾਹਿਬ ਗੁਰੂ ਨਾਨਕ ਦੇਵ ਜੀ ਤੋਂ ਮੈਂ ਗੁਰੂ ਜੱਸ ਸ਼ੁਰੂ ਕੀਤਾ ਹੈ ਅਤੇ ਇਸਨੂੰ ਲਿਖਣ ਸਮੇਂ ਗੁਰਬਾਣੀ ਦੇ ਆਸ਼ੇ ਨੂੰ ਮੁੱਖ ਰੱਖਿਆ ਹੈ। ਇਤਿਹਾਸਕ ਪੱਖਾਂ ਨੂੰ ਅਤੇ ਪੁਰਾਤਨ ਪੁਸਤਕਾਂ ਅਤੇ ਭਵਿੱਖ ਵਾਕਾਂ ਨੂੰ ਮੂਲ ਅਧਾਰ ਬਣਾਇਆ ਹੈ। ਇਸ ਪੁਸਤਕ ਵਿਚ ਲਿਖੇ ਜੱਸ ਵਿਚੋਂ ਕੁਝ ਹਿੱਸਾ ਮੇਰੇ ਅੱਖੀ ਡਿੱਠਾ ਹੈ। ਮੈਂ ਪੁਰਾਤਨ ਗ੍ਰੰਥਾਂ, ਜਨਮ ਸਾਖੀਆਂ ਦਾ ਵੇਰਵਾ ਨਾਲ-ਨਾਲ ਦਿੰਦਾ ਰਿਹਾ ਹਾਂ। ਪੂਰਾ ਗੁਰੂ ਜੱਸ ਮੈਂ ਤਾਂ ਕੀ ਲਿਖ ਸਕਦਾ ਹਾਂ, ਮੈਂ ਤਾਂ ਗੁਰੂ ਜੱਸ ਕਿਣਕਾ ਮਾਤਰ ਹੀ ਲਿਖ ਸਕਿਆਂ ਹਾਂ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਤਕ ਮੈਂ ਕੋਸ਼ਿਸ਼ ਕੀਤੀ ਹੈ ਖਾਸ, ਖਾਸ ਸਾਖੀਆਂ ਲਿਖਣ ਦੀ ਪੁਸਤਕ ਦਾ ਅਕਾਰ ਵੱਧਣ ਤੋਂ ਡਰਦਿਆਂ।

ਇਸ ਪੁਸਤਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪਣੇ ਸਕੱਤਰ ਸੰਤ ਤਰਸੇਮ ਸਿੰਘ ਨੇ ਬਹੁਤ ਮੇਹਨਤ ਕੀਤੀ ਹੈ ਅਤੇ ਮੇਰੇ ਪੁਸਤਕ ਛਪਣ ਦੇ ਸੁਪਨੇ ਨੂੰ ਸਾਕਾਰ ਬਨਾਉਣ ਵਿਚ ਸਹਾਈ ਹੋਏ ਹਨ। ਮੈਂ ਹਿਰਦਿਓਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਆਪ ਇਹੋ ਜਿਹੇ ਸ਼ਰਧਾਲੂ, ਰਜ਼ਾ ਵਿਚ ਰਹਿਣ ਵਾਲੇ, ਦਰਸ਼ਨ ਪ੍ਰੇਮੀ, ਹੁਕਮ ਮੰਨਣ ਵਾਲੇ ਸਿੱਖਾਂ ਨੂੰ ਸਦਾ ਚੜ੍ਹਦੀ ਕਲਾਂ ਵਿਚ ਰੱਖਣ।

ਅਖੀਰ ਵਿਚ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਫਿਰ ਕੋਟਾਨ ਕੋਟ, ਤਹਿ ਦਿਲੋਂ ਧਨਵਾਦੀ ਹਾਂ ਜਿਨ੍ਹਾਂ ਨੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੀ ਰੂਪ ਹਨ, ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾਂ ਵਿਚੋਂ ਹੋਏ ਹੁਕਮ ਨੂੰ, ਇਹ ਪੁਸ਼ਤਕ ਦਾ ਖਰੜਾ ਕਿਤਾਬ ਦੇ ਰੂਪ ਵਿਚ ਲਿਆ ਕੇ ਸਾਕਾਰ ਕੀਤਾ ਹੈ।

ਮੈਂ ਉਨ੍ਹਾਂ ਸਭ ਸੱਜਣਾਂ, ਖਾਸ ਕਰਕੇ ਪੰਡਤ ਗੋਪਾਲ ਸਿੰਘ ਜੀ ਗਿਆਨ ਮਾਰਤੰਡ, ਮਾਸਟਰ ਨਿਹਾਲ ਸਿੰਘ ਜੀ ਪੰਥ ਰਤਨ, ਸੰਤ ਤਰਸੇਮ ਸਿੰਘ ਨਿੱਜੀ ਸਕੱਤਰ, ਬੀਬੀ ਬੇਅੰਤ ਕੌਰ ਪ੍ਰਿੰਸੀਪਲ, ਸ. ਸੰਤ ਸਿੰਘ, ਕਵੀ ਪ੍ਰੀਤਮ ਸਿੰਘ, ਸ. ਸਾਧੂ ਸਿੰਘ ਕਿਸਾਨ, ਸੂਬਾ ਸੁਰਿੰਦਰ ਕੌਰ ਖਰਲ, ਸ. ਭਗਵੰਤ ਸਿੰਘ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦਾ ਖਰੜਾ ਵਾਚਿਆ। ਇਸ ਪੁਸਤਕ ਨੂੰ ਵਾਚਿਆ। ਸੂਬਾ ਦਰਸ਼ਨ ਸਿੰਘ ਰਾਇਸਰ, ਥਾਣੇਦਾਰ ਚੰਨਣ ਸਿੰਘ, ਸੂਬਾ ਸੁਰਿੰਦਰ ਸਿੰਘ ਗਵਾਲੀਅਰ, ਸ. ਦਵਿੰਦਰ ਸਿੰਘ ਗਿਲ ਜੀਆ ਨੱਥਾ ਦਾ

ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੀ ਪਰੂਫ ਰੀਡਿੰਗ ਕੀਤੀ। ਸੇਵਕ ਹਰਪਾਲ ਸਿੰਘ, ਰਛਪਾਲ ਸਿੰਘ, ਨਿਸ਼ਾਨ ਸਿੰਘ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਫੋਟੋਆਂ ਉਪਲਬੱਧ ਕਰਵਾ ਕੇ ਫੋਟੋਆਂ ਦੀ ਰੀਝ ਮੇਰੀ ਪੂਰੀ ਕੀਤੀ। ਸੰਤ ਮਹਿੰਦਰ ਸਿੰਘ 'ਨਾਮਧਾਰੀ' ਮੁਸੱਵਰ ਦਾ ਵੀ ਮੈਂ ਧੰਨਵਾਦੀ ਹਾਂ ਜਿਨ੍ਹਾਂ ਨੇ ਪੰਜ ਨਵੀਆਂ ਪੇਂਟਿੰਗਜ਼ ਤਿਆਰ ਕਰਕੇ ਦਿੱਤੀਆਂ। ਸ. ਅਜੀਤ ਸਿੰਘ ਲਾਇਲ, ਕੋਮਲ ਅਤੇ ਸਾਹਿਤਕ ਕਲਮ ਦਾ ਮਾਲਕ ਨੇ ਵੀ ਇਸ ਕਿਤਾਬ ਵਿਚ ਹਰ ਤਰ੍ਹਾਂ ਦਾ ਸਹਿਯੋਗ ਪਾਇਆ, ਉਹ ਵੀ ਧੰਨਵਾਦ ਦਾ ਪਾਤਰ ਹੈ।

ਇਸ ਪੁਸਤਕ ਨੂੰ ਲਿਖਾਰੀ, ਵਿਦਵਾਨ, ਖੋਜੀ, ਪਾਠਕ, ਨਿਰਪੱਖ ਹੋ ਕੇ ਪੜ੍ਹਨ ਅਤੇ ਅਸਲੀਅਤ ਨੂੰ ਆਪ ਵੀ ਸਮਝਣ ਅਤੇ ਲੋਕਾਂ ਤਕ ਵੀ ਆਪਣੀ ਨਿਰਪੱਖ ਲਿਖਤ ਰਾਹੀਂ ਅਤੇ ਨਿਰਪੱਖ ਰੂਪ ਵਿਚ ਹੋਕੇ ਪ੍ਰਾਪਤ ਕੀਤੀ ਜਾਣਕਾਰੀ ਨੂੰ ਲੋਕਾਂ ਤੱਕ ਪਹੁੰਚਾਉਣ ਤਾਂ ਹੀ ਮੇਰੀ ਕੀਤੀ ਮੇਹਨਤ ਦਾ ਫੱਲ ਮੁੜਦਾ ਹੈ।

ਮੈਂ ਇਹ ਪੁਸਤਕ ਸਤਿਗੁਰੂ ਜਗਜੀਤ ਸਿੰਘ ਨੂੰ ਭੇਟ ਕਰਦਾ ਹੋਇਆ ਅਤੇ ਪਾਠਕਾਂ ਦੇ ਹੱਥਾਂ ਵਿਚ ਵੇਖ ਕੇ ਅਨੰਦਤ, ਅਤੇ ਭਰਪੂਰ ਖੁਸ਼ੀਆਂ ਦਾ ਗ੍ਰਿਹਣੀ ਅਨੁਭਵ ਕਰ ਰਿਹਾ ਹਾਂ।

ਆਤਮਾ ਸਿੰਘ ਜੀ 'ਸਨਖਤਰਵੀ'
ਅਹੀਆਪੁਰ (ਰੌਲੀਆ)
ਜ਼ਿਲ੍ਹਾ ਹੁਸ਼ਿਆਰਪੁਰ

ੴ

ਸਤਿਗੁਰੂ ਰਾਮ ਸਿੰਘ ਜੀ ਸਹਾਇ॥

**ਮੰਗਲਾਚਰਨ**

"ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥
ਸਤਿਗੁਰ ਏ ਨਮਹ, ਸ੍ਰੀ ਗੁਰਦੇਵ ਏ ਨਮਹ॥"

**ਪ੍ਰਾਥਨਾ**

"ਮੇਰ ਕਰੋ ਤ੍ਰਿਣ ਤੇ ਮੋਹਿ ਜਾਹਿ
ਗਰੀਬ ਨਿਵਾਜ ਨ ਦੂਸਰ ਤੋ ਸੋ
ਭੂਲ ਛਿਮੋ ਹਮਰੀ ਪ੍ਰਭ ਆਪ,
ਨ ਭੂਲਨ ਹਾਰ ਕਹੂੰ ਕੋਊ ਮੋ ਸੋ
ਸੇਵ ਕਰੀ ਤੁਮਰੀ ਤਿਨ ਕੇ
ਸਭ ਹੀ ਗ੍ਰਿਹ ਦੇਖੀਯਤ ਦ੍ਰਬ ਭਰੇ ਸੇ॥
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ,
ਭਾਰੀ ਭੁਜਾਨ ਕੇ ਭਾਰੀ ਭਰੋਸੇ॥"

**ਨਿਰਗੁਣ ਈਸ਼ਵਰ, ਸੰਕੇਤੀ ਮੰਗਲ**

"ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ॥
ਸ਼ਿਵ ਬਿਰੰਚਿ ਧਰਿ ਧ੍ਯ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ॥
ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥
ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭ ਸੋਈ॥
ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ॥
ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹਿ ਬਸੈ॥"

ਆਦਿ ਸ੍ਰੀ ਗ੍ਰੰਥ ਸਾਹਿਬ ਪੰਨਾ ੧੪੦੪

**ਇਸ਼ਟ ਬੰਦਨਾ ਮੰਗਲ:**

ਪ੍ਰਿਥਮ ਭਗਉਤੀ ਸਿਮਰ ਸ੍ਰੀ ਗੁਰੂ ਨਾਨਕ ਧਿਆਉਂ॥
ਅੰਗਦ, ਅਮਰ ਸ੍ਰੀ ਰਾਮ ਦਾਸ, ਅਰਜਨ ਕੋ ਮਨਾਉਂ॥
ਸ੍ਰੀ ਗੁਰੂ ਹਰਿ ਗੋਬਿਦ ਹਰਿ ਰਾਏ ਸ੍ਰੀ ਹਰਿ ਕ੍ਰਿਸਨ ਪਿਆਰੇ
ਸ੍ਰੀ ਗੁਰੂ ਤੇਗ ਬਹਾਦਰ ਗੁਰੂ ਦਸਮੇਸ਼ ਮੁਰਾਰੇ॥

ਸ੍ਰੀ ਗੁਰੂ ਬਾਲਕ ਸਿੰਘ ਜੋ ਰਜ਼ਰੋਂ ਕੋ ਵਾਸੀ॥
ਗੁਰੂ ਰਾਮ ਮ੍ਰਿਗੇਸ਼ ਹਰੀ ਹਰਿ ਜੋਤਿ ਪ੍ਰਕਾਸੀ॥
ਸ੍ਰੀ ਸਤਿਗੁਰੂ ਪ੍ਰਤਾਪ ਪਾਪ ਸੰਤਾਪ ਜੋ ਖੰਡਿਤ॥
ਸਹਿਤ ਸਤਿਗੁਰੂ ਜਗਜੀਤ, ਆਤਮਾ ਸਭ ਕੋ ਬੰਦਿਤ॥

ਆਤਮਾ ਸਿੰਘ 'ਸਨਖਤ੍ਰਵੀ'

ਭਾਵਨਿਕ—ਰੁਬਾਈਆਂ

1. ਜਿਸ ਕੇ ਮਨ ਕੀ ਪਿਖ ਕੋਮਲਤਾ ਹਰ ਕੋਮਲਤਾ ਰਿਸ ਕੈ ਕੁਮਲਾਏ।
ਜਿਸਕੇ ਬਚ ਮਧੁਰ ਭਰੇ ਸੁਨ ਕੈ ਇੰਦ੍ਰਾਦਿਕ ਸੇ ਹਿਰਦੇ ਮਿਸ਼ਟਾਏ।
ਪਿਖ ਕ੍ਰਮ ਸ੍ਰਛ ਪ੍ਰਤਛ ਜਿਹ ਕੇ ਸਬ ਸੁਕ੍ਰਿਤ ਕਰਮ ਸਭੀ ਹਰਖਾਏ।
ਵਹ ਸ਼ੁਧ ਸਰੂਪ ਗੁਰੂ 'ਜਗਜੀਤ' ਹਰਿ ਆਤਮਾ ਹੀ ਤਿਸਕੇ ਬਲਿਜਾਏਂ।

ਆਤਮਾ ਸਿੰਘ ਸਨਖਤ੍ਰਵੀ

2. ਜਿਸਕੇ ਜੁਗ ਨੈਨਨ ਕੀ ਛਬਿ ਤੇ ਮ੍ਰਿਗ ਨੈਨਨ ਕੀ ਛਬ ਹੈ ਉਕਸਾਵਤ
ਜਿਨ ਕੇ ਮੁਖ ਸੀਤਲਾ ਕਉ ਪਿਖਕੈ ਨਭ ਮੰਡਲ ਮੈ ਉਡਮਨ ਮੁਸਕਾਵਤ।
ਜਿਨ ਕੀ ਦਸਤਾਰ ਮੈ ਭਾਨ ਪ੍ਰਭਾ ਔ ਹੋਠਨ ਮੈ ਸੁਰਸਤੀ ਬਿਸਮਾਵਤ।
ਵਹ ਰੂਪ ਅਨੂਪ ਗੁਰੂ 'ਜਗਜੀਤ' ਹਰਿ ਆਤਮਾ ਤਾਂਹਿ ਕੋ ਸੀਸ ਨਿਵਾਵਤ।

ਆਤਮਾ ਸਿੰਘ ਸਨਖਤ੍ਰਵੀ

3. ਨਹਿ ਆਲਸ ਹੈ ਜਿਨ ਕੇ ਤਨ ਮੈ ਹਰ ਪ੍ਰਾਤ ਸਮੇਂ ਉਠ ਸੰਗਤ ਆਵੈ।
ਕਰ ਸੋਚ ਸਨਾਨ ਹੁਇ ਏਕ ਬ੍ਰਿਤੀ ਹਰਿ ਸਿਮਰਨ ਧਿਆਨ ਵਿਖੇ ਰੁਚਿ ਲਾਵੈ।
ਪੁਨ ਲੈਕਰ ਤਾਊਸ ਔ ਦਿਲਰੁਬਾ ਰਲ ਗੀਤ ਸੰਗੀਤ ਕੇ ਰਾਗ ਅਲਾਵੈਂ।
ਮਾਨੋ ਗਣ ਗੰਧ੍ਰਵ ਮਿਲਕੇ ਕਰਕੇ ਗੁਰੂ ਦਰਸ਼ਨ ਕੋ, ਬਿਸਮਾਵੈਂ।

ਆਤਮਾ ਸਿੰਘ ਸਨਖਤ੍ਰਵੀ

# ਸ੍ਰੀ ਨਾਨਕ ਰਾਜ

## ਗੀਤਾ ਅਨੁਸਾਰ

ਭਗਵਾਨ ਕ੍ਰਿਸਨ ਜੀ ਨੇ ਗੀਤਾ ਵਿਚ ਸ੍ਰੀ ਅਰਜਨ ਨੂੰ ਸੰਬੋਧਨ ਕਰਦਿਆਂ ਫੁਰਮਾਇਆ ਕਿ

"ਯਦਾ ਯਦਾਹਿ ਧਰਮੱਸਯ ਮਿਲਾਨਿਨ ਭਵਤੀ ਭਾਰਤ।
ਅਤਯੁਤਥਾਨਮ ਸਾਧੂਨਾ ਬਿਨਾਸ਼ਯ ਚ ਦੁਸ਼ ਕ੍ਰਿਤਮ।
ਧਰਮ ਸੰਸਥਾਪਨਾਰਥਯ ਸੰਭਵਾਮਿ ਯੁਗੇ ਯੁਗੇ।"

ਭਗਵਤ ਗੀਤਾ

ਤਥਾ ਪੰਥ ਪ੍ਰਕਾਸ਼ :

"ਜਬ ਜਬ ਹੋਇ ਧਰਮ ਕੀ ਹਾਨੀ। ਬਾਢੈ ਅਸੁਰ ਅਧਿਕ ਅਭਿਮਾਨੀ।
ਕਰੇ ਅਨੀਤੀ ਜਾਹਿ ਨ ਵਰਨੀ। ਸੀਅ ਧਰੇ ਵਿਪਰ ਧੇਨ ਸੁਰ ਧਰਨੀ।
ਤਬ ਤਬ ਪ੍ਰਭੂ ਧਰ ਵਿਵਿਧ ਸਰੀਰਾ। ਹਰੇ ਕ੍ਰਿਪਾ ਨਿਧਿ ਜਨ ਸੁ ਪੀੜਾ।"

ਅਥਵਾ : "ਜਬ ਜਬ ਹੋਤ ਅਰਿਸ਼ਟ ਅਪਾਰਾ
ਤਬ ਤਬ ਦੇਹ ਧਰਤ ਅਵਤਾਰਾ"

ਸ੍ਰੀ ਮੁਖ ਵਾਕ ਪਾ : ੧੦

ਕਿਤਾਬ ਦੇ ਵਿਸਥਾਰ ਤੋਂ ਡਰਦਿਆਂ ਮੈਂ ਗੁਰੂ ਦੀ ਲੋੜ, ਹੋਂਦ, ਕਦੋਂ ਤੋਂ ਅਤੇ ਕਿਉਂ ਜ਼ਰੂਰੀ ਹੈ, ਗੁਰੂ ਦੇ ਰੂਪ ਵਿਚ ਭਗਵਾਨ, ਅਕਾਲ ਪੁਰਖ ਦੇ ਵੱਖਰੇ ਵੱਖਰੇ ਨਾਮ, ਅਵਤਾਰਾਂ ਦੇ ਨਾਮ, ਗੁਰੂ ਅਕਾਲ ਪੁਰਖ ਦੇ ਸਰਗੁਣ ਸਰੂਪ ਵਿਚ ਸਤਿਜੁਗ, ਤ੍ਰੇਤਾ, ਦੁਆਪਰਿ ਵਿਚ ਕਿਵੇਂ ਕਿਵੇਂ ਅਤੇ ਕਿਹੜੇ ਨਾਮਾਂ ਨਾਲ ਵਿਚਰੇ ਹਨ, ਨੂੰ ਛੱਡ ਕੇ ਸਿਰਫ ਕਲਜੁਗ ਵਿਚ 'ਸਾਰਾ ਕਲਜੁਗ ਭੋਗਸੀ ਨਾਨਕ ਧਰਿ ਅਵਤਾਰ' ਅਨੁਸਾਰ ਨਾਨਕ ਦੇ ਵੱਖਰੇ ਵੱਖਰੇ ਅਵਤਾਰਾਂ ਦਾ ਹੀ ਜਿਕਰ ਕਰਾਂਗਾ।

## ਭਵਿਖਤ ਪੁਰਾਣ ਅਨੁਸਾਰ ਸ੍ਰੀ ਨਾਨਕ ਰਾਜ ਦਾ ਸੰਕੇਤ

"ਯਥਾ (ਏਵੰ ਵੈ ਧਰਮ ਪਰਾਚੁਰਯੰ ਭਵਿਖਯਤ ਯਦਾ ਕਲੇ॥੩॥
ਤਦਾ ਵੈਲੋਕ ਰਖਯਰਥੰ ਮਲੇਛਲਾ ਨਾਸ ਹੇਤਥੇ।
ਪਛਮੇਤੁ ਸੁਭੰ ਦੇਸੇ ਬੇਈ ਬੰਸੇਚ ਨਾਨਕੰ॥੩੪॥
ਨਾਮਨਾ ਭਵਿ ਰਾਜ ਰਿਖੀ ਬ੍ਰਹਮਗਿਯਾ ਨੇਕ ਮਾਨਸਾ।
ਭਵਿਖਤੀ ਕਲਊ ਸੰਕਦ ਤਤ ਬਿਤਯੰ ਕਲਿਆਨਹਰੇ।੩੫।
ਸਸ੍ਰੀਮਨ ਰਾਜਸਾਹਦੂਲਾਨ ਪਦਿਸਯਤੀ ਪੁਨ:
ਮਲੇਛਾਨ ਰਹ ਨਿਮਯਤੀ ਸਕੰਦਧਰਮ ਤਤ੍ਰੇ ਪ੍ਰਦੇਸ ਕ੍ਰਿਤਾ।

ਤੋਂ ਨੌਂਪ ਦਿਸਟਂ ਮਾਰਗੇਵ ਯੋ ਗ੍ਰਹੀ ਸਯੰਤੀ ਭੂਮਿਕਾ।
ਤੇ ਵੈ ਰਾਜ ਕਰਸਯੰਤਿ ਤਸਯ ਸਿਖਜਾਨੁ ਸਾਰਤਾ।੩੭।
ਧਰਮੇਣ ਰਾਜਯੰ ਬ੍ਰਿਧਿਚ ਸਚ ਕਲੌ ਤੇਸਾ ਭਵਿਸ਼ਯਤ।
ਤੇਸਾਂ ਰਾਜਯਾਂ ਪਤੇ ਕਾਲੇ ਮਲੇਛਾ ਗੌਰ ਮੁਖ:ਨ੍ਰਿਪਾ।੩੮।
ਪ੍ਰਬਲਾ ਸੰਭ ਵਿਸਯੰਤੀ ਪਰਜਾ ਰਖਣ ਤਤਪਰਾ।
ਅਲਪ ਕਾਲੇਨਤੇ ਸਾਂਤ ਰਾਜਯਾ।੩੯।
ਬ੍ਰਿਧਿ ਭਵਿਸ਼ਯਾਰੀ
ਨ੍ਰਿਪਬਲੰ ਹਰ ਹਰਮਯੰਤਿ ਗੌਰ ਬਹਣਾ ਗਯਾਨੁਮਾ:
ਅਸੀਤ ਸਤ ਤ੍ਰਿਯੰ ਰਾਜਯਾ ਤੇ ਨੀਤਿ ਸਾਸਤ੍ਰ ਅਨੁਸਾਰ ੪੦
ਕ੍ਰਿਤਾ ਪਸਚਮੇ ਦੇਸੈ ਨ੍ਰਿਪੈਰ ਯਾਮਯੰਤ ਯ ਦਰਸਨੰ
ਯਦਾ ਬੰਦੇਚ ਬਿਪ੍ਰੰਚ ਬੰਹਮਬੰਜ ਬਿਸੁਧ ਯਧੀ।।੪੧
ਤਦਾ ਨ੍ਰਿਪਾ ਬਿਜਯੰਤੀ ਮਲੇਛਾਨ ਧਰਮੰ ਪਰਾਜਯਨੁਖਾਨ।
ਤਸਿਮਿਨ ਕਾਲੇਖੰਡ ਨਾਥਾ ਸਤ ਸਚਸ ਸਹੱਸਰਮਾ।੪੨
ਭਵਿਸ਼ਯਤਿ ਕਲੌ ਸਕੰਦ ਰਾਜਪਾਲਨ ਤਤਪਰਾ।
ਰਾਜ ਰਿਖੀ ਮਤ ਮਾਰਗੀਣਾ ਮਾਗਯਾ ਲੋਕਾ ਭਵ ਸਯੰਤੀ।੪੩
ਏਵੰ ਸਤਤ੍ਰਯੰਗਰਾਜਯੰ ਕ੍ਰਿਤ੍ਵਾ ਪਚਾਸੁਤ੍ਰੰ।
ਧਰਮੇਣਵ ਸਕੰਦਤਤ! ਸੰਸਜਮ ਗਮਿਸਯਿਤ।" ੪੪

ਉਪ੍ਰੋਕਤ ਭਵਿੱਖਤ ਪੁਰਾਨ ਦੇ ਪਦ ਅਰਥ ਦੇ ਅਰਥ ਭਾਵੇਂ ਬਹੁਤ ਕਰਿਆ ਕਰਦੇ ਹਨ ਪਰ ਸਾਰਅੰਸ਼ ਜੋ ਬ੍ਰਹਮਾ ਜੀ ਨੇ ਸ੍ਵਾਮੀ ਕਾਰਤਕ ਜੀ ਨੂੰ ਦਸਿਆ, ਉਸਦਾ ਭਾਵ ਇਹ ਸੀ ਤੇ ਹੈ, ਕਿ ਕਲਜੁਗ ਵਿਚ ਸਮੇਂ ਅਨੁਸਾਰ ਗੁਰੂ ਨਾਨਕ ਦਾ ਅਵਤਾਰ ਹੋਵੇਗਾ ਤੇ ਮਲੇਛਾਂ ਦਾ ਰਾਜ ਉਪ੍ਰੰਤ ਗੋਰੇ ਮੂੰਹ ਵਾਲਿਆਂ ਦਾ ਰਾਜ ਹੋਵੇਗਾ। ਪਰ ਇਸਦੇ ਨਾਲ-ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਤੇ ਉਨ੍ਹਾਂ ਦੇ-ਉਤ੍ਰਾਧਿਕਾਰੀਆਂ ਦੀ ਪਾਤਸ਼ਾਹੀ ਬਾ-ਦਸਤੂਰ ਚਲਦੀ ਰਹੇਗੀ, ਜਿਸਤੋਂ ਕਲਜੁੱਗ ਦੇ ਜੀਵਾਂ ਦਾ ਉਧਾਰ ਵੀ ਹੁੰਦਾ ਰਹੇਗਾ।

"ਉਸ ਵਕਤ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਕਿ :
ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।
ਵਰਤਿਆ ਪਾਪ ਜਗਤੁ ਤੇ ਧਉਲੁ ਉਡੀਣਾ ਨਿਸਿ ਦਿਨਿ ਰੋਆ
ਬਾਝੁ ਦਇਆ ਬਲ ਹੀਣ ਹਉ ਨਿਘਰੁ ਚਲਉ ਰਸਾਤਲਿ ਟੋਆ।
ਖੜਾ ਇਕੇਤੇ ਪੈਰਿ ਤੇ ਪਾਪ ਸੰਗ ਬਹੁਭਾਰਾ ਹੋਆ।
ਥੰਮੇ ਕੋਇ ਨ ਸਾਧ ਬਿਨੁ ਸਾਧੁ ਨ ਦਿਸੈ ਜਗ ਵਿਚ ਕੋਆ
ਧਰਮ ਧਉਲ ਪੁਕਾਰੈ ਤਲੈ ਖਲੋਆ।" ਵਾਰ ੧।।
ਅਰਥਾਤ ਉਸ ਵਕਤ ਜਦ :

"ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।"

ਧਨਾਸਰੀ ਮ: ੧ ਪੰਨਾ ੬੬੩

ਜਦ "ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।
ਕਾਜੀਆ ਬਾਮਣਾ ਕੀ ਗਲਿ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ।"

ਪੰਨਾ ੭੨੨

ਅਥਵਾ "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।" ਪੰਨਾ ੧੪੫

ਦੀ ਹਾਲਤ ਉਸ ਵਕਤ ਆਮ ਕਲਜੁਗੀ ਜੀਵਾਂ (ਲੋਕਾਂ) ਦੀ ਬਣੀ ਹੋਈ ਸੀ। ਪਾਪ ਅਪਰਾਧ ਤੇ ਕੁਕਰਮਾਂ ਦਾ ਆਮ ਬੋਲ-ਬਾਲਾ ਸੀ। ਜਿਸਦੇ ਕਾਰਨ ਧਰਮ ਰੂਪੀ ਬੈਲ ਤੇ ਗਊ ਰੂਪ ਧਰਤੀ ਨੇ ਅਕਾਲ ਪੁਰਖ ਅਗੇ ਇਕ ਪੈਰ ਦੇ ਭਾਰ ਖਲੋਕੇ ਅੰਤਰਗਤੀ ਅਰਦਾਸ ਕੀਤੀ ਕਿ ਹੇ ਭਗਤਾਂ, ਸੰਤਾਂ ਤੇ ਦੇਵਤਿਆਂ ਦੀ ਰੱਖਿਆ ਕਰਨ ਵਾਲੇ ਸ੍ਰੀ ਪ੍ਰਮਾਤਮਾ ਇਸ ਵਕਤ ਧਰਤੀ ਪੂਰਨ ਪੁਰਖ ਮਹਾਂ ਪੁਰਖ ਤੋਂ ਬਿਨਾਂ ਬਿਲਕੁਲ ਸੁੰਞੀ ਹੋ ਚੁੱਕੀ ਹੈ ਕਿਰਪਾ ਕਰਕੇ ਕੋਈ ਅਜਿਹਾ ਪੂਰਨ ਅਵਤਾਰ, ਧਰਮ ਦੀ ਹਾਲਤ ਨੂੰ ਬਚਾਉਣ ਵਾਸਤੇ ਧਰਤੀ 'ਤੇ ਭੇਜੋ ਜੋ ਮੇਰੀ (ਗਊ ਗ੍ਰੀਬ ਤੇ ਧਰਮ ਦੀ) ਹਰ ਪ੍ਰਕਾਰ ਰੱਖਿਆ ਕਰੇ।

"ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤ ਸੰਗਤਿ ਸੇਤੀ ਮਨੁ ਖਚਨਾ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹ ਗੁਰੂ ਤੇਰੀ ਸਭ ਰਚਨਾ॥" (ਸਵੱਈਏ ਮ: ੪ ਦੇ ਪੰਨਾ ੧੪੦੫)

**ਗੁਰੂ ਅਵਤਾਰ ਵਾਦੀ ਮੰਗਲ** (ਗੁਰੂ ਪ੍ਰੰਪਰਾ)

"ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ,
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।"

(ਸਵੈਯੇ ਮਹਲੇ ਪਹਲੇ ਮਹਲੇ ਕੇ)

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸ੍ਰੀ ਸਤਿਗੁਰੂ ਨਾਨਕ ਦੇਵ ਜੀ

## ਸਤਿਗੁਰੂ ਸ਼ਬਦ ਦੀ ਸਮੀਖਿਆ

ਆਮ ਤੌਰ 'ਤੇ ਸਤਿਗੁਰੂ ਸ਼ਬਦ ਬਹੁਤਾ ਸਿੱਖ ਸਮਾਜ ਵਿਚ ਹੀ ਵਰਤਿਆ ਜਾਂਦਾ ਹੈ, ਇਸਦਾ ਸੰਕੇਤ ਪਾਵਨ ਗੁਰਬਾਣੀ ਵਿਚ "੧ੴ ਸਤਿਗੁਰ ਪ੍ਰਸਾਦਿ" ਤੋਂ ਮਿਲਦਾ ਹੈ। ਜਦ ਕਿ "ਗੁਰੂ" ਸ਼ਬਦ ਆਦਿ ਕਾਲ ਤੋਂ ਹੀ ਬੋਲਣ ਤੇ ਲਿਖਣ ਵਿਚ ਚਲਿਆ ਆ ਰਿਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ "ਗੁਰੂ" ਸ਼ਬਦ ਨੂੰ ਸਭ ਤੋਂ ਪਹਿਲਾਂ ਸਾਰੀ ਦੁਨੀਆਂ ਵਾਸਤੇ "ਪਉਣ ਗੁਰੂ ਪਾਣੀ ਪਿਤਾ", ਇਸੇ ਸਿਧਾਂਤ ਦੀ ਪੁਸ਼ਟੀ ਗੁਰੂ ਜੀ ਨੇ ਸਿਧਾਂ ਦੀ ਗੋਸਟਿ ਸਮੇਂ "ਸ਼ਬਦ ਗੁਰੂ ਸੁਰਤਿ ਸੁ ਚੇਲਾ", ਆਖ ਕੇ ਕੀਤੀ ਕਿਉਂਕਿ ਕੋਈ ਵੀ ਸ਼ਬਦ ਕੇਵਲ ਪਉਣ ਦੀ ਸੰਧੀ ਤੋਂ ਹੀ ਬਣਦਾ ਤੇ ਬੋਲਿਆ ਜਾਂਦਾ ਹੈ।

ਇਸ ਤੋਂ ਬਾਦ ਗੁਰੂ ਜੀ ਨੇ 'ਗੁਰੂ' ਸ਼ਬਦ ਨੂੰ ਉਨ੍ਹਾਂ ਪ੍ਰਾਣਧਾਰੀ ਦੇਵਤਿਆਂ ਨਾਲ ਜੋੜਿਆ, ਜਿਹੜੇ ਅਕਾਲ ਪੁਰਖ ਦੀ ਆਗਿਆ ਪਾ ਕੇ ਸੰਸਾਰ ਦੀ ਸਿਰਜਨਾ ਸਾਰੇ ਸੰਸਾਰ ਨੂੰ ਆਹਾਰ ਤੇ ਸਾਰੇ ਸੰਸਾਰ ਦਾ ਸੰਘਾਰ ਕਰਦੇ ਹਨ, ਜਿਹਾ ਕਿ "ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ। ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਇ ਦੀਬਾਣੁ।। (ਜਪੁਜੀ ਸਾਹਿਬ)

ਇਹਨਾਂ ਹੀ ਤਿੰਨਾਂ ਪ੍ਰਾਣਧਾਰੀ ਦੇਵਤਿਆਂ ਨੂੰ ਗੁਰੂ ਜੀ ਨੇ ਗੁਰੂ ਸ਼ਬਦ ਨਾਲ ਸੰਬੋਧਨ ਕੀਤਾ ਹੋਇਆ ਹੈ, ਜਿਵੇਂ ਕਿ:

"ਗੁਰੁ ਈਸਰੁ, ਗੁਰੁ ਗੋਰਖੁ, ਬਰਮਾ ਗੁਰੁ ਪਾਰਬਤੀ ਮਾਈ" ਫਿਰ ਇਸਤੋਂ ਅੱਗੇ ਗੁਰੂ ਜੀ ਨੇ ਛੇ ਸ਼ਾਸਤਰਾਂ ਦੇ ਕਰਤਿਆਂ (ਸ੍ਰੀ ਗੌਤਮ, ਜੈਮਨ ਸ੍ਰੀ ਵਿਆਸ ਕਪਲ ਮੁਨੀ, ਕਣਾਦਿਕ ਤੇ ਸ੍ਰੀ ਪਾਤੰਜਲ ਜੀ) ਨੂੰ ਵੀ ਗੁਰੂ ਸ਼ਬਦ ਨਾਲ ਸੰਬੋਧਨ ਕਰਨ ਤੋਂ ਗੁਰੇਜ਼ ਨਹੀਂ ਕੀਤਾ ਹੋਇਆ, ਜਿਹਾ ਕਿ

"ਛਿਅ ਘਰ ਛਿਅ ਗੁਰ, ਛਿਅ ਉਪਦੇਸ।
ਗੁਰੁ ਗੁਰੁ ਏਕੋ ਵੇਸ ਅਨੇਕ।" (ਕੀਰਤਨ ਸੋਹਿਲਾ)

ਪਾਵਨ ਗੁਰੂ ਬਾਣੀ ਵਿਚ ਸਤਿਗੁਰੂ ਤੇ ਗੁਰੂ ਸ਼ਬਦ ਦਾ ਜੋ ਥਾਂ ਥਾਂ ਤੇ ਵਰਨਣ ਕੀਤਾ ਹੋਇਆ ਹੈ, ਉਸਦਾ ਮੁਲੰਕਣ ਕਰਨਾ ਜੇ ਅਸੰਭਵ ਨ ਭੀ ਹੋਵੇ ਫਿਰ ਵੀ ਅਤੀ ਕਠਨ ਜ਼ਰੂਰ ਹੈ।

ਗੁਰਬਾਣੀ ਅਨੁਸਾਰ ਵਿਅਕਤੀਗਤ ਗੁਰੂ ਨੂੰ ਮਨੁੱਖ ਨੂੰ ਦੇਵਤਾ ਬਨਾਉਣ ਦਾ ਪ੍ਰਤੀਕ ਦੱਸਿਆ ਹੈ, ਜਿਵੇਂ ਕਿ

"ਬਲਿਹਾਰੀ ਗੁਰ ਆਪਣੇ ਦਿਉ ਹਾੜੀ ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।" ਮਹਲਾ ੧, ਪੰਨਾ ੪੬੨

ਸਗੋਂ ਵਿਅਕਤੀਗਤ ਗੁਰੂ ਬਿਨਾਂ ਸੈਂਕੜੇ ਚੰਦਰਮਾਂ ਤੇ ਹਜ਼ਾਰਾਂ ਸੂਰਜਾਂ ਦੀ ਬੇਇੰਤਹਾ ਰੌਸ਼ਨੀ ਨੂੰ ਭੀ ਹਨੇਰੇ ਨਾਲ ਸੰਬੋਧਨ ਕੀਤਾ ਹੋਇਆ ਹੈ ਜਿਹਾ ਕਿ ਮ: ੨

"ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।" ਪੰਨਾ ੪੬੩

. 'ਗੁਰੂ' ਨੂੰ ਗਿਆਨ ਦਾ ਦੀਪਕ ਜਗਾਉਣ ਵਾਲਾ ਦਸਿਆ ਹੋਇਆ ਹੈ 'ਗੁਰ ਗਿਆਨੁ ਦੀਪਕੁ ਉਜਿਆਰੀਆ' ਪੰਨਾ ੨੧੦

ਮਨ ਦੇ ਭਰਮ ਰੂਪੀ ਤਾਕ (ਜਿਸਨੂੰ ਅਗਿਆਨਤਾ ਰੂਪੀ ਜੰਦਰਾ ਲੱਗਾ ਹੋਇਆ ਹੈ) ਨੂੰ ਖੋਲ੍ਹਣ ਲਈ ਕੁੰਜੀ ਕੇਵਲ ਵਿਅਕਤੀਗਤ ਗੁਰੂ ਪਾਸ ਹੀ ਹੈ, ਜਿਹਾ ਕਿ

"ਗੁਰੁ ਕੁੰਜੀ ਪਾਹੂ ਨਿਵਲੁ
ਮਨੁ ਕੋਠਾ ਤਨੁ ਛਤਿ
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ" ਸਾਰਗ ਦੀ ਵਾਰ ਮ: ੧, ਪੰਨਾ ੧੨੩੭

ਵਿਅਕਤੀਗਤ ਗੁਰੂ ਤੋਂ ਬਿਨਾਂ ਕਦੇ ਵੀ ਕਿਸੇ ਨੂੰ ਗਿਆਨ ਨਹੀਂ ਹੋਇਆ। ਜਿਸਨੂੰ ਯਕੀਨ ਨਹੀਂ, ਉਹ ਬੇਸ਼ਕ ਬ੍ਰਹਮਾ, ਨਾਰਦ ਤੇ ਬੇਦ ਵਿਆਸ ਨੂੰ ਜਾ ਕੇ ਪੁਛ ਲਵੇ, ਜਿਹਾ ਕਿ:

"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।" ਸਿਰੀ ਰਾਗ ਮ: ੧, ਪੰਨਾ ੫੯

ਸ੍ਰੀ ਗੁਰੂ ਪੰਜਵੇਂ ਪਾਤਸ਼ਾਹ ਵਿਅਕਤੀਗਤ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਹੀ ਗੋਬਿੰਦ, ਗੋਪਾਲ ਤੇ ਸਾਖਿਆਤ ਨਾਰਾਇਣ ਦਾ ਰੂਪ ਤੇ ਪਤਿਤ ਜੀਵਾਂ ਨੂੰ ਉਧਾਰਣ ਵਾਲਾ ਦਸਦੇ ਹਨ, ਜਿਵੇਂ ਕਿ:

"ਗੁਰ ਗੋਬਿੰਦ ਗੋਪਾਲ ਗੁਰ
ਗੁਰ ਪੂਰਨ ਨਾਰਾਇਣਹ।
ਗੁਰ ਦਇਆਲ ਸਮਰਥ ਗੁਰ
ਗੁਰ ਨਾਨਕ ਪਤਿਤ ਉਧਾਰਣਹ।" ਜੈਤਸਿਰੀ ਦੀਵਾਰ ਮ: ੫, ਪੰਨਾ ੭੧੦

ਇਤਆਦਿਕ ਹਜ਼ਾਰਾਂ ਪ੍ਰਮਾਣ ਵਿਅਕਤੀਗਤ "ਗੁਰੂ" ਸ਼ਬਦ ਦੇ ਪ੍ਰਮਾਣ ਗੁਰੂਬਾਣੀ ਵਿਚੋਂ ਪੜ੍ਹੇ ਸੁਣੇ ਤੇ ਵੇਖੇ ਜਾ ਸਕਦੇ ਹਨ।

ਏਸੇ ਤਰ੍ਹਾਂ "ਸਤਿਗੁਰੂ" ਸ਼ਬਦ ਦੀ ਸਮੀਖਿਆ ਨਮੂਨੇ ਮਾਤਰ ਇਸ ਤਰ੍ਹਾਂ ਗੁਰੂਬਾਣੀ ਵਿਚ ਅੰਕਿਤ ਹੈ:-

"ਸਤਿਗੁਰ ਵਿਟਹੁ ਵਾਰਿਆ।
ਜਿਤੁ ਮਿਲਿਐ ਖਸਮੁ ਸਮਾਲਿਆ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨੀ ਨੇਤ੍ਰੀ ਜਗਤੁ ਨਿਹਾਲਿਆ॥" ਆਸਾ ਦੀ ਵਾਰ ਪਉੜੀ ਮ: ੧, ਪੰਨਾ ੪੭੦

ਯਥਾ "ਸਤਿਗੁਰੁ ਵਡਾ ਕਰਿ ਸਾਲਾਹੀਐ
ਜਿਸੁ ਵਿਚਿ ਵਡੀਆ ਵਡਿਆਈਆ"....
"ਕਰਿ ਹੁਕਮੁ ਮਸਤਕਿ ਹਥੁ ਧਰਿ
ਵਿਚਹੁ ਮਾਰਿ ਕਢੀਆ ਬੁਰਿਆਈਆ।"

ਪਉੜੀ ਮ: ੧ ਆਸਾ ਦੀ ਵਾਰ ਪੰਨਾ ੪੭੩

ਸ੍ਰੀ ਗੁਰੂ ਅਮਰਦਾਸ ਜੀ ਸਾਰੇ ਸੰਸਾਰ ਦੇ ਮਨੁਖਾਂ ਨੂੰ ਪੁਰਖ ਸਤਿਗੁਰੂ ਦੀ ਸ਼ਰਨ ਗ੍ਰਹਿਣ ਕਰਨ ਲਈ ਇੰਵ ਉਚਾਰਨ ਕਰਦੇ ਹਨ:—

"ਜਿਨੀ ਪੁਰਖੀ ਸਤਿਗੁਰੁ ਨ ਸੇਵਿਓ
ਸੇ ਦੁਖੀਏ ਜੁਗਚਾਰਿ।
ਘਰਿ ਹੋਦਾ ਪੁਰਖੁ ਨ ਪਛਾਣਿਆ
ਅਭਿਮਾਨਿ ਮੁਠੇ ਅਹੰਕਾਰਿ॥" ਪੰਨਾ ੩੪

ਸਗੋਂ:

"ਸਤ ਗੁਰੁਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ।
ਇਸਨਾਨੁ ਦਾਨੁ ਜੇਤਾ ਕਰਹਿ ਦੂਜੇ ਭਾਇ ਖੁਆਰੁ॥"

ਸਿਰੀ ਰਾਗ ਮ: ੩ (੩੪)

ਸ੍ਰੀ ਸਤਿਗੁਰੂ ਰਾਮਦਾਸ ਜੀ ਉਪਰੋਕਤ ਭਾਵਾਂ ਦੀ ਪੁਸ਼ਟੀ ਇਸ ਤਰ੍ਹਾਂ ਕਰਦੇ ਹਨ:

"ਜਿਨਾ ਸਤਿਗੁਰੁ ਪੁਰਖੁ ਨ ਭੇਟਿਓ
ਸੇ ਭਾਗ ਹੀਣ ਵਸਿ ਕਾਲ।
ਓਇ ਫਿਰਿ ਫਿਰਿ ਜੋਨਿ ਭਵਾਈ ਅਹਿ
ਵਿਚਿ ਵਿਸਟਾ ਕਰਿ ਵਿਕਰਾਲੁ।"...

**ਇਸ ਵਾਸਤੇ ਯਾਦ ਰਖੋ ਤੇ ਸੋਚੋ:**

"ਸਤਿਗੁਰੁ ਬੋਹਿਥੁ ਹਰਿ ਨਾਵ ਹੈ
ਕਿਤੁ ਬਿਧਿ ਚੜਿਆ ਜਾਇ।
ਸਤਿਗੁਰ ਕੈ ਭਾਣੈ ਜੋ ਚਲੈ
ਵਿਚਿ ਬੋਹਿਥ ਬੈਠਾ ਆਇ।" ਸਿਰੀ ਰਾਗ ਮ: ੪ (੪੦)

**ਸ੍ਰੀ ਗੁਰੂ ਅਰਜਨ ਸਾਹਿਬ ਦਾ ਵਾਕ ਹੈ :**

"ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ।
ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ।" ਪੰਨਾ ੪੫

ਅਥਵਾ :

"ਸਤਿਗੁਰੁ ਗਹਿਰ ਗੰਭੀਰੁ ਹੈ
ਸੁਖਸਾਗਰੁ ਅਘ ਖੰਡੁ॥
ਜਿਨਿ ਗੁਰੁ ਸੇਵਿਆ ਆਪਣਾ ਜਮ ਦੂਤ ਨ ਲਾਗੈ ਡੰਡੁ।"
ਗੁਰ ਨਾਲਿ ਤੁਲਿ ਨ ਲਗਈ ਖਜਿ ਡਿਠਾ ਬ੍ਰਹਮੰਡੁ।"

ਸਿਰੀ ਰਾਗ ਮ: ੫, ਪੰਨਾ ੫੦

**ਸਗੋਂ ਸਤਿਗੁਰੂ ਹੀ ਸਦਾ ਪ੍ਰਤਿਪਾਲਾ ਕਰਦਾ ਹੈ**

ਸਤਿਗੁਰੂ ਹੀ ਸਿੱਖ ਦੀ ਦੁਰਮਤਿ ਦੂਰ ਕਰਦਾ, ਸਤਿਗੁਰੂ ਹੀ ਸਿੱਖ ਦੇ ਕੁਕਰਮਾਂ ਰੂਪੀ ਬੰਧਨ ਕਟਦਾ ਹੈ ਅਤੇ ਸਤਿਗੁਰੂ ਹੀ ਸਿੱਖ ਨੂੰ ਨਾਮ ਰੂਪੀ ਧਨ ਬਖ਼ਸ਼ਦਾ ਹੈ, ਜਿਹਾ ਕਿ:

"ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ।"
ਸਤਿਗੁਰੁ ਸਿਖ ਕੇ ਬੰਧਨ ਕਾਟੈ।
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ।"... ਪੰਨ ੨੮੬

ਜਦੋਂ ਪੰਜਵੇਂ ਸਤਿਗੁਰਾਂ ਤੋਂ ਸਿੱਖਾਂ ਨੇ ਅਜਿਹੇ ਸਤਿਗੁਰਾਂ ਦੇ ਲੱਛਣ ਪੁਛੇ ਤਾਂ ਗੁਰੂ ਜੀ ਨੇ ਫੁਰਮਾਇਆ

"ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ।
ਤਿਸਕੈ ਸੰਗਿ ਸਿਖੁ ਉਧਰੈ
ਨਾਨਕ ਹਰਿ ਗੁਨ ਗਾਉ।" ਸੁਖਮਨੀ ਸਾਹਿਬ, ਪੰਨਾ ੨੮੬

ਇਕ ਵਾਰੀ ਸ੍ਰੀ ਸਤਿਗੁਰੂ ਰਾਮਦਾਸ ਜੀ ਤੋਂ ਵਿਅਕਤੀਗਤ ਸਤਿਗੁਰਾਂ ਦੀ ਸੰਤਤ ਹੋਣ ਬਾਬਤ ਜਦ ਕੁਝ ਸ਼ਰਧਾਲੂਆਂ ਨੇ ਅਰਜ਼ ਕੀਤੀ, ਤਾਂ ਗੁਰੂ ਜੀ ਨੇ ਉਨ੍ਹਾਂ ਸੇਵਕਾਂ ਨੂੰ ਸੰਬੋਧਨ ਕਰਦਿਆਂ ਉਚਾਰਿਆ ਕਿ:

"ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ
ਪੀੜੀ ਗੁਰੂ ਚਲੰਦੀ" ਪੰਨਾ ੭੯

ਸਗੋਂ:

'ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਪੰਨਾ ੭੯
ਜਿਨੀ ਗੁਰਮੁਖਿ ਨਾਮੁ ਧਿਆਇਆ।
ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ
ਨਿਤ ਦੇਵੈ ਚੜੈ ਸਵਾਇਆ।' ਸਿਰੀ ਰਾਗ ਛੰਤ ਮ: ੪, ਪੰਨਾ ੭੯

ਏਹੋ ਵਜ੍ਹਾ ਹੈ ਕਿ ਸਤਿਗੁਰੂ ਰਾਮਦਾਸ ਦੇ ਉਚਾਰਨ ਕੀਤੇ ਇਹ ਵਾਕ ਕਿ:

'ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ' ਅਥਵਾ
ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ, ਨਿਤ ਦੇਵੈ ਚੜੈ ਸਵਾਇਆ।

ਅੱਜ ਭਵਿਖਤ ਵਾਕ ਬਣ ਕੇ ਸਾਹਮਣੇ ਆਏ ਹੋਏ ਹਨ। ਅਰਥਾਤ ਵਰਤਮਾਨ ਕਾਲ ਵਿਚ ਜਿਥੇ ਆਮ

ਤੌਰ 'ਤੇ ਸੰਪਰਦਾਵਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਦਸਾਂ ਗੁਰੂਆਂ ਦੀ ਜੋਤ ਜਾਂ ਦੇਹ ਤਸੱਵਰ ਕੀਤਾ ਜਾਂਦਾ ਹੈ, ਉਥੇ ਬਿਅੰਤ ਸਾਧੂਆਂ ਮਹਾਂ ਪੁਰਸ਼ਾਂ, ਬਾਬਿਆਂ ਤੇ ਬ੍ਰਹਮ ਗਿਆਨੀਆਂ ਦੀ ਵੱਖ-ਵੱਖ ਅਸਥਾਨਾਂ ਉਤੇ ਕ੍ਰਮਵਾਰ ਗੁਰ ਗੱਦੀਆਂ (ਪੀੜੀਆਂ ਦੇ ਰੂਪ ਵਿਚ ਚਲ ਰਹੀਆਂ ਹਨ ਅਤੇ ਸ੍ਰੀ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਾਰਿਆਂ) ਤੇ ਸਸ਼ੋਭਤ ਵਿਅਕਤੀਆਂ ਦੀ ਬਾਕਾਇਦਾ ਅਦਬ ਸਤਿਕਾਰ ਤੇ ਸ਼ਰਧਾ ਭਾਵਨਾ ਸਹਿਤ ਪੂਜਾ ਪ੍ਰਤਿਸ਼ਟਾ ਹੁੰਦੀ ਹੈ, ਤੇ ਸ਼ਰਧਾਲੂ ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਦੇ ਚਲੇ ਆ ਰਹੇ ਹਨ, ਹਾਲਾਂ ਕਿ ਗੁਰਵੰਸੀ ਬੇਦੀ, ਤ੍ਰੇਹਣ, ਭੱਲੇ ਤੇ ਸੋਢੀ ਸਾਹਿਬਾਂ ਦੀਆਂ ਪਰਵਾਰਿਕ ਪੀੜੀਆਂ (ਸਾਧੂਆਂ ਦੀਆਂ ਗੱਦੀਆਂ ਤੋਂ ਵਖਰੀਆਂ) ਆਮ ਲੋਕਾਂ ਵਾਂਗ ਚਲ ਰਹੀਆਂ ਹਨ ਤੇ ਬਹੁਤ ਸਾਰੇ ਸੇਵਕ ਸਿੱਖ ਉਹਨਾਂ ਗੁਰੂ ਵੰਸ਼ੀਆਂ ਨੂੰ ਵੀ ਪੂਜਦੇ ਹਨ ਜਿਨ੍ਹਾਂ ਦੀ ਬਾਬਤ ਕਦੇ ਕਿਸੇ ਨੇ ਕੋਈ ਇਤਰਾਜ਼ ਨਹੀਂ ਕੀਤਾ, ਹਾਂ ਸੰਪ੍ਰਦਾਇਕ ਵਖਰੇਵਿਆਂ ਦੇ ਝਗੜੇ ਜ਼ਰੂਰ ਚਲਦੇ ਹਨ। ਪਾਵਨ ਗੁਰੂਬਾਣੀ ਦੇ ਅਣਗਿਣਤ ਅੱਟਲ ਤੇ ਅਮਰ ਪ੍ਰਮਾਣਾਂ ਦੁਆਰਾ ਵਿਅਕਤੀਗਤ ਗੁਰੂ, ਸਤਿਗੁਰੂ, ਦੀ ਸਮੀਖਿਆ ਜਿਥੇ ਕੇਵਲ ਨਮੂਨੇ ਮਾਤਰ ਕੀਤੀ ਗਈ ਹੈ, ਇਸ ਨੂੰ ਮੰਨਣਾ ਜਾਂ ਨ ਮੰਨਣਾ ਇਕ ਵੱਖਰੀ ਕ੍ਰਿਆ ਹੈ?

ਵਿਅਕਤੀਗਤ ਗੁਰੂ ਦੇ ਚਰਨਾਂ ਬਾਬਤ:-

"ਮਾਈ ਚਰਨ ਗੁਰਮੀਠੇ
ਵਡੈ ਭਾਗਿ ਦੇਵੈ ਪਰਮੇਸੁਰ ਕੋਟਿ ਫਲਾ ਦਰਸਨ ਗੁਰ ਡੀਠੇ।" (੭੧੭)

ਪਾਵਨ ਗੁਰੂ ਬਾਣੀ ਵਿਚ ਜਿਥੇ ਵਿਅਕਤੀਗਤ ਸਤਿਗੁਰੂ ਦੀ ਹੋਂਦ, ਲੋੜ ਉਸਦੇ ਲੱਛਣਾਂ ਤੇ ਕਰਤਵਾਂ ਅਥਵਾ ਗੁਰੂ ਸਾਹਿਬਾਂ ਵਲੋਂ ਸਮੇਂ ਸਮੇ ਦਿੱਤੇ ਉਪਦੇਸ਼ਾਂ (ਅਸੂਲਾਂ ਦਾ ਵਿਸਥਾਰ ਪੂਰਵਕ ਵਰਨਣ ਹੈ, ਉਥੇ ਦੇਹਧਾਰੀ ਗੁਰੂ ਦੇ ਅਦਬ ਸਤਿਕਾਰ ਤੇ ਪੂਜਾ ਕਰਨ ਬਾਬਤ ਵੀ ਸਾਰੇ ਗੁਰੂ ਸਾਹਿਬਾਂ (ਜਿਨ੍ਹਾਂ ਬਾਣੀ ਸ੍ਰੀ ਗ੍ਰੰਥ ਸਾਹਿਬ ਵਿਚ ਅੰਕਿਤ ਹੈ) ਸਪਸ਼ਟ ਤੌਰ ਤੇ ਵਰਨਣ ਕੀਤਾ ਹੋਇਆ ਹੈ, ਜਿਹਾ ਕਿ:

"ਸਤਿਗੁਰੁ ਪੂਜਉ ਸਦਾ ਸਦਾ ਮਨਾਵਉ।
ਐਸੀ ਸੇਵ ਦਰਗਹ ਸੁਖੁ ਪਾਵਉ॥" ਪੰਨਾ ੧੧੫੯

"ਜਿਨ੍ਹਾ ਨਾਨਕੁ ਸਤਿਗੁਰੁ ਪੂਜਿਆ ਪੰਨਾ ੪੫੦
ਤਿਨ ਹਰਿ ਪੂਜ ਕਰਾਵਾ।"

"ਗੁਰੁ ਸੇਵਉ ਕਰਿ ਨਮਸਕਾਰ।
ਆਜੁ ਹਮਾਰੈ ਮੰਗਲ ਚਾਰ।" ਬਸੰਤ ਮ: ੫, ਪੰਨਾ ੧੧੮੦
'ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥
ਗੁਰ ਕੇ ਚਰਣ ਧੋਇ ਧੋਇ ਪੀਵਾ॥ ਪੰਨਾ ੨੩੯

ਧਨੁ ਸੁ ਵੇਲਾ ਜਿਤੁ ਦਰਸਨ ਕਰਣਾ।"        ਪੰਨਾ ੫੬੨
ਹਉ ਬਲਿਹਾਰੀ ਸਤਿਗੁਰ ਚਰਣਾ।      ਵਡਹੰਸਾ ਮ:

"ਤਨੁ ਮਨੁ ਧਨੁ ਸਭੁ ਸਉਪ ਗੁਰ ਕਉ
ਹੁਕਮਿ ਮੰਨਿਐ ਪਾਈਐ॥"      ਅਨੰਦ ਸਾਹਿਬ, ਪੰਨਾ ੯੧੮

"ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ
ਐਥੇ ਮਿਲਨਿ ਵਡਿਆਈਆ ਦਰਗਹ ਮੋਖ ਦੁਆਰ।"   ਪੰਨਾ ੫੮੬

"ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ।
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ।"
(ਪੰਨਾ ਪ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਸ੍ਰੀ ਗੁਰੂ ਨਾਨਕ ਦੇਵ ਜੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਕਾਰਨ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਕਾਰਨਾਂ ਨੂੰ ਜਿਥੇ ਆਮ ਤ੍ਵਾਰੀਖਦਾਨਾਂ ਤੇ ਇਤਿਹਾਸਕਾਰਾਂ ਆਪੋ-ਆਪਣੀਆਂ ਲਿਖੀਆਂ ਰਚਨਾਵਾਂ ਵਿਚ ਬਹੁਤ ਵਿਸਥਾਰ ਸਹਿਤ ਵਰਨਣ ਕੀਤਾ ਹੋਇਆ ਹੈ, ਜਦੋਂ ਕਿ ਬਹੁਤ ਸਾਰੇ ਲਿਖਾਰੀਆਂ ਦੇ ਆਪਸੀ ਮਤਭੇਦ ਵੀ ਆਮ ਗ੍ਰੰਥਾਂ ਵਿਚ ਲਿਖੇ ਮਿਲਦੇ ਹਨ, ਓਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸ੍ਵੈ-ਰਚਨਾ ਵਿਚ ਆਪਣੇ ਅਵਤਾਰ ਧਾਰਨ ਦੇ ਖਾਸ ਕਾਰਨਾਂ ਦਾ ਜਿਕਰ ਬੜੇ ਭਾਵ-ਪੂਰਤ ਸ਼ਬਦਾਂ ਵਿਚ ਇਸ ਤਰ੍ਹਾਂ ਕੀਤਾ ਹੋਇਆ ਹੈ, ਜਿਹਾ ਕਿ :

ਅਥਵਾ: "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ
ਹਉ ਭਾਲਿ ਵਿਕੁੰਨੀ ਹੋਈ, ਆਧੇਰੈ ਰਾਹੁ ਨ ਕੋਈ॥" ਪੰਨਾ ੧੪੫
(ਰਾਗ ਮਾਝ ਦੀ ਵਾਰ ਮ: ੧)

ਅਥਵਾ: "ਸਚਿ ਕਾਲੁ ਕੂੜੁ ਵਰਤਿਆ
ਕਲਿ ਕਾਲਖ ਬੇਤਾਲ।
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥" ਪੰਨਾ ੪੬੮
(ਆਸਾ ਦੀ ਵਾਰ ਮ: ੧)

ਅਥਵਾ: "ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ"
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥"
(ਸਾਰੰਗ ਦੀ ਵਾਰ ਮ: ੧) ਪੰਨਾ ੧੨੪੨

ਅਥਵਾ: "ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ।
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ।" (ਧਨਾਸਰੀ ਮ: ੧ ੬੬੨)

ਜਦੋਂ: "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ।
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।"
(ਧਨਾਸਰੀ ਮ: ੧, ੬੬੩)
"ਸਰਮੁ ਧਰਮੁ ਦੁਇ ਛਪ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।"
ਤਿਲੰਗ ਮ: ੧, ਪੰਨਾ ੭੨੨

ਏਥੇ ਹੀ ਬਸ ਨਹੀਂ:

"ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ"
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥ (ਪੰਨਾ ੧੨੪੨-੪੩)
"ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ।"

ਸਾਰਗ ਦੀ ਵਾਰ ਮ: ੧

ਅਥਵਾ: "ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ, ਘਾਉ, ਰਤੁ-ਪਿਤੁ ਕੁਤਿ ਹੋ ਚਟਿ ਜਾਹੁ।" ਆਦਿਕ

ਵਾਰ ਮਲਾਰ ਕੀ ਮਹਲਾ ੧, ਪੰਨਾ ੧੨੮੮

## ਸ੍ਰੀ ਸਤਿਗੁਰੂ ਨਾਨਕ ਆਗਮਨ

ਸ੍ਰੀ ਗੁਰੂ ਜੀ ਦੇ ਕਥਨ ਅਨੁਸਾਰ ਧਰਤੀ ਉਤੇ ਪਾਪਾਂ-ਅਪਰਾਧਾਂ ਦਾ ਜਦ ਇਤਨਾ ਭਾਰਾ ਬੋਝ ਵਧ ਗਿਆ ਤਾਂ ਧਰਤੀ ਡਗਮਗਾ ਉੱਠੀ ਜਿਹਾ ਕਿ

"ਕਲ ਮਲਿ ਹੋਈ ਮੇਦਨੀ, ਅਰਦਾਸਿ ਕਰੇ ਲਿਵਲਾਇ

ਸਚੈ ਸੁਣਿਆ ਕੰਨੁ ਦੇ, ਧੀਰਕ ਦੇਵੈ ਸਹਜਿ ਸੁਭਾਇ॥" ਪੰਨਾ ੧੨੮੧

ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਇਤਿਹਾਸ ਨੂੰ ਦੁਨਿਆਵੀ ਲੋਕਾਂ ਦੀ ਪੱਧਰ ਰਖਣ ਵਾਸਤੇ ਆਪਣੇ ਆਪ ਨੂੰ ਸੰਮਤਾਂ, ਮਹੀਨਿਆਂ, ਥਿਤਾਂ, ਵਾਰਾਂ ਤੋ ਮੁਕਤ ਰਖਿਆ ਅਥਵਾ ਪਰਮਾਰਥ ਤੇ ਯਥਾਰਥਵਾਦ ਨੂੰ ਮੁਖ ਰਖ ਕੇ ਮਾਤਾ, ਪਿਤਾ, ਪਤਨੀ, ਪੁਤ੍ਰਾਂ ਦੇ ਮੋਹ ਵਲ ਵੀ ਬਹੁਤਾ ਧਿਆਨ ਨ ਦਿਤਾ। ਉਥੇ ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਨੇ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਅਤੇ ਸਮੇਂ ਦੇ ਇਤਿਹਾਸ ਨੂੰ ਧਿਆਨ ਵਿਚ ਰੱਖ ਕੇ ਵਾਰਾਂ ਤੇ ਕਬਿਤ ਸ੍ਵਯੇ ਦੇ ਰੂਪ ਵਿਚ ਲਿਖ ਕੇ ਜੋ ਮਹਾਨ ਪੁਰਸਾਰਥ ਕੀਤਾ ਗੁਰਮਤਿ ਸਾਹਿਤ ਪੱਖ ਤੋਂ ਉਸਦਾ ਕੋਈ ਸਾਹਿਤਕਾਰ ਭੀ ਦੇਣ ਨਹੀਂ ਦੇ ਸਕਦਾ? ਇਸ ਅਸਲੀਅਤ ਤੋ ਕੋਈ ਵੀ ਸਿੱਖ ਇਤਿਹਾਸਕਾਰ ਇਨਕਾਰ ਨਹੀਂ ਕਰ ਸਕਦਾ ਕਿ ਪੰਜਵੇਂ ਪਾਤਸ਼ਾਹ ਦੇ ਹੁਕਮ ਅਨੁਸਾਰ ਭਾਈ ਗੁਰਦਾਸ ਦੀਆਂ ਰਚਨਾਵਾਂ ਨ ਹੁੰਦੀਆਂ ਤਾਂ ਗੁਰੂ ਇਤਿਹਾਸ ਦੇ ਕਿਸੇ ਅੰਸ਼ ਦਾ ਪਤਾ ਲਗਣਾ ਜੇਕਰ ਅਸੰਭਵ ਨਾ ਹੁੰਦਾ ਤਾਂ ਅਤੀ ਕਠਨ ਹੋਣਾ ਲਾਜ਼ਮੀ ਸੀ। ਹਾਲਾਂਕਿ ਭਾਈ ਗੁਰਦਾਸ ਜੀ ਦੀ ਉਸ ਅਦੁੱਤੀ ਕੋਸ਼ਿਸ਼ ਨੂੰ ਵੀ ਬਹੁਤ ਸਾਰੇ ਲਿਖਾਰੀਆਂ ਵਲੋਂ ਸੋਧਣ ਤੋਂ ਗੁਰੇਜ਼ ਨਹੀਂ ਕੀਤਾ ਜਾਂਦਾ? ਉਪਰੋਕਤ ਅਰਜ਼ ਕਰਨ ਤੋਂ ਮੇਰਾ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ ਕਾਇਮ ਕੀਤੇ "ਸ੍ਰੀ ਨਾਨਕ ਰਾਜ" ਨੂੰ ਉਸ ਵਕਤ ਦੇ ਵੇਦ ਵਿਆਸ ਨੇ ਕਿਵੇਂ ਕਲਮਬੰਦ ਕਰਕੇ ਸਿੱਖ ਤੇ ਗੁਰਮਤਿ ਸਿਧਾਂਤ ਨੂੰ ਆਪ ਲਿਖਾਰੀਆਂ ਦੇ ਸਾਹਮਣੇ ਪੇਸ਼ ਕੀਤਾ, ਸੰਕੇਤਕ ਰੂਪ ਵਿਚ ਇਸ ਤਰ੍ਹਾਂ ਵੇਖਿਆ ਜਾ ਸਕਦਾ ਹੈ :

**ਸਤਿਗੁਰੂ ਨਾਨਕ ਜੀਵ ਦੇ ਅਵਤਾਰ ਧਾਰਨ ਤੋ ਪਹਿਲਾਂ**

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ:-

"ਖੜਾ ਇਕ ਤੇ ਪੈਰ ਤੇ ਪਾਪਾ ਸੰਗਿ ਬਹੁ ਭਾਰਾ ਹੋਆ॥

ਥੰਮੈ ਕੋਇ ਨ ਸਾਧ ਬਿਨੁ ਸਾਧ ਨ ਦਿਸੈ ਜਗ ਵਿਚ ਕੋਆ।

ਧਰਮ ਧਉਲੁ ਪੁਕਾਰੇ ਤਲੈ ਖਲੋਆ।" ਵਾਰ ੧

**ਅਰ ਏਸੇ ਦੀ ਹਾਲਤ ਅਨੁਸਾਰ:-**

"ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਯਾ।" ੧ ਵਾਰ ਭਾਈ ਗੁਰਦਾਸ

ਅਥਵਾ:- ਜਦੋਂ ਸ੍ਰੀ ਗੁਰੂ ਨਾਨਕ ਜੀ ਪ੍ਰਗਟ ਹੋਏ 'ਤਾਂ ਭਾਈ ਜੀ ਦੇ ਕਥਨ ਅਨੁਸਾਰ:-

"ਸਤਿਗੁਰੁ ਨਾਨਕੁ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣੁ ਹੋਆ।

ਜਿਉਂ ਕਰਿ ਸੂਰਜ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।

ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।"

ਸਗੋਂ ਅਵਤਾਰ ਧਾਰਨ ਉਪ੍ਰੰਤ:-

"ਜਿਥੇ ਬਾਬਾ ਪੈਰੁ ਧਰੇ ਪੂਜਾ ਆਸਣੁ ਥਾਪਣਿ ਸੋਆ।"

ਅਥਵਾ:- "ਸਿਧਾ ਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।"

**ਸਤਿਗੁਰੂ ਜੀ ਦੇ ਪ੍ਰਚਾਰ ਤੇ ਪ੍ਰਭਾਵ ਨਾਲ:-**

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।

ਇਸ ਤਰ੍ਹਾਂ ਗੁਰੂ ਬਾਬੇ ਨੇ ਚਹੁੰ ਕੁੰਟਾਂ ਤੇ ਨਵਾਂ ਖੰਡਾਂ ਦਾ ਧਰਤੀ ਉਤੇ ਦੌਰਾ ਕਰਕੇ ਕਲਿਜੁਗ ਦੇ ਅਣਗਿਣਤ ਜੀਵਾਂ ਜੰਤਾਂ, ਪਸੂ ਪਰੇਤਾਂ ਦਾ ਉਧਾਰ ਕੀਤਾ। ਜਿਵੇਂ ਕਿ:

"ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।"

ਮਾਨੋ:- "ਗੁਰਮੁਖਿ ਕਲਿ ਵਿਚਿ ਪ੍ਰਗਟੁ ਹੋਆ।" ਵਾਰ ੧। ੨੭

ਇਸ ਤਰ੍ਹਾਂ ਪੁਰਾਤਨ ਜਨਮ ਸਾਖੀ ਭਾਈ ਬਾਲੇ ਵਾਲੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਾਦਰਭਾਵ ਕਤਕ ਸੁਦੀ ਪੂਰਨਮਾਸ਼ੀ ਨੂੰ ਰਾਇ ਭੋਇਂ ਦੀ ਤਲਵੰਡੀ ਵਿਖੇ ਸ੍ਰੀ ਕਾਲੂ ਚੰਦ ਬੇਦੀ ਖਤ੍ਰੀ ਦੇ ਘਰ ਮਾਤਾ ਤ੍ਰਿਪਤਾ ਦੀ ਕੁੱਖੋਂ ਹੋਇਆ।

ਜਦ ਕਿ ਸਿੱਖ ਇਤਿਹਾਸ ਦੇ ਲਿਖਾਰੀਆਂ ਦੇ ਮਤਭੇਦ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਕਾਲ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਕਿਉਂਕਿ ਜਿਥੇ ਭਾਰਤ ਵਿਚ ਪ੍ਰਚਲਤ ਜੋਤਿਸ਼ ਵਿਦਿਆ ਅਨੁਸਾਰ ਗੁਰੂ ਜੀ ਦਾ ਅਵਤਾਰ ਵੀਰਵਾਰ ਕ੍ਰਿਤਕਾਂ ਨਛੱਤ੍ਰ ਦੇ ਸ਼ੁਭ ਯੋਗ ਸਮੇ ਅੱਧੀ ਰਾਤ ਨੂੰ ਸਿੰਘ ਲਗਨ ਵਿਚ ਕੱਤਕ ਸੁਦੀ ਪੂਰਨਮਾਸ਼ੀ ਸੰਮਤ ੧੫੨੬ ਬਿ. ਨੂੰ ਹੋਇਆ ਮੰਨਿਆ ਜਾਂਦਾ ਹੈ : ਉਥੇ ਕੁਝ ਨਵੀਨ ਲਿਖਾਰੀ ਗੁਰੂ ਜੀ ਦੇ ਅਵਤੀਰਣ ਦਾ ਸਮਾਂ ਕਤਕ ਦੀ ਪੂਰਨਮਾਸ਼ੀ ਦੇ ਥਾਂ ਵੈਸਾਖ ਸੁਦੀ ਤੀਜ (ਕਤਕ ਦੀ ਪੂਰਨਮਾਸ਼ੀ ਤੋਂ ਤਕਰੀਬਨ ੬ ਮਹੀਨੇ ਤੋਂ ਪਹਿਲੇ ਦਾ ਸਮਾਂ ਦੱਸ ਕੇ ਪੁਰਾਤਨ ਜੋਤਿਸ਼ ਪ੍ਰਣਾਲੀ ਨੂੰ ਝੁਠਲਾਣਾ ਚਾਹੁੰਦੇ ਹਨ। ਇਸ ਤਰ੍ਹਾਂ ਸਿੱਖ ਇਤਿਹਾਸ ਵਿਚ ਮਤਭੇਦ ਦਾ ਸ੍ਰੀ ਗਣੇਸ਼ ਏਥੋਂ ਹੀ ਸ਼ੁਰੂ ਹੋ ਜਾਂਦਾ ਹੈ।

ਪਾਵਨ ਗੁਰੂ ਦੇ ਮਹਾਂਵਾਕਾਂ ਦੇ ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਅਵਤਾਰ ਦੀਆਂ ਪ੍ਰਕਾਸ਼ ਮਈ ਕਿਰਨਾਂ ਪ੍ਰਗਟ ਹੋਣ ਵਾਲੇ ਸਮੇਂ ਤੋਂ ਹੀ ਬਾਬਾ ਕਾਲੂ ਰਾਇ ਦੇ ਘਰ, ਤਲਵੰਡੀ ਨਗਰ ਅਤੇ ਸਗੋਂ ਰਾਇ ਬੁਲਾਰ ਦੇ ਹਿਰਦੇ ਵਿਚ ਸਮੇਂ-ਸਮੇਂ ਫੈਲਣ ਲਗ ਪਈਆਂ। ਜਿਥੇ ਉਸ ਵਕਤ ਦੇ ਪ੍ਰੋਹਤ, ਪਾਂਧੇ, ਕਾਜੀ, ਮੁੱਲਾਂ, ਵੈਦ ਤੇ ਰਾਇ-ਬੁਲਾਰ ਸਮੇਤ ਸਭ ਲੋਕ ਹੀ ਇਸ ਅਦੁੱਤੀ ਪ੍ਰਕਾਸ਼ ਵਾਲੇ ਬਾਲਕ ਤੋਂ ਅਸਚਰਜ ਹੋ ਰਹੇ ਸਨ, ਅਤੇ ਇਕ ਦੂਜੇ ਨੂੰ ਸੰਬੋਧਨ ਕਰਕੇ ਦਸਦੇ ਸਨ ਕਿ ਕਾਲੂ ਰਾਇ ਬੇਦੀ ਪਟਵਾਰੀ ਦੇ ਘਰ ਕੋਈ ਨੂਰਾਨੀ ਤੇ ਨਿਰੰਕਾਰੀ ਅਵਤਾਰ ਪ੍ਰਗਟ ਹੋਇਆ ਹੈ।

ਉਥੇ ਜਿਵੇਂ-ਜਿਵੇਂ ਇਹ ਬਾਲਿਕ ਸਿਆਣਾ ਹੋ ਰਿਹਾ ਸੀ, ਇਸ ਦੀਆਂ ਅਲੌਕਿਕ ਖੇਡਾਂ ਤੇ ਹੋਰ ਅਨੋਖੇ ਕੌਤਕ ਵੇਖ ਕੇ ਕਾਲੂ ਰਾਇ ਪਟਵਾਰੀ ਬਹੁਤ ਚਿੰਤਾਤੁਰ ਹੁੰਦਾ। ਕਿਉਂਕਿ ਉਨ੍ਹਾਂ ਕੋਲ ਗੁਰੂ ਨਾਨਕ ਦੇਵ ਜੀ ਨੂੰ ਵੇਖਣ ਵਾਲੀਆਂ ਅੱਖਾਂ ਨਹੀਂ ਸਨ, ਜੋ ਬੇਬੇ ਨਾਨਕੀ ਨੂੰ ਬਖਸ਼ੀਆਂ ਹੋਈਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨੂਰਾਨੀ ਸ਼ਕਤੀ ਦੀਆਂ ਕਿਰਨਾਂ ਪ੍ਰਸਾਰਤ ਹੋਣ ਦੇ ਨਾਲ ਹੀ ਨਗਰ ਨਿਵਾਸੀ ਲੋਕਾਂ ਵਿਚ ਇਸ ਅਲੌਕਿਕ

ਬਾਲਕ ਦੀ ਚਰਚਾ ਹੋਣ ਲਗੀ ਸਗੋਂ ਹਾਣਦੇ ਬਾਲਕਾਂ ਨਾਲੋਂ ਇਸਦੀ ਰਹਿਣੀ, ਬਹਿਣੀ, ਕਹਿਣੀ ਤੇ ਸਹਿਣੀ ਦਾ ਵਿਸਥਾਰ ਜਨਮ ਸਾਖੀਆਂ ਆਦਿਕ ਅਣਗਿਣਤ ਪੁਸਤਕਾਂ ਵਿਚੋਂ ਪੜ੍ਹਿਆ ਜਾਂਦਾ ਹੈ, ਜਿਵੇਂ ਕਿ ਪਾਂਧੇ ਨੂੰ ਪੱਟੀ ਪੜ੍ਹਾਉਣੀ, ਮੁੱਲਾਂ ਨੂੰ ਸੀਹਰਫੀ, ਵੈਦ ਨੂੰ ਵੈਦਗੀ, ਪੰਡਿਤ ਨੂੰ ਸੂਤਕ ਬਾਬਤ ਅਥਵਾ ਰਾਇ ਬੁਲਾਰ ਨੂੰ ਸਰਪ ਛਾਇਆ ਤੇ ਹੋਰ ਚੋਜਾਂ ਦੁਆਰਾ ਪ੍ਰਭਾਵਿਤ ਕਰਨਾ, ਪੜ੍ਹਿਆ ਜਾਂ ਸੁਣਿਆ ਜਾ ਸਕਦਾ ਹੈ। ਫਿਰ ਚੂਹੜ-ਕਾਣੇ ਬਾਲੇ ਸੰਧੂ ਨਾਲ ਜਾ ਕੇ ਗੁਰੂ ਜੀ ਨੇ ਸੰਤ ਰੇਣ ਮਹਾਤਮਾਂ ਦੀ ਸੰਗਤ ਦੁਆਰਾ ਸੱਚਾ ਸੌਦਾ ਤੇ ਗੁਰੂ ਦੀਖਿਆ ਦੀ ਰਸਮ ਪੂਰੀ ਕਰਕੇ ਪਿਤਾ ਕਾਲੂ ਚੰਦ ਦੀਆਂ ਝਿੜਕਾਂ ਵੀ ਸਹਿਣ ਕੀਤੀਆਂ। ਏਸੇ ਹੀ ਸੰਦਰਭ ਵਿਚ ਜਿਥੇ ਰਾਏ ਬੁਲਾਰ ਨੂੰ ਜ਼ਿੰਦਗੀ ਭਰ ਵਾਸਤੇ ਗੁਰੂ ਜੀ ਨੇ ਮੁਰੀਦ ਬਣਾਇਆ ਤੇ ਤਲਵੰਡੀ ਤੋਂ ਬੇਬੇ ਨਾਨਕੀ ਨਾਲ ਸੁਲਤਾਨ ਪੁਰ ਲੋਧੀ ਆ ਕੇ ਕਈ ਤਰ੍ਹਾਂ ਦੇ ਕੌਤਕ ਕੀਤੇ ਤੇ ਮੋਦੀਖਾਨੇ ਦੀ ਕਿਰਤ ਕਰਕੇ ਦੌਲਤ ਖਾਂ ਪਠਾਨ ਨੂੰ ਆਪਣਾ ਸੇਵਕ ਬਣਾਇਆ। ਏਥੋਂ ਦੇ ਨਿਵਾਸ ਸਮੇਂ ਹੀ ਗੁਰੂ ਜੀ ਦਾ ਵਿਆਹ ਹੋਇਆ ਅਤੇ ਸਮਾਂ ਪਾ ਕੇ ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਦੋ ਸਪੁਤ੍ਰ ਪੈਦਾ ਹੋਏ।

ਇਸ ਵਕਤ ਗੁਰੂ ਜੀ ਦੀ ਆਯੂ ਤਕਰੀਬਨ ੨੭ ਸਾਲਾਂ ਦੀ ਹੋ ਚੁਕੀ ਸੀ। ਸ਼ਾਸਤ੍ਰੀ ਵਿਧਾਨ ਅਨੁਸਾਰ ਬ੍ਰਹਮਚਰਜ ਤੇ ਗ੍ਰਿਹਸਥ ਆਸ੍ਰਮ ਦੇ ਨਿਯਮ ਪੂਰੇ ਕਰਕੇ ਗੁਰੂ ਜੀ ਨੇ ਆਪਣੇ ਜੀਵਨ ਆਦਰਸ਼ ਦਾ ਦੂਸਰੇ ਕਾਂਡ ਦਾ ਏਥੋਂ ਹੀ ਅਰੰਭ ਕੀਤਾ। ਅਥਵਾ ਸੁਲਤਾਨਪੁਰ ਨਿਵਾਸ ਸਮੇਂ ਹੀ ਇਕ ਦਿਨ ਅੰਮ੍ਰਿਤ ਵੇਲੇ ਜਾ ਕੇ ਵੇਈਂ ਨਦੀ ਵਿਚ ਗੁਰੂ ਜੀ ਨੇ ਐਸੀ ਚੁੱਭੀ ਮਾਰੀ ਕਿ ਤਿੰਨ ਦਿਨ ਆਪ ਜਲ ਵਿਚ ਅਲੋਪ ਹੀ ਰਹੇ। ਇਸ ਘਟਨਾ ਤੋਂ ਬਾਦ ਸਮੇਤ ਦੌਲਤ ਖਾਨ ਪਠਾਨ, ਸ੍ਰੀ ਜੈ ਰਾਮ ਤੇ ਭਾਵੇਂ ਸਾਰੇ ਲੋਕ ਹੀ ਹੈਰਾਨ ਸਨ, ਤੇ ਗੁਰੂ ਜੀ ਨੂੰ ਵੇਈਂ ਨਦੀ ਵਿਚ ਡੁੱਬ ਚੁੱਕਾ ਸਮਝ ਬੈਠੇ ਸਨ ਪਰ ਬੇਬੇ ਨਾਨਕੀ ਜੀ ਬਿਲਕੁਲ ਅਡੋਲ ਬੈਠੀ ਆਪਣੇ ਨਿਰੰਕਾਰੀ ਵੀਰ ਦਾ ਧਿਆਨ ਧਰਕੇ ਈਸ੍ਵਰੀ ਸਿਮਰਨ ਕਰਦੀ ਰਹੀ। ਜਦ ਤੀਸਰੇ ਦਿਨ ਗੁਰੂ ਜੀ ਵੇਈਂ ਨਦੀ ਤੋਂ ਬਾਹਰ ਨਿਕਲੇ ਤਾਂ ਸਭ ਲੋਕ ਹੀ ਹੈਰਾਨ ਰਹਿ ਗਏ ਤੇ ਧੰਨ ਨਾਨਕ, ਧੰਨ ਨਾਨਕ ਕਰ ਉਠੇ।

ਹੁਣ ਗੁਰੂ ਜੀ ਦੀ ਅਵਸਥਾ ਗ੍ਰਿਹਸਥ ਮਾਰਗ ਦੇ ਨਾਲ ਤਿਆਗ ਤੇ ਉਪਰਾਮਤਾ ਵਾਲੀ ਬਣ ਚੁਕੀ ਸੀ। ਜਦ ਵੇਈਂ ਦੇ ਇਸ਼ਨਾਨ ਤੋਂ ਕੰਵਲ ਫੁੱਲ ਸਮਾਨ ਅਲਿਪਤ ਹੋ ਕੇ ਬਾਹਰ ਨਿਕਲ ਕੇ ਬੈਠੇ ਤਾਂ ਸਭ ਪ੍ਰਵਾਰ (ਭਣਵੀਆ ਸ੍ਰੀ ਜੈਰਾਮ, ਦੋਵੇਂ ਸਾਹਿਬਜ਼ਾਦੇ, ਮਾਤਾ ਸੁਲਖਨੀ ਜੀ ਤੇ, ਬੇਬੇ ਨਾਨਕੀ ਜੀ) ਗੁਰੂ ਜੀ ਪਾਸ ਆਣ ਕੇ ਬੈਠ ਗਏ ਤੇ ਸਾਰਿਆਂ ਨੇ ਗੁਰੂ ਜੀ ਨੂੰ ਘਰ ਦਰਸ਼ਨ ਦੇਣ ਲਈ ਅਰਜ਼ ਕੀਤੀ। ਪਰ ਨਿਰੰਕਾਰੀ ਸਤਿਗੁਰੂ ਜੀ ਨੇ ਸਭ ਨੂੰ ਆਪਣੇ ਭਵਿਖਤ ਤੋਂ ਜਾਣੂ ਕਰਵਾ ਦਿਤਾ। ਦੋਵੇਂ ਸਾਹਿਬਜ਼ਾਦਿਆਂ ਤੇ ਆਪਣੇ ਮਹਿਲ (ਮਾਤਾ ਸੁਲਖਣੀ ਜੀ) ਨੂੰ ਬੇਬੇ ਨਾਨਕੀ ਦੀ ਦੇਖ-ਰੇਖ ਵਿਚ ਰਹਿਣ ਦਾ ਆਦੇਸ਼ ਦੇ ਕੇ ਸਭ ਨੂੰ ਘਰ ਤੋਰ ਦਿੱਤਾ ਅਤੇ ਆਪ ਈਸ਼ਵਰ ਭਜਨ ਵਿਚ ਲੀਨ ਹੋ ਗਏ।

ਸਿੱਖ ਇਤਿਹਾਸ ਕਾਰਾਂ ਦੇ ਕਥਨ ਅਨੁਸਾਰ ਗੁਰੂ ਜੀ ਵੇਈਂ ਨਦੀ ਵਿਚ ਅਲੋਪ ਹੋਣ ਸਮੇਂ ਸ੍ਰੀ ਨਿਰੰਕਾਰ ਜੀ ਦੇ ਹਜ਼ੂਰ ਸੱਚ ਖੰਡ ਹੀ ਰਹੇ ਅਤੇ ਉਥੇ ਹੀ ਸੋਦਰ ਦੀਆਂ ਤਿੰਨ ਪਉੜੀਆਂ ਵੱਖ-ਵੱਖ ਸੰਕੇਤਕਾਂ ਦੁਆਰਾ ਉਚਾਰਨ ਕੀਤੀਆਂ। ਅਰ ਸ੍ਰੀ ਅਕਾਲ ਪੁਰਖ ਦੀ ਆਗਿਆ ਪਾ ਕੇ ਇਸ ਸੰਸਾਰ ਉਤੇ "ਸ੍ਰੀ ਨਾਨਕ ਰਾਜ" ਦੀ ਸਥਾਪਨਾ ਤੇ ਚਾਰ ਵਰਨਾਂ ਨੂੰ ਸਾਂਝਾ ਉਪਦੇਸ਼ ਦੇਣ ਦਾ ਪ੍ਰੋਗ੍ਰਾਮ ਚਾਲੂ ਕੀਤਾ। ਵੇਈਂ ਨਿਵਾਸ ਸਮੇਂ ਹੀ

ਗੁਰੂ ਜੀ ਨੇ ਤਲਵੰਡੀ ਤੋਂ ਮਰਦਾਨੇ ਮਰਾਸੀ (ਰਬਾਬੀ) ਤੇ ਬਾਲੇ ਸੰਧੂ ਨੂੰ ਉਚੇਰੇ ਤੌਰ ਤੇ ਮੰਗਵਾਇਆ ਤੇ ਫਿਰ ਸੰਸਾਰ ਯਾਤਰਾ ਅਰੰਭ ਕੀਤੀ।

ਇਸ ਸਾਰੇ ਅਲੌਕਿਕ ਰਾਜ ਦਾ ਭੇਤ ਗੁਰੂ ਜੀ ਨੇ ਗੁਰੂਬਾਣੀ ਦੁਆਰਾ ਸਮੇਂ ਅਨੁਸਾਰ ਇਸ ਤਰ੍ਹਾਂ ਅੰਕਿਤ ਕੀਤਾ ਕਿ

"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।"

ਤਿਲੰਗ ਮ: ੧ ਪੰਨਾ ੭੨੨

**ਗੁਰੂ ਜੀ ਦੀਆਂ ਚਾਰ ਉਦਾਸੀਆਂ:-**

ਗੁਰੂ ਜੀ ਨੇ ਇਨ੍ਹਾਂ ਉਦਾਸੀਆਂ (ਦੌਰਿਆਂ) ਸਮੇਂ ਪੱਛਮ, ਪੂਰਬ, ਦੱਖਣ ਤੇ ਉੱਤਰ ਦੇਸਾਂ ਅਥਵਾ ਨੌਆਂ ਖੰਡਾਂ ਦਾ ਜੋ ਸਮੇਂ-ਸਮੇਂ ਨਿਰੰਕਾਰੀ ਸ਼ਕਤੀ ਨਾਲ ਦੌਰਾ ਕੀਤਾ। ਉਸ ਦੌਰੇ ਸਮੇਂ ਜਿਥੇ ਭਾਈ ਮਰਦਾਨਾ ਗੁਰੂ ਜੀ ਵਲੋਂ ਉਚਾਰਨ ਕੀਤੀ ਰੱਬੀ ਬਾਣੀ ਦਾ ਸੰਗੀਤਕ ਰੀਤਾਂ ਨਾਲ ਸਮੇਂ ਅਨੁਸਾਰ ਕੀਰਤਨ ਕਰਿਆ ਕਰਨ, ਉਥੇ ਬਾਲਾ ਸੰਧੂ ਹਰ ਵਕਤ ਗੁਰੂ ਜੀ ਦੇ ਹੁਕਮ ਦੀ ਪਾਲਣਾ ਤੇ ਸੇਵਾ ਵਿਚ ਤਤਪਰ ਰਹਿੰਦਾ।

ਜਿਥੇ ਸ੍ਰੀ ਗੁਰੂ ਜੀ ਇਸ ਸੰਸਾਰ ਦੀ ਯਾਤਰਾ ਸਮੇਂ, ਨ ਵਰਣਨ ਕੀਤੇ ਜਾ ਸਕਣ ਵਾਲੀਆਂ ਥਾਵਾਂ ਉਤੇ ਦਰਸ਼ਨ ਦਿਤੇ ਤੇ ਜੀਵਾਂ ਨੂੰ ਉਪਦੇਸ਼ ਦਿੰਦੇ ਰਹੇ ਉਥੇ ਹਿੰਦੂ, ਮੁਸਲਮਾਨਾਂ ਤੇ ਜੋਗੀਆਂ, ਨਾਥਾਂ ਦੇ ਧਾਰਮਿਕ ਥਾਵਾਂ ਉਤੇ ਵਿਸ਼ੇਸ਼ ਤੌਰ 'ਤੇ ਜਾਂਦੇ ਰਹੇ। ਭਾਵੇਂ ਗੁਰੂ ਜੀ ਦੇ ਇਨ੍ਹਾਂ ਦੌਰਿਆਂ ਦਾ ਵਰਣਨ ਕਰਨਾ ਅਕਾਸ਼ ਦੇ ਤਾਰਿਆਂ ਨੂੰ ਹੀ ਮੁਲੰਕਣ ਕਰਨ ਵਾਲੀ ਗੱਲ ਹੈ।

ਅਰਥਾਤ ਸੁਲਤਾਨ ਪੁਰ ਤੋਂ ਗੁਰੂ ਜੀ ਬਾਲੇ ਤੇ ਮਰਦਾਨੇ ਨੂੰ ਨਾਲ ਲੈ ਕੇ ਪਹਿਲਾਂ ਭਾਈ ਲਾਲੋ ਦੇ ਘਰ ਆਏ ਤੇ ਏਥੇ ਮਲਕ ਭਾਗੋ ਨੂੰ ਪਾਪ ਦੀ ਤੇ ਧਰਮ ਦੀ ਕਮਾਈ ਦਾ ਨਿਰਣਾ ਕਰਕੇ ਤੇ ਉਸਨੂੰ ਉਪਦੇਸ਼ ਦੇ ਕੇ ਕੁਝ ਚਿਰ ਭਾਈ ਲਾਲੋ ਕੋਲ ਨਿਵਾਸ ਕੀਤਾ ਤੇ ਸਭ ਤੋਂ ਪਹਿਲਾਂ ਭਾਈ ਲਾਲੋ ਨੂੰ ਹੀ ਆਪਣੇ ਪ੍ਰੋਗ੍ਰਾਮ ਚਾਲੂ ਕਰਨ ਵਾਸਤੇ ਮੰਜੀ ਬਖਸ਼ੀ। ਉਸ ਤੋਂ ਬਾਅਦ ਏਮਨਾਬਾਦ ਬਾਬਰ ਦੀ ਕੈਦ ਵਿਚੋਂ ਫਕੀਰਾਂ ਨੂੰ ਕਢਾਣ ਵਾਸਤੇ ਆਪ ਕੈਦੀ ਬਣ ਕੇ ਚੱਕੀ ਪੀਹਣ ਦੇ ਬਹਾਨੇ ਫਕੀਰਾਂ ਨੂੰ ਬੰਦੀ ਮੁਕਤ ਕੀਤਾ ਤੇ ਬਾਬਰ ਨੂੰ ਬੰਦਗੀ ਕਰਨ ਦਾ ਉਪਦੇਸ਼ ਦਿਤਾ। ਇਸ ਤੋਂ ਅਗੇ ਇਕ ਜੰਗਲ ਵਿਚ ਜਾ ਕੇ ਦੇਵ ਲੂਤ ਨੂੰ ਜੀਵ ਹਿੰਸਾ ਕਰਨ ਤੋਂ ਉਸ ਨੂੰ ਹਟਾ ਕੇ ਉਪਦੇਸ਼ ਦਿਤਾ ਕਿ "ਪ੍ਰਥਮ ਤਜਹੁ ਅਮਿਖ ਕੋ ਖਾਨਾ, ਕਰਹੁ ਜਾਸਹਿਤ ਜੀਵਨ ਹਾਨਾ", ਫਿਰ ਉਸਨੂੰ ਦੇਵ ਬੁਧੀ ਬਖਸ਼ ਕੇ ਹੋਰ ਦੇਵਾਂ ਨੂੰ ਵੀ ਹਿੰਸਾ ਵਲੋਂ ਹਟਾਉਣ ਵਾਸਤੇ ਮੰਜੀ ਬਖ਼ਸ਼ੀ ਅਤੇ ਇਸਤੋਂ ਬਾਦ ਪਛਮ ਦਿਸ਼ਾ ਮਕੇ ਮਦੀਨੇ ਬਗਦਾਦ ਪਾਕਪਟਨ ਆਦਿ ਦੇਸ਼ਾਂ ਦਾ ਰਟਨ ਕੀਤਾ। (ਭਾਈ ਗੁਰਦਾਸ ਜੀ ਦੇ ਲਿਖਣ ਅਨੁਸਾਰ) "ਬਾਬਾ ਫਿਰ ਮੱਕੇ ਗਿਆ ਨੀਲ ਵਸਤ੍ਰ ਧਾਰੇ ਬਨਵਾਰੀ। ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾਧਾਰੀ

"ਬੈਠਾ ਜਾਇ ਮਸੀਤ ਵਿਚ ਜਿਥੈ ਹਾਜ਼ੀ ਹਜਿ ਗੁਜਾਰੀ।
ਜਾ ਬਾਬਾ ਸੁਤਾ ਰਾਤਿ ਨੂੰ ਵਲਿ ਮਹਰਾਬੇ ਪਾਇ ਪਸਾਰੀ।
ਜੀਵਣਿ ਮਾਰੀ ਲੱਤ ਦੀ ਕੇਹੜਾ ਸੁਤਾ ਕੁਫਰ ਕੁਫਾਰੀ।

ਲੱਤਾਂ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ।
ਟੰਗੋ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨੁ ਕਰੇਨਿ ਜੁਹਾਰੀ।"...ਆਦਿਕ ਹਾਲ ਵਰਣਨ ਹੈ

ਉਥੇ ਇਸ ਤੋਂ ਬਾਦ ਗੁਰੂ ਜੀ ਨੇ ਮੱਕੇ ਦੇ ਹਾਜੀਆਂ ਕਾਜੀਆਂ ਤੋਂ ਇਮਾਮਾ ਨਾਲ ਜੋ ਤਕਰੀਬਨ ਸਾਲ ਭਰ ਰਹਿ ਕੇ ਗੋਸ਼ਟੀਆਂ ਕੀਤੀਆਂ ਉਨ੍ਹਾਂ ਦਾ ਹਾਲ ਬੜੇ ਵਿਸਥਾਰ ਨਾਲ ਜਨਮ ਸਾਖੀ ਭਾਈ ਬਾਲੇ ਵਿਚ ਲਿਖਿਆ ਮਿਲਦਾ ਹੈ। ਜਿਵੇਂ ਕਿ ਗੁਰੂ ਜੀ ਬਚਨ ਕੀਤਾ "ਮੁਲਾਂ ਜੀ ਅਸੀ ਝੂਠੇ ਬੰਦੇ ਨਹੀ ਰਹਿਣ ਦੇਵਾਂਗੇ।"

ਹਉ ਕਲਜੁਗ ਵਿਚ ਕਈ ਜੁਸੇ (ਸਰੀਰ) ਬਨਾਈ ਰਖਾਂਗੇ? ਅਥਵਾ ਜੋ ਕਿਛ ਕਰਾਮਾਤ ਸਿਫਤ ਸਲਾਹ ਅਸਾਂ ਜੋਗ ਦਰਗਾਹ ਤੋਂ ਮਿਲੀ ਹੈ। ਸੋਈ ਸਭਨਾਂ ਮਹਿਲਾਂ ਵਿਚ ਆਦਿ ਜੁਗਾਦੀ ਵਰਤੇਗੀ।...। ਜਦ ਕਾਜੀ ਰੁਕਨਦੀਨ ਨੇ ਗੁਰੂ ਜੀ ਨਾਲ ਗੋਸ਼ਟ ਸ਼ੁਰੂ ਕੀਤੀ ਅਤੇ ਪੁਛਿਆ ਕਿ :

"ਅਵਲ ਨਾਮ ਖੁਦਾਇ ਦਾ ਦੂਜਾ ਨਬੀ ਰਸੂਲ।
ਨਾਨਕ ਕਲਮਾ ਯਾਦ ਕਰ ਦਰਗਹ ਪਵੈ ਕਬੂਲ।
ਤ੍ਰੀਹੇ ਰੋਜੇ ਜੋ ਰਖਣ ਪੰਜੇ ਵਖਤ ਨਿਮਾਜ ਅਲਾਇ।
ਭਿਸਤ ਤਿਨਾ ਕੋ ਰੋਸੜੀ ਲਥੇ ਸਭ ਅਜਾਇ...
ਗੁਰੂ ਜੀ ਬਚਨ ਕੀਤਾ : ਰੁਕਨ ਦੀਨ ਸੁਣੇ
ਅਵਲਨਾਮ ਖੁਦਾਇਦਾ ਕੇਤੇ ਨਬੀ ਰਸੂਲ।
ਰੁਕਨਲ ਨੀਅਤ ਰਾਸ ਕਰਿ ਦਰਗਹ ਪਵੇ ਕਬੂਲ।"

ਇਨ੍ਹਾਂ ਗੋਸ਼ਟੀਆਂ ਸਮੇਂ ਹੀ ਇਕ ਦਿਨ ਗੁਰੂ ਜੀ ਨੇ ਅਕਾਲ ਪੁਰਖ ਦੀ ਕੁਦਰਤ ਤੋਂ ਬਾਅਦ "ਹਜ਼ਰਤ ਮਹੰਮਦ ਦਾ ਨਾਮ ਇਸਲਾਮੀ ਕਲਮੇ ਨਾਲ ਜੋੜ ਲੈਣ ਦੇ ਤਕੱਬਰ ਨੂੰ ਤੋੜਨ ਵਾਸਤੇ ਕਿ ਇਕ ਊਠਾਂ ਦੀ ਉਸ ਕਤਾਰ ਦੁਆਰਾ ਸੰਬੋਧਨ ਕੀਤਾ ਜਿਸਤੇ ਅਨੇਕਾਂ ਸੰਦੂਕ ਲਦੇ ਹੋਏ ਸਨ।ਤੇ ਊਠਾਂ ਦੀ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ ਸੀ, ਊਠਾਂ ਵਾਲਿਆਂ ਕੋਲੋਂ ਸੰਦੂਕ ਮੰਗਾ ਕੇ ਜਦ ਉਸ ਨੂੰ ਖੋਲ੍ਹਿਆ ਗਿਆ ਤਾਂ ਉਸ ਵਿਚ ਇੱਕ ਅੰਡੇ ਨੂੰ ਤੋੜ ਕੇ ਵੇਖਿਆ ਤਾਂ ਉਸ ਵਿਚ ਅਸੰਖਾਂ ਦੀ ਤਾਦਾਦ ਵਿਚ ਜੀਵ ਨਜ਼ਰ ਆਏ ਤੇ ਅਰਥਾਤ ਇਸ ਉਦਾਹਰਣ ਦੁਆਰਾ ਗੁਰੂ ਜੀ ਨੇ ਦਸਿਆ ਕਿ ਜਿਵੇਂ ਇਕ ਅੰਡੇ ਦੇ ਜੀਵਨ ਨਹੀਂ ਗਿਣੇ ਜਾ ਸਕਦੇ ਤਿਵੇ ਊਠਾਂ ਦੀ ਕਤਾਰ ਦੇ ਸੰਦੂਕਾਂ ਵਿਚਲੇ ਅੰਡਿਆਂ ਸਮਾਨ ਨਬੀਆਂ ਰਸੂਲਾਂ ਦਾ ਅੰਤ ਨਹੀਂ ਆ ਸਕਦਾ? ਮਤਲਬ ਇਕ ਨਬੀ ਰਸੂਲ ਨੂੰ ਹੀ ਖੁਦਾਏ ਨਾਮ ਦੇ ਨਾਲ ਜੋੜ ਲੈਣਾ ਯੋਗ ਨਹੀਂ ਹੈ? ਇਸ ਵਾਸਤੇ :-

"ਸੁਣੋ ਕਾਜੀਓ ਤੇ ਹਾਜੀਓ :
ਸਾਹਿਬ ਇਕੋ ਰਾਹ ਦੁਇ ਹਿੰਦੂ ਮੁਸਲਮਾਨ।
ਦਾਂਵੇ ਉਤੇ ਲੜ ਮੁਏ ਰਹਿਆ ਖੁਦਾਇ ਅਮਾਨ।
ਦੁਨੀਆ ਦੋਜਕ ਜੋ ਸੜਨ ਸੋ ਕਿਉ ਕਲਮੇ ਪਾਕ।"
"ਮਕਰੂਹ ਤੀ ਹੇ ਰੋਜੜੇ ਪੰਜ ਨਮਾਜ਼ ਤਲਾਕ।

ਲੁਕਮਾ ਖਾਏ ਹਰਾਮਦਾ ਸਿਰ ਤੇ ਚੜਹਿ ਅਜਾਬ।"

**ਛੇ ਹੱਤਿਆ :**

ਏਸੇ ਸੰਦਰਭ ਵਿਚ ਹੀ ਗੁਰੂ ਜੀ ਨੇ ਛੇ ਹੱਤਿਆ ਦੇ ਦੋਸ਼ਾਂ ਦਾ ਵਰਣਨ ਵੀ ਕੀਤਾ। ਕਿਹਾ ਕਿ :

"ਗਊ ਬ੍ਰਾਹਮਣ ਮਾਰੀਐ ਗੋਤ੍ਰੀ ਹੱਤ ਕਰਾਇ
ਰਿਣ ਹਤਿਆ ਕੰਨਿਆ ਹੱਤਿਆ ਵਿਸਵਾਸ ਘਾਤ ਅਧਿਕਾਏ
ਕੋਟ ਛਿੰਨਵੇ ਪਾਪ ਸਮ ਹੱਤਿਆ ਇਕ ਕਹਾਇ।
ਖਟ ਹਤਿਆ ਕੇ ਤੁਲ ਹੈ ਜੇ ਗੁਰ ਤੇ ਸਿਖ ਫਿਰ ਜਾਇ।
ਵਿਸਵਾਸ ਘਾਤ ਇਕਕੋਟ ਸਮ ਹਤੇ ਮਾਈ ਅਰ ਬਾਪ
ਅਉਰ ਹਤਿਆ ਸਭ ਉਤਰੇ ਇਹ ਹਤਿਆ ਨਹੀ ਜਾਤ।"

ਹੁਣ ਸੁਣੋ ਕਾਜੀਓ : ਕਲਮਾ ਪੜ੍ਹਕੇ ਕਿਸੇ ਜੀਵ ਨੂੰ ਮਾਰਨ ਦਾ ਨਾਮ ਹਲਾਲ ਨਹੀਂ।

ਯਾਦ ਰਖੋ : "ਜੀਵਤਿਆਂ ਮਾਰੇ ਜੀਅ ਕੋ ਤਿਹ, ਪਰ ਛੁਰੀ ਹਰਾਮ"...

ਵੇਖੋ ਕੁਰਾਨ ਵਿਚ ਲਿਖਿਆ ਹੈ :

"ਜਿਸਨੂੰ ਕੋਈ ਮਾਰਸੀ ਸੋ ਭੀ ਮਾਰਨ ਹਾਰ।
ਕਿਆਮਤ ਲੇਖਾ ਨਿਬੜੇ ਛੁਟੇ ਕਿਵੇਂ ਨ ਯਾਰ।

ਕਾਜੀਓ : ਦੁਨੀਆ ਵਿਚ ਹਰ ਮਨੁੱਖ ਦੇ ਇਖਲਾਕੀ ਦੁਸ਼ਮਣ ਇਸ ਪ੍ਰਕਾਰ ਹਨ :

ਅਲਵ ਦੁਸਮਨ ਨਫਸ ਹੈ ਦੂਜਾ ਹੈ ਸੈਤਾਨ
ਤੀਜ ਦੁਸਮਨ ਦੁਨੀ ਹੈ ਜੋ ਕਰਦੀ ਹੈ ਗਰਬ ਗੁਮਾਨ।
ਚਉਥਾ ਦੁਸਮਨ ਖ਼੍ਵਾਬ ਹੈ ਜੋ ਨੀਦ ਨੂੰ ਕਰੇ ਹਰਾਮ
ਪੰਜਵਾਂ ਦੁਸਮਨ ਕੋੜਮਾ ਜਿਸ ਵਿਚ ਰਹੇ ਗਲਤਾਨ
ਛੇਵਾਂ ਦੁਸਮਨ ਤਾਮ ਹੈ ਜਿਸ ਬਾਝੋਂ ਰਹੇ ਹੈਰਾਨ
ਨਾਨਕ ਏਤੇ ਦੁਸਮਨ ਹੁੰਦਿਆਂ ਕਿਉ ਸਾਬਤ ਰਹੇ ਈਮਾਨ।"

ਏਸੇ ਗੋਸ਼ਟੀ ਸਮੇ ਜਦ ਰੁਕਨ ਦੀਨ ਨੇ ਹਿੰਦੂਆਂ ਨੂੰ ਕਾਫਿਰ ਤੇ ਮੁਸਲਮਾਨਾਂ ਨੂੰ ਪਾਕ ਆਖਿਆ, ਤਾਂ ਗੁਰੂ ਜੀ ਨੇ ਨਿਰਭੈਤਾ ਨਾਲ ਜਵਾਬ ਦਿਤਾ:

ਸੁਣੋ ਰੁਕਨਦੀਨ : "ਲਿਖਿਆ ਵਿਚ ਕਿਤਾਬ ਦੇ ਏਕਸ ਬਾਝ ਨ ਕੋਇ
ਕੇਤੇ ਲਖ ਮਹੰਮਦੀ ਢੋਈ ਲਹੇ ਨ ਕੋਇ।
ਸਗੋਂ : ਰੋਂਦੀ ਡਿਠੀ ਏਮਨਾ ਵਾਇ ਮਹੰਮਦਵਾਇ।
ਬਾਝ ਮਹੰਮਦ ਮੁਸਤਫਾ ਰੋਵੈ ਹਾਇ ਹਾਇ।"

ਇਸ ਤਰ੍ਹਾਂ ਬਹੁਤ ਸਾਰੇ ਸਵਾਲਾਂ ਤੋਂ ਬਾਦ ਕਾਜ਼ੀ ਰੁਕਨ ਦੀਨ ਨਿਰੁਤ੍ਰ ਹੋ ਗਿਆ ਤਾਂ ਸ੍ਰੀ ਗੁਰੂ ਜੀ ਨੇ ਸਾਰੇ ਹਾਜੀਆਂ ਸਮੇਤ ਰੁਕਨ ਦੀਨ ਨੂੰ ਨਸੀਹਤ ਕਰਦਿਆਂ ਫੁਰਮਾਇਆ :

"ਸੁਨਹੁ ਕਾਜੀ ਰੁਕਨ ਦੀਨ ਪੰਜ ਨਸੀਹਤ ਲੇਹਿ
ਛੋਡਹੁ ਰਾਹ ਸੈਤਾਨ ਦਾ ਸਚ ਹਕੀਕਤ ਇਹੁ।
ਬਾਝਹੁ ਅਲਹ ਦੀ ਬੰਦਗੀ ਛਾਡਹੁ ਅਮਲ ਬਿਕਾਰ
ਦਰਗਹ ਗਿਆਂ ਜਾਣੀਐ ਨਾਨਕ ਇਹ ਅਧਾਰ।
ਕਰਹੁ ਮੁਸ਼ਤਕ ਜੁਹਦ ਦੀ ਸੀਸ ਉਠਾਵਹੁ ਭਾਰ
ਨਖ ਸਿਖ ਵਗੇ ਪਸੀਨੜਾ ਸੋਈ ਕਰੋ ਅਹਾਰ।
ਦਸਵਾਂ ਹਿਸਾ ਵੰਡ ਕੇ ਰਾਹ ਖੁਦਾਈ ਦੇਹਿ
ਪਾਵੇ ਰਾਜ ਬਹਿਸ਼ਤ ਦਾ ਰਾਹ ਹਕੀਕਤ ਇਹ
ਪਾਣੀ ਪਖਾ ਪੀਸਨਾ ਧੋਵਹੁ ਕਦਮ ਪੁਖਾਰ
ਕਰੋ ਵਿਛਾਈ ਦਬਦੀ ਲਜਤ ਸਭ ਵਿਸਾਰ"

ਜਦੋਂ ਰੁਕਨ ਦੀਨ ਗਊ ਤੇ ਸੂਅਰ ਮਾਰਨ ਤੇ ਕਸਮ ਖਾਣ ਦੀ ਬਾਬਤ ਪੁੱਛਿਆ ਤਾਂ ਗੁਰੂ ਜੀ ਨੇ ਜਵਾਬ ਦਿਤਾ :

"ਨਾਨਕ ਆਖੇ ਰੁਕਨ ਦੀਨ ਲਿਖਿਆ ਵਿਚ ਕਿਤਾਬ।
ਗਊ ਸੂਰ ਨੂੰ ਮਾਰਿਆਂ ਲਗਨ ਬਹੁਤ ਅਜਾਬ।
ਗਊ ਚੌਧਵਾਂ ਰਤਨ ਹੈ ਕਾਮ ਧੇਨ ਤਿਹ ਨਾਮ
ਪੂਜਨ ਸਭ ਅਵਤਾਰ ਹੀ ਲੋਕ ਇਹ ਕਰਕੇ ਮਾਤ ਸਮਾਨ
ਸੂਰ ਬਰਾਹੋ ਉਪਜਿਆ ਪੂਜਨ ਕਰ ਅਵਤਾਰ
ਸਭ ਪੈਗੰਬਰਾਂ ਛਡਿਆ ਕਰਕੇ ਹਰਾਮ ਅਹਾਰ"

ਇਤਆਦਿਕ ਵਿਸਥਾਰ ਪੂਰਵਕ ਪ੍ਰਮਾਣ ਅਨੁਸਾਰ ਗੁਰੂ ਜੀ ਮੱਕੇ ਮਦੀਨੇ ਵਿਚ ਹਿੰਦੂ ਮਤ ਦੇ ਸਿਧਾਂਤ ਨੂੰ ਮੁਸਲਮਾਨੀ ਸ਼ਰਾਅ ਦੇ ਮੁਕਾਬਲੇ ਬਹੁਤ ਸ੍ਰੇਸ਼ਟ ਸਾਬਤ ਕੀਤਾ। ਸਗੋਂ ਬਹੁਤ ਸਾਰੇ ਹਾਜੀਆਂ ਤੇ ਕਾਜੀਆਂ ਨੂੰ ਆਪਣੇ (ਅਨੁਯਾਈ) ਬਣਾਇਆ

ਵਿਸਥਾਰ ਵਾਸਤੇ ਵੇਖੋ ਜਨਮ ਸਾਖੀ ਭਾਈ ਬਾਲੇ ਵਾਲੀ ਵਿਚੋਂ ਮੱਕੇ ਮਦੀਨੇ ਦੀ ਸਾਰੀ ਗੋਸ਼ਟ।

ਮਕੇ ਮਦੀਨੇ ਤੇ ਬਗਦਾਦ ਮੁਲਤਾਨ ਆਦਿ ਦੇਸ਼ਾਂ ਦਾ ਰਟਨ ਕਰਕੇ ਫਿਰ ਗੁਰੂ ਜੀ ਸੁਮੇਰ ਪ੍ਰਬਤ ਆਦਿਕ ਥਾਵਾਂ ਤੇ ਪਹੁੰਚ ਕੇ ਸਿਧ ਮੰਡਲੀਆਂ ਨਾਲ ਕਈ ਗੋਸ਼ਟੀਆਂ ਕੀਤੀਆਂ ਤੇ ਸਿਵਾਏ ਸ੍ਰੀ ਗੋਰਖ ਨਾਥ ਦੇ ਹੋਰ ਸਾਰੇ ਸਿਧਾਂ ਨਾਥਾਂ ਨੂੰ ਗੁਰੂ ਜੀ ਨੇ ਕੇਵਲ ਨਿਰੁੱਤਰ ਹੀ ਨਹੀਂ ਕੀਤਾ, ਸਗੋਂ ਕਰਤਾਰ (ਅਕਾਲ ਪੁਰਖ) ਦੀ ਬਖਸ਼ੀ ਹੋਈ ਤਾਕਤ ਦਾ ਨਮੂਨਾ ਵੀ ਗੁਰੂ ਜੀ ਨੇ ਇੰਵ ਪੇਸ਼ ਕੀਤਾ:

"ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ
ਏਵਡੁ ਵਧਾ ਮਾਵਾ ਨਾਹੀ ਸਭ ਸੈ ਨਥਿ ਚਲਾਈ" (ਪੰਨਾ ੧੪੭)

"ਏਤਾਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ
ਨਾਨਕੁ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥"

ਰਾਗ ਮਾਝ ਦੀ ਵਾਰ , ਮ: ੧ ਪੰਨਾ

ਸਿਧਾਂ ਨਾਲ ਕੀਤੀਆਂ ਵਖ ਵਖ ਗੋਸ਼ਟੀਆਂ ਦਾ ਜਿਥੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਸਿਧ ਗੋਸਟ ਆਦਿਕ ਬਾਣੀਆਂ ਵਿਚੋਂ ਜਿਕਰ ਆਉਦਾ ਹੈ ਉਥੇ ਜਨਮਸਾਖੀ ਵਿਚ ਵੀ ਸਿਧਾਂ ਨਾਥਾਂ ਨਾਲ ਹੋਈ ਚਰਚਾ ਵੀ ਲਿਖੀ ਮਿਲਦੀ ਹੈ। ਜੋ ਗ੍ਰੰਥ ਬ੍ਰਿਧੀ ਕਾਰਨ ਏਥੇ ਅੰਕਿਤ ਨਹੀਂ ਕੀਤੀ ਗਈ। ਇਤਆਦਿਕ ਗੋਸ਼ਟੀਆਂ ਗੁਰੂ ਜੀ ਨੇ ਉਤਰਾ ਖੰਡ ਦੇ ਦੌਰੇ ਸਮੇਂ ਵੀ ਕੀਤੀਆਂ।

ਇਨ੍ਹਾਂ ਦੋ ਉਦਾਸੀਆਂ ਤੋਂ ਬਾਦ ਗੁਰੂ ਜੀ ਨੇ ਦੱਖਣ ਦੇਸ਼ ਬਹੁਤ ਸਾਰੇ ਦੇਸ਼ਾਂ ਅਰਥਾਤ ਪ੍ਰਸਿੱਧ ਤੀਰਥਾਂ ਦਾ ਦੌਰਾ ਵੀ ਕੀਤਾ। ਜਿਵੇਂ ਕਿ ਹਰਿਦੁਵਾਰ ਜਾ ਕੇ ਪਿਤਰ ਪੂਜਕਾਂ ਨੂੰ ਸੰਬੋਧਨ ਕੀਤਾ ਅਤੇ ਸੂਰਜ ਤਕ ਪਾਣੀ ਪਹੁੰਚਾਣ ਲਈ ਕਰਤਾਰਪੁਰ ਰਾਵੀ ਤੇ ਖੇਤੀ ਨੂੰ ਪਾਣੀ ਦੇਣ ਦੀ ਮਿਸਾਲ ਦੇ ਪੰਡਿਤਾਂ ਨੂੰ ਈਸ਼ੂਰ ਭਗਤੀ ਦਾ ਉਪਦੇਸ਼ ਦਿਤਾ। ਫਿਰ ਜਗਨਨਾਥ ਵਿਚ ਅਕਾਲ ਪੁਰਖ ਦੀ ਵਿਸ਼ਵ ਭਰ ਵਿਚ ਹੋ ਰਹੀ ਆਰਤੀ ਦਾ ਗਿਆਨ ਪੰਡਿਤਾਂ ਨੂੰ ਦਰਸਾਇਆ। ਸਗੋਂ ਇਸ ਦੌਰੇ ਸਮੇਂ ਗੁਰੂ ਜੀ ਨੇ ਸੂਰਜ ਗ੍ਰਹਿਣ ਸਮੇਂ ਅਨੋਖਾ ਚੋਜ ਕੀਤਾ ਅਤੇ ਇਕ ਰਾਜ ਕੁਮਾਰ ਵਲੋਂ ਸ਼ਿਕਾਰ ਕੀਤੇ ਹਰਨ ਦਾ ਬਹਾਨਾ ਬਣ ਕੇ ਸਭ ਦਰਸ਼ਕਾਂ ਤੇ ਪੰਡਤਾਂ ਸੰਨਿਆਸੀਆਂ ਨੇ ਜਦ ਕੁਮਾਰ ਤੇ ਗੁਰੂ ਜੀ ਦੇ ਪਾਸ ਆ ਕੇ ਰੌਲਾ ਪਾਇਆ, ਤਾਂ ਏਸ ਢੰਗ ਨਾਲ ਸਭ ਨੂੰ ਪਾਸ ਬਹਾਲ ਕੇ ਨਾਨੂੰ ਪੰਡਿਤ ਨਾਲ "ਮਾਸ" ਸ਼ਬਦ ਦੀ ਵਿਆਖਿਆ ਕਰਕੇ ਉਸਨੂੰ ਦਸਿਆ ਕਿ ਤੁਸੀਂ ਕੇਵਲ ਹਿੰਸਕ ਮਾਸ ਦਾ ਹੀ ਝਗੜਾ ਕਰਦੇ ਹੋ ਅਤੇ ਖਾਸ-ਖਾਸ ਜੀਆਂ ਨੂੰ ਯੱਗਾ ਵਿਚ ਬਲੀਆਂ ਦੇ ਬਹਾਨੇ ਮਾਰਦੇ ਹੋ। ਇਹ ਪਾਪ ਕਰਦੇ ਹੋ, ਇਹ ਪਾਪ ਵੀ ਛੱਡੋ। ਹਾਲਾਂਕਿ ਮਾਸ ਸ਼ਬਦ ਦਾ ਕੇਵਲ ਹਿੰਸਕ ਮਾਸ ਤੋਂ ਵਧ ਬਹੁਤ ਸਬੰਧ ਇਸਤ੍ਰੀ ਪੁਰਸ਼ ਦੇ ਸਰੀਰਕ ਕ੍ਰਿਆਵਾਂ ਤੋਂ ਆਪ ਸਭ ਲੋਕ ਜਨਮ ਤੋਂ ਲੈ ਕੇ ਮਰਨ ਤੱਕ ਬਿਨਾਂ ਸੰਕੋਚ ਦਿਨੇ ਰਾਤ ਹੀ ਇਸ ਮਾਸ ਦੀ ਵਰਤੋਂ ਕਰਦੇ ਰਹਿੰਦੇ ਹੋ। ਪੰਡਿਤ ਜੀ ਜਿਸ "ਮਾਸ" ਸ਼ਬਦ ਤੋਂ ਆਪ ਸੰਕੋਚ ਕਰਦੇ ਹੋ, ਤੁਸੀਂ ਆਪਣੇ ਵੇਦ ਰੀਤੀ ਨਾਲ ਅਸ੍ਵਮੇਧ ਸਰਪਮੇਧ ਗੋਂਡਾਮੇਧ, ਨਰਬਲੀ ਮੇਧ ਭੈਂਸਾ ਮੇਧ ਆਦਿ ਯੱਗ ਹੀ ਨਹੀਂ ਸਗੋਂ ਇਸ ਬਹਾਨੇ ਨਾਲ ਅਨੇਕਾਂ ਭੈਂਸੇ, ਬਕਰੇ, ਕੁਕੜ ਆਦਿ ਜਾਨਵਰ ਮਾਰਦੇ ਰਹਿੰਦੇ ਹੋ ਜੋ ਹਿੰਸਕ ਹੀ ਨਹੀਂ ਸਗੋਂ ਕੁਦਰਤ ਕਾਨੂੰਨ ਤੋਂ ਵੀ ਉਲਟ ਹਨ।

ਇਤਆਦਿਕ ਗੁਰਬਾਣੀ ਵਿਚ ਅੰਕਿਤ ਸ਼ਬਦਾਂ ਦੁਆਰਾ ਮਾਸ ਸ਼ਬਦ ਦੀ ਪੂਰੀ ਵਿਆਖਿਆ ਕਰਕੇ ਦੱਸੀ ਜਿਹਾ ਕਿ :

ਪੰਡਿਤ ਜੀ ਤੁਹਾਨੂੰ ਯਾਦ ਹੋਣਾ ਚਾਹੀਦਾ ਹੈ ਕਿ :

"ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ।
ਰਾਗ ਮਲਾਰ ਦੀ ਵਾਰ ਵਾਲਾ ਸਾਰਾ ਸਲੋਕ
ਸਗੋਂ : ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ।

ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ।
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ।
ਨਾਨੂ ਜੀ : ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ
ਸੁਣੋ : ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ।
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨਕਾ ਦਾਨੁ ਨ ਲੈਣਾ।"

ਮ: ੧ ਪੰਨਾ ੧੨੮੯

ਇਤਆਦਿਕ ਬਹੁਤ ਸਾਰੀ ਵਿਆਖਿਆ ਉਪ੍ਰੋਕਤ ਸ਼ਬਦ ਦੀ ਦਸਕੇ ਜਦ ਸਭ ਨਾਥਾਂ ਸੰਨਿਆਸੀਆਂ ਤੇ ਪੰਡਿਤਾਂ ਨੂੰ ਗੁਰੂ ਜੀ ਨੇ ਨਿਰੁਤ੍ਰ ਕਰ ਦਿਤਾ ਤਾਂ ਕਰਨ ਕਾਰਨ ਸਮਰਥ ਗੁਰੂ ਜੀ ਨੇ ਸਭ ਦਰਸ਼ਕਾਂ ਨੂੰ ਸੰਬੋਧਨ ਕਰਕੇ ਬਚਨ ਕੀਤਾ : (ਭਾਈ ਸੰਤੋਖ ਸਿੰਘ ਅਨੁਸਾਰ):-

"ਸੁਨਕਰ ਬੋਲਿਓ ਗਹਿਰ ਗੰਭੀਰਾ, ਹਮਤੋ ਧਰਿਓ ਦੇਗ ਮਹਿ ਖੀਰਾ।
ਬਹੁਤੀ ਧੇਨੁ ਚੁਆਇ ਮੰਗਾਈ, ਰੀਗਹਿ ਪਾਇਸ ਕੋ ਇਸ ਥਾਈ।
ਬਿਮਲ ਭਜ ਰਵਿ ਲਜ ਜੋ ਗ੍ਰਾਹੀ, ਅਬ ਸਭ ਭੋਜਨ ਕਰੋ ਇਹਾਂ ਹੀ"

ਅਰਥਾਤ : ਸਭ ਦਰਸ਼ਕਾਂ ਪੰਡਿਤਾਂ ਸੰਨਿਆਸੀਆਂ ਨੂੰ ਸੰਬੋਧਨ ਕਰਦਿਆਂ ਪਹਿਲਾਂ ਗੁਰੂ ਜੀ ਨੇ ਮਾਸ ਤੇ ਪਾਣੀ ਦੀ ਵਿਆਖਿਆ ਕਰਦਿਆਂ ਬਚਨ ਕੀਤਾ ਕਿ "ਏਤੇ ਰਸ ਛੋਡ ਹੋਇ ਸੰਨਿਆਸੀ ਨਾਨਕ ਕਹੈ ਵਿਚਾਰ" ਉਪ੍ਰੰਤ ਸਭਨਾਂ ਨੂੰ (ਸਮੇਤ ਨਾਨੂ ਤੇ ਹੋਰ ਪੰਡਿਤਾਂ ਨੂੰ) ਰਾਜ ਕੁਮਾਰ ਦੇ ਹਥੋਂ ਦੇਗ ਵਿਚ ਰਿਝੀ ਖੀਰ ਜਦ ਵਰਤਾਈ ਤਾਂ ਸਭ ਲੋਕ ਖੀਰ ਦਾ ਰਜਵਾਂ ਭੋਜਨ ਵਰਤਦਾ ਵੇਖ ਕੇ ਹੈਰਾਨ ਰਹਿ ਗਏ। ਸਭ ਲੋਕ ਖੀਰ ਪ੍ਰਸਾਦਿ ਨਾਲ ਸੰਤੁਸ਼ਟ ਹੋ ਗ੍ਰਹਿਣ ਉਪ੍ਰੰਤ ਆਪੋ ਆਪਣੇ ਨਗਰਾਂ ਤੇ ਘਰਾਂ ਨੂੰ ਚਲੇ ਗਏ।

ਇਸ ਤਰ੍ਹਾਂ ਦੱਖਣ ਦਿਸ਼ਾ ਦੇ ਤੀਰਥਾਂ ਦਾ ਰਟਨ ਕਰਕੇ ਫਿਰ ਗੁਰੂ ਜੀ ਕੁਛ ਚਿਰ ਕਰਤਾਰਪੁਰ ਰਹਿ ਕੇ ਵੱਖ ਵੱਖ ਪਹਾੜਾਂ ਦੀਆਂ ਚੋਟੀਆਂ ਤੇ ਜਾ ਕੇ ਅਣਗਿਣਤ ਲੋਕਾਂ ਨੂੰ ਨਾਮ ਜਪਣ, ਧਰਮ ਦੀ ਕਿਰਤ ਕਰਕੇ ਛਕਣ ਤੇ ਵੰਡ ਕੇ ਛਕਣ ਦਾ ਉਪਦੇਸ਼ ਦਿਤਾ। (ਅਰਥਾਤ ਜੰਮੂ- ਕਸ਼ਮੀਰ ਆਦਿਕ ਥਾਵਾਂ ਦਾ ਰਟਨ ਕੀਤਾ)

ਫਿਰ ਕਰਤਾਰ ਪੁਰ ਨਿਵਾਸ ਸਮੇਂ ਹੀ ਜਿਥੇ ਅਚਲ ਵਟਾਲੇ ਦੇ ਮੇਲੇ ਸਮੇਂ ਸਿੱਧਾਂ ਨੂੰ ਕਈ ਕੌਤਕ ਵਿਖਾਏ। ਉਥੇ ਪੱਖੋਕੇ ਰੰਧਾਵੇ ਦੇ ਜਿਮੀਂਦਾਰ ਭਾਈ ਅਜਿੱਤੇ ਰੰਧਾਵੇ ਨਾਲ ਬਹੁਤ ਵੱਡੀ ਗੋਸ਼ਟ ਕੀਤੀ ਤੇ ਉਸਨੂੰ ਸਮੇਂ ਸਮੇਂ ਹੋਣ ਵਾਲੇ "ਸ੍ਰੀ ਨਾਨਕ ਰਾਜ" ਦੇ ਉਤ੍ਰਾਧਿਕਾਰੀਆਂ ਬਾਬਤ ਭੀ ਭਵਿੱਖਤ ਬਚਨ ਕੀਤੇ। ਵਿਸਥਾਰ ਵਾਸਤੇ ਵੇਖੋ ਪੁਰਾਤਨ ਭਾਈ ਬਾਲੇ ਵਾਲੀ ਜਨਮ ਸਾਖੀ।

ਏਥੇ ਗੋਸ਼ਟ ਵਿੱਚ ਹੀ ਅੱਗੇ ਜਾ ਕੇ ਜ਼ਿਕਰ ਆਉਂਦਾ ਹੈ :

ਬੱਚਾ ਅਜਿਤਿਆ ਸੁਣ ਕਿ :

*"ਜੁਗਾ ਜੁੰਗਤਰਿ ਸਤਿਗੁਰੂ ਦੂਸਰ ਹੋਆ ਨ ਹੋਗ।*
*ਚਉਰਾਸੀਹ ਜਾਮੇ ਪਹਿਰ ਕੈ ਪਾਛੈ ਭਇਆ ਅਲੋਪ।*

*ਸੱਤਰ ਜਾਮੇ ਭਗਤਜਨ ਚਉਦਹਿ ਸਤਿਗੁਰੂ ਰਾਇ।*
*ਗੁਰਮੁਖ ਹੋਇ ਸੁ ਮਿਲ ਰਹੈ ਮਨਮੁਖਿ ਮਿਲੈ ਸਜਾਇ।*
*ਭਰ ਬੇੜੇ ਲੈਜਾਹਿਗੇ ਸਾਧ ਜਨਾ ਕੇ ਪੂਰ।*
*ਬੇਮੁਖ ਤੁਟੈ ਤੁਟ ਰਹੈ ਸਨਮੁਖ ਭਏ ਕਬੂਲ।*
*ਗੁਰਮੁਖ ਜਿਨੀ ਜਾਣਿਆ ਮਿਟ ਗਿਆ ਆਵਣ ਜਾਨ।*
*ਨਾਨਕ ਜਾਤਾ ਖਸਮ ਜਿਨ ਤੇ ਆਏ ਪਰਵਾਨ।"*

ਸ੍ਰੀ ਗੁਰੂ ਨਾਨਕ ਜੀ ਆਪਨੇ ਬਾਰੁਵੇਂ ਜਾਮੇ ਬਾਬਤ ਅਜਿੱਤੇ ਰੰਧਾਵੇ ਨੂੰ ਸੰਬੋਧਨ ਕਰਦੇ ਹੋਏ ਬਚਨ ਕਰਦੇ ਹਨ ਕਿ :

"ਬੱਚਾ ਅਜਿਤਿਆ ਬਾਰਵਾਂ ਜਾਮਾ ਗੁਰੂ ਅਜਿਹਾ ਪਹਿਰੇਗਾ ਸਭ ਤੇ ਨਿਆਰਾ ਆਪ ਕਉ ਜਣਾਵੇਗਾ ਨਹੀ ਨਿਰਲੇਪ ਹੀ ਰਹੇਗਾ ਅਤੇ ਸੂਲੀ ਸ਼ਬਦ ਉਚਰੇਗਾ ਅਤੇ ਉਸਦੇ ਸਿਖ ਹੋਣਗੇ, ਤਿਨਾ ਕਉ ਭੀ ਏਹੋ ਮਾਰਗ ਦਸੇਗਾ। ਜਹਾਂ ਤੀਕਰ ਸਿੱਖ ਸੰਤ ਤੁਟਾਂ ਭੰਨਾਂ ਹੋਵੇਗਾ। ਸੋ ਸਭੋ ਬੋਹਿਥੈ ਪਰ ਚੜ੍ਹਕੇ ਪਾਰ ਉਤਰ ਜਾਇਗਾ। ਆਦਿਕ।"

## ਕਰਤਾਰਪੁਰ (ਰਾਵੀ ਕੰਢੇ) ਨਗਰ ਵਸਾਉਣਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ "ਸ੍ਰੀ ਨਾਨਕ ਰਾਜ" (ਗੁਰਮਤਿ) ਦਾ ਮਿਸ਼ਨ ਅਰੰਭ ਕਰਨ ਸਮੇਂ ਮਾਤਾ, ਪਿਤਾ ਧਰਮ ਪਤਨੀ (ਮਾਤਾ ਸੁਲੱਖਣੀ) ਅਤੇ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਪੁਤਰਾਂ ਦਾ ਮੋਹ ਤਿਆਗ ਕੇ ਵਖ-ਵਖ ਦੇਸਾਂ ਦੇਸਾਂਤਰਾਂ ਦਾ ਦੌਰਾ ਕੀਤਾ ਉਥੇ ਕੁਝ ਸਮੇਂ ਤੋਂ ਬਾਅਦ (ਇਸ ਵਾਸਤੇ ਕਿ ਕਿਧਰੇ ਨਾਨਕ ਰਾਜ ਨਿਰਵਿਰਤੀ ਪੱਖ ਤੇ ਸਗੋਂ ਬਿੰਦੀ ਪੁਤਰਾਂ ਤਕ ਹੀ ਸੀਮਿਤ ਨਾ ਬਣ ਜਾਵੇ) ਇਤਿਆਦਿਕ ਗ੍ਰਿਹਿਸਥ ਧਰਮ ਦੀ ਪੱਧਤੀ ਅਨੁਸਾਰ ਦੂਸਰੀ ਉਦਾਸੀ ਉਪ੍ਰੰਤ ਆਪਣੀ ਰਚੀ ਯੋਜਨਾ ਅਨੁਸਾਰ ਦਰਿਆ ਰਾਵੀ ਦੇ ਪਹਾੜ ਪਾਸੇ ਦੋਦਾ ਨਾਮ ਦੇ ਇਕ ਜਿਮੀਂਦਾਰ ਨੂੰ ਨੂਰਾਨੀ ਸ਼ਕਤੀ ਨਾਲ ਪ੍ਰਭਾਵਤ ਕਰਕੇ ਦਰਿਆ ਦੇ ਕਿਨਾਰੇ ਸੁਢ ਜਗਾ ਵੇਖ ਕੇ ਏਥੇ ਕਰਤਾਰਪੁਰ ਨਾਮ ਦਾ ਇਕ ਨਗਰ ਵਸਾਇਆ, ਜਿਹਾ ਕਿ

"ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ"

ਭਾਈ ਗੁਰਦਾਸ ਵਾਰ ੧

ਕਰਤਾਰ ਪੁਰ ਨਿਵਾਸ ਸਮੇਂ ਗੁਰੂ ਜੀ ਨੇ ਕੁਝ ਇਲਾਕਿਆਂ ਦੇ ਰਟਨ ਦੇ ਨਾਲ-ਨਾਲ ਕਈ ਸਾਲ ਕਿਰਸਾਣੀ ਵੀ ਕੀਤੀ।

ਇਸ ਕਿਰਸਾਣੀ ਸਮੇਂ ਹੀ ਮਾਤਾ, ਪਿਤਾ, ਪੁੱਤਰਾਂ ਅਤੇ ਮਾਤਾ ਸੁਲੱਖਣੀ ਨੂੰ ਗੁਰੂ ਜੀ ਦੀ ਬਣਾਈ ਹੋਈ ਯੋਜਨਾ ਦਾ ਉਸ ਵਕਤ ਪੂਰਾ ਪਤਾ ਲੱਗਾ, ਜਦੋਂ "ਸ੍ਰੀ ਨਾਨਕ ਰਾਜ" ਦੀ ਪ੍ਰੰਪਰਾ ਜਾਰੀ ਕਰਨ ਵਾਸਤੇ ਆਪਣੇ ਬਿੰਦੀ ਪੁਤਰਾਂ ਦੇ ਥਾਂ ਇਕ ਨਾਦੀ ਪੁਤ੍ਰ (ਲਹਿਣੇ) ਨੂੰ ਅੰਗਦ ਦੇ ਨਾਮ ਵਾਲਾ ਸਿੱਖ ਸੇਵਕ ਅਥਵਾ ਆਪਣਾ ਉਤ੍ਰਾਧਿਕਾਰੀ ਬਣਾ ਦਿੱਤਾ। ਜਦ ਮਾਤਾ ਸੁਲੱਖਣੀ ਜੀ ਨੇ ਆਪਣੇ ਪੁੱਤਰਾਂ ਬਾਬਤ ਪੁੱਛਿਆ ਤਾਂ ਗੁਰੂ ਜੀ ਬਚਨ ਕੀਤਾ ਇਨ੍ਹਾਂ ਦੀ ਸੰਤਾਨ ਦੀ ਸਭ ਲੋਕ ਪੂਜਾ ਕਰਿਆ ਕਰਨਗੇ, ਪਰ ਮੇਰਾ ਉਤ੍ਰਾਧਿਕਾਰੀ

ਜਿਹੜਾ ਅਧਿਕਾਰੀ ਹੋਏਗਾ ਉਹ ਹੀ ਬਣਿਆ ਕਰੇਗਾ।

ਇਸ ਤਰ੍ਹਾਂ ਦਾ ਵਰਦਾਨ ਸਪੁੱਤਰਾਂ ਨੂੰ ਦੇ ਕੇ ਸ੍ਰੀ ਕਰਤਾਰਪੁਰ ਵਿਚ ਹੀ ਗੁਰੂ ਜੀ ਸ੍ਵੈ-ਇਛਾ ਅਨੁਸਾਰ ਹੀ ਜੋਤੀ ਜੋਤ ਸਮਾ ਗਏ।

**ਸ੍ਰੀ ਨਾਨਕ ਰਾਜ ਦੇ ਸਿਧਾਂਤਕ ਨਿਯਮ, ਗੁਰੂ ਮੰਤ੍ਰ ਦੀਖਯਾ ਦਾ ਗੁਪਤ ਸਿਮਰਨ**

ਬਿਨਾਂ ਵਿਅਕਤੀਗਤ ਗੁਰੂ ਤੋਂ ਜੀਵ ਨੂੰ ਨ ਆਤਮਿਕ ਗਿਆਨ ਹੋਵੇਗਾ, ਨ ਸਚੁ ਦੀ ਪ੍ਰਾਪਤੀ ਅਤੇ ਨ ਹੀ ਮੋਖ ਪਦਵੀ ਹੀ ਮਿਲੇਗੀ। ਜਿਹਾ ਕਿ :

"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।" ਸਿਰੀ ਰਾਗੁ ਮਹਲਾ ੧, ਪੰਨਾ ੫੯

**ਗ੍ਰਿਸਥ ਧਰਮ ਦੇ ਅਸੂਲ :**

"ਸੋ ਗਿਰਹੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨਦਾਨ ਕਾ ਕਰੇ ਸਰੀਰੁ। ਸੋ ਗਿਰਹੀ ਗੰਗਾ ਕਾ ਨੀਰੁ॥"

ਰਾਮਕਲੀ ਵਾਰ ਮਹਲਾ ੩, ਪੰਨਾ ੯੫੨

**ਖਤ੍ਰੀ ਧਰਮ ਦੇ ਨਿਯਮ :**

"ਖਤ੍ਰੀ ਸੋ ਜੁ ਕਰਮਾ ਕਾ ਸੂਰੁ, ਪੁੰਨਦਾਨ ਕਾ ਕਰੈ ਸਰੀਰੁ॥
ਖੇਤੁ ਪਛਾਣੈ ਬੀਜੈ ਦਾਨੁ। ਸੋ ਖਤ੍ਰੀ ਦਰਗਹ ਪਰਵਾਣੁ॥" ਵਾਰਾਂ ਤੇ ਵਧੀਕ ਪੰਨਾ ੧੪੧੧

**ਬ੍ਰਾਹਮਣ ਦੇ ਕਰਮ:**

"ਸੋ ਬ੍ਰਹਮਣ ਜੋ ਬਿੰਦੈ ਬ੍ਰਹਮੁ, ਜਪੁ, ਤਪੁ, ਸੰਜਮੁ ਕਮਾਵੈ ਕਰਮੁ।
ਸੋਈ ਬ੍ਰਹਮਣ ਪੂਜਣ ਜੁਗਤੁ"

**ਆਹਾਰ ਦੇ ਸਬੰਧ ਵਿਚ :**

"ਬਾਬਾ ਹੋਰੁ ਖਾਣਾ ਖੁਸੀ ਖੁਆਰੁ
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।" (ਪੰਨਾ ੧੬)

**ਪਰਾਇਆ ਹੱਕ :**

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾ ਭਰੈ ਜਾ ਮੁਰਦਾਰੁ ਨ ਖਾਇ।" (ਵਾਰ ਮਾਝ ਮਹਲਾ :੧ ਪੰਨਾ ੧੪੧)

**ਨਾਮ ਦੀ ਮਹਤਤਾ :**

"ਭਰੀਐ ਹਥੁ ਪੈਰੁ ਤਨੁ ਦੇਹ। ਪਾਣੀ ਧੋਤੈ ਉਤਰਸੁ ਖੇਹ॥

ਮੂਤ ਪਲੀਤੀ ਕਪੜੁ ਹੋਇ। ਦੇ ਸਾਬੂਣ ਲਈਐ ਓਹੁ ਧੋਇ।
ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ।" (ਪੰਨਾ ੪, ਜਪੁਜੀ)

### ਸ੍ਰੀ ਨਾਨਕ ਰਾਜ ਦਾ ਮੁੱਢ

ਭਾਵੇਂ ਸ੍ਰੀ ਨਾਨਕ ਰਾਜ ਦਾ ਮੁੱਢ ਪੁਰਾਣਿਕ ਪ੍ਰਮਾਣਾਂ ਤੇ ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦੇ ਅਵਤਾਰ ਧਾਰਨ ਦੇ ਨਾਲ ਹੀ ਸਮਝਿਆ ਜਾਂਦਾ ਸੀ ਤੇ ਹੈ? ਪਰ ਜਿਤਨਾ ਚਿਰ ਗੁਰੂ ਜੀ ਦੇ ਕਾਇਮ ਕੀਤੇ ਨਿਰੰਕਾਰੀ ਤਖਤ ਉਤੇ ਬਾਕਾਇਦਾ ਕੋਈ ਤਖਤ ਨਸ਼ੀਨ ਹੋਰ ਨ ਬਣਾਇਆ ਜਾਂਦਾ, ਉਤਨਾ ਚਿਰ ਨਿਸਚਿਤ ਕੀਤੀ ਗੁਰੂ ਪ੍ਰੰਪਰਾ ਦਾ ਪੂਰਾ ਪਤਾ ਲਗਣਾ ਮੁਸ਼ਕਿਲ ਹੀ ਨਹੀਂ ਸੀ ਸਗੋਂ ਅਸੰਭਵ ਸੀ। ਇਸ ਵਾਸਤੇ ਗੁਰੂ ਜੀ ਨੇ ਨਿਰੰਕਾਰੀ ਹੁਕਮ ਦਾ ਸੱਦਾ, ਆਉਣ ਵਾਲੇ ਸਮੇਂ ਨੂੰ ਅਨੁਭਵ ਕਰਕੇ ਕਰਤਾਰਪੁਰ ਰਾਵੀ ਵਿਖੇ ਪੁੱਤਰਾਂ ਸਮੇਤ ਉਥੇ ਰਹਿੰਦੇ ਸੇਵਕਾਂ ਦੀ ਪ੍ਰੀਖਿਆ ਦਾ ਇਕ ਅਨੋਖਾ ਪ੍ਰੋਗ੍ਰਾਮ ਚਾਲੂ ਕਰ ਦਿੱਤਾ, ਤੇ **ਗੁਰ ਕਹਿਆ ਸੋ ਕਾਰ ਕਮਾਵਹੁ, ਗੁਰ ਕੀ ਕਰਨੀ ਕਾਹੇ ਧਾਵਹੁ** ਦੇ ਸਿਧਾਂਤ ਅਨੁਸਾਰ ਪੁਤਰਾਂ ਤੇ ਸਿਖਾਂ ਨੂੰ ਆਪਣਾ ਅਗੰਮੀ ਹੁਕਮ ਦੇਣਾ ਸ਼ੁਰੂ ਕਰ ਦਿਤਾ। ਗੁਰੂ ਕੇ ਹੁਕਮਾਂ ਦੀ ਪਾਲਣਾ ਕਰਨ ਵਿਚ ਉਸ ਵਕਤ ਕੇਵਲ ਇਕੋ ਵਿਅਕਤੀ (ਜਿਸਦਾ ਨਾਮ ਲਹਿਣਾ ਸੀ) ਉਸ ਪ੍ਰਤੀਯੋਗਤਾ ਵਿਚ ਗੁਰੂ ਕਾ ਬਚਨ ਸਤਿ ਕਰਕੇ ਮੰਨਣ ਵਾਲਾ ਨਿਕਲਿਆ। ਦਰਅਸਲ ਇਹ ਪ੍ਰੀਖਿਆ ਗੁਰੂ ਜੀ ਨੇ "ਸ੍ਰੀ ਨਾਨਕ ਰਾਜ" ਦੀ ਤਖਤ ਨਸ਼ੀਨੀ (ਗੁਰਗੱਦੀ) ਦੀ ਹੀ ਇਕ ਅਲੌਕਿਕ ਮਰਯਾਦਾ ਸੀ, ਨੂੰ ਪੱਕੇ ਅਧਾਰਾਂ ਦੇ ਸਥਾਪਿਤ ਕਰਨ ਲਈ ਕੀਤੀ ਸੀ; ਜਿਸਨੂੰ ਕੇਵਲ ਗੁਰੂ ਨਾਨਕ ਜੀ ਆਪ ਹੀ ਜਾਣਦੇ ਸਨ। ਤੇ ਆਖਰ ਸਭ ਸਥਾਨਕ ਲੋਕਾਂ ਤੇ ਬਿੰਦੀ ਪੁਤਰਾਂ ਨੂੰ ਉਸ ਵਕਤ ਹੀ ਪੂਰਾ ਚਾਨਣ ਹੋਇਆ, ਜਦੋਂ ਗੁਰੂ ਜੀ ਨੇ ਲਹਿਣੇ ਸੇਵਕ ਨੂੰ ਹੁਕਮ ਦਿੱਤਾ "ਪੁਰਖਾ ਉਠਕੇ ਮੇਰੇ ਬੈਠਨ ਵਾਲੀ ਜਗ੍ਹਾ (ਗੁਰਗੱਦੀ) ਤੇ ਬੈਠ? ਭਾਵੇਂ ਸ੍ਰੀ ਲਹਿਣਾ ਜੀ ਨੇ ਗੁਰਗੱਦੀ ਉਤੇ ਬੈਠਣ ਤੇ ਆਪਣੇ ਦਾਸ ਭਾਵ ਨੂੰ ਦਰਸਾਉਣ ਦਾ ਬਹੁਤ ਯਤਨ ਕੀਤਾ, ਪਰ ਗੁਰੂ ਜੀ ਨੇ (17 ਹਾੜ ਸੰਮਤ 1596 (ਈ: 1539) ਨੂੰ ਕਰਤਾਰਪੁਰ ਵਿਖੇ ਗੁਰਗੱਦੀ ਦੇ ਆਸਣ ਤੇ ਬੈਠਾਕੇ ਲਹਿਣੇ ਦੇ ਨਾਮ ਨੂੰ ਗੁਰੂ ਅੰਗਦ ਕਹਿਣ ਦਾ ਅਧਿਕਾਰ ਬਖ਼ਸ਼ਿਆ ਤੇ ਉਸਨੂੰ ਆਪਣਾ ਉਤ੍ਰਾਧਿਕਾਰੀ ਨਿਯੁਕਤ ਕਰਕੇ ਨਾਲ ਹੀ ਹੁਕਮ ਕਰ ਦਿਤਾ "ਪੁਰਖਾ ਤੂੰ ਹੁਣੇ ਏਥੋਂ ਖਡੂਰ ਨਗਰ ਦੀ ਮਾਈ ਭਿਰਾਈ ਦੇ ਘਰ ਚਲਾ ਜਾਹ।"

ਏਸੇ ਸੰਦਰਭ ਵਿਚ ਹੀ ਗੁਰੂ ਜੀ ਨੇ ਗੁਰਗੱਦੀ ਦੀ ਪ੍ਰੰਪਰਾ ਦੀ ਮਰਯਾਦਾ ਕਾਇਮ ਕਰਨ ਵਾਸਤੇ ਸ੍ਰੀ ਗੁਰੂ ਅੰਗਦ ਜੀ ਅਗੇ ਪੰਜ ਪੈਸੇ ਤੇ ਇਕ ਨਾਰੀਅਲ ਰਖਕੇ ਬੜੇ ਸਤਿਕਾਰ ਨਾਲ ਮੱਥਾ ਟੇਕ ਦਿੱਤਾ। ਜਦ ਗੁਰੂ ਅੰਗਦ ਦੇਵ ਜੀ ਆਪਣੇ ਦਾਸ ਸੁਭਾਵ ਅਨੁਸਾਰ ਕੁਝ ਬਚਨ ਮੂੰਹੋਂ ਕਢਣ ਲੱਗੇ ਤਾਂ ਗੁਰੂ ਸਾਹਿਬ ਜੀ ਨੇ ਝੱਟਪੱਟ ਉਸਦੇ ਮੂੰਹ ਅਗੇ ਹੱਥ ਰੱਖ ਕੇ ਗੁਰੂ ਅੰਗਦ ਦੇਵ ਨੂੰ ਕੋਈ ਵਾਕ ਮੂੰਹੋਂ ਨ ਕੱਢਣ ਦਿੱਤਾ। ਇਸ ਤਰ੍ਹਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਨੂੰ ਆਪਣਾ ਉਤ੍ਰਾਧਿਕਾਰੀ ਕਾਇਮ ਕਰਕੇ ਸ੍ਰੀ ਨਾਨਕ ਰਾਜ ਦਾ ਅਦੁੱਤੀ ਤੇ ਕਦੀਮੀ ਮੁੱਢ ਬੰਨ੍ਹ ਦਿੱਤਾ। ਅੱਸੂ ਵਦੀ 10 ਸੰਮਤ 1596 ਈ: 1539 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦਰਿਆ ਦੇ ਉਤਰੀ ਕੰਢੇ ਕਰਤਾਰਪੁਰ ਜੋਤੀ ਜੋਤ ਸਮਾ ਗਏ।

## ਸ੍ਰੀ ਗੁਰੂ ਅੰਗਦ ਦੇਵ ਜੀ

"ਸਹਿ ਟਿਕਾ ਦਿਤੋਸੁ ਜੀਵਦੈ"

ਸਤੇ ਬਲਵੰਡੇ ਦੇ ਲਿਖਣ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ "ਸ੍ਰੀ ਨਾਨਕ ਰਾਜ" ਦੇ ਰਾਜ ਦਾ ਟਿਕਾ ਸਭ ਦਰਸ਼ਕਾਂ ਤੇ ਪੁਤਰਾਂ ਦੇ ਹੁੰਦਿਆਂ ਹੋਇਆਂ ਕਰਤਾਰ ਪੁਰ ਵਿਖੇ ਦੇ ਕੇ ਸਭ ਦੀ ਸ਼ੰਕਾ ਦੂਰ ਕਰ ਦਿੱਤੀ ਜਿਹਾ ਕਿ:

ਲਹਿਣੇ ਧਰਿਓਨੁ ਛਤੁ ਸਿਰਿ (ਪੰਨਾ 966)

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਤਖਤ ਦੇ ਦੂਸਰੇ ਗੁਰੂ (ਤਖਤ ਨਸ਼ੀਨ) ਦਾ ਜਨਮ ਪਿੰਡ ਮੱਤੇ ਦੀ ਸਰਾਂ ਵਿਚ ਸ੍ਰੀ ਫੇਰੂਮਲ ਤ੍ਰੇਹਣ ਗੋਤੀ ਖੱਤ੍ਰੀ ਦੇ ਘਰ ਸ੍ਰੀ ਮਾਤਾ ਸਭਰਾਈ ਦੇ ਉਦਰ ਤੋਂ ਵੈਸਾਖ ਸੁਦੀ ਏਕਮ ਸੰਮਤ ੧੫੬੧* ਨੂੰ ਹੋਇਆ। ਜਨਮ ਸਮੇਂ ਪ੍ਰੋਹਿਤ ਨੇ ਇਸ ਬਾਲਕ ਦਾ ਨਾਮ ਲਹਿਣਾ ਰੱਖਿਆ। ਬਾਲ ਅਵੱਸਥਾ ਦੇ ਸਮੇਂ ਤੋਂ ਹੀ ਇਹ ਲਹਿਣਾ ਸ੍ਰੀ ਭਗਤੀ ਭਾਵ ਦਾ ਸੁਭਾਵ ਤੇ ਧਰਮ ਦੀ ਕਿਰਤ ਅਤੇ ਸ਼ੁਭ ਵਿਚਾਰਾਂ ਦੇ ਧਾਰਣੀ ਸਨ। ਤਰਨ ਅਵਸਥਾ ਵਿਚ ਇਹ ਸ੍ਰੀ ਵੈਸ਼ਨੋ ਦੇਵੀ ਦੇ ਭਗਤ ਬਣ ਗਏ ਤੇ ਹਰ ਸਾਲ ਦੇਵੀ ਦੀ ਯਾਤਰਾ ਕਰਨ ਦਾ ਵੀ ਇਹਨਾਂ ਨਿਯਮ ਬਣਾਇਆ ਹੋਇਆ ਸੀ ਅਤੇ ਇਸ ਨਿਯਮ ਅਨੁਸਾਰ ਭਾਈ ਲਹਿਣਾ ਬਹੁਤ ਸਾਰੇ ਸਾਥੀਆਂ ਸਮੇਤ ਸ੍ਰੀ ਵੈਸ਼ਨੋ ਦੇਵੀ ਦੀ ਯਾਤਰਾ ਤੇ ਜਾਇਆ ਕਰਦੇ ਸੀ। ਇਕ ਵਾਰੀ ਇਸ ਯਾਤਰਾ ਨੂੰ ਜਾਂਦਿਆਂ ਭਗਤ ਲਹਿਣੇ ਨੂੰ ਕਰਤਾਰਪੁਰ ਕੋਲੋਂ ਲੰਘਣ ਦਾ ਮੌਕਾ ਮਿਲਿਆ। ਇਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਦੀ ਸਰੋਤ ਮਿਲੀ, ਜਿਸਨੂੰ ਸੁਣਕੇ ਇਹ ਗੁਰੂ ਦਰਸ਼ਨਾਂ ਨੂੰ ਕਰਤਾਰਪੁਰ ਜਦ ਆਏ ਤਾਂ ਇਨ੍ਹਾਂ ਦੀ "ਦਰਸ਼ਨ ਦੇਖਤ ਦੋਖ ਨਸੇ" ਵਾਲੀ ਹਾਲਤ ਹੋ ਗਈ, ਅਤੇ ਸਾਥੀਆਂ ਤਾਈਂ ਵੈਸ਼ਨੋ ਦੇਵੀ ਨੂੰ ਤੋਰਕੇ ਆਪ ਸ੍ਰੀ ਕਰਤਾਰਪੁਰ ਹੀ ਆ ਡੇਰਾ ਲਾਇਆ ਅਤੇ ਮਨ, ਬਚ, ਕ੍ਰਮ ਕਰਕੇ ਗੁਰੂ ਜੀ ਦੀ ਸੇਵਾ ਕਰਨ ਲਗ ਪਿਆ। ਭਾਵੇਂ ਉਸ ਵਕਤ ਗੁਰੂ ਜੀ ਪਾਸ ਕਾਫੀ ਸੇਵਕ ਵੀ ਰਹਿ ਰਹੇ ਸਨ। ਪਰ ਸ੍ਰੀ ਲਹਿਣਾ ਜੀ ਜਿਸ ਭਾਵਨਾ ਤੇ ਲਗਨ ਨਾਲ ਗੁਰੂ ਜੀ ਦੀ ਸੇਵਾ ਕਰਦੇ ਤੇ ਹਰ ਵਕਤ ਗੁਰੂ ਕਾ ਹੁਕਮ ਮੰਨਣ ਵਾਸਤੇ ਤੱਤਪਰ ਰਹਿੰਦੇ ਉਸਦੀ ਮਿਸਾਲ ਹੋਰ ਸਿੱਖ ਸੇਵਕਾਂ ਤੇ ਪੁੱਤਰਾਂ ਵਲੋਂ ਨਹੀਂ ਮਿਲਦੀ ਸੀ।

ਗੁਰੂ ਘਰ ਦੀ ਸੇਵਾ ਕਰਦਿਆਂ ਤੇ ਗੁਰੂ ਕਾ ਹੁਕਮ ਸਤਿ ਕਰਕੇ ਮੰਨਣ ਦੀ ਚਰਚਾ ਹਰ ਵਕਤ ਨਿਕਟ ਵਰਤੀ ਸਿੱਖਾਂ ਵਿਚ ਜੋ ਹੁੰਦੀ ਸੀ ਕਿ ਗੁਰੂ ਜੀ ਨੇ "ਧਾਣਕ ਰੂਪ" ਧਾਰਨ ਕਰ ਰੱਖਿਆ ਹੈ ਤੇ ਕਦੇ ਸੇਵਕਾਂ ਨੂੰ ਦਰੱਖਤਾਂ ਤੋਂ ਮਿਠਾਈਆਂ ਝਾੜਨ, ਕਦੇ ਪੁਤਰਾਂ ਨੂੰ ਗੰਦੇ ਚੁਬੱਚੇ ਚੋਂ ਕਟੋਰਾ ਕੱਢਣ, ਕਦੇ ਸਿੱਖਾਂ ਨੂੰ ਮੁਰਦਾ ਖਾਣ ਦਾ ਜੋ ਹੁਕਮ ਦਿੰਦੇ ਹਨ ਪਤਾ ਨਹੀਂ ਗੁਰੂ ਜੀ ਦਾ ਉਪ੍ਰੋਕਤ ਕੰਮਾਂ ਦਾ ਕੀ ਪ੍ਰਯੋਜਨਾ ਹੈ ਪਰ ਜਦ ਗੁਰੂ ਜੀ ਨੇ "ਸਿਖਾਂ ਪੁਤਰਾਂ ਘੋਖਿ ਕੈ" ਸ੍ਰੀ ਲਹਿਣੇ ਜੀ ਦਾ ਅੰਗਦ ਨਾਮ ਰਖ ਕੇ ਉਸਨੂੰ ਗੁਰਤ੍ਹ ਦਾ ਟਿੱਕਾ

---

* ਜਿਵੇਂ ਸ੍ਰੀ ਗੁਰੂ ਨਾਨਕ ਜੀ ਦੇ ਅਵਤਾਰ ਬਾਬਤ ਕਤਕ ਸੁਦੀ ਪੂਰਨਮਾਸ਼ੀ ਦੀ ਜਗ੍ਹਾ ਵੈਸਾਖ ਸੁਦੀ ਤੀਜ ਲਿਖ ਦਿੱਤਾ। ਏਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ਜਿਥੇ ਜਨਮ ਸਾਖੀ ਭਾਈ ਬਾਲੇ ਤੇ ਸੂਰਜ ਪ੍ਰਕਾਸ਼ ਆਦਿਕ ਗ੍ਰੰਥਾਂ ਵਿਚ ਜਿਥੇ ੧੫੬੧ ਵਿਚ ਲਿਖਿਆ ਮਿਲਦਾ ਹੈ ਉਥੇ ਕਈ ਥਾਈਂ ੧੫੬੨ ਤੇ ਕਈ ਥਾਈਂ ੧੫੩੭ ਤੇ ਸਗੋਂ ੧੫੩੧ (ਅਪਰੈਲ 1504) ਵੀ ਲਿਖਿਆ ਮਿਲਦਾ ਹੈ ਜਦੋਂ ਕਿ ਮੈਂ ਜਨਮ ਸਾਖੀ ਦੇ ਅਧਾਰ ਤੇ ਸੰਮਤ ੧੫੬੧ ਵੈਸਾਖ ਸੁਦੀ ਏਕਮ ਨੂੰ ਹੀ ਮਾਨਤਾ ਦਿੱਤੀ ਹੈ।

ਦੇ ਦਿੱਤਾ ਤਾਂ ਉਸ ਵਕਤ ਬਿਨਾਂ ਸ਼ੱਕ ਸ਼ੁਬੇ ਸਭ ਨੂੰ ਗੁਰੂ ਜੀ ਦੇ ਪ੍ਰੋਯਜਨ ਦਾ ਪੂਰਾ ਪੱਕਾ ਪਤਾ ਲਗ ਸਕਿਆ।

ਗੁਰੂ ਜੀ ਦੇ ਹੁਕਮ ਅਨੁਸਾਰ ਜਦ ਸ੍ਰੀ ਨਾਨਕ ਰਾਜ ਦੂਜੇ ਜੁਗਤਿ ਜੋਗੀ ਪਾਤਸ਼ਾਹ ਖਡੂਰ ਆ ਕੇ ਮਾਈ ਭਿਰਾਈ ਦੇ ਘਰ ਆ ਕੇ ਗੁਰ ਵਿਯੋਗ ਵਿਚ ਦਰਵਾਜ਼ਾ ਬੰਦ ਕਰਕੇ ਕੁਝ ਚਿਰ ਸਮਾਧੀ ਸਥਿਤ ਬੈਠੇ ਰਹੇ ਤਾਂ ਇਕ ਦਿਨ ਮਾਤਾ ਭਿਰਾਈ ਨੇ ਗੁਰੂ ਚਰਨਾਂ ਵਿਚ ਹਾਜ਼ਰ ਹੋ ਕੇ ਸਤਿਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਆ ਦਿਤੀ, ਇਸ ਖਬਰ ਨੂੰ ਸੁਣਦਿਆਂ ਹੀ ਗੁਰੂ ਜੀ ਵੈਰਾਗ-ਮਈ ਦਸ਼ਾ ਵਿਚ ਸ਼ਲੋਕ ਉਚਾਰਨ ਕੀਤਾ :

"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ" (ਵਾਰ ਸਿਰੀ ਰਾਗ ਪੰਨਾ ੮੩)

ਪਰ ਬਾਬਾ ਬੁੱਢਾ ਜੀ ਨੇ ਗੁਰੂ ਜੀ ਨੂੰ ਵੈਰਾਗ ਦਸ਼ਾ ਦੇ ਥਾਂ ਆਪਣੇ ਸਿਰ ਰਖੀ ਜ਼ੁਮੇਵਾਰੀ ਨੂੰ ਪੂਰੀ ਤਰ੍ਹਾਂ ਸੰਭਾਲਣ ਤੇ ਮਰਯਾਦਾ ਦੀ ਪਾਲਣਾ ਕਰਨ ਵਾਸਤੇ ਸਨਿਮਰ ਅਰਜ਼ ਕੀਤੀ ਤਾਂ ਗੁਰੂ ਅੰਗਦ ਦੇਵ ਜੀ ਕੋਠੜੀ ਨਿਵਾਸ ਤੋਂ ਸੰਗਤਾਂ ਨੂੰ ਦਰਸ਼ਨ ਦੇਣਾ ਅਰੰਭ ਕੀਤਾ। ਮਹਾਨਕੋਸ਼ ਦੇ ਲਿਖਣ ਅਨੁਸਾਰ ਗੁਰੂ ਜੀ ਨੇ ਤਲਵੰਡੀ ਤੋਂ ਗੁਰੂ ਨਾਨਕ ਜੀ ਦੀ ਜਨਮ ਪਤ੍ਰੀ ਅਤੇ ਬਾਲੇ ਸੰਧੂ ਨੂੰ ਮੰਗਵਾਕੇ ਆਪਣੀ ਹਜ਼ੂਰੀ ਵਿਚ ਜਨਮ ਸਾਖੀ 'ਭਾਈ ਬਾਲੇ' ਵਾਲੀ ਪੋਥੀ ਲਿਖਵਾਈ ਤੇ ਏਸੇ ਹੀ ਸੰਦਰਭ ਵਿਚ ਗੁਰੂ ਜੀ ਨੇ ਨਾਗਰੀ ਵਰਣਮਾਲਾ ਦੇ ਅੱਖਰਾਂ ਨੂੰ ਸੋਧ ਕੇ ਗੁਰਮੁਖੀ ਅੱਖਰਾਂ ਦੀ ਰਚਨਾ ਕੀਤੀ, ਅਰਥਾਤ :

"ਅਖਰ ਨਾਨਕ ਅਖਿਉ ਆਪਿ
ਲਹੈ ਭਗਤਿ ਹੋਵੈ ਜਿਸੁ ਦਾਤਿ॥" ਵਾਰ ਮਾਝ ਕੀ, ਮ: ੧, ਪੰਨਾ ੧੫੦

ਸਗੋਂ ਸਮੇਂ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੁਝ ਸਲੋਕਾਂ ਦੇ ਰੂਪ ਵਿਚ ਸ੍ਵੈ ਬਾਣੀ ਦੀ ਰਚਨਾ ਵੀ ਕੀਤੀ। ਇਨ੍ਹਾਂ ਸਲੋਕਾਂ ਦੀ ਗਿਣਤੀ ੬੩ ਹੈ ਜਿਨ੍ਹਾਂ ਵਿਚੋਂ ਬਹੁਤ ਸਾਰੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਵਾਰਾਂ ਵਿਚ ਅੰਕਿਤ ਹਨ।

ਇਸ ਤਰ੍ਹਾਂ ਬਾਬਾ ਬੁੱਢਾ ਦੇ ਪੁਰਸ਼ਾਰਥ ਨਾਲ ਖਡੂਰ ਸਾਹਿਬ ਵਿਖੇ ਸ੍ਰੀ ਕਰਤਾਰਪੁਰ ਵਾਲੀ ਰੌਣਕ ਹੋਣ ਲਗ ਪਈ। ਗੁਰੂ ਸਾਹਿਬ ਜਿਥੇ ਦਰਸ਼ਨ ਅਭਿਲਾਖੀਆਂ ਨੂੰ ਨਾਮ ਦੀ ਦਾਤ ਤੇ ਸੇਵਾ ਭਗਤੀ ਦਾ ਉਪਦੇਸ਼ ਦਿੰਦੇ ਉਸਦੇ ਨਾਲ ਹੀ ਗੁਰਬਾਣੀ ਵਿਚ ਰਾਇ ਬਲਵੰਡੇ ਅਤੇ ਸੱਤੇ ਡੂਮ ਦੇ ਲਿਖਣ ਅਨੁਸਾਰ ਖਡੂਰ ਸਾਹਿਬ ਲੰਗਰ ਦੀ ਪਰੰਪਰਾ ਵੀ ਜਾਰੀ ਹੋ ਗਈ ਤੇ ਗੁਰੂ ਕੇ ਲੰਗਰ ਵਿਚ ਹੋਰ ਪਦਾਰਥਾਂ ਦੇ ਨਾਲ ਦੁੱਧ ਦੀ ਖੀਰ ਘਿਓ ਵੀ ਵਰਤਾਇਆ ਜਾਣ ਲਗਾ ਜਿਹਾ ਕਿ:

"ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ"

—ਰਾਗ ਰਾਮਕਲੀ ਦੀ ਵਾਰ (ਪੰਨਾ ੯੬੭)

## ਹਮਾਯੂੰ ਦਾ ਖਡੂਰ ਸਾਹਿਬ ਆਉਣਾ

ਜਿਥੇ ਗੁਰੂ ਜੀ ਦੇ ਨਾਮ ਉਪਦੇਸ਼ ਲੰਗਰ ਆਦਿ ਦੀ ਕੀਰਤੀ ਦੂਰ ਦੂਰ ਤਕ ਫੈਲ ਗਈ, ਉਥੇ ਉਸ ਵਕਤ ਬਾਬਰੀ ਬਾਦਸ਼ਾਹੀ ਦਾ ਜਾਨਸ਼ੀਨ ਹਮਾਯੂੰ ਸ਼ੇਰਸ਼ਾਹ ਸੂਰੀ ਤੋਂ ਭਾਂਜ ਖਾ ਕੇ ਕਿਸੇ ਨਿਕਟਵਰਤੀ ਵਜ਼ੀਰ ਦੇ ਦੱਸਣ ਤੇ ਕਿ ਜਿਸ ਬਾਬਰ ਨੂੰ ਗੁਰੂ ਨਾਨਕ ਦੀ ਆਸ਼ੀਰਵਾਦ ਨਾਲ ਬਾਦਸ਼ਾਹੀ ਮਿਲੀ ਸੀ, ਹੁਣ ਗੁਰੂ

ਨਾਨਕ ਦੇ ਥਾਂ ਸ੍ਰੀ ਗੁਰੂ ਅੰਗਦ ਜੀ ਖਡੂਰ ਨਿਵਾਸ ਰਖਦੇ ਹਨ, ਇਸ ਵਕਤ ਉਹਨਾਂ ਗੁਰੂ ਸਾਹਿਬਾਂ ਦੀ ਸ਼ਰਨ ਹਮਾਯੂੰ (ਬਾਦਸ਼ਾਹ) ਨੂੰ ਜ਼ਰੂਰ ਜਾਣਾ ਚਾਹੀਦਾ ਹੈ ਵਜ਼ੀਰ ਦੇ ਆਖਣ ਤੇ ਹਮਾਯੂੰ ਗੁਰੂ ਜੀ ਦੀ ਆਸ਼ੀਰਵਾਦ ਲੈਣ ਵਾਸਤੇ ਖਡੂਰ ਸਾਹਿਬ ਆਇਆ ਤਾਂ ਗੁਰੂ ਜੀ ਆਪਣੀ ਮੌਜ ਨਾਲ ਬਾਲਕਾਂ ਦੀਆਂ ਖੇਡਾਂ ਕਰਵਾ ਰਹੇ ਸਨ। ਬਾਦਸ਼ਾਹ ਜਦ ਆਪਣੇ ਲਾ ਲਸ਼ਕਰ ਨੂੰ ਪਿੱਛੇ ਖਿਲਾਰ ਕੇ ਇਕੱਲਾ ਹੀ ਖਡੂਰ ਸਾਹਿਬ ਆਇਆ ਤਾਂ ਗੁਰੂ ਜੀ ਨੇ ਆਪਣੀ ਰਜ਼ਾ ਅਨੁਸਾਰ ਬਾਦਸ਼ਾਹ ਵਲ ਕੋਈ ਧਿਆਨ ਨ ਦਿੱਤਾ ਜਿਸਤੋਂ ਹਮਾਯੂੰ ਨੂੰ ਆਪਣੀ ਬਾਦਸਾਹ ਹੋਣ ਕਾਰਨ ਬੜਾ ਗੁੱਸਾ ਆਇਆ। ਜਦੋਂ ਆਪਣੀ ਤਾਕਤ ਦਾ ਪ੍ਰਗਟਾਵਾ ਕਰਨ ਲੱਗਾ ਤਾਂ ਗੁਰੂ ਜੀ ਉਸਨੂੰ ਮੁਖਾਤਿਬ ਕਰਕੇ ਕਹਿਣ ਲਗੇ "ਹਮਾਯੂੰ" ਤੈਨੂੰ ਸਾਡੇ ਉਤੇ ਤਾਂ ਬਹੁਤ ਕ੍ਰੋਧ ਆਇਆ ਹੈ ਪਰ ਸ਼ੇਰਸ਼ਾਹ ਅਗੇ ਤਾਂ ਤੇਰੀ ਕੋਈ ਪੇਸ਼ ਨਹੀਂ ਗਈ। ਗੁਰੂ ਜੀ ਦਾ ਇਹ ਬਚਨ ਸੁਣਕੇ ਹਮਾਯੂੰ ਉਸੇ ਵਕਤ ਚਰਨਾਂ ਤੇ ਡਿਗ ਪਿਆ ਤੇ ਗੁਰੂ ਜੀ ਦੀ ਅਸ਼ੀਰਵਾਦ ਲੈ ਕੇ ਨਿਮਰਤਾ ਸਹਿਤ ਵਾਪਸ ਜਾ ਕੇ ਸ਼ੇਰਸ਼ਾਹ ਨੂੰ ਸ਼ਿਕਸਤ ਦੇ ਕੇ ਆਪਣੀ ਹਕੂਮਤ ਕਾਇਮ ਕੀਤੀ।

**ਕੁਰੀਤੀਆਂ ਦਾ ਖੰਡਨ (ਸੀਂਹੇ ਉਪਲ ਦੀ ਸਾਖੀ)**

ਸ੍ਰੀ ਗੁਰੂ ਨਾਨਕ ਦੇਵ ਦੇ ਸ਼ਰਧਾਲੂ ਸਿੱਖਾਂ ਵਿਚੋਂ ਸੀਹਾਂ ਉਪਲ (ਖਤ੍ਰੀਆਂ ਦਾ ਇਕ ਗੋਤ) ਬੜਾ ਸ਼ਰਧਾਲੂ ਸਿੱਖ ਸੀ, ਪਰ ਇਕ ਵਾਰੀ ਆਪਣੇ ਲੜਕਿਆਂ ਦੇ ਮੁੰਡਨ ਸਮੇਂ ਜਦ ਆਪਣੀ ਬਰਾਦਰੀ ਦੀ ਭਾਜੀ ਵਾਸਤੇ ਮਾਸਾਹਾਰੀ ਭੋਜਨ ਵਾਸਤੇ ਤਕਰੀਬਨ ਸੌ ਛੇਲੇ (ਛੋਟੇ ਛੋਟੇ ਲੇਲੇ) ਮੁੱਲ ਲੈ ਕੇ ਆਪਨੇ ਪਿੰਡ ਨੂੰ ਜਾ ਰਿਹਾ ਸੀ ਤਾਂ ਕੁਦਰਤੀ ਸ੍ਰੀ ਗੁਰੂ ਅੰਗਦ ਦੇਵ ਜੀ ਆਪਣੀ ਮੌਜ ਨਾਲ ਪਿੰਡੋਂ (ਖਡੂਰ ਸਾਹਿਬ) ਬਾਹਰ ਸੈਰ ਨੂੰ ਗਏ ਹੋਏ ਸਨ ਕਿ ਏਸੇ ਰਸਤੇ ਸੀਂਹਾਂ ਉਪਲ ਲੇਲੇ (ਬਕਰੇ) ਲੈ ਕੇ ਆ ਰਿਹਾ ਸੀ। ਸ੍ਰੀ ਗੁਰੂ ਜੀ ਅੱਗੇ ਸ਼ੀਹੇ, ਸਨਿਮਰ ਚਰਨ ਬੰਦਨਾ ਕੀਤੀ। ਗੁਰੂ ਜੀ ਨੇ ਵੀ ਸ਼ੀਹੇ ਨੂੰ ਬੜੇ ਪਿਆਰ ਨਾਲ ਘਰ ਦੀ ਸੁਖ-ਸਾਂਦ ਪੁੱਛੀ ਤੇ ਨਾਲ ਹੀ ਇਤਨੇ ਲੇਲੇ ਇਕੱਠੇ ਕਰਕੇ ਲਿਆਉਣ ਦਾ ਕਾਰਨ ਪੁਛਿਆ, ਤਾਂ ਸੂਰਜ ਪ੍ਰਕਾਸ਼ ਦੀ ਕਥਾ ਅਨੁਸਾਰ ਸ਼ੀਹ ਨੇ ਬੱਚਿਆਂ ਦੇ ਮੁੰਡਨ ਤੇ ਬਰਾਦਰੀ ਵਲੋਂ ਬਣੇ ਰਿਵਾਜ ਦੀ ਪੂਰਤੀ ਬਾਬਤ ਦੱਸਿਆ, ਤਾਂ ਗੁਰੂ ਜੀ ਨੇ ਪਵਿੱਤਰ ਉਪਦੇਸ਼ ਦੇ ਕੇ ਜਿਥੇ ਉਸੇ ਵਕਤ ਹੀ ਸਭ ਲੇਲਿਆਂ ਨੂੰ ਛੁਡਵਾ ਕੇ ਮੁਕਤ ਕਰਵਾ ਦਿਤਾ, ਉਥੇ ਮੁੰਡਨ ਸਮੇਂ ਉਸਨੂੰ ਬਰਾਦਰੀ ਸਮੇਤ ਖਡੂਰ ਸਾਹਿਬ ਆ ਕੇ ਤ੍ਰਿਭਵਲ ਦਾ ਪ੍ਰਸਾਦਿ ਤੇ ਖੀਰ ਚੌਲਾਂ ਦਾ ਲੰਗਰ ਛਕਾਉਣ ਦਾ ਹੁਕਮ ਦਿੱਤਾ ਅਰ ਦੱਸਿਆ ਕਿ ਭਾਈ ਕਦੇ ਭੁੱਲ ਕੇ ਵੀ ਮਾਸਾਹਾਰੀ ਭੋਜਨ ਕਿਸੇ ਰਸਮ ਪੂਰਤੀ ਵਾਸਤੇ ਨਹੀਂ ਕਰਨਾ ਅਤੇ ਇਸ ਦਾ ਕਦੇ ਵੀ ਇਸਤੇਮਾਲ ਨਹੀਂ ਕਰਨਾ।

**ਗੁਰੂ ਜੀ ਦੀ ਨਿਮਰਤਾ ਤੇ ਸਹਿਨਸ਼ੀਲਤਾ**

(ਤਪ ਅਤੇ ਬਾਰਸ਼ ਸਬੰਧੀ)

ਇਕ ਵਾਰੀ ਇਸ ਇਲਾਕੇ ਵਿਚ ਬਾਰਸ਼ ਨ ਹੋਈ, ਉਸ ਵਕਤ ਆਮ ਕਰਕੇ ਖੇਤੀ ਬਰਾਨੀ ਹੀ ਹੋਇਆ ਕਰਦੀ ਸੀ, ਪਿੰਡ ਦੇ ਜ਼ਿਮੀਂਦਾਰ ਬਾਰਸ਼ ਨ ਹੋਣ ਕਾਰਨ ਬਹੁਤ ਦੁਖੀ ਹੋਏ ਅਤੇ ਇਸ ਪਿੰਡ ਵਿਚ ਰਹਿੰਦੇ ਇਕ ਤਪੇ ਨੂੰ ਸਾਰੇ ਜ਼ਿਮੀਂਦਾਰ ਆਖਣ ਲਗੇ, ਤਪਾ ਜੀ ਅਸੀਂ ਤੇਰਾ ਹੁਕਮ ਮੰਨਾਂਗੇ ਤੇ ਜਿਵੇਂ ਆਖੋਗੇ ਗੁੜ

ਦੇ ਚੋਲ ਵੀ ਵੰਡਾਂਗੇ, ਪਰ ਇਕ ਵਾਰੀ ਮੀਂਹ ਜ਼ਰੂਰ ਪਵਾ ਦੇਵੋ, ਅਸੀਂ ਬਹੁਤ ਦੁਖੀ ਹੋ ਰਹੇ ਹਾਂ। ਉਹ ਤਪਾ ਜੋ ਸ੍ਰੀ ਗੁਰੂ ਅਗੰਦ ਦੀ ਸਾਰੇ ਇਲਾਕੇ ਵਿਚ ਹੋ ਰਹੀ ਸੋਭਾ ਤੋਂ ਬਹੁਤ ਔਖਾ ਰਹਿੰਦਾ ਸੀ, ਜ਼ਿਮੀਂਦਾਰਾਂ ਨੂੰ ਕਹਿਣ ਲਗਾ ਕਿ ਤੁਹਾਡੇ ਨਗਰ ਜੋ ਅੰਗਦ ਗੁਰੂ ਰਹਿੰਦਾ ਤੇ ਲੋਕ ਉਸਦੀ ਬਹੁਤ ਪੂਜਾ ਕਰਦੇ ਹਨ। ਜਿਤਨਾ ਚਿਰ ਉਸ ਗੁਰੂ ਨੂੰ ਤੁਸੀਂ ਕਿਤੇ ਦੂਰ-ਦੁਰਾਡੇ ਛਡ ਨਹੀਂ ਆਉਂਦੇ ਉਤਨਾ ਚਿਰ ਇਸ ਇਲਾਕੇ ਅਥਵਾ ਨਗਰ ਵਿਚ ਬਾਰਸ਼ ਨਹੀਂ ਹੋਵੇਗੀ? ਜ਼ਿਮੀਂਦਾਰਾਂ ਨੇ ਲਗੀ ਔੜ ਨੂੰ ਅਨੁਭਵ ਕਰਕੇ ਗੁਰੂ ਜੀ ਅੱਗੇ ਹਥ ਜੋੜ ਕੇ ਅਰਜ਼ ਕੀਤੀ ਕਿ ਗੁਰੂ ਜੀ ਜੇ ਆਪ ਕੁਛ ਚਿਰ ਵਾਸਤੇ ਕਿਸੇ ਹੋਰ ਨਗਰ ਜਾਂ ਜਗ੍ਹਾ ਤੇ ਚਲੇ ਜਾਵੋ, ਤਾਂ ਏਥੇ ਬਾਰਸ਼ ਹੋ ਸਕਦੀ ਹੈ? ਸਤਿਗੁਰੂ ਜੀ ਨੇ ਜ਼ਿਮੀਂਦਾਰਾ ਨੂੰ ਹੁਕਮ ਕੀਤਾ ਕਿ ਜੇਕਰ ਮੇਰੇ ਇਥੋਂ ਦੂਰ ਤੁਰ ਜਾਣ ਨਾਲ ਵਰਖਾ ਹੋ ਜਾਵੇ ਤਾਂ ਤੁਸੀਂ ਮੇਰਾ ਮੰਜਾ ਚੁਕ ਕੇ ਉਥੇ ਛੱਡ ਆਵੋ ਜਿਥੇ ਤਪਾ ਆਖਦਾ ਹੈ।

ਗੁਰੂ ਜੀ ਮੰਜੇ ਉਤੇ ਆਸਨ ਵਿਛਾ ਕੇ ਬੈਠ ਗਏ, ਕੁਝ ਜ਼ਿਮੀਂਦਾਰ ਗੁਰੂ ਜੀ ਨੂੰ ਇਕ ਉਜਾੜ ਵਿਚ ਖੂਹ ਦੇ ਪਿਪਲ ਹੇਠਾਂ ਛਡ ਆਏ ਕਿਉਂਕਿ ਗੁਰੂ ਜੀ ਬਚਨ ਕੀਤਾ ਸੀ ਕਿ ਮੈਂ ਬਸਤੀ ਵਿਚ ਨਹੀਂ ਜਾਣਾ। ਜ਼ਿਮੀਂਦਾਰਾਂ ਜਦ ਤਪੇ ਨੂੰ ਆ ਕੇ ਦੱਸਿਆ ਤਾਂ ਉਹ ਬੜਾ ਖ਼ੁਸ਼ ਹੋਇਆ ਤੇ ਲੱਗਾ ਫੂਕਾਂ ਮਾਰ ਮਾਰ ਕੇ ਬੱਦਲਾਂ ਨੂੰ ਸੱਦਣ। ਦੋ ਤਿੰਨ ਦਿਨ ਇਸੇ ਤਰ੍ਹਾਂ ਬੀਤ ਗਏ। ਵਰਖਾ ਕੋਈ ਨ ਹੋਈ। ਇਚਰਾਂ ਨੂੰ ਗੁਰੂ ਕਾ ਸੇਵਕ ਅਮਰਦਾਸ ਜੋ ਆਪਣੇ ਨਗਰ ਬਾਸਰਕੇ ਗਿਆ ਹੋਇਆ ਸੀ, ਉਸ ਆਣ ਕੇ ਜਦ ਸੁਣਿਆ ਕਿ ਗੁਰੂ ਜੀ ਨੂੰ ਪਿੰਡ ਦੇ ਜ਼ਿਮੀਂਦਾਰ ਦੂਰ ਉਜਾੜ ਵਿਚ ਛੱਡ ਆਏ ਹਨ ਤਾਂ ਬਹੁਤ ਦੁੱਖੀ ਹੋਇਆ। ਪਿੰਡ ਦੇ ਲੋਕਾਂ ਦਸਿਆ ਕਿ ਅਸੀਂ ਤਪੇ ਦੇ ਆਖੇ ਗੁਰੂ ਜੀ ਨੂੰ ਪਿੰਡੋਂ ਵੀ ਕੱਢ ਆਏ ਹਾਂ, ਪਰ ਮੀਂਹ ਫੇਰ ਵੀ ਨਹੀਂ ਪਿਆ? ਤਾਂ ਅਮਰਦਾਸ ਜੀ ਆਖਿਆ ਕਿ ਮੀਂਹ ਤੇ ਹੁਣੇ ਹੀ ਪੈ ਜਾਂਦਾ ਹੈ ਜੇ ਤੁਸੀਂ ਮੇਰੀ ਗੱਲ ਮੰਨੋ, ਤਾਂ ਅਮਰਦਾਸ ਜੀ ਆਖਿਆ ਕਿ ਹੁਣੇ ਜਾ ਕੇ ਤਪੇ ਨੂੰ ਬਾਹੋਂ ਫੜ ਕੇ ਖੇਤਾਂ ਵਿਚ ਲੈ ਜਾਵੋ, ਜੇ ਨ ਮੰਨੇ ਤਾਂ ਖਿੱਚ ਕੇ ਲੈ ਜਾਓ ਬਸ ਉਸੇ ਵਕਤ ਬਾਰਸ਼ ਸ਼ੁਰੂ ਹੋ ਜਾਵੇਗੀ। ਇਸਦੇ ਨਾਲ ਜੇਕਰ ਤਪੇ ਨੂੰ ਸੁਹਾਗੇ ਵਾਂਗੂੰ ਬੰਨ੍ਹ ਕੇ ਬਲਦਾਂ ਦੀ ਜੋੜੀ ਨਾਲ ਜੇ ਘਸੀਟੋਗੇ ਤਾਂ ਸਾਰੇ ਪਿੰਡ ਵਿਚ ਹੀ ਜਲ ਥਲ ਹੋ ਜਾਵੇਗਾ। ਸ੍ਰੀ ਅਮਰਦਾਸ ਦੀ ਗੱਲ ਸੁਣਕੇ ਜ਼ਿਮੀਂਦਾਰ ਤਪੇ ਦੇ ਦੁਆਲੇ ਜਾ ਹੋਏ, ਪਹਿਲਾਂ ਉਸਨੂੰ ਬਾਹੋਂ ਫੜ ਕੇ ਘੁਮਾਇਆ, ਫਿਰ ਖੇਤਾਂ ਵਿਚ ਜਾ ਕੇ ਉਸਨੂੰ ਸੁਹਾਗੇ ਵਾਂਗੂ ਬੰਨ੍ਹਕੇ ਬਲਦਾਂ ਦੀ ਜੋੜੀ ਨੂੰ ਸਾਰੇ ਪਿੰਡ ਦੀ ਜੂਹ ਵਿਚ ਫੇਰਿਆ, ਜਿਸ ਕਾਰਨ ਤਪੇ ਦੀਆਂ ਹੱਡੀਆਂ ਦਾ ਵੀ ਪਤਾ ਨ ਲਗਾ ਕਿ ਕਿੱਥੇ ਡਿੱਗੀਆਂ ਹਨ। ਖਡੂਰ ਪਿੰਡ ਤੇ ਸਗੋਂ ਇਲਾਕੇ ਦੇ ਪਿੰਡਾਂ ਵਿਚ ਵੀ ਭਰਵੀਂ ਬਾਰਸ਼ ਹੋਣ ਨਾਲ ਲੋਕਾਂ ਨੂੰ ਸੁੱਖ ਦਾ ਸਾਹ ਆਇਆ।

ਬਾਰਸ਼ ਵਲੋਂ ਵੇਹਲੇ ਹੋ ਕੇ ਕੁਝ ਸਰੀਰਾਂ ਨੂੰ ਨਾਲ ਲੈ ਕੇ ਸ੍ਰੀ ਅਮਰਦਾਸ ਜੀ ਉਸ ਉਜਾੜ ਵਿਚ ਗਏ ਜਿਥੇ ਗੁਰੂ ਜੀ ਸਮਾਧੀ ਸਥਿਤ ਭਜਨ ਵਿਚ ਲੀਨ ਬੈਠੇ ਸਨ।

ਅਮਰਦਾਸ ਜੀ ਨੇ ਜਦ ਸਾਹਮਣੇ ਹੋ ਕੇ ਸਨਿਮਰ ਮੱਥਾ ਟੇਕ ਆਪਣੀ ਗੈਰ ਹਾਜਰੀ ਦੀ ਖਿਮਾ ਮੰਗੀ ਤਾਂ ਗੁਰੂ ਜੀ ਨੇ ਅਮਰਦਾਸ ਵਲੋਂ ਮੂੰਹ ਫੇਰ ਲਿਆ ਤੇ ਬਚਨ ਕੀਤਾ, ਤੂੰ ਮੇਰੀ ਸਹਿਨਸ਼ੀਲਤਾ ਨੂੰ ਭੰਗ ਕੀਤਾ ਹੈ, ਜਿਹੜਾ ਮੀਂਹ ਤੂੰ ਵਰਸਾਇਆ ਹੈ ਇਹ ਮੈਂ ਨਹੀਂ ਸੀ ਬਰਸਾ ਸਕਦਾ? ਤੂੰ ਮੇਰੀ ਅਡੋਲਤਾ ਤੇ ਕੁਦਰਤ ਦੇ ਨਿਯਮਾਂ ਨੂੰ ਭੰਗ ਕੀਤਾ ਹੈ, ਮੇਰੇ ਪਾਸੋਂ ਚਲਾ ਜਾਹ।

ਉਪ੍ਰੰਤ ਬਹੁਤ ਸਾਰੇ ਨਾਲ ਗਏ ਹੋਏ ਸਰੀਰਾਂ ਦੀ ਅਰਜ਼ ਕਰਨ ਤੇ ਅਤੇ ਸ੍ਰੀ ਅਮਰਦਾਸ ਨੂੰ ਅਗੇ

ਵਾਸਤੇ ਕੋਈ ਅਜਿਹੀ ਅਜ਼ਮਤ ਨ ਵਿਖਾਉਣ ਦਾ ਹੁਕਮ ਦੇ ਕੇ ਸਹਿਨਸ਼ੀਲਤਾ ਦੇ ਮਾਲਕ ਗੁਰੂ ਜੀ ਖਡੂਰ ਸਾਹਿਬ ਆਪਣੇ ਆਸਨ ਤੇ ਆ·ਸਸ਼ੋਭਿਤ ਹੋਏ।

**ਕੁਝ ਸ੍ਵੈ ਰਚਨਾ ਦੇ ਸੰਕੇਤ**

"ਗੁਰ ਬਿਨੁ ਘੋਰੁ ਅੰਧਾਰੁ" (ਪੰਨਾ 1399)

"ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।" ਆਸਾ ਦੀਵਾਰ, ਮ: ੨ ਪੰਨਾ ੯੬੩

**ਅਵਰ ਨ ਕੁੰਜੀ ਹਥਿ :** ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ। (ਪੰਨਾ ੧੨੩੭)

**ਇਉਂ ਜੀਵਤ ਮਰਣਾ**

"ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ।
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ।
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ।
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ।" (ਪੰਨਾ ੧੩੯)

ਅਥਵਾ : "ਭੈ ਕੇ ਚਰਨਕਰ ਭਾਵ ਕੇ ਲੋਇਣ ਸੁਰਤਿ ਕਰੇਇ।
ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ।
ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ
ਨਾਨਕ ਆਸਕੁ ਕਾਢੀਐ ਸਦ ਹੀ ਰਹੈ ਸਮਾਇ।
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ।
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ।" (ਪੰਨਾ ੪੭੪)

ਅਥਵਾ : "ਸਲਾਮੁ, ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ।
ਸਗੋਂ : ਏਹ ਕਨੇਹੀ ਦਾਤਿ ਆਪਸ ਤੇ ਜੋ ਪਾਈਐ
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ।" (ਪੰਨਾ ੪੭੪)

**ਗੁਰੂ ਭਗਤੀ**

"ਕਿਸਹੀ ਕੋਈ ਕੋਇ ਮੰਞ ਨਿਮਾਣੀ ਹਿਕੁ ਤੂ
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ। (ਪੰਨਾ ੭੯੧)
ਸਤਿਗੁਰੂ ਦੇ ਡਰ ਦਾ ਸੰਕਲਪ :

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ।
ਨਾਨਕ ਏਹ ਪਟੰਤਰਾ ਤਿਤੁ ਦੀਬਾਣਿ ਗਇਆਹ।"

ਸੂਹੀ ਦੀ ਵਾਰ ਮ : ੨, ਪੰਨਾ ੭੮੮

**ਕਲਜੁਗੀ ਰਾਜਿਆਂ ਦੇ ਨਿਆਉਂ ਦਾ ਸੰਕੇਤ**

"ਨਾਉ ਫਕੀਰੈ ਪਾਤਸਾਹੁ ਮੂਰਖ ਪੰਡਿਤੁ ਨਾਉ।
ਅੰਧੇ ਕਾ ਨਾਉ ਪਾਰਖੂ ਏਵੈ ਕਰੈ ਗੁਆਉ।
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ।
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ।" —ਆਦਿ ਗ੍ਰੰਥ ਪੰਨਾ ੧੨੮੮

**ਅੰਤ ਸਮਾਂ ਤੇ ਗੁਰ-ਗੱਦੀ**

ਉਪ੍ਰੋਕਤ ਸੰਖੇਪ ਇਤਿਹਾਸ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ "ਸ੍ਰੀ ਨਾਨਕ ਰਾਜ" ਦੇ ਤਖਤ ਉਤੇ ਅਲੌਕਿਕ ਕੌਤਕ ਕਰਦੇ ਹੋਏ ਡੇਰੇ ਆਏ ਸ਼ਰਧਾਲੂਆਂ ਨੂੰ ਭਜਨ (ਗੁਰਮੰਤ੍ਰ) ਦਾ ਉਪਦੇਸ਼ ਦੇ ਕੇ ਧਰਮ ਦੀ ਕਿਰਤ ਕਰਕੇ ਵੰਡ ਛਕਣ ਜੀਵ ਹਿੰਸਾ ਦੇ ਤਿਆਗ ਕਰਵਾਉਂਦੇ ਹੋਏ ਤਕਰੀਬਨ ੧੪ ਸਾਲ ਗੁਰਗੱਦੀ ਤੇ ਬਿਰਾਜਮਾਨ ਰਹੇ।

ਗੁਰੂ ਜੀ ਦੇ ਆਮ ਸੇਵਕਾਂ ਵਿਚੋਂ ਅਮਰਦਾਸ ਨਾਮ ਦਾ ਉਹ ਸੇਵਕ ਸੀ ਜਿਸਨੂੰ ਗੁਰੂ ਕੀ ਨਿਸ਼ਕਾਮ ਸੇਵਾ ਕਰਦਿਆਂ ੧੨ ਸਾਲ ਹੋ ਗਏ ਸਨ ਅਤੇ ਹੋਰ ਸੇਵਾ ਦੇ ਨਾਲ ਅੰਮ੍ਰਿਤ ਵੇਲੇ ਬਿਆਸਾ ਦਰਿਆ (ਜੋ ਖਡੂਰ ਤੋਂ ੩-੪ ਕੋਹ ਦੂਰ ਸੀ) ਤੋਂ ਜਲ ਦੀ ਗਾਗਰ ਪੁੱਠੀ ਪੈਰੀਂ ਜਾ ਕੇ ਸਿੱਧੇ ਪੈਰੀਂ ਆਇਆ ਕਰਦਾ ਸੀ। ਦੇਵ ਨੇਤ ਇਕ ਦਿਨ ਬਹੁਤ ਬਾਰਸ਼ ਹੋ ਜਾਣ ਦੇ ਕਾਰਨ ਰੋਜ਼ਾਨਾ ਆਉਣ ਵਾਲੇ ਰਾਹ ਦਾ ਇਸਨੂੰ ਭੁਲੇਖਾ ਲੱਗ ਗਿਆ ਅਤੇ ਇਹ ਰਸਤੇ ਵਿਚ ਆਉਂਦੇ ਇਕ ਜੁਲਾਹੇ ਦੇ ਘਰ ਅੱਗੇ ਆਉਂਦੀ ਖੱਡੀ ਵਿਚ ਡਿੱਗ ਪਿਆ। ਪਰ ਜਲ ਦੀ ਗਾਗਰ ਨੂੰ ਨ ਡਿਗਣ ਦਿੱਤਾ। ਸ੍ਰੀ ਅਮਰਦਾਸ ਦੇ ਡਿਗਣ ਦਾ ਖੜਕਾ ਜੁਲਾਹੇ ਵੀ ਸੁਣਿਆ ਤੇ ਆਪਣੀ ਇਸਤ੍ਰੀ ਨੂੰ ਪੁਛਣ ਲਗਾ ਕਿ ਪਤਾ ਨਹੀਂ ਬਾਹਰ ਕੀ ਖੜਕਾ ਹੋਇਆ ਹੈ ਉਸ ਮਾਈ ਨੇ ਜਵਾਬ ਦਿੱਤਾ ਕਿ ਉਹ ਅਮਰੂ ਨਿਥਾਵਾਂ ਹੀ ਹੋਣਾ ਹੈ ਜਿਸਨੂੰ ੧੨ ਵਰ੍ਹੇ ਹੋ ਗਏ ਹਨ ਆਪਣਾ ਘਰ ਘਾਟ ਛਡ ਕੇ ਕੁੜਮਾਂ ਦੇ ਘਰ ਰਹਿੰਦਾ ਤੇ ਜੂਠੇ ਭਾਂਡੇ ਮਾਂਜਦਾ ਰਹਿੰਦਾ ਹੈ? ਅਮਰੂ ਨਿਥਾਵੇ ਦਾ ਨਾਮ ਕਹਿੰਦੀ ਜੁਲਾਹੀ ਮੂੰਹੋਂ ਅਮਰਦਾਸ ਜੀ ਨੇ ਵੀ ਸੁਣ ਲਿਆ ਤੇ ਸੁਭਾਵਿਕ ਹੀ ਬਚਨ ਕਰ ਦਿੱਤਾ, ਝੱਲੀਏ ਤੂੰ ਮੈਨੂੰ ਨਿਥਾਵਾਂ ਨਹੀਂ ਸੀ ਆਖਣਾ, ਹੋਰ ਜੋ ਮਰਜ਼ੀ ਸੀ ਆਖ ਲੈਂਦੀਓ? ਇਹ ਅਣੀਆਲਾ ਤੀਰ ਮੁੱਖ 'ਚੋਂ ਕੱਢ ਕੇ ਅਮਰਦਾਸ ਜੀ ਨੇ ਆ ਕੇ ਨਿਤ ਕਰਮ ਅਨੁਸਾਰ ਗੁਰੂ ਜੀ ਦਾ ਇਸ਼ਨਾਨ ਕਰਵਾਇਆ। ਓਧਰ ਉਹ ਜੁਲਾਹੀ ਮਾਈ ਉਸੇ ਵਕਤ ਝੱਲੀ ਹੋ ਗਈ ਤੇ ਦਿਨ ਚੜ੍ਹੇ ਉਹ ਜੁਲਾਹਿਆ ਆਪਣੀ ਝੱਲੀ ਹੋਈ ਇਸਤ੍ਰੀ ਨੂੰ ਨਾਲ ਲੈ ਗੁਰੂ ਜੀ ਦੇ ਦਰਬਾਰ ਆਇਆ ਤੇ ਆਪਣੀ ਸਾਰੀ ਵਿਥਿਆ ਸੁਣਾਈ। ਸ੍ਰੀ ਗੁਰੂ ਜੀ ਨੇ ਸ੍ਰੀ ਅਮਰਦਾਸ ਨੂੰ ਬੁਲਾਇਆ ਤੇ ਉਸਨੇ ਅਰਜ਼ ਕੀਤੀ ਗਰੀਬ ਨਿਵਾਜ ਮੈਂ ਤਾਂ ਸੁਭਾਵਿਕ ਹੀ ਗੱਲ ਕੀਤੀ ਸੀ, ਆਖਿਆ ਸੀ, ਝੱਲੀਏ ਤੂੰ ਮੈਨੂੰ ਨਿਥਾਵਾਂ ਨਹੀਂ ਸੀ ਆਖਣਾ ਹੋਰ ਜੋ ਜੀ ਕਰਦਾ ਆਖ ਲੈਂਦੀ। ਗੁਰੂ

ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਜਿਥੇ ਮਾਈ ਜੁਲਾਹੀ ਦਾ ਝੱਲ ਦੂਰ ਕੀਤਾ, ਉਥੇ ਨਾਲ ਹੀ ਨਿਕਟਵਰਤੀ ਸੇਵਕਾਂ ਨੂੰ ਹੁਕਮ ਕਰਕੇ ਨਵੇਂ ਬਸਤਰ ਮੰਗਵਾ ਕੇ ਸ੍ਰੀ ਅਮਰਦਾਸ ਨੂੰ ਆਖਿਆ 'ਪੁਰਖਾ ਤੂੰ ਇਸ਼ਨਾਨ ਕਰਕੇ ਮੇਰੇ ਪਾਸ ਛੇਤੀ ਆ।' ਗੁਰੂ ਦੇ ਹੁਕਮ ਅਨੁਸਾਰ ਸੇਵਕਾਂ ਨੇ ਬਸਤਰ ਲੈ ਆਂਦੇ ਤੇ ਅਮਰਦਾਸ ਇਸ਼ਨਾਨ ਕਰਕੇ ਹਾਜ਼ਰ ਹੋਇਆ ਤਾਂ ਸੱਚੇ ਪਾਤਸ਼ਾਹ ਜੀ ਨੇ ਅਮਰਦਾਸ ਨੂੰ ਆਪਣੇ ਆਸਣ ਉਤੇ ਬੈਠਣ ਦਾ ਹੁਕਮ ਦਿੱਤਾ, ਭਾਵੇਂ ਅਮਰਦਾਸ ਜੀ ਨੇ ਬੜੀ ਨਾਂਹ ਨੁੱਕਰ ਕੀਤੀ, ਪਰ ਗੁਰੂ ਜੀ ਨੇ ਬਾਹੋਂ ਪਕੜ ਕੇ ਇਸਨੂੰ ਆਸਣ ਤੇ ਬੈਠਾਲ ਦਿੱਤਾ ਅਤੇ ਸੇਵਕਾਂ ਨੂੰ ਹੁਣੇ ਹੀ ਪੰਜ ਪੈਸੇ ਤੇ ਨਾਰੀਅਲ ਲਿਆਉਣ ਦਾ ਹੁਕਮ ਕੀਤਾ ਤੇ ਸਥਾਨਿਕ ਸੰਗਤਾਂ ਨੂੰ ਹਜ਼ੂਰੀ ਵਿਚ ਬੈਠਾਲ ਸ੍ਰੀ ਅਮਰਦਾਸ ਅੱਗੇ ਪੰਜ ਪੈਸੇ ਤੇ ਨਾਰੀਅਲ ਰਖਕੇ ਸ੍ਰੀ ਗੁਰੂ ਨਾਨਕ ਜੀ ਦੀ ਪ੍ਰਚਲਤ ਮਰਯਾਦਾ ਅਨੁਸਾਰ ਮੱਥਾ ਟੇਕ ਕੇ ਸਾਧ ਸੰਗਤ ਨੂੰ ਸੰਬੋਧਨ ਕਰਦਿਆਂ ਬਚਨ ਕੀਤਾ ਸ੍ਰੀ ਗੁਰੂ ਅਮਰਦਾਸ ਨਿਥਾਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਧਰਿਆਂ ਦੀ ਧਿਰ ਹੋਵੇਗਾ ਇਤਆਦਿਕ ਸ਼ਬਦ ਸੁਣਕੇ ਸਭ ਸੰਗਤ ਹੈਰਾਨ ਰਹਿ ਗਈ ਸਗੋਂ ਸ੍ਰੀ ਗੁਰੂ ਜੀ ਦੇ ਬਿੰਦੀ ਸਾਹਿਬਜ਼ਾਦੇ ਬਾਬਾ ਦਾਤੂ ਤੇ ਦਾਸੂ ਜੀ ਭਾਵੇਂ ਬਹੁਤ ਕ੍ਰੋਧਾਤਰ ਹੋਏ ਪਰ ਗੁਰੂ ਜੀ "ਬੀਆ ਪੂਛਿ ਨ ਮਸਲਤ ਧਰੈ, ਜੇ ਕਿਛੁ ਕਰੇ ਸੁ ਆਪੇ ਕਰੈ" ਦੇ ਮਹਾਂਵਾਕ ਅਨੁਸਾਰ ਚੇਤ ਸੁਦੀ ੪ ਸੰਮਤ ੧੬੦੯ ਮੁਤਾਬਕ ਮਾਰਚ 1552 ਨੂੰ ਸ੍ਰੀ ਨਾਨਕ ਰਾਜ ਤਖਤ ਤੇ ਤੀਸਰੇ ਥਾਂ ਗੁਰੂ ਅਮਰਦਾਸ ਜੀ ਨੂੰ ਅਸਥਾਪਨ ਕਰਕੇ ਆਪ ਸ੍ਰੀ ਗੁਰੂ ਅੰਗਦ ਜੀ ਖਡੂਰ ਸਾਹਿਬ ਵਿਖੇ ਹੀ ਜੋਤੀ ਜੋਤ ਸਮਾ ਗਏ।

# ਗੁਰੂ ਅਮਰਦਾਸ ਜੀ

(ਗੁਰੁ ਅਮਰਿ ਅਮਰੁ ਵਰਤਾਇਓ)

"ਸ੍ਰੀ ਨਾਨਕ ਰਾਜ" ਦੇ ਤੀਸਰੇ ਤਖ਼ਤ ਨਸ਼ੀਨ (ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਵੈਸਾਖ ਸੁਦੀ ੧੪ ਸੰਮਤ ੧੫੩੬ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ) ਦੇ ਸ੍ਰੀ ਤੇਜ ਭਾਨ ਭੱਲਾ ਗੋਤ੍ਰੀ ਖਤ੍ਰੀ ਦੇ ਘਰ ਹੋਇਆ। ਇਹ ਸ੍ਰੀ ਅਮਰਦਾਸ ਜੀ ਬਾਲ ਅਵਸਥਾ ਤੋਂ ਹੀ ਬੜੇ ਸਾਧੂ ਸੁਭਾਵੀ ਸਨ ਤੇ ਮਾਤਾ ਪਿਤਾ ਦੀ ਆਗਿਆ ਦਾ ਪਾਲਣ ਬੜੇ ਪ੍ਰੇਮ ਨਾਲ ਕਰਦੇ ਸਨ। ਇਹਨਾਂ ਦੇ ਪਿਤਾ ਜੀ ਉਸ ਵਕਤ ਦੀ ਕਿਰਤ, ਪਿੰਡਾਂ ਵਿਚ ਪੁੱਜ ਕੇ ਨਾਲ ਕਰਿਆਨੇ ਦਾ ਸੌਦਾ ਵੇਚਿਆ ਕਰਦੇ ਤੇ ਸਗੋਂ ਅਮਰਦਾਸ ਵੀ ੧੦-੧੨ ਸਾਲ ਤੋਂ ਬਾਦ ਆਪਣੇ ਪਿਤਾ ਜੀ ਨਾਲ ਜਾ ਕੇ ਸੌਦਾ ਵੇਚਿਆ ਕਰਦਾ। ਸਮੇਂ ਅਨੁਸਾਰ ਅਮਰਦਾਸ ਦੀ ਸ਼ਾਦੀ ਪਿੰਡ ਸਨਖਤ੍ਰੇ ਵਿਚ ਰਹਿੰਦੇ ਸ੍ਰੀ ਦੇਵੀ ਚੰਦ ਖਤ੍ਰੀ ਬਹਿਲ ਗੋਤ ਦੇ ਘਰ ਸ੍ਰੀਮਤੀ ਰਾਮ ਕੌਰ ਜੀ ਨਾਲ ਹੋਈ ਅਤੇ ਸਮੇਂ ਅਨੁਸਾਰ ਇਨ੍ਹਾਂ ਦੇ ਘਰ ਦੋ ਸਪੁੱਤਰ (ਸ੍ਰੀ ਬਾਬਾ ਮੋਹਰੀ ਜੀ ਤੇ ਬਾਬਾ ਮੋਹਨ ਜੀ) ਹੋਏ ਅਤੇ ਦੋ ਬੀਬੀਆਂ (ਬੀਬੀ ਭਾਨੀ ਜੀ ਤੇ ਦਾਨੀ ਜੀ) ਦਾ ਜਨਮ ਹੋਇਆ।

**ਤੀਰਥ ਯਾਤਰਾ** : ਸ੍ਰੀ ਅਮਰਦਾਸ ਜੀ ਨੇ ਗ੍ਰਿਹਸਥ ਜੀਵਨ ਤੋਂ ਕੁਝ ਵੇਹਲ ਮਿਲਣ 'ਤੇ ੫੦ ਸਾਲ ਦੀ ਅਵੱਸਥਾ ਵਿਚ ਹਰਿਦੁਆਰ ਹਰ ਸਾਲ ਦਰਸ਼ਨ ਕਰਨ ਦਾ ਨਿਯਮ ਬਣਾ ਲਿਆ ਤੇ ੨੨ ਸਾਲ ਨੇਮਬਧ ਹਰਿਦੁਆਰ ਦੀ ਤੀਰਥ ਯਾਤਰਾ ਨੂੰ ਪੈਦਲ ਤੁਰ ਕੇ ਜਾਂਦੇ ਰਹੇ।

ਸਿੱਖ ਇਤਿਹਾਸ ਅਨੁਸਾਰ ਜਦ ਬਾਈਵੀਂ ਵਾਰ ਇਹ ਹਰਿਦੁਆਰ ਦੀ ਯਾਤਰਾ ਕਰਕੇ ਵਾਪਸ ਬਾਸਰਕਿਆਂ ਵੱਲ ਆ ਰਹੇ ਸਨ ਤਾਂ ਰਸਤੇ ਵਿਚ ਥੱਕ ਕੇ ਬਿਰਾਜਿਆਂ ਹੋਇਆਂ ਦਾ ਨੰਗਾ ਚਰਨ ਇਕ ਜੋਤਸ਼ੀ ਨੇ ਵੇਖਿਆ ਤਾਂ ਉਹ ਅਸਚਰਜ ਰਹਿ ਗਿਆ ਕਿ ਇਹ ਯਾਤਰੂ ਜੋ ਅਜ ਸਾਧਾਰਨ ਰੂਪ ਵਿਚ ਨਜ਼ਰ ਆ ਰਿਹਾ ਹੈ, ਕੁਝ ਸਮੇਂ ਬਾਦ ਇਸ ਨੂੰ ਤਖਤ ਤੇ ਰਾਜ ਦੀ ਪ੍ਰਾਪਤੀ ਹੋਵੇਗੀ। ਜਦ ਅਮਰਦਾਸ ਜੀ ਬਿਰਾਜ ਕੇ ਉਠੇ ਤਾਂ ਉਸ ਜੋਤਸ਼ੀ ਨੇ ਭਵਿੱਖਤ ਸਬੰਧੀ ਕੁਝ ਜਾਣਕਾਰੀ ਦਿਤੀ ਤਾਂ ਸ੍ਰੀ ਅਮਰਦਾਸ ਜੀ ਨੇ ਉਸਦੀਆਂ ਗੱਲਾਂ ਤੋਂ ਪ੍ਰਭਾਵਤ ਹੋ ਕੇ ਉਸਨੂੰ ਕੁੱਛ ਦਛਨਾ ਵਜੋਂ ਦੇਣੀ ਚਾਹੀ ਪਰ ਪੰਡਿਤ ਨੇ ਆਖਿਆ ਪੁਰਖਾ ਇਹ ਦੱਛਣਾ ਮੈਂ ਉਸ ਵਕਤ ਹੀ ਲਵਾਂਗਾ ਜਦੋਂ ਮੇਰਾ ਜੋਤਸ਼ ਠੀਕ ਸਾਬਤ ਹੋਵੇਗਾ। ਇਹ ਗੱਲ ਆਖ ਕੇ ਪੰਡਿਤ ਆਪਣੇ ਨਗਰ ਤੇ ਅਮਰਦਾਸ ਜੀ ਆਪਣੇ ਪੈਂਡੇ ਪੈ ਗਏ। ਏਸੇ ਯਾਤਰਾ ਸਮੇਂ ਹੀ ਰਸਤੇ ਜਾਂਦਿਆਂ ਅਮਰਦਾਸ ਜੀ ਨੂੰ ਇਕ ਹੋਰ ਸੰਨਿਆਸੀ ਮਿਲ ਗਿਆ ਤੇ ਉਸਨੇ ਇਸ ਯਾਤਰੂ ਦਾ ਸੇਵਕ ਸੁਭਾਵ ਵੇਖ ਕੇ ਉਸਤੋਂ ਜਲ ਛਕਣ ਦੀ ਮੰਗ ਕੀਤੀ। ਅਮਰਦਾਸ ਜੀ ਨੇ ਬੜੇ ਪ੍ਰੇਮ ਨਾਲ ਬ੍ਰਹਮਚਾਰੀ ਸਾਧੂ ਨੂੰ ਜਲ ਛਕਾਇਆ। ਜਲ ਪਾਣੀ ਛਕ ਕੇ ਸਾਧੂ ਨੇ ਪੁੱਛਿਆ ਭਲੇ ਲੋਕਾ ਤੇਰਾ ਗੁਰੂ ਕੌਣ ਹੈ? ਅਮਰਦਾਸ ਕਹਿਣ ਲਗਾ ਸੰਤ ਜੀ ਮੈਂ ਹਰ ਸਾਲ ਤੀਰਥ ਤਾਂ ਕਰਿਆ ਕਰਦਾ ਹਾਂ ਪਰ ਇਸ ਕੰਮ ਤੋਂ ਬਿਨਾਂ ਕਿਸੇ ਨੂੰ ਮੈਂ ਗੁਰੂ ਤਾਂ ਧਾਰਨ ਨਹੀਂ ਕੀਤਾ।

ਬ੍ਰਹਮਚਾਰੀ ਸੁਣ ਕੇ ਬਹੁਤ ਦੁੱਖੀ ਹੋਇਆ ਤੇ ਕਿਸੇ ਨਿਗੁਰੇ ਪੁਰਸ਼ ਤੋਂ ਪਾਣੀ ਪੀ ਲੈਣ ਦਾ ਬਹੁਤ ਪਸ਼ਚਾਤਾਪ ਕਰਨ ਲੱਗਾ। ਸ੍ਰੀ ਅਮਰਦਾਸ ਵਾਸਤੇ ਬ੍ਰਹਮਚਾਰੀ ਦਾ ਬਚਨ ਦਿਲ ਘਾਓ ਕਰ ਗਿਆ ਤੇ ਪਿੰਡ ਆ ਕੇ

ਕਿਸੇ ਵਿਅਕਤੀਗਤ ਗੁਰੂ ਦੀ ਭਾਲ ਕਰਨ ਲਗਾ। ਸਾਰੀ ਸਾਰੀ ਰਾਤ ਏਸੇ ਸੋਚ ਵਿਚ ਲੰਘ ਜਾਂਦੀ, ਜਦੋਂ ਕਿ ਇਕ ਦਿਨ ਅੰਮ੍ਰਿਤ ਵੇਲੇ ਸ੍ਰੀ ਗੁਰੂ ਅੰਗਦ ਦੇਵ ਦੀ ਸਪੁਤ੍ਰੀ ਬੀਬੀ ਅਮਰੋ (ਬਰਾਦਰੀ ਚੋਂ ਅਮਰਦਾਸ ਜੀ ਦੀ ਭਤੀਜ ਨੂੰਹ) ਦੁੱਧ ਰਿੜਕਦੀ ਹੋਈ ਨਾਲ ਨਾਲ ਗੁਰੂ ਨਾਨਕ ਦੀ ਬਾਣੀ (ਆਸਾ ਦੀ ਵਾਰ) ਧੀਮੀ ਆਵਾਜ਼ ਨਾਲ ਪੜ੍ਹ ਰਹੀ ਸੀ ਤੇ ਅਮਰਦਾਸ ਇਕਚਿੱਤ ਹੋ ਕੇ ਪਾਸੇ ਬੈਠ ਕੇ ਬਾਣੀ ਸੁਣ ਰਹੇ ਸੀ ਤੇ ਆਖਰਕਾਰ ਇਸ ਬੀਬੀ ਨੂੰ ਸਤਿਕਾਰ ਪੂਰਵਕ ਨਾਲ ਲੈ ਕੇ ਅਮਰਦਾਸ ਜੀ ਇਕ ਜਗਿਆਸੂ ਦੇ ਰੂਪ ਵਿਚ ਜਦ ਖਡੂਰ ਪਹੁੰਚੇ ਤਾਂ ਬੀਬੀ ਨੇ ਆਪਣੇ ਬਜ਼ੁਰਗ (ਅਮਰਦਾਸ ਜੀ) ਅੱਗੇ ਬੇਨਤੀ ਕੀਤੀ ਕਿ ਬਾਪੂ ਜੀ ਤੁਸੀਂ ਜ਼ਰਾ ਬਾਹਰ ਬੈਠੋ, ਮੈਂ ਪਿਤਾ ਜੀ (ਗੁਰੂ ਜੀ) ਤੋਂ ਆਗਿਆ ਲੈ ਆਵਾਂ ਕਿਉਂਕਿ ਮੈਂ ਪਿਤਾ ਜੀ (ਗੁਰੂ ਜੀ ਦੇ) ਦੇ ਹੁਕਮ ਤੋਂ ਬਗੈਰ ਹੀ ਅਜ ਆਪ ਜੀ ਦੇ ਆ ਗਈ ਹਾਂ।

ਅਮਰਦਾਸ ਨੂੰ ਬਾਹਰ ਬੈਠਾ ਕੇ ਜਦ ਬੀਬੀ ਨੇ ਗੁਰੂ ਚਰਨਾਂ ਤੇ ਮੱਥਾ ਟੇਕਿਆ ਤਾਂ ਗੁਰੂ ਜੀ ਬਚਨ ਕੀਤਾ, ਪੁਤ੍ਰ ਜਿਸਨੂੰ ਤੂੰ ਬਾਹਰ ਬੈਠਾਲ ਆਈ ਏਂ, ਉਸਨੂੰ ਵੀ ਨਾਲ ਹੀ ਲੈ ਆ। ਜਿਸ ਵਕਤ ਬੀਬੀ ਅਮਰੋ ਦੇ ਨਾਲ ਸ੍ਰੀ ਅਮਰਦਾਸ ਜੀ ਖਡੂਰ ਜਾ ਕੇ ਗੁਰੂ ਦੇ ਦਰਸ਼ਨ ਕੀਤੇ ਉਸ ਵਕਤ ਇਨ੍ਹਾਂ ਦੀ ਆਯੂ ਤਕਰੀਬਨ ੭੨ ਸਾਲ ਦੀ ਸੀ ਜਦਕਿ ਇਤਿਹਾਸ ਦੇ ਲਿਖਣ ਅਨੁਸਾਰ ੧੨ ਸਾਲ ਖਡੂਰ ਸਾਹਿਬ ਤੇ ਗੋਇੰਦਵਾਲ ਰਹਿ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਇਹਨਾਂ ਨਿਰੰਤਰ ਸੇਵਾ ਕੀਤੀ। ਅਰਥਾਤ 'ਤੀਸ ਇਕੁ ਅਰ ਪੰਜ ਸਿਧੁ ਪੈਂਤੀਸ ਨ ਬੀਣਉ'

ਤੀਹ ਅਰ ਇਕ ਜਮਾਂ ੫ ਤੇ ਪੈਂਤੀਸ ਸਾਲ ਦੀ ਉਮਰ ਵਿਚ ਅਮਰਦਾਸ ਜੀ ਖਡੂਰ ਸਾਹਿਬ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ ਅਤੇ ਫਿਰ 1 ਮਾਘ 1604 ਮੁਤਾਬਕ ਜਨਵਰੀ 1552 ਵਿਚ ਗੁਰਗੱਦੀ ਤੇ ਸਸ਼ੋਭਿਤ ਹੋਏ ਤੇ ਆਪਣੀ ਆਯੂ ਵਿਚੋਂ ਆਪਣੀ ੭ ਸਾਲ ਦੇ ਕਰੀਬ ਰਹਿੰਦੀ ਆਯੂ ਸ੍ਰੀ ਸਤਿਗੁਰੂ ਰਾਮਦਾਸ ਨੂੰ ਦੇ ਕੇ (ਆਪਣੇ ਜਵਾਈ ਨੂੰ) ਏਥੇ ੧੫ ਭਾਦਰੋਂ ਸੁਦੀ ਸੰਮਤ ੧੬੩੧ ਨੂੰ ਗੁਰਤਾ ਦੇ ਕੇ ਆਪ ਜੋਤੀ ਜੋਤ ਸਮਾ ਗਏ।

### ਗੋਇੰਦਵਾਲ ਵਸਾਉਣਾ

ਸ੍ਰੀ ਗੁਰੂ ਅੰਗਦ ਦੇਵ ਜੀ ਸੇਵਾ ਕਰਦਿਆਂ ਗੋਂਦੇ ਨਾਮ ਦੇ ਇਕ ਖਤ੍ਰੀ ਸ਼ਾਹੂਕਾਰ ਨੇ ਆ ਕੇ ਗੁਰੂ ਚਰਨਾਂ ਵਿਚ ਅਰਜ਼ ਕੀਤੀ ਕਿ ਗੁਰੂ ਜੀ ਮੈ ਆਪਨੇ ਨਾਮ ਦਾ ਇਕ ਨਗਰ ਵਸਾਉਣਾ ਚਾਹੁੰਦਾ ਹਾਂ, ਪਰ ਉਥੇ ਇਕ ਥੇਹ ਉਤੇ ਭੂਤਾਂ-ਪ੍ਰੇਤਾਂ ਦਾ ਵਾਸਾ ਹੈ ਜਦੋਂ ਮੈਂ ਉਥੇ ਮਕਾਨ ਬਨਾਉਣੇ ਸ਼ੁਰੂ ਕਰਦਾ ਹਾਂ, ਰਾਤ ਆਕੇ ਭੂਤ-ਪ੍ਰੇਤ ਉਹ ਮਕਾਨ ਢਾਹ-ਢੇਰੀ ਕਰ ਜਾਂਦੇ ਹਨ। ਗੁਰੂ ਜੀ ਕ੍ਰਿਪਾ ਕਰਕੇ ਮੇਰੇ ਨਾਮ ਦਾ ਪਿੰਡ ਬਣਵਾ ਦੇਵੋ। ਸਤਿਗੁਰੂ ਜੀ ਅੰਗਦ ਦੇਵ ਜੀ ਨੇ ਉਸਦੀ ਬੇਨਤੀ ਸੁਣਕੇ ਸ੍ਰੀ ਅਮਰਦਾਸ ਜੀ ਨੂੰ ਸੱਦ ਕੇ ਹੁਕਮ ਦਿਤਾ ਕਿ ਪੁਰਖਾਂ ਇਸ ਸ਼ਾਹੂਕਾਰ ਦੇ ਨਾਲ ਜਾਵੋ ਅਤੇ ਛਟੀ ਨਾਲ ਲੈ ਜਾਵੋ ਅਤੇ ਉਸ ਛਟੀ ਨਾਲ ਦੂਰ-ਦੂਰ ਤਕ ਲਕੀਰ ਕੱਢ ਦੇਣੀ। ਫਿਰ ਇਸ ਲਕੀਰ ਦੇ ਅੰਦਰ ਤੁਸੀਂ ਆਪਣੇ ਵਾਸਤੇ ਅਤੇ ਸ਼ਾਹੂਕਾਰ ਅਥਵਾ ਵਸੋਂ ਵਾਲੇ ਹੋਰ ਲੋਕਾਂ ਦੇ ਲਈ ਮਕਾਨ ਬਨਵਾਉਣੇ ਸ਼ੁਰੂ ਕਰ ਦਿਓ। ਸ੍ਰੀ ਗੁਰੂ ਨਾਨਕ ਜੀ ਦੀ ਕ੍ਰਿਪਾ ਨਾਲ ਇਹ ਨਗਰ ਤੀਰਥ ਸਮਾਨ ਪੂਜਿਆ ਜਾਇਆ ਕਰੇਗਾ। ਗੁਰੂ ਦਾ ਹੁਕਮ ਮੰਨ ਕੇ ਸ੍ਰੀ ਅਮਰਦਾਸ ਗੋਂਦੇ

ਸ਼ਾਹੂਕਾਰ ਨਾਲ ਜਾ ਕੇ ਦੂਰ ਦੂਰ ਤਕ ਉਸ ਨਗਰ ਦੀ ਹੱਦ ਬਸਤ ਕਾਇਮ ਕਰ ਦਿੱਤੀ ਅਤੇ ਨਾਲ ਹੀ ਜਿਥੇ ਸ਼ਾਹੂਕਾਰ ਤੇ ਆਮ ਲੋਕਾਂ ਵਾਸਤੇ ਇਸ ਨਗਰ ਵਿਚ ਵਸੋਂ ਕਰਵਾਈ ਉਥੇ ਗੁਰੂ ਜੀ ਦੀ ਆਗਿਆ ਅਨੁਸਾਰ ਬਾਸਰਕਿਆਂ ਤੋਂ ਆਪਣੇ ਪਰਿਵਾਰ ਨੂੰ ਏਥੇ (ਗੋਇੰਦਵਾਲ) ਮੰਗਵਾ ਕੇ ਏਥੇ ਵਸਾ ਦਿੱਤਾ। ਸਮਾਂ ਪਾ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਸੰਮਤ ੧੬੧੬ ਨੂੰ ਬਾਉਲੀ ਸਾਹਿਬ ਤੀਰਥ ਦੀ ਰਚਨਾ ਆਰੰਭ ਕੀਤੀ। ਸੰਮਤ ੧੬੦੯ ਨੂੰ ਗੁਰਗੱਦੀ ਮਿਲਣ ਤੋਂ ਉਪ੍ਰੰਤ ਗੁਰੂ ਅਮਰਦਾਸ ਜੀ ਵੀ ਗੋਇੰਦਵਾਲ ਆ ਨਿਵਾਸ ਕੀਤਾ ਅਤੇ ੨੨ ਸਾਲ ਤੇ ਪੰਜ ਮਹੀਨੇ ਗੁਰਗੱਦੀ ਤੇ ਸਸ਼ੋਭਿਤ ਰਹੇ ਤੇ ਗੁਰਮਤਿ ਦੇ ਪ੍ਰਚਾਰ ਵਾਸਤੇ ਜਿੱਥੇ ੨੨ ਮੰਜੀਆਂ (ਮਸੰਨਦਾਂ) ਕਾਇਮ ਕੀਤੀਆਂ ਅਤੇ ਅਨੇਕ ਸ਼ਰਧਾਲੂਆਂ ਨੂੰ ਕੰਨ ਵਿਚ ਗੁਰਮੰਤ੍ਰ ਦੇ ਕੇ ਜੀਆਂ ਦਾ ਉਧਾਰ ਕੀਤਾ। ਗੁਰੂ ਜੀ (ਗੁਰੂ ਅਮਰਦਾਸ ਜੀ) ਸੰਗਤਾਂ ਸਮੇਤ ਸੂਰਜ ਗ੍ਰਹਿਣ ਦੇ ਮੇਲੇ ਸਮੇਂ ਕੁਰਛੇਤਰ ਆਦਿ ਤੀਰਥਾਂ ਤੇ ਵੀ ਦਰਸ਼ਨ ਦਿੱਤੇ ਅਤੇ ਆਮ ਦਰਸ਼ਕਾਂ ਨੂੰ ਸਰਕਾਰੀ ਟੈਕਸ ਦੀ ਪਾਬੰਦੀ ਤੋਂ ਮੁਕਤ ਕਰਵਾਇਆ।

### ਗੋਇੰਦਵਾਲ ਅਕਬਰ ਬਾਦਸ਼ਾਹ ਦਾ ਆਉਣਾ

ਇਥੇ ਸ੍ਰੀ ਗੁਰੂ ਅਮਰਦਾਸ ਜੀ ਦੀ ਕੀਰਤੀ ਸਭ ਦੇਸਾਂ ਦੇਸਾਤਰਾਂ ਵਿਚ ਫੈਲ ਰਹੀ ਸੀ, ਉਥੇ ਉਸ ਵਕਤ ਹਿੰਦੁਸਤਾਨ ਵਿਚ ਅਕਬਰ ਬਾਦਸ਼ਾਹ ਕਾਫੀ ਅਰੂਜ਼ ਤੇ ਸੀ। ਕਿਉਂਕਿ ਅਕਬਰ ਇਕ ਸੁਲਾਹਕੁੰਨ ਹੁਕਮਰਾਨ ਸੀ ਤੇ ਸਗੋਂ ਇਸਨੇ ਨੌਂ ਵਿਦਵਾਨਾਂ ਦੀ ਇਕ ਕੈਬਨਿਟ ਬਣਾਈ ਹੋਈ ਸੀ, ਜਿਨ੍ਹਾਂ ਨੂੰ ੯ ਰਤਨ ਵੀ ਆਖਿਆ ਜਾਂਦਾ ਸੀ। ਮੁਸਲਮਾਨੀ ਇਬਾਦਤਗਾਹਾਂ ਦੇ ਨਾਲ ਇਹ ਹਿੰਦੂਆਂ ਦੇ ਮੰਦਰਾਂ ਨੂੰ ਵੀ ਖਾਸ ਤਰਜੀਹ ਦਿੰਦਾ ਸੀ। ਕਸ਼ਮੀਰ ਦੇ ਦੌਰੇ ਸਮੇਂ ਇਕ ਵਾਰੀ ਅਕਬਰ ਵੈਸ਼ਨੋ ਦੇਵੀ ਵੀ ਗਿਆ ਸੀ। ਪੰਜਾਬ ਵਿਚ ਦੌਰਾ ਕਰਦਿਆਂ ਇਸਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਤੇਜ ਪ੍ਰਤਾਪ ਬਾਰੇ ਬਿਨਾਂ ਵਿਤਕਰੇ ਸਭ ਲੋਕਾਂ ਨੂੰ ਅਤੁੱਟ ਲੰਗਰ ਵਰਤਦਾ ਸੁਣ ਕੇ ਅਕਬਰ ਬਾਦਸ਼ਾਹ ਨੇ ਗੁਰੂ ਦੇ ਦਰਸ਼ਨ ਕਰਨ ਦੀ ਆਗਿਆ ਮੰਗੀ। ਸਤਿਗੁਰੂ ਜੀ ਹੁਕਮ ਕਰ ਭੇਜਿਆ ਕਿ ਪਹਿਲਾਂ ਤਾਂ ਬਾਦਸਾਹ ਨੂੰ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਹੋਵੇਗਾ, ਦੂਸਰਾ ਇਲਾਕੇ ਵਿਚ ਬਾਰਸ਼ ਨਹੀਂ ਹੋਈ ਬਾਦਸ਼ਾਹ ਨੂੰ ਪੰਜਾਬ ਦਾ ਮਾਲੀਆ ਮਾਫ ਕਰਨਾ ਪਵੇਗਾ। ਇਹ ਦੋਵੇਂ ਸ਼ਰਤਾਂ ਉਸਨੇ ਪ੍ਰਵਾਨ ਕਰ ਲਈਆਂ ਤੇ ਗੁਰੂ ਕੀ ਮਰਯਾਦਾ ਅਨੁਸਾਰ ਪਹਿਲਾਂ ਸਾਰੇ ਲਾ-ਲੱਸ਼ਕਰ ਨੇ ਅਕਬਰ ਸਮੇਤ ਪੰਗਤ ਵਿਚ ਬੈਠ ਕੇ ਗੁਰੂ ਕਾ ਅਤੁੱਟ ਲੰਗਰ ਛੱਕਿਆ ਤੇ ਫਿਰ ਬੜੇ ਅਦਬ ਸਤਿਕਾਰ ਨਾਲ ਗੁਰੂ ਦਰਬਾਰ ਵਿਚ ਨਿਮਰਤਾ ਸਹਿਤ ਹਾਜ਼ਰੀ ਭਰੀ। ਸਤਿਗੁਰੂ ਜੀ ਨੇ ਬਾਦਸ਼ਾਹ ਨੂੰ ਆਪਣੀ ਰਿਆਸਤਾਂ ਨਾਲ ਆਪਣੇ ਬੱਚਿਆਂ ਵਾਂਗ ਪਿਆਰ ਕਰਨਾ ਅਤੇ ਸੱਚਾ ਨਿਆਇ ਕਰਨ ਤੇ ਖੁਦਾ ਦੀ ਬੰਦਗੀ ਕਰਨ ਦਾ ਉਪਦੇਸ਼ ਦਿੱਤਾ। ਏਸੇ ਸੰਦਰਭ ਵਿਚ ਅਕਬਰ ਨੇ ਗੁਰੂ ਕੇ ਲੰਗਰ ਵਾਸਤੇ ੮੪ ਨਗਰਾਂ ਦਾ ਪਰਗਣਾ ਗੁਰੂ ਕੀ ਭੇਟਾ ਕਰਨ ਦਾ ਆਪਣਾ ਇਰਾਦਾ ਜ਼ਾਹਰ ਕੀਤਾ, ਤਾਂ ਗੁਰੂ ਜੀ ਨੇ ਲੰਗਰ ਦੀ ਮਹੱਤਤਾ ਦਰਸਾਂਦਿਆਂ ਇਹ ਜ਼ਮੀਨ ਇਸ ਵਾਸਤੇ ਪ੍ਰਵਾਨ ਨ ਕੀਤੀ, ਕਿ ਗੁਰੂ ਕਾ ਲੰਗਰ ਸ਼ਾਹੀ ਮਦਦ ਨਾਲ ਨਹੀਂ ਸਗੋਂ ਅਕਾਲ ਪੁਰਖ ਦੀ ਕ੍ਰਿਪਾ ਦਾ ਹੀ ਪ੍ਰਤੀਕ ਹੈ? ਜਦ ਬਾਦਸ਼ਾਹ ਨੇ ਗੁਰੂ ਜੀ ਦਾ ਇਹ ਤਿਆਗ ਵੇਖਿਆ ਤਾਂ ਹੈਰਾਨ ਰਹਿ ਗਿਆ। ਏਸੇ ਸਮੇਂ ਇਕ ਵਜ਼ੀਰ ਨੇ ਬਾਦਸਾਹ ਨੂੰ ਸਲਾਹ ਦਿਤੀ ਕਿ ਇਹ ਰਕਬਾ ਜੋ ਉਸਨੇ ਦੇਣ ਵਾਸਤੇ ਅਰਜ਼ ਕੀਤੀ ਹੈ, ਜੇ ਇਹ ਲੰਗਰ

ਮਨਜ਼ੂਰ ਨਹੀਂ ਕੀਤਾ ਜਾਂਦਾ ਤਾਂ ਇਹ ਰਕਬਾ ਸਤਿਕਾਰਯੋਗ ਭੈਣ ਭਾਨੀ ਜੀ ਨੂੰ ਦਿਤਾ ਜਾਵੇ, ਇਹ ਬੇਨਤੀ ਸੁਣ ਕੇ ਗੁਰੂ ਜੀ ਨੇ ਹੁਕਮ ਕੀਤਾ, ਬਾਦਸ਼ਾਹ ਤੇਰੀ ਮਰਜੀ, ਮੇਰੇ ਵਲੋਂ ਖੁੱਲ੍ਹ ਹੈ। ਇਤਆਦਿਕ ਬਚਨ ਬਿਲਾਸ ਕਰਕੇ ਅਕਬਰ ਬਾਦਸ਼ਾਹ ਗੁਰੂ ਜੀ ਨੂੰ ਸਲਾਮ ਕਰਕੇ ਪੰਜਾਬ ਦੇ ਦੌਰਾ ਕਰਦਾ ਹੋਇਆ ਲਾਹੌਰ ਨੂੰ ਚਲਾ ਗਿਆ। ਕਈ ਇਤਿਹਾਸਕਾਰ ਅਕਬਰ ਦੀ ਕਥਾ ਨਾਲ ਬਾਉਲੀ ਸਹਿਬ ਦੀ ਤਿਆਰੀ ਸਮੇਂ ਜੈਮਲ ਫੱਤੇ ਰਾਜਪੂਤਾਂ ਦੀ ਉਸ ਵਕਤ ਹੋਈ ਸ਼ਾਹੀ ਲੜਾਈ ਨੂੰ ਵੀ ਜੋੜਦੇ ਹਨ ਪਰ ਇਹ ਗੱਲ ਅਸਲੀਅਤ ਤੋਂ ਬਹੁਤ ਦੂਰ ਹੈ।

### ਬੀਰਬਲ ਗੋਇੰਦਵਾਲ ਆਇਆ

ਕਾਫੀ ਚਿਰ ਬਾਦ ਇਕ ਵਾਰੀ ਬੀਰਬਲ ਵਜ਼ੀਰ ਇਲਾਕੇ ਵਿਚੋਂ ਸ਼ਾਹੀ "ਕਰ" ਵਸੂਲਦਾ ਹੋਇਆ ਗੋਇੰਦਵਾਲ ਵੀ ਆਇਆ ਤੇ ਸ਼ਾਹੀ ਲਸ਼ਕਰ ਸਮੇਤ ਮੈਦਾਨ ਵਿਚ ਆ ਉਤਾਰਾ ਕੀਤਾ ਤੇ ਆਪਣੇ ਸ਼ਾਹੀ ਫੁਰਮਾਨ ਅਨੁਸਾਰ ਗੁਰੂ ਦਰਬਾਰ ਵਿਚ ਵੀ ਉਸਨੇ ਪਿਆਦੇ ਭੇਜੇ ਅਤੇ ਕਰ ਵਸੂਲ ਕਰਨ ਵਾਸਤੇ ਗੁਰੂ ਜੀ ਨੂੰ ਕਹਿ ਭੇਜਿਆ। ਗੁਰੂ ਜੀ ਨੇ ਪਿਆਦਿਆਂ ਨੂੰ ਹੁਕਮ ਦਿਤਾ ਕਿ ਬੀਰਬਲ ਨੂੰ ਆਖੋ ਕਿ ਉਹ ਲੰਗਰ ਵਿਚ ਆ ਕੇ ਜਿਤਨੇ ਦਿਨ ਚਾਹੇ ਪ੍ਰਸਾਦਾ ਪਾਣੀ ਆਪ ਵੀ ਛਕੇ ਤੇ ਸਭ ਲਸ਼ਕਰ ਨੂੰ ਵੀ ਛਕਾਵੇ ਪਰ ਸਰਕਾਰੀ ਕਰ ਵਾਸਤੇ ਦੇਣ ਦਾ ਹੁਕਮ ਨਹੀਂ। ਸਿਪਾਹੀਆਂ ਨੇ ਜਾ ਕੇ ਜਦੋਂ ਬੀਰਬਾਲ ਨੂੰ ਗੁਰੂ ਦਾ ਹੁਕਮ ਸੁਣਾਇਆ ਤਾਂ ਉਸਨੇ ਹੁਕਮ ਦੀ ਨ ਫੁਰਮਾਨੀ ਕਰਨ ਦਾ ਬਹੁਤ ਰੋਸ ਕੀਤਾ ਅਤੇ ਕਿਹਾ ਕਿ ਮੈਂ ਵਾਪਸੀ ਤੇ ਕਰ ਲੈ ਕੇ ਜਾਵਾਂਗਾ ਜ਼ਰੂਰ, ਹੋਰ ਕੁਝ ਅਪਮਾਨ ਭਰੇ ਸ਼ਬਦ ਵੀ ਕਹੇ, ਪਰ ਗੁਰੂ ਜੀ ਨੇ ਬੜੇ ਬੇਪਰਵਾਹੀ ਨਾਲ ਕਹਿ ਭੇਜਿਆ ਕਿ ਬੀਰਬਲ ਵਾਪਸ ਗੋਇੰਦਵਾਲ ਆਵੇਗਾ ਤਾਂ ਹੀ ਕਰ ਵਸੂਲ ਕਰੇਗਾ? ਭਾਵ ਉਹ ਵਾਪਸ ਗੋਇੰਦਵਾਲ ਪੁੱਜ ਹੀ ਨਹੀਂ ਸਕੇਗਾ।

ਗੋਇੰਦਵਾਲ ਦੇ ਮੁਕਾਮ ਤੋਂ ਜਦ ਦੋ-ਤਿੰਨ ਪੜਾਵ ਬੀਰਬਲ ਅਗੇ ਗਿਆ ਤਾਂ ਦਿੱਲੀ ਤੋਂ ਬੀਰਬਲ ਨੂੰ ਕਿਸੇ ਹੋਰ ਮੁਹਿੰਮ ਵਲ ਜਾਣਦਾ ਬਾਦਸ਼ਾਹ ਅਕਬਰ ਵਲੋਂ ਹੁਕਮ ਆ ਗਿਆ ਤੇ ਦੌਰੇ ਦੇ ਸਾਰੇ ਪ੍ਰੋਗਰਾਮ ਛਡ ਕੇ ਸ਼ਾਹੀ ਲਸ਼ਕਰ ਸਮੇਤ ਬੀਰਬਲ ਕਿਸੇ ਹੋਰ ਮੁਹਿੰਮ ਤੇ ਚਲਾ ਗਿਆ ਉਸੇ ਮੁਹਿੰਮ ਵਿਚ ਹੀ ਮਾਰਿਆ ਗਿਆ।

ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਮਹਿਮਾਂ ਪ੍ਰਕਾਸ਼, ਆਦਿਕ ਗ੍ਰੰਥਾਂ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਸੈਕੜੇ ਰੌਚਿਕ ਤੇ ਯਥਾਰਥ ਕਥਾਵਾਂ ਸਾਖੀਆਂ ਅੰਕਿਤ ਹਨ।

ਜੋ ਭਾਵ ਸਥਾਨਾਂ ਕਰਕੇ ਏਥੇ ("ਸ੍ਰੀ ਨਾਨਕ ਰਾਜ" ਪੁਸਤਕ ਵਿਚ) ਕਰਮਵਾਰ ਨਹੀਂ ਲਿਖੀਆਂ ਜਾ ਰਹੀਆਂ।

### ਗੁਰੂ ਜੀ ਦੀ ਨਿਮਰਤਾ ਦੇ ਸੰਕੇਤ

ਜਿਥੇ ਸ੍ਰੀ ਗੁਰੂ ਅਮਰਦਾਸ ਜੀ ਵਿਚ ਗੁਰੂ ਭਗਤੀ ਸ਼ਾਂਤੀ, ਸਹਿਜ, ਧੀਰਜ ਦੀ ਤੇ ਉਦਾਰਤਾ ਦੀ ਅਥਾਹ ਸ਼ਕਤੀ ਸੀ, ਉਥੇ ਗੁਰੂ ਜੀ ਦੀ ਨਿਮਰਤਾ ਦਾ ਵੀ ਕੋਈ ਪਾਰਾ ਵਾਰ ਨਹੀਂ ਸੀ। ਇਤਿਹਾਸ ਦਸਦਾ ਹੈ ਕਿ ਜਦ ਗੁਰੂ ਸੇਵਾ ਤੋਂ ਮਿਲੀ ਗੁਰਗੱਦੀ ਦੀ ਦਾਤ ਪ੍ਰਾਪਤ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ

ਗੋਇੰਦਵਾਲ ਆ ਗਏ ਤਾਂ ਗੁਰੂ ਦੇਵ ਦੇ ਪੁੱਤਰਾਂ (ਬਾਬੇ ਦਾਤੂ ਜੀ ਤੇ ਦਾਸੂ ਜੀ) ਵਲੋਂ ਗੁਰੂ ਜੀ ਦੇ ਦੁਨਿਆਵੀ ਰਸਮੋ-ਰਿਵਾਜ ਤੋਂ ਵੇਹਲਿਆਂ ਹੋ ਕੇ ਤੀਜੇ ਗੁਰੂ ਸਾਹਿਬ ਦਾ ਬਿੰਦੀ (ਪੁਤਰਾਂ) ਹੱਕ ਦਾ ਖ਼ਿਆਲ ਰਖਕੇ ਦਾਤੂ ਜੀ ਕ੍ਰੋਧ ਵੱਸ ਹੋਏ ਹੋਏ ਇਕ ਦਿਨ ਗੋਇੰਦਵਾਲ ਆਏ ਤਾਂ ਅਗੇ ਗੁਰੂ ਜੀ ਦੀਵਾਨ ਵਿਚ ਬੈਠੇ ਗੁਰੂ ਬਾਣੀ ਦਾ ਕੀਰਤਨ ਸਰਵਨ ਕਰ ਰਹੇ ਸਨ ਤੇ ਸ਼ਰਧਾਲੂ ਮੱਥਾ ਟੇਕ ਰਹੇ ਸਨ। ਦਾਤੂ ਜੀ ਨੇ ਬੜੇ ਰੋਸ ਨਾਲ ਗੁਰੂ ਜੀ ਨੂੰ ਪਾਸਿਉਂ ਦੀ ਤਰਫੋਂ ਹੋ ਕੇ ਗੁਰੂ ਕੀ ਵੱਖੀ ਵਿਚ ਲੱਤ ਮਾਰੀ। ਸਭ ਦਰਸ਼ਕਾਂ ਨੂੰ ਤਾਂ ਹੀ ਪਤਾ ਲਗਾ ਜਦ ਗੁਰੂ ਜੀ ਬਿਰਧ ਅਵਸਥਾ ਕਾਰਨ ਮੂਧੇ ਹੋ ਕੇ ਡਿੱਗ ਪਏ। ਪਰ ਧੰਨ ਵਿਸ਼ਨੂ ਅਵਤਾਰੀ ਗੁਰੂ ਅਮਰਦਾਸ ਜੀ ਉਸੇ ਵਕਤ ਸੰਭਲ ਕੇ ਦਾਤੂ ਜੀ ਦੇ ਚਰਨ ਘੁੱਟਣ ਲੱਗ ਪਏ ਤੇ ਆਪਣੀ ਬੇਧਿਆਨੀ ਦੀ ਖਿਮਾ ਹੀ ਨਾ ਮੰਗੀ ਸਗੋਂ ਬਚਨ ਕੀਤਾ ਬਾਬਾ ਜੀ ਕਿਧਰੇ ਮੇਰੇ (ਸਰੀਰ) ਪਿੰਜਰ ਕਾਰਨ ਆਪ ਨੂੰ ਚੋਟ ਤਾਂ ਨਹੀਂ ਲਗੀ? ਭਾਵੇਂ ਸਾਰੀ ਸੰਗਤ ਦਾਤੂ ਜੀ ਦੇ ਵਤੀਰੇ ਤੋਂ ਬਹੁਤ ਦੁਖੀ ਸੀ, ਪਰ ਗੁਰੂ ਸਾਹਿਬ ਅਡੋਲ ਬੈਠੇ ਦਾਤੂ ਦੇ ਚਰਨ ਦਬਾ ਰਹੇ ਸਨ। ਦਾਤੂ ਜੀ ਆਪਣੀ ਕਰਨੀ ਦਾ ਮਨ ਹੀ ਮਨ ਪਛਤਾਵਾ ਕਰ ਰਹੇ ਸਨ।

### ਗੁਰੂ ਜੀ ਦੀ ਰੂਹਾਨੀ ਸ਼ਕਤੀ ਦਾ ਸੰਕੇਤ

ਸ੍ਰੀ ਗੁਰੂ ਅਮਰਦਾਸ ਜੀ ਨੇ "ਸ੍ਰੀ ਨਾਨਕ ਰਾਜ" ਨੂੰ ਪ੍ਰਾਪਤ ਕਰਕੇ ਜਿਥੇ ਦੁਨਿਆਵੀ ਤੌਰ ਤੇ ਹਰ ਦਰਸ਼ਕ ਦੇ ਦੁਖ ਦਰਿਦਰ, ਤਾਪ, ਸੰਤਾਪ, ਦੂਰ ਕੀਤੇ ਉਥੇ ਯਥਾਰਥ ਤੇ ਪ੍ਰਮਾਰਥ ਦੇ ਸਾਧਨਾਂ ਵਿਚ ਰੁਕਾਵਟ ਪਾਉਣ ਵਾਲੇ ਪੰਜ ਦੂਤ, (ਕਾਮ, ਕ੍ਰੋਧ ਲੋਭ ਮੋਹ ਤੇ ਹੰਕਾਰ) ਆਦਿਕ ਅਸੁਰੀ ਸੈਨਾ ਨੂੰ ਦੈਵੀ ਸ਼ਕਤੀ ਨਾਲ ਖਤਮ ਕਰਕੇ ਹੀ ਰੱਖ ਦਿੱਤਾ ਜਿਵੇਂ ਕਿ ਸੱਲਯ ਭੱਟ ਜੀ ਉਸਦਾ ਵਰਣਨ ਇਸ ਤਰ੍ਹਾਂ ਕਰਦੇ ਹਨ :

"ਪਹਿਰਿ ਸਮਾਧਿ ਸੰਨਾਹੁ ਗਿਆਨਿ ਹੈ ਆਸਣਿ ਚੜਿਅਉ।
ਧ੍ਰੰਮ ਧਨੁਖੁ ਕਰ ਗਹਿਓਭਗਤ ਸੀਲਹ ਸਰਿ ਲੜਿਅਉ।
ਭੈ ਨਿਰਭਉ ਹਰਿ ਅਟਲੁ ਮਨਿ ਸਬਿਦ ਗੁਰ ਸਬਦ ਗੁਰ ਨੇਜਾ ਗਡਿਓ।
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ।
ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ
ਗੁਰ ਅਮਰਦਾਸ ਸਚੁ ਸਲੁ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ"

(ਆਦਿ ਗ੍ਰੰਥ ਪੰਨਾ 1396)

ਇਸ ਤਰ੍ਹਾਂ ਜਿਥੇ ਗੁਰੂ ਜੀ ਜੀਵਨ ਕਾਲ ਵਿਚ ਪੰਜਾਂ ਦੂਤਾਂ ਤੇ ਪੰਜਾਂ (ਸ਼ਬਦ ਸਪਰਸ਼, ਰੂਪ, ਰਸ, ਗੰਧ) ਨਾਲ ਦੈਵੀ ਗੁਣਾਂ ਦੇ ਸ਼ਸ਼ਤਰਾਂ ਨਾਲ ਰੂਹਾਨੀ ਜੰਗ ਲੜਦੇ ਰਹੇ, ਉਥੇ ਗੁਰੂ ਜੀ ਪ੍ਰਭੂ ਭਗਤੀ ਦੀ ਸਾਧਨਾ ਵਾਸਤੇ ਜੋ ਨਿਯਮਬੱਧ ਤੱਪ ਸਾਧਨਾ ਕਰਦੇ ਰਹੇ, ਗਿ: ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਉਸਦੀ ਮਿਸਾਲ ਇਸ ਤਰ੍ਹਾਂ ਦਿੰਦੇ ਹਨ :

"ਤਪਸਯਾ ਕਰੈ ਆਪ ਗੁਰ ਦਿਨ ਭਰ ਕੀਨੀ ਪਕਰ ਖਲੋਵੈ।
ਹੈ ਅਬ ਲੋ ਸੋ ਕਾਇਮ ਕੀਨੀ ਗੁਰ ਕੇ ਸਿਖ ਸੁ ਜੋਵੈ॥"

### ਗੁਰਬਾਣੀ ਦੀ ਰਚਨਾ

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਮੇਂ ੯੦੭ ਸ਼ਬਦਾਂ, ਸਲੋਕਾਂ, ਛੰਤਾਂ, ਦੇ ਰੂਪ ਵਿਚ ਬਾਣੀ ਉਚਾਰਨ ਕੀਤੀ ਜਿਹਾ ਕਿ

ਗੁਰੂ ਭਗਤੀ ਦੇ ਸਬੰਧ ਵਿਚ:

"ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ।
ਸਤਿਗੁਰ ਮਨ ਕਾਮਨਾ ਤੀਰਥੁ ਹੈ ਜਿਸਨੋ ਦੇਇ ਬੁਝਾਇ।" (ਪੰਨਾ ੨੬
"ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ।" (ਪੰਨਾ ੨੯)
"ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨਾ ਪਰਾਪਤਿ ਹੋਇ।
ਐਸਾ ਸਤਿਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ।" (ਪੰਨਾ ੩੦)
"ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਇ।" (ਪੰਨਾ ੩੧)
"ਗੁਰ ਕੈ ਭਾਣੇ ਜੋ ਚਲੈ ਦੁਖੁ ਨ ਪਾਵੈ ਕੋਇ।" ਸਿਰੀ ਰਾਗ ਮ: ੩ ਘਰ ੧
"ਸਤਿਗੁਰ ਸੇਵਾ ਤਪਾਂ ਸਿਰਿ ਤਪੁ ਸਾਰਿ।
ਹਰਿ ਜੀਉ ਮਨਿ ਵਸੈ ਸਭ ਦੂਖੁ ਵਿਸਾਰਣਹਾਰੁ।" (ਪੰਨਾ ੪੨੩)
"ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ।" (ਪੰਨਾ ੫੪੯)
"ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ।
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥" (ਪੰਨਾ ੬੪੯)
ਸੋਰਠ ਦੀ ਵਾਰ ਮ: ੩
"ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰ।" (੫੮੬)
"ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ।" ਵਡਹੰਸ ਦੀ ਵਾਰ ਮ: ੩

ਗੁਰੂ ਤੋਂ ਬੇਮੁਖਤਾ :

"ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ।" (ਪੰਨਾ ੧੩੩੪)
"ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ।" (ਪੰਨਾ ੯੨੦)
ਅਨੰਦ ਸਾਹਿਬ ਮ : ੩

ਸ਼ਰਾਬ ਨਿਸ਼ੇਧ :

"ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ।
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।

ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।"

ਬਿਹਾਗੜੇ ਦੀ ਵਾਰ ਮ: ੩, ਪੰਨਾ ੫੫੪

**ਨਿਰਮਾਣਤਾ :**

"ਅਸੀਂ ਖਤੇ ਬਹੁਤ ਕਮਾਂਵਦੇ ਅੰਤੁ ਨ ਪਾਰਾ ਵਾਰ
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ। (ਪੰਨਾ ੧੪੧੬)
ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ।
ਮਨ ਤੂ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ। (ਪੰਨਾ ੪੪੧)
ਗੁਰਮੁਖਿ ਨਿਮਾਣਾ ਹੋਹੁ।"

ਆਸਾ ਛੰਤ ਮ: ੩

**ਬੀਬੀ ਭਾਨੀ ਨੂੰ ਵਰਦਾਨ ਤੇ ਸਰਾਪ**

ਬੀਬੀ ਭਾਨੀ ਆਪਣੇ ਪਿਤਾ ਗੁਰੂਦੇਵ ਦੀ ਸੇਵਾ ਬੜੇ ਪ੍ਰੇਮ ਨਾਲ ਕਰਦੀ ਸੀ। ਇਕ ਦਿਨ ਗੁਰੂ ਜੀ ਜਦ ਇਸ਼ਨਾਨ ਕਰ ਰਹੇ ਸਨ, ਚੌਕੀ ਦਾ ਕਿਲ (ਪਾਵਾ) ਕੁਦਰਤੀ ਡਿੱਗ ਪਿਆ ਤਾਂ ਬੀਬੀ ਭਾਨੀ ਨੇ ਇਕ ਦਮ ਚੌਕੀ ਹੇਠਾਂ ਆਪਣਾ ਹੱਥ ਹੇਠਾਂ ਰੱਖ ਦਿੱਤਾ, ਜਿਸ ਕਾਰਨ ਹੱਥ ਵਿਚੋਂ ਲਹੂ ਨਿਕਲ ਕੇ ਵੱਗ ਪਿਆ, ਜਦ ਗੁਰੂ ਜੀ ਦਾ ਧਿਆਨ ਲਹੂ ਤੇ ਬੀਬੀ ਭਾਨੀ ਵੱਲ ਗਿਆ ਤਾਂ ਉਸੇ ਵਕਤ ਬੀਬੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਬੀਬੀ ਨੂੰ ਕੁਝ ਵਰ ਮੰਗਣ ਵਾਸਤੇ ਆਖਿਆ। ਬੀਬੀ ਨੇ ਅਰਜ਼ ਕੀਤੀ ਕਿ ਪਿਤਾ ਜੀ ਕ੍ਰਿਪਾ ਕਰੋ ਅੱਗੇ ਵਾਸਤੇ ਗੁਰਗੱਦੀ ਘਰ ਦੀ ਘਰ ਵਿਚ ਹੀ ਰਹੇ

ਗੁਰੂ ਜੀ ਬਚਨ ਕੀਤਾ : ਪੁਤ੍ਰ ਇਹ ਵਰ ਤੂੰ ਚੰਗਾ ਨਹੀਂ ਮੰਗਿਆ ਕਿਉਂਕਿ ਸਮਾਂ ਪਾ ਕੇ ਇਸ ਗੱਦੀ ਵਾਸਤੇ ਬੜੇ ਝਗੜੇ ਝੇੜੇ ਹੋਇਆ ਕਰਨਗੇ। ਜਿਹਾ ਕਿ ਪੰਥ ਪ੍ਰਕਾਸ਼ ਲਿਖਤ ਗਿ: ਗਿਆਨ ਸਿੰਘ ਅਨੁਸਾਰ

"ਇਹ ਸੁਣ ਸਤਿਗੁਰ ਬਚ ਕਹੇ, ਇਹ ਪੁਤ੍ਰੀ ਬਚ ਭਲੇ ਨ ਕਹੇ
ਏਹੋ ਹੱਕ ਸੇਵਕ ਕੋ ਆਹਾ, ਜਿਉ ਪਾਨੀ ਇਕ ਤੋਰ ਰਹੈ।
ਬਦਬੋ ਦੇਤ ਰੋਗ ਉਪਜੈ ਹੈ ਤਿਉ ਗੁਰਿਆਈ ਜੇ ਇਕ ਠੌਰੈ।
ਰੈ ਹੈ ਦੈ ਹੈ ਦੁਖ ਅਤਿ ਗੌਰੇ, ਉਪਜੇਂਗੇ ਝਗੜੇ ਬਹੁਤੇਰੇ। ਓੜਕ ਮੁਕ ਜਾਇਗੀ ਨੇੜੇ।"

ਇਸੇ ਤਰ੍ਹਾਂ ਇਕ ਦਿਨ ਬੀਬੀ ਭਾਨੀ ਜੀ, ਗੁਰੂ ਅਮਰਦਾਸ ਜੀ ਦੀ ਲੜਕੀ ਨੂੰ ਸੁਪਨਾ ਆਇਆ ਕਿ ਉਸਦੇ ਪਤੀ (ਸ੍ਰੀ ਜੇਠਾ ਜੀ ਦੀ ਜੋ ਬਾਦ ਵਿਚ ਗੁਰੂ ਰਾਮਦਾਸ ਜੀ ਬਣੇ) ਦੀ ਆਯੂ ਇਕ ਸਾਲ ਤਕ ਖਤਮ ਹੋ ਜਾਵੇਗੀ। ਬੀਬੀ ਜੀ ਨੇ ਇਹ ਸੁਪਨਾ ਗੁਰੂ ਅਮਰਦਾਸ ਜੀ ਨੂੰ ਦੱਸਿਆ। ਗੁਰੂ ਜੀ ਨੇ ਅੰਤਰ ਧਿਆਨ ਹੋ ਕੇ ਵੇਖਿਆ ਤਾਂ ਬਚਨ ਕੀਤਾ: ਪੁਤਰੀ ਤੇਰਾ ਸੁਪਨਾ ਭਾਵੇਂ ਠੀਕ ਹੀ ਹੋਣ ਵਾਲਾ ਹੈ। ਪਰ ਮੇਰੀ ਉਮਰ ਜੋ ੭ ਸਾਲਾਂ ਨੂੰ ਪੂਰੀ ਹੋਣੀ ਸੀ ਮੈਂ ਤੇਰੇ ਪਤੀ (ਜੇਠਾ) ਜੀ ਨੂੰ ਦੇ ਦਿੰਦਾ ਹੈ, ਇਸ ਵਾਸਤੇ ਤੂੰ ਕੋਈ ਚਿੰਤਾ ਨ ਕਰ।

ਅਜਿਹੇ ਬਚਨ ਕਰਨ ਉਪ੍ਰੰਤ ਗੁਰੂ ਅਮਰਦਾਸ ਜੀ ਨੇ ਦੀਵਾਨ ਵਿਚ ਸਿੱਖਾਂ ਨੂੰ ਇਕ ਜਗ੍ਹਾ ਥੜ੍ਹਾ ਬਨਾਉਣ ਦਾ ਹੁਕਮ ਦਿੱਤਾ ਪਰ ਜੇੜਾ ਥੜਾ ਸਿੱਖ ਤਿਆਰ ਕਰਦੇ, ਗੁਰੂ ਜੀ ਸ਼ਾਮ ਨੂੰ ਜਾ ਕੇ ਢੁਵਾ ਦਿੰਦੇ। ਕਈ ਦਿਨਾਂ ਬਾਦ ਜਦੋਂ ਸਾਰੇ ਸਿੱਖ ਥੜੇ ਦੀ ਸੇਵਾ ਕਰਨ ਤੋਂ ਹੱਟ ਗਏ ਤਾਂ ਕੁਝ ਦਿਨ ਗੁਰੂ ਜੀ ਦੇ ਦੋਵੇਂ ਜਵਾਈ (ਸ੍ਰੀ ਜੇਠਾ ਤੇ ਰਾਮੂ) ਰੋਜ਼ ਦੀ ਤਰ੍ਹਾਂ ਥੜਾ ਤਿਆਰ ਕਰਦੇ ਤੇ ਸ਼ਾਮ ਨੂੰ ਗੁਰੂ ਜੀ ਨੁਕਸ ਕਢਕੇ ਢੋਆ ਦਿੰਦੇ ਤੇ ਆਖੀਰੀ ਦਿਨ ਸ੍ਰੀ ਜੇਠਾ ਇਕੱਲਾ ਹੀ ਰੋਜ਼ ਦੀ ਤਰ੍ਹਾਂ ਥੜਾ ਬਣਾਉਂਦਾ ਰਹਿਆ। ਜਦ ਸ਼ਾਮ ਨੂੰ ਗੁਰੂ ਜੀ ਆਏ ਤਾਂ ਜੇਠਾ ਇਕੱਲਾ ਹੀ ਥੜੇ ਨੂੰ ਬੜੇ ਪ੍ਰੇਮ ਨਾਲ ਸੰਵਾਰ ਰਿਹਾ ਸੀ।

ਜੇਠੇ ਨੂੰ ਇਕੱਲਿਆਂ ਵੇਖ ਕੇ ਗੁਰੂ ਅਮਰਦਾਸ ਜੀ ਬਚਨ ਕੀਤਾ, "ਜੇਠਿਆ, ਜਦ ਹੋਰ ਸਾਰੇ ਸੇਵਕ ਥੜਾ ਬਨਾਉਣ ਤੋਂ ਥੱਕ ਕੇ ਹਟ ਗਏ ਹਨ ਤਾਂ ਤੂੰ ਕਿਉਂ ਨਹੀਂ ਹਟਿਆ?" ਜੇਠੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ "ਸੱਚੇ ਪਾਤਸ਼ਾਹ ਹੋਰਨਾਂ ਨੂੰ ਤਾਂ ਹੋਰ ਥਾਂ ਜਾਣਾ ਹੋਵੇਗਾ, ਪਰ ਮੇਰਾ ਤਾਂ ਤੇਰੇ ਤੋਂ ਬਿਨਾਂ ਹੋਰ ਕੋਈ ਥਾਂ ਹੀ ਨਹੀਂ। ਮੈਂ ਹੋਰ ਕਿਥੇ ਜਾਵਾਂ?" ਗੁਰੂ ਜੀ ਜੇਠੇ ਪਾਸੋਂ ਇਹ ਵਾਕ ਹੀ ਕਢਵਾਉਣਾ ਚਾਹੁੰਦੇ ਸਨ? ਹੁਕਮ ਦਿੱਤਾ "ਭਾਈ ਤੇਰਾ ਨਾਮ ਅਜ ਤੋਂ ਰਾਮ ਦਾਸ ਕਰਕੇ ਸੱਦਿਆ ਜਾਵੇਗਾ। ਤੂੰ ਸਵੇਰੇ ਨਵੇਂ ਬਸਤਰ ਪਹਿਨ ਕੇ ਦੀਵਾਨ ਵਿਚ ਆਉਣਾ ਹੋਵੇਗਾ।"

ਜਿਥੇ ਬੀਬੀ ਭਾਨੀ ਜੀ ਆਪਣੇ ਪਿਤਾ ਦੇ ਅਲੌਕਿਕ ਪ੍ਰੋਗਰਾਮਾਂ ਤੋਂ ਮਨ ਹੀ ਮਨ ਵਿਚ ਪ੍ਰਸੰਨ ਹੋ ਰਹੀ ਸੀ ਉਥੇ ਸਾਰੇ ਨਿਕਟਵਰਤੀ ਸੇਵਕ ਬੜੇ ਪ੍ਰੇਸ਼ਾਨ ਤੇ ਹੈਰਾਨ ਹੋ ਰਹੇ ਸਨ ਤੇ ਸਭਨਾਂ ਸਿੱਖਾਂ ਸੇਵਕਾਂ ਨੂੰ ਉਸ ਵਕਤ ਹੀ ਪਤਾ ਲੱਗਾ ਜਦ ਗੁਰੂ ਅਮਰਦਾਸ ਜੀ ਨੇ ਆਪਣੇ ਪੋਤਰੇ ਸ੍ਰੀ ਸੁੰਦਰ ਜੀ ਨੂੰ ਬੁਲਾ ਕੇ ਗੁਰੂ ਜੀ ਨੇ ਆਪਣੇ ਅੰਤਮ ਉਪਦੇਸ਼ (ਸੱਦ) ਲਿਖਣ ਬਾਬਤ ਹੁਕਮ ਕੀਤਾ ਅਤੇ ਕੇਸੋ ਗੁਪਾਲ ਪੰਡਿਤ ਨੂੰ ਸਦਕੇ ਹਰਿ ਕਥਾ ਕਰਨ ਤੇ ਫੁਲ ਹਰਿ ਸਰਿ ਪੌਣ ਦੀ ਤਾਕੀਦ ਕੀਤੀ ਕਿ "ਮਤ ਮੈ ਪਿਛੈ ਕੋਈ ਰੋਵਸੀ।"

ਏਸੇ ਸੰਦਰਭ ਵਿਚ ਸ੍ਰੀ ਮੋਹਰੀ ਪੁਤਰ ਨੂੰ ਸੰਗਤ ਵਿਚ ਸੱਦ ਕੇ, ਆਪਣੀ ਹਜ਼ੂਰੀ ਵਿਚ, ਆਪਣੇ ਥਾਂ ਗੁਰਗੱਦੀ ਤੇ ਨਿਯੁਕਤ ਕਰਨ ਵਾਲੇ ਸਤਿਗੁਰੂ ਰਾਮਦਾਸ ਜੀ ਨੂੰ ਸਤਿਕਾਰ ਪੂਰਵਕ ਮੱਥਾ ਟੇਕਣ ਦਾ ਹੁਕਮ ਦਿੱਤਾ।

ਜਿਹਾ ਕਿ : "ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ"

ਤੇ ਜਿਥੇ : "ਸਭਿ ਸਿਖ ਬੰਧਪ ਪੁੱਤ ਭਾਈ ਰਾਮਦਾਸ ਪੈਰੀ ਪਾਇਆ।" (ਪੰਨਾ ੯੨੪)

ਉਤੇ : "ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ।"

ਇਹ ਸਾਰਾ ਕੁਝ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਾਹਿਬਜ਼ਾਦਿਆਂ ਦੇ ਰਵੱਈਏ ਨੂੰ ਧਿਆਨ ਵਿਚ ਰੱਖ ਕੇ ਕੀਤਾ।

**ਜੋਤੀ ਜੋਤ ਸਮਾਏ**

ਇਸ ਤਰ੍ਹਾਂ ਉਪ੍ਰੋਕਤ ਜੁਗਤੀ ਤੇ ਮਰਯਾਦਾ ਅਨੁਸਾਰ ਸ੍ਰੀ ਨਾਨਕ ਰਾਜ ਦੇ ਚੌਥੇ ਉਤ੍ਰਾਧਿਕਾਰੀ ਦੇ ਥਾਂ ਸ੍ਰੀ ਸਤਿਗੁਰੂ ਰਾਮਦਾਸ ਜੀ ਨੂੰ ਸਥਾਪਿਤ ਕਰਕੇ ਗੋਇੰਦਵਾਲ ੧੬੩੮ ਸੰਮਤ, ਤਿਥੀ, ਭਾਦੋਂ, ਸੁਦੀ ਤੀਜ

ਨੂੰ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ।

## ਗੁਰਿਆਈ ਦੀ (ਗੱਦੀ) ਪ੍ਰਪੰਰਾ ਸਬੰਧੀ ਵਿਚਾਰ

ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਵਾਸਤੇ ਪਹਿਲਾਂ ਆਪਣੇ ਪੁੱਤਰਾਂ ਦੇ ਥਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਨਿਯੁਕਤ ਕਰਕੇ ਸੇਵਕ ਨੂੰ ਗੁਰਗੱਦੀ ਦਾ ਹੱਕ ਦਿੱਤਾ, ਤੇ ਏਸੇ ਤਰ੍ਹਾਂ ਬਾਅਦ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਾਹਿਬਜ਼ਾਦਿਆਂ (ਸ੍ਰੀ ਦਾਤੂ ਤੇ ਦਾਸੂ ਜੀ) ਦੇ ਥਾਂ ਆਪਣੇ ਸੇਵਕ ਦੀ ਪੂਰੀ ਤਰ੍ਹਾਂ ਪ੍ਰੀਖਿਆ ਕਰਕੇ ਆਪਣੇ ਥਾਂ ਸ੍ਰੀ ਗੁਰੂ ਅਮਰਦਾਸ ਨੂੰ ਅਸਥਾਪਨ ਕੀਤਾ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਗੁਰੂ ਪਰੰਪਰਾ ਦੀ ਮਰਯਾਦਾ ਕਾਇਮ ਰੱਖਣ ਵਾਸਤੇ ਆਪਣੇ ਸਾਹਿਬਜ਼ਾਦਿਆਂ (ਬਾਬਾ ਮੋਹਰੀ ਜੀ ਤੇ ਮੋਹਨ ਜੀ) ਦੇ ਥਾਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਸ੍ਰੀ ਨਾਨਕ ਰਾਜ ਦਾ ਚੌਥਾ ਤਖਤ ਨਸ਼ੀਨ ਥਾਪਿਆ ਪਰ ਬੀਬੀ ਭਾਨੀ ਦੇ ਵਰਦਾਨ ਖਾਤਰ ਸ੍ਰੀ ਗੁਰੂ ਰਾਮਦਾਸ ਜੀ ਤੋਂ ਉਪ੍ਰੰਤ ਗੁਰੂ ਨਾਨਕ ਵਾਲੀ ਪੱਧਤੀ ਕਾਇਮ ਨ ਰਹਿ ਸਕੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਮਿਲਣ ਪਿਛੋਂ ਗਿਆਨੀ ਗਿਆਨ ਸਿੰਘ ਕਰਤਾ ਪੰਥ ਪ੍ਰਕਾਸ਼ ਦੇ ਲਿਖਣ ਅਨੁਸਾਰ ਗੁਰੂ ਨਾਨਕ ਰਾਜ ਦੀ ਗੱਦੀ ਦਾ ਵਾਤਾਵਰਨ ਹੀ ਬਦਲ ਗਿਆ। ਸਗੋਂ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਦੇ ਸਮੇਂ ਜਿਵੇਂ ਸ੍ਰੀ ਦਸਮੇਸ਼ ਪਿਤਾ ਨੇ ਸਮੇਂ ਨੂੰ ਅਨੁਭਵ ਕਰਦਿਆਂ ਗੁਰਗੱਦੀ ਦੇ ਸਬੰਧ ਵਿਚ ਆਪਣੀ ਜੁਗਤੀ ਨਾਲ ਗੁਰਗੱਦੀ ਯੋਗ ਵਿਅਕਤੀ ਨੂੰ ਹੀ ਗੱਦੀ ਦੀ ਸੌਂਪਤਾ ਕਰਕੇ ਇਸ ਸੀਮਾ ਨੂੰ ਤੋੜਿਆ ਤੇ ਸ੍ਰੀ ਨਾਨਕ ਰਾਜ ਨੂੰ ਉਪ੍ਰੋਕਤ ਸੀਮਾ ਤੋਂ ਮੁਕਤ ਕੀਤਾ, ਇਸਦਾ ਹਵਾਲਾ ਇਸ ਪੁਸਤਕ ਵਿਚ ਅੱਗੇ ਚਲਕੇ ਪੜ੍ਹਿਆ ਜਾ ਸਕੇਗਾ।

## ਮੋਹਰੀ ਪੁੱਤ ਸਨਮੁਖ ਹੋਇਆ

ਕਰਤਾ ਮਹਾਨ ਕੋਸ਼ ਅਨੁਸਾਰ ਜਿਥੇ ਸ੍ਰੀ ਗੁਰੂ ਅਮਰਦਾਸ ਜੀ ੨ ਅਸੂ ਸੰਮਤ ੧੬੩੯ (ਸਤੰਬਰ 1574) ਨੂੰ ਸ੍ਰੀ ਗੁਰੂ ਰਾਮਦਾਸ ਜੀ ਤਾਈਂ ਸ੍ਰੀ ਨਾਨਕ ਰਾਜ ਦੇ ਚੌਥੇ ਤਖਤ ਨਸ਼ੀਨ ਸਤਿਗੁਰ ਰਾਮਦਾਸ ਜੀ ਨੂੰ ਨਿਯੁਕਤ ਕਰਕੇ ਪੰਜ ਪੈਸੇ ਤੇ ਨਾਰੀਅਲ ਅੱਗੇ ਰਖ ਕੇ ਰਸਮ ਪੂਰਤੀ ਕੀਤੀ ਉਥੇ ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦਿਆਂ ਵਿਚ ਪਾਈ ਗਈ ਨਰਾਜ਼ਗੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸੁਪਤ੍ਰਾਂ ਵਲੋਂ ਪੈਦਾ ਹੋਏ ਵਿਰਾਸਤੀ ਹੱਕ ਨ ਮਿਲਣ ਤੇ ਕੀਤੇ ਰੋਸ ਤੇ ਹਮਲੇ ਨੂੰ ਧਿਆਨ ਵਿਚ ਰਖਦਿਆਂ ਤੀਸਰੇ ਪਾਤਸ਼ਾਹ ਜੀ ਨੇ (ਰਾਮ ਕਲੀ ਰਾਗ ਵਿਚ ਸ੍ਰੀ ਸੁੰਦਰ ਜੀ ਨੂੰ ਸੱਦ ਬਾਣੀ (੯੨੩) ਅਨੁਸਾਰ) ਜੋਤੀ ਜੋਤ ਸਮਾਉਣ ਵਾਲੇ ਸਾਰੇ ਪ੍ਰੋਗ੍ਰਾਮ ਤੋਂ ਸਭ ਸੰਗਤ ਨੂੰ ਜਾਣੂ ਕਰਵਾ ਕੇ ਜਿਥੇ ਸਾਰੇ ਸਿੱਖਾਂ ਸੇਵਕਾਂ ਤੇ ਪਰਵਾਰੀਆਂ ਨੂੰ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਆਮ ਰਿਵਾਜ ਵਾਂਗ ਰੋਣ ਦੀ ਮਨਾਹੀ, ਅਤੇ ਕੇਸੋਗੁਪਾਲ ਪੰਡਿਤ ਜੀ ਦੁਆਰਾ ਹਰਿ ਪ੍ਰਮਾਤਮਾ ਦੇ ਕਥਾ ਕੀਰਤਨ ਕਰਨ ਸੁਣਨ, ਅਥਵਾ ਧਾਰਮਿਕ ਰਸਮਾਂ ਦੀ ਪੂਰਤੀ ਤੇ ਫੁੱਲਾਂ ਨੂੰ ਕਿਸੇ ਵੀ ਨਿਰਮਲ ਤੇ ਸ੍ਵਛ ਜਾਂ ਨਦੀ ਵਿਚ ਪ੍ਰਵਾਹੁਣ, ਦਾ ਲਾਜ਼ਮੀ ਹੁਕਮ ਦਿਤਾ ਉਥੇ ਨਾਲ ਹੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪ ਮੱਥਾ ਟੇਕਣ ਦੇ ਬਾਅਦ ਆਪਣੇ ਸਾਹਿਬਜ਼ਾਦਿਆਂ ਸ੍ਰੀ ਮੋਹਰੀ ਜੀ ਤੇ ਮੋਹਨ ਜੀ ਨੂੰ ਪਾਸ ਬੁਲਾ ਕੇ ਉਨ੍ਹਾਂ ਨੂੰ ਆਗਿਆ ਦਿਤੀ ਕਿ ਮੇਰੇ ਹੁੰਦਿਆਂ ਹੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਮੇਰੇ

ਸਮਾਨ ਗੁਰੂ ਸਮਝ ਕੇ ਸਤਿਕਾਰ ਪੂਰਵਕ ਮੱਥਾ ਟੇਕੋ। ਇਸ ਨੂੰ ਰਿਸ਼ਤੇਦਾਰ ਦੇ ਥਾਂ ਦੀਨ ਦੁਨੀ ਦਾ ਮਾਲਿਕ ਸਤਿਗੁਰੂ ਸਮਝਣਾ ਹੋਵੇਗਾ।

ਸ੍ਰੀ ਸੁੰਦਰ ਜੀ ਦੇ ਕਥਨ ਅਨੁਸਾਰ

"ਮੋਹਰੀ ਪੁਤ ਸਨਮੁਖਿ ਹੋਇਆ ਰਾਮਦਾਸੈ ਪੈਰੀ ਪਾਇ ਜੀਉ"

ਇਨ੍ਹਾਂ ਤੋਂ ਬਾਅਦ ਸਭ ਸਿੱਖਾਂ ਸੇਵਕਾਂ ਤੇ ਪਰਵਾਰੀਆਂ ਨੇ ਕ੍ਰਮਵਾਰ ਯਥਾ ਯੋਗ ਭੇਟਾ ਰਖ ਕੇ ਗੁਰੂ ਰਾਮਦਾਸ ਨੂੰ ਨਮਸਕਾਰ ਕੀਤੀ ਸਗੋਂ ਸ੍ਰੀ ਸੁੰਦਰ ਜੀ (ਜੋ ਸੂਰਜ ਪ੍ਰਕਾਸ਼ ਅਨੁਸਾਰ:

"ਨੰਦ ਮੋਹਰੀ ਨਾਮ ਅਨੰਦ, ਤਿਹ ਨੰਦਨ ਸੁੰਦਰ ਮਤਿ ਵੰਦ" ਅਰਥਾਤ ਗੁਰੂ ਅਮਰਦਾਸ ਜੀ ਦਾ ਪੜੋਤਾ ਸੀ) ਨੇ ਇਹ ਵੀ ਸਪਸ਼ਟ ਕੀਤਾ ਕਿ ਜੇ ਕੋਈ

"ਕਰ ਬਖੀਲੀ ਨਿਵੈ ਨਾਹੀ"
ਫਿਰਿ ਸਤਿਗੁਰੂ ਆਣਿ ਨਿਵਾਇਆ
ਹਰਿ ਗੁਰਹਿ ਭਾਣਾ ਦੀਈ ਵਡਿਆਈ
ਗੁਰਸਿਖਾ ਮੰਨਿ ਲਈ ਰਜ਼ਾ ਇ ਜੀਉ।
ਕਹੈ ਸੁੰਦਰੁ ਸੁਣਹੁ ਸੰਤਹੁ
ਸਭੁ ਜਗਤੁ ਪੈਰੀ ਪਾਇ ਜੀਉ।"

ਇਸ ਤਰ੍ਹਾਂ ਸਤਿਗੁਰੂ ਅਮਰਦਾਸ ਜੀ ਨੇ ਆਪਣੇ ਪਰਵਾਰ ਵਿਚੋਂ ਗੁਰਤਾ ਪਦਵੀ ਦੀ ਪੈਦਾ ਹੋਣ ਵਾਲੀ ਲਾਲਸਾ ਨੂੰ ਹਮੇਸ਼ਾ ਵਾਸਤੇ ਖਤਮ ਕਰਨ ਦਾ ਉਪਰਾਲਾ ਕੀਤਾ ਜਦਕਿ ਸ੍ਰੀ ਸਤਿਗੁਰੂ ਰਾਮਦਾਸ ਜੀ ਨਾਲ ਸੰਬੰਧਤ ਸੋਢੀ ਪਰਵਾਰ ਵਿਚ ਇਹ ਲਾਲਸਾ ਇਕ ਅਸਾਧ ਬੀਮਾਰੀ ਦਾ ਰੂਪ ਧਾਰਨ ਕਰ ਗਈ।

# ਸ੍ਰੀ ਗੁਰੂ ਰਾਮਦਾਸ ਜੀ

## ਜਨਮ, ਵਿਆਹ ਤੇ ਸੰਤਾਨ

ਸ੍ਰੀ ਨਾਨਕ ਰਾਜ ਦੇ ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਦਾ ਜਨਮ ਸ਼ਹਿਰ ਲਾਹੌਰ, ਚੂਨਾ ਮੰਡੀ ਦੇ ਵਸਨੀਕ ਸ੍ਰੀ ਹਰਿਦਾਸ ਜੀ ਸੋਢੀ ਖਤ੍ਰੀ ਦੇ ਘਰ ਮਾਤਾ ਦਇਆ ਕੌਰ ਦੇ ਉਦਰ ਤੋਂ ਕਤਕ ਵਦੀ ਦੂਜ ਸੰਮਤ ੧੫੯੧ ਨੂੰ ਹੋਇਆ।

ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਰਾਮਦਾਸ ਜੀ ਦਾ ਮੁੱਢਲਾ ਹਾਲ ਇਸ ਤਰ੍ਹਾਂ ਲਿਖਿਆ ਹੈ ਕਿ ਇਨ੍ਹਾਂ ਦੇ "ਮਾਤਾ ਪਿਤਾ ਪ੍ਰਲੋਕ ਸਿਧਾਰੇ, ਰਹਿਓ ਨਾਨਕੇ ਸੁਖੀ ਅਪਾਰੇ ਬਾਸਰ ਕੇ ਪਿੰਡ ਸੋਊ ਰਹਾਵੈ। ਬੇਚ ਘੁੰਗਣੀ ਕ੍ਰਿਤ ਚਲਾ ਵੈ।" ਇਕਦਿਨ ਗੁਰ ਅਮਰਦੀਸ ਜੀ ਪਾਸ, ਇਜਬਰ ਬੋਲ ਬੈਠਾਇਓ ਖਾਸ ਕਹਯੋ ਜਾਹੂ ਕਹਯੋ ਕੁੜਮਾਈ, ਭਾਨੀ ਕੀ ਸਭ ਬਿਧਿ ਭਲ ਥਾਈ। ਰਾਮਦਾਸ ਥਾ ਸਨਮੁਖ ਆਵਤ, ਬੋਲੀ ਰਾਮੋ ਪਮ ਮਨ ਭਾਵਤ ਐਸੋ ਬਾਰਿਕ ਸੁੰਦਰ ਹੋਈ, ਇਹ ਗੁਣ ਅਮਰਦਾਸ ਨੇ ਗੋਈ। ਭਲੀ ਕਰੈ ਅਬ ਰਾਮ ਹਮਾਰਾ, ਇਮ ਕਹੈ ਬਾਰਿਕ ਨਿਕਟ ਹਕਾਰਾ। ਨਾਮ ਗ੍ਰਾਮ ਪੁਛ ਐਸ ਉਚਾਰੇ, ਇਸ ਸਮ ਏਹੀ ਔਰ ਨ ਬਾਰੇ। ਇਸਕੀ ਝੋਲੀ ਸਗਨ ਪਵਾਯੋ, ਬੀਬੀ ਭਾਨੀ ਨੂੰ ਪਰਨਾਇਓ। ਪੰਦਰਾ ਸੈ ਨੜਿਨਵੇ ਸਾਲ, ਥਾ ਤਬ ਫਗਨ ਸੋਲਾਂ ਭਾਲ। ਅਰਥਾਤ : ਉਪ੍ਰੋਕਤ ਲਿਖੇ ਅਨੁਸਾਰ ਸ੍ਰੀ ਰਾਮਦਾਸ ਜੀ ਦਾ ਵਿਆਹ ੧੬ ਫਗਨ ਸੰਮਤ ੧੫੯੯ ਨੂੰ ਬਾਸਰ ਕੇ ਕਰਕੇ ਗੁਰੂ ਜੀ ਨੇ ਇਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਵੀ ਬਾਸਰਕੇ ਹੀ ਕਰ ਦਿਤਾ ਅਤੇ ਆਪ ਖਡੂਰ ਜਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ੧੨ ਸਾਲ ਸੇਵਾ ਕੀਤੀ, ਤੇ ਗੋਇੰਦਵਾਲ ਨਗਰ ਵਸਾ ਕੇ ਗੁਰੂ ਜੀ ਦੇ ਹੁਕਮ ਨਾਲ ਸਾਰੇ ਪ੍ਰਵਾਰ ਨੂੰ ਬਾਸਰਕਿਆਂ ਤੋਂ ਗੋਇੰਦਵਾਲ ਲਿਆ ਵਸਾਇਆ। ਏਥੇ ਹੀ ਸ੍ਰੀ ਰਾਮਦਾਸ ਜੀ ਦੇ ਘਰ ਤਿੰਨ ਸਪੁਤਰ (ਬਾਬਾ ਪ੍ਰਿਥੀ ਚੰਦ, ਸ੍ਰੀ ਮਹਾਂਦੇਵ ਤੇ ਸ੍ਰੀ ਅਰਜਨ ਦੇਵ ਜੀ) ਪੈਦਾ ਹੋਏ।

## ਗੁਰੂ ਘਰ ਦੀ ਸੇਵਾ

ਬੀਬੀ ਭਾਨੀ ਨਾਲ ਵਿਵਾਹ ਹੋਣ ਉਪ੍ਰੰਤ ਸ੍ਰੀ ਰਾਮਦਾਸ ਜੀ ਅੰਦਰ ਗੁਰੂ ਸਾਹਿਬ ਦੀ ਸ਼ਰਧਾ ਭਾਵਨਾ ਕਹਿਣ ਕਥਨ ਤੋਂ ਬਾਹਰ ਹੋ ਗਈ ਸੀ। ਗੋਇੰਦਵਾਲ ਆਣ ਕੇ ਰਿਹਾਇਸ਼ ਕਰਨ ਤੋਂ ਬਾਅਦ ਤਾਂ ਇਹ ਪੂਰੀ ਨਿਮਰਤਾ ਤੇ ਨਿਸ਼ਕਾਮਤਾ ਨਾਲ ਗੁਰੂ ਕੇ ਹੁਕਮ ਅਨੁਸਾਰ ਸੇਵਾ ਕਰਨ ਵਿਚ ਜੁਟ ਗਏ। ਇਨ੍ਹਾਂ ਦੀ ਅਣਥੱਕ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਇਨ੍ਹਾਂ ਨੂੰ ਡੇਰੇ ਦੇ ਸਾਰੇ ਕਾਰ-ਵਿਹਾਰ ਦਾ ਮੁਖਤਾਰ ਬਣਾ ਦਿਤਾ, ਪਰ ਫਿਰ ਵੀ ਇਹ ਬਾਉਲੀ ਸਾਹਿਬ ਦੀ ਕਾਰ ਸੇਵਾ ਵਿਚ ਦਿਨ ਰਾਤ ਮਿੱਟੀ ਗਾਰਾ ਢੋਣ ਬਨਾਉਣ ਇੱਟਾਂ ਫੜਾਉਣ ਦਾ ਕੰਮ ਕਰਦੇ ਹੀ ਰਹਿੰਦੇ, ਇਤਿਹਾਸ (ਸੂਰਜ ਪ੍ਰਕਾਸ਼) ਵਿਚ ਲਿਖਿਆ ਹੈ ਕਿ ਇਕ ਵਾਰੀ ਲਾਹੌਰ ਤੋਂ ਇਨ੍ਹਾਂ ਦੀ ਬਰਾਦਰੀ ਦੇ ਚਾਚੇ ਤਾਏ ਤੀਰਥਾਂ ਨੂੰ ਜਾਂਦੇ ਹੋਏ ਜਦ ਗੋਇੰਦਵਾਲ ਉਚੇਚੇ ਆਏ ਕਿ ਆਪਣੇ ਜੇਠੇ ਨੂੰ ਵੇਖ ਚਲੀਏ, ਕਿਉਂਕਿ ਉਹ ਬੜੇ ਉਚੇ ਘਰ ਵਿਆਹਿਆ ਗਿਆ ਸੀ। ਜਦ ਇਨ੍ਹਾਂ ਦੇ ਤਾਏ ਚਾਚੇ ਗੋਇੰਦਵਾਲ ਆਏ ਤਾਂ ਏਥੇ ਬਾਉਲੀ ਸਾਹਿਬ ਦੀ ਕਾਰ ਸੇਵਾ ਚਲ ਰਹੀ ਸੀ ਜਦ ਉਨ੍ਹਾਂ ਆ ਕੇ ਡਿੱਠਾ ਤਾਂ ਅੱਗੇ ਸ੍ਰੀ

ਰਾਮਦਾਸ ਜੀ ਦੀਆਂ ਲੱਤਾਂ ਗੋਡਿਆਂ ਤੀਕ ਗਾਰੇ ਨਾਲ ਲਿਬੜੀਆਂ ਤੇ ਸਿਰ ਉਤੇ ਗਾਰੇ ਵਾਲਾ ਤਸਲਾ ਚੁਕਿਆ ਹੋਇਆ ਸੀ. ਸ੍ਰੀ ਰਾਮਦਾਸ ਜੀ ਆਪਣੇ ਪਰਵਾਰੀਆਂ ਨੂੰ ਵੇਖ ਕੇ ਬੜੇ ਸਤਿਕਾਰ ਨਾਲ ਮਿਲੇ ਪਰ ਉਹ (ਚਾਚੇ ਤਾਏ) ਵੇਖ ਕੇ ਬੜੇ ਹੈਰਾਨ ਹੋਏ ਕਿ ਸਾਡੇ ਮੁੰਡੇ ਦੀ ਇਹ ਦਸ਼ਾ ਏਥੇ ਹੋ ਰਹੀ ਹੈ। ਰਾਮਦਾਸ ਜੀ ਉਨ੍ਹਾਂ ਨੂੰ ਸੱਚੇ ਪਾਤਸ਼ਾਹ ਦੇ ਦਰਸ਼ਨ ਕਰਵਾਉਣ ਵਾਸਤੇ ਉਸੇ ਹਾਲਤ ਵਿਚ ਹੀ ਗੁਰੂ ਜੀ ਪਾਸ ਲੈ ਗਏ। ਸ੍ਰੀ ਗੁਰੂ ਜੀ ਨੇ ਦੁਨਿਆਵੀ ਤੌਰ ਤੇ ਆਪਣੇ ਕੁੜਮ ਜਾਣਕੇ ਸਤਿਕਾਰ ਪੂਰਵਕ ਸਭ ਨੂੰ ਬੈਠਾਇਆ ਪਰ ਉਨ੍ਹਾਂ ਨੂੰ ਆਪਣੇ ਜੇਠੇ ਨੂੰ ਵੇਖ ਵੇਖ ਕੇ ਗੁੱਸਾ ਆ ਰਿਹਾ ਸੀ, ਬੈਠਦਿਆਂ ਸਾਰ ਹੀ ਉਨ੍ਹਾਂ ਨੇ ਆਪਣੇ ਗੁੱਸੇ ਦਾ ਪ੍ਰਗਟਾਵਾ ਕਰਦਿਆਂ ਆਖਿਆ, "ਬਾਬਾ ਜੀ ਸਾਡੇ ਜੇਠੇ ਦੀ ਦਸ਼ਾ ਤੇ ਸਾਡੇ ਮਜਦੂਰਾਂ ਨਾਲੋਂ ਵੀ ਮਾੜੀ ਰੱਖੀ ਹੋਈ ਹੈ, ਸਾਨੂੰ ਤਾਂ ਵੇਖ ਕੇ ਬਹੁਤ ਸ਼ਰਮ ਆਈ ਹੈ, ਲੋਕੀ ਜਵਾਈਆਂ ਭਾਈਆਂ ਨੂੰ ਇਸ ਤਰ੍ਹਾਂ ਨਹੀਂ ਰਖਦੇ ਜਿਵੇਂ ਤੁਸਾਂ ਰਖਿਆ ਹੋਇਆ ਹੈ।" ਗੁਰੂ ਜੀ ਨੇ ਬੜੇ ਧੀਰਜ ਨਾਲ ਉਨ੍ਹਾਂ ਦੀਆਂ ਉਲਾਂਭੇ ਵਾਲੀਆਂ ਗੱਲਾਂ ਸੁਣੀਆਂ ਬੜੇ ਸਤਿਕਾਰ ਸਹਿਤ ਬਚਨ ਕੀਤਾ, "ਅਸਾਂ ਤਾਂ ਤੁਹਾਡੇ ਜੇਠੇ ਨੂੰ ਸਾਰੇ ਘਰ ਅਤੇ ਬਾਹਰ ਦੇ ਕੰਮਾਂ ਦਾ ਮੁਖਤਾਰ ਬਣਾਇਆ ਹੋਇਆ ਹੈ, ਕਦੇ ਇਸਨੂੰ ਹੱਥੀਂ ਵਿਹਾਰ ਕਰਨ ਵਾਸਤੇ ਨਹੀਂ ਆਖਿਆ ਪਰ ਇਹ ਮੁਖਤਾਰੀ ਦੇ ਹੁੰਦਿਆਂ ਇਹ ਇੰਵ ਸੇਵਾ ਵਿਚ ਗਲਤਾਨ ਕਿਉਂ ਰਹਿੰਦਾ ਹੈ, ਇਹ ਗੱਲ ਇਸਨੂੰ ਹੀ ਪੁਛ ਲਵੋ?" ਇਚਰਾਂ ਨੂੰ ਸ੍ਰੀ ਰਾਮਦਾਸ ਜੀ ਵੀ ਬੋਲ ਪਏ ਤੇ ਕਹਿਣ ਲਗੇ, "ਤਾਇਆ ਜੀ, ਮੈਂ ਇਕ ਯਤੀਮ ਦੇ ਰੂਪ ਵਿਚ ਮਾਤਾ ਪਿਤਾ ਦੇ ਗੁਜ਼ਰ ਜਾਣ ਕਾਰਨ ਲਾਹੌਰੋਂ ਨਾਨਕੇ ਆਇਆ ਸਾਂ, ਮੇਰੀ ਕੋਈ ਜਾਇਦਾਦ ਨਹੀਂ ਸੀ ਮੇਰਾ ਕੋਈ ਆਸਰਾ ਨਹੀਂ ਸੀ। ਸਤਿਗੁਰੂ ਜੀ ਵਲੋਂ ਜੋ ਮੇਰਾ ਮਾਣ ਸਤਿਕਾਰ ਹੈ, ਉਹ ਦੁਨੀਆਂ ਵਿਚ ਹੋਰ ਕਿਸੇ ਮਨੁੱਖ ਦਾ ਨਹੀਂ, ਪਰ ਮੈਂ ਇਸ ਮਾਣ ਨਾਲੋਂ ਗੁਰੂ ਘਰ ਦੀ ਨਿਰਮਾਣਤਾ ਤੇ ਨਿਸ਼ਕਾਮਤਾ ਨਾਲ ਸੇਵਾ ਕਰਨ ਨੂੰ ਲੱਖਾਂ ਗੁਣਾ ਚੰਗਾ ਸਮਝਦਾ ਹਾਂ। ਤੁਸੀਂ ਜਲ ਪ੍ਰਸਾਦਾ ਛਕੋ ਤੇ ਮੇਰੀ ਚਿੰਤਾ ਬਿਲਕੁਲ ਨ ਕਰੋ।" ਉਹ ਸਾਰੇ ਪ੍ਰਵਾਰੀ ਆਪਣੇ ਥਾਂ ਬੜੇ ਸ਼ਰਮਸਾਰ ਹੋਏ ਤੇ ਇਕ ਦੋ ਦਿਨ ਰਹਿ ਕੇ ਯਾਤਰਾ ਨੂੰ ਤੁਰਦੇ ਹੋਏ।

### ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਅਦ ਦੇ ਪ੍ਰੋਗਰਾਮ

ਸ੍ਰੀ ਨਾਨਕ ਰਾਜ ਦੇ ਚੌਥੇ ਤਖਤ ਨਸ਼ੀਨ ਸਤਿਗੁਰੂ ਰਾਮਦਾਸ ਜੀ ਨੇ ਜਿਥੇ ਨਾਮ ਸਿਮਰਨ ਕਥਾ ਕੀਰਤਨ ਤੇ ਲੰਗਰ ਦੀ ਪ੍ਰੰਪਰਾ ਨੂੰ ਹੋਰ ਪ੍ਰਸਾਹਿਤ ਕੀਤਾ ਉਥੇ ਸਤਿਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਨਗਰ ਵਸਾਉਣਾ ਸ਼ੁਰੂ ਕੀਤਾ ਜਿਸਦਾ ਪਹਿਲਾ ਨਾਮ ਗੁਰੂ ਕਾ ਚੱਕ ਰੱਖਿਆ ਫਿਰ ਛੇਤੀ ਹੀ ਸਮਾਂ ਪਾ ਕੇ ਬੀਬੀ ਰਜਨੀ ਦੇ ਪਤੀ ਪਿੰਗਲੇ ਦੁਆਰਾ ਗੁਰੂ ਸ਼ਕਤੀ ਪ੍ਰਗਟਾਵਾ ਕਰਕੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਦਾ ਅਰੰਭ ਕਰਵਾਇਆ ਅਤੇ ਆਪਣਾ ਨਿਵਾਸ ਵੀ ਇਸ ਨਵੇਂ ਨਗਰ ਵਿਚ ਆ ਕੀਤਾ। ਸਗੋਂ ਅਨੇਕਾਂ ਵਪਾਰੀਆਂ ਤੇ ਦੁਕਾਨਦਾਰਾਂ ਅਥਵਾ ਹੋਰ ਵਿਹਾਰੀ ਕਾਰੀ ਲੋਕਾਂ ਨੂੰ ਏਥੇ ਆ ਕੇ ਆਪੋ ਆਪਣੇ ਕਾਰ-ਵਿਹਾਰ ਸ਼ੁਰੂ ਕਰਨ ਵਾਸਤੇ ਉਤਸ਼ਾਹਿਤ ਕੀਤਾ।

ਗੁਰੂ ਜੀ ਦੇ ਨਿਵਾਸ ਕਰਨ ਕਾਰਨ ਸਮਾਂ ਪਾ ਕੇ ਇਸਦਾ ਨਾਮ ਸਭ ਦੇਸਾਂ ਵਿਚ ਅੰਮ੍ਰਿਤਸਰ ਪ੍ਰਸਿੱਧ ਹੋਇਆ।

## ਲੰਗਰ ਤੇ ਹੋਰ ਪਦਾਰਥਾਂ ਦੀ ਸੰਭਾਲ

ਜਿਥੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਕਤ ਗੁਰੂ ਘਰ ਵਿਚ ਆਏ ਰਸਦ ਪਾਣੀ ਤੇ ਹੋਰ ਪਦਾਰਥਾਂ ਨੂੰ ਜਮਾ ਨਹੀਂ ਸੀ ਕੀਤਾ ਜਾਂਦਾ ਤੇ ਨਾਲੋ ਨਾਲ ਹੀ ਖਰਚ ਕਰ ਦਿਤਾ ਜਾਂਦਾ ਸੀ. ਉਥੇ ਸ੍ਰੀ ਨਾਨਕ ਰਾਜ ਦੇ ਚੌਥੇ ਉਤ੍ਰਾਧਿਕਾਰੀ (ਤਖ਼ਤ ਨਸ਼ੀਨ) ਸਤਿਗੁਰੂ ਰਾਮਦਾਸ ਜੀ ਨੇ ਆਏ ਪਦਾਰਥ ਤੇ ਮਾਇਆ ਨੂੰ ਜੁਗਤੀ ਨਾਲ ਵਰਤਨ ਅਤੇ ਬਚੇ ਪਦਾਰਥ ਨੂੰ ਗੁਰੂ ਕੇ ਕੋਸ਼ ਵਿਚ ਸੰਭਾਲਨ ਦਾ ਸਿਲਸਿਲਾ ਵੀ ਜਾਰੀ ਕਰ ਦਿਤਾ। ਜਿਸਦੇ ਫਲਸਰੂਪ ਬਾਵਜੂਦ ਲੰਗਰ ਤੇ ਹੋਰ ਵਿਹਾਰਾਂ ਵਿਚ ਖਰਚ ਹੋਣ ਤੇ ਵੀ ਗੁਰੂ ਘਰ ਵਿਚ ਅਣਗਿਣਤ ਮਾਇਆ ਤੇ ਪਦਾਰਥਾਂ ਦੇ ਅੰਬਾਰ ਲਗ ਗਏ।

## ਬਖਸ਼ਿਸ਼ ਦੀ ਪ੍ਰੰਪਰਾ

ਭਾਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਸਮੇਂ ਸਾਰੇ ਸਿੱਖਾਂ ਸੇਵਕਾਂ ਨੂੰ ਸਮੂਹਿਕ ਤੌਰ ਤੇ ਇਨ੍ਹਾਂ ਉਤੇ ਵਿਸ਼ਵਾਸ ਰਖ ਕੇ ਹੁਕਮ ਮੰਨਣ ਤੇ ਭੇਟਾ ਪੂਜਾ ਕਰਨ ਦਾ ਤਾਕੀਦੀ ਹੁਕਮ ਕੀਤਾ ਹੀ ਸੀ ਪਰ ਕਈ ਸਿੱਖ ਸੇਵਕ ਇਸ ਹੁਕਮ ਦੀ ਪਾਲਣਾ ਕਰਨ ਤੋਂ ਸੰਕੋਚ ਕਰਨ ਲਗ ਪਏ. ਏਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਤੇ ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ ਵਕਤ ਹੁੰਦਾ ਰਹਿਆ। ਜਿਹੜੇ ਸਿੱਖ ਵਕਤੀ ਸਤਿਗੁਰੂ ਜੀ ਉਤੇ ਵਿਸ਼ਵਾਸ ਰਖਣ ਦੀ ਥਾਂ ਪਹਿਲੇ ਸਤਿਗੁਰਾਂ ਨੂੰ ਹੀ ਤਰਜੀਹ ਦਿੰਦੇ ਉਹ ਵਕਤੀ ਸਤਿਗੁਰੂ ਦੇ ਪ੍ਰੋਗ੍ਰਾਮਾਂ ਦੀ ਨਿੰਦਿਆ ਵੀ ਕਰਦੇ ਤੇ ਗੁਰੂ ਘਰ ਵਲੋਂ ਬੇ-ਮੁੱਖ ਵੀ ਰਹਿੰਦੇ. ਜਿਸ ਕਰਕੇ ਉਹ ਅੱਵਲ ਤਾਂ ਸਾਧ ਸੰਗਤ ਵਿਚ ਆਉਂਦੇ ਹੀ ਨਾ ਪਰ ਜੇ ਕਦੇ ਆ ਵੀ ਜਾਂਦੇ ਤਾਂ ਲੁਕ ਛਿਪ ਕੇ ਹੀ ਘ੍ਰਿਣਾ ਕਰਦੇ ਰਹਿੰਦੇ।

ਸ੍ਰੀ ਸਤਿਗੁਰੂ ਰਾਮਦਾਸ ਜੀ ਨੇ ਜਦ ਦੀਰਘ ਦ੍ਰਿਸ਼ਟੀ ਨਾਲ ਅਜਿਹੇ ਸਿੱਖਾਂ ਸੇਵਕਾਂ ਨੂੰ ਵੇਖਿਆ ਤਾਂ ਉਨ੍ਹਾਂ ਦੀ ਹਾਲਤ 'ਤੇ ਬਹੁਤ ਤਰਸ ਆਇਆ ਕਿ ਇਹ ਲੋਕ ਗੁਰੂ ਨਾਨਕ ਦੇ ਸਿੱਖ ਬਣ ਕੇ ਗੁਰੂ ਮੰਤ੍ਰ ਧਾਰਨ ਕਰਕੇ ਵੀ ਗੁਰੂ ਵਲੋਂ ਟੁੱਟ ਕੇ ਭਟਕਦੇ ਫਿਰਦੇ ਹਨ। ਇਨ੍ਹਾਂ ਬੇ-ਵਿਸ਼ਵਾਸੀਆਂ ਤੇ ਬੇਮੁਖਾਂ ਨੂੰ ਸਾਧ ਸੰਗਤ ਵਿਚ ਆਉਣ ਦਾ ਫਿਰ ਮੌਕਾ ਦੇਣਾ ਚਾਹੀਦਾ ਹੈ। ਇਸ ਉਪਕਾਰ ਵਾਸਤੇ ਗੁਰੂ ਜੀ ਨੂੰ ਜਿਥੇ ਵੀ ਅਜਿਹੇ ਭਟਕਦੇ ਸਿੱਖ ਦੀ ਦੱਸ ਪੈਂਦੀ ਉਸਨੂੰ ਪਿਆਰ ਭਰੀ ਪ੍ਰੇਰਨਾ ਦੇ ਕੇ ਸਾਧ ਸੰਗਤ ਵਿਚ ਮੰਗਵਾਉਂਦੇ ਤੇ ਉਸ ਦੀਆਂ ਕੀਤੀਆਂ ਭੁੱਲਾਂ ਨੂੰ ਬਖਸ਼ ਕੇ ਅੱਗੇ ਵਾਸਤੇ ਸਦ ਉਪਦੇਸ਼ ਦਿੰਦੇ।

ਸਗੋਂ ਇਸ ਬਖਸ਼ਿਸ਼ ਵਾਲੀ ਪਰੰਪਰਾ ਦਾ ਵਰਣਨ ਗੁਰੂ ਜੀ ਆਪਣੀ ਪਵਿਤ੍ਰ ਬਾਣੀ ਵਿਚ ਇਸ ਤਰ੍ਹਾਂ ਕਰਦੇ ਹਨ:

"ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ।
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ।
ਸਤਿ ਸੰਗਤਿ ਢੋਈ ਨ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ।
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ।
ਗੁਰਿ ਬਾਬੇ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ।।

ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰਿ ਚਉਥੀ ਪੀੜੀ ਟਿਕਿਆ ਤਿਨ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥
ਸਭ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰਿਧਾਰੇ॥
ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥
ਜਨੁ ਨਾਨਕ ਮਾਂਗੈ ਧੂੜਿ ਤਿਨ ਜੋ ਗੁਰ ਸਿਖ ਮਿਤ ਪਿਆਰੇ।" (ਮ: 4, ਪੰਨਾ 307)

ਉਪ੍ਰੋਕਤ ਮਹਾਂਵਾਕਾਂ ਅਨੁਸਾਰ ਜਿਥੇ ਪੁਰਾਣੇ ਨਿੰਦਕ ਬੇਮੁਖ ਦੁਸ਼ਟਾਂ ਉਤੇ ਸ੍ਰੀ ਸਤਿਗੁਰੂ ਰਾਮਦਾਸ ਨੇ ਬਖਸ਼ਿਸ਼ ਕੀਤੀ ਉਥੇ ਅਗੇ ਵਾਸਤੇ ਸਿੱਖਾਂ ਸੇਵਕਾਂ ਨੂੰ ਆਪਣੀ ਸ੍ਵੈ ਰਚਨਾ ਦੁਆਰਾ ਹਿਤ ਤੇ ਤਾੜਨਾ ਉਪਦੇਸ਼ ਵੀ ਬਹੁਤ ਕੀਤੇ।

### ਗੁਰੂ ਜੀ ਦੀ ਸਵੈ ਰਚਨਾ

ਸ੍ਰੀ ਸਤਿਗੁਰੂ ਰਾਮਦਾਸ ਜੀ ਦੇ ੬੭੯ ਸ਼ਬਦ ਸਲੋਕ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਅੰਕਿਤ ਹਨ ਜਿਨ੍ਹਾਂ ਵਿਚ ਨਾਮ ਸਿਮਰਨ ਗੁਰੂ ਭਗਤੀ ਸੇਵਾ ਭਾਵਨਾ ਨਿਰਮਾਣਤਾ ਤੇ ਬ੍ਰਹਮ ਨਾਲ ਅਭੇਦਤਾ ਦੇ ਬੇਅੰਤ ਉਪਦੇਸ਼ ਹਨ।

ਨਮੂਨੇ ਵਜੋਂ ਕੁਝ ਸਲੋਕ ਜਾਂ ਸ਼ਬਦ ਇਸ ਤਰ੍ਹਾਂ ਹਨ :

### ਸਤਿਗੁਰੂ–ਭਗਤੀ

"ਹਰਿ ਕੇ ਜਨ ਸਤਿਗੁਰ ਸਤਿ ਪੁਰਖਾ (੪੯੨)
ਹਉ ਬਿਨਉ ਕਰਉ ਗੁਰ ਪਾਸਿ।
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ।"
ਅਥਵਾ : "ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ।"
ਗੁਜਰੀ ਮ: ੪, ਪੰਨਾ ੪੯੩

"ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ।" ਪੰਨਾ ੭੫੧
ਰਾਗ ਸੂਹੀ ਪੰਨਾ ੭੫੮

"ਵਾਰਿ ਵਾਰਿ ਜਾਈ ਗੁਰ ਊਪਰਿ, ਪੈ ਪੈਰੀ ਸੰਤ ਮਨਾਈ।
"ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ॥" ਰਾਗ ਸੂਹੀ ਪੰਨਾ ੧੩੧੧

ਸਤਿਗੁਰੂ ਦੀ ਸ਼ਰਨ ਗ੍ਰਹਿਨ ਕਰਨ ਤੇ ਉਹਨਾਂ ਦੀ ਨਿੰਦਾ ਕਰਨ ਵਾਲਿਆਂ ਬਾਬਤ ਗੁਰੂ ਜੀ ਲਿਖਦੇ ਹਨ:

"ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ। (੧੩੧੧)
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ।"

ਕਾਨੜਾ ਅਸਟਪਦੀਆਂ ਮ: ੪

**ਆਤਮਿਕ ਸੁਖ ਦੀ ਪ੍ਰਾਪਤੀ ਵਾਸਤੇ ਉਚੀ ਬਾਂਹ ਕਰਕੇ ਉਪਦੇਸ਼**

"ਸੰਤਹੁ ਸੁਨਹੁ ਸੁਨਹੁ ਜਨ ਭਾਈ
ਗੁਰਿ ਕਾਢੀ ਬਾਹ ਕੁਕੀਜੈ (1326)
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ
ਤਾਂ ਸਤਿਗੁਰ ਸਰਨਿ ਪਵੀਜੈ"

ਕਲਿਆਨ ਮ: ੪

**ਨਿਗੁਰੇ ਦੀ ਦਸ਼ਾ ਬਾਬਤ :**

"ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ
ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ"

ਗੁਜਰੀ ਮ: ੪, ੪੯੨

"ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ॥
ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ॥ (ਪੰਨਾ ੫੭੪)
ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ॥
ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ॥
ਹਰਿ ਹਰਿ ਤਿਸਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮ ਨ ਧਿਆਇਆ
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖੁ ਨ ਪਾਇਆ।
ਰਾਗ ਵਡਹੰਸ ਛੰਤ ਮ: ੪, ਪੰਨਾ ੫੭੪
ਜਿਨ ਦਰਸਨੁ ਸਤਿਗੁਰ ਸਤਿਪੁਰਖ ਨ ਪਾਇਆ
ਤੇ ਭਾਗ ਹੀਣ ਜਮਿ ਮਾਰੇ"

ਗੁਜਰੀ ਮ: ੪, ਪੰਨਾ ੪੯੩

"ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ"

ਦੇਵ ਗੰਧਾਰੀ ਮ: ੪

"ਤਿਨ ਕੇ ਭਾਗ ਖੀਨਧੁਰਿ ਪਾਏ
ਜਿਨ ਸਤਿਗੁਰ ਦਰਸੁ ਨ ਪਾਇਬਾ
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ॥"

ਜੈਤਸਰੀ ਮ: ੪, ਪੰਨਾ ੬੯੭

**ਗੁਰੂ ਲਖਛਯ**

"ਸਤਿਗੁਰੁ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ (ਪੰਨਾ ੩੦੨)
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ"
ਸਤਿਗੁਰੁ ਵਿਚਿ ਵਡੀ ਵਡਿਆਈ ਜੋ ਅਨਦਿਨੁ
ਹਰਿ ਹਰਿ ਨਾਮੁ ਧਿਆਵੈ ਹਰਿ ਹਰਿ ਨਾਮੁ ਰਮਤ
ਸੁਚਿ ਸੰਜਮੁ ਹਰਿ ਨਾਮੈ ਹੀ ਤ੍ਰਿਪਤਾਵੈ।
ਧੰਨੁ ਧੰਨੁ ਗੁਰੂ ਜਿਨਿ ਨਾਮ ਅਰਾਧਿਆ
ਆਪਿ ਤਾਰਿਆ ਜਿਨੀ ਡਿਠਾ ਤਿਨਾ ਲਏ ਛਡਾਇ।। (ਪੰਨਾ ੩੧੦)
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ।"

ਆਦਿਕਾ ਮਲਾਰ ਮ: ੪, ਪੰਨਾ ੨੬੪

ਸਤਿਗੁਰੂ ਦੀ ਨਿੰਦਿਆ ਕਰਨ ਅਤੇ ਸਤਿਗੁਰੂ ਤੋਂ ਬੇਮੁਖ ਦੀ ਬਾਬਤ

"ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ
ਕੂਕ ਪੁਕਾਰਿ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ (ਪੰਨਾ ੩੦੯)
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ।"
"ਜੋ ਨਿੰਦਾ ਕਰੇ ਸਤਿਗੁਰੁ ਪੂਰੇ ਕੀ ਤਿਸ ਕਰਤਾ ਮਾਰ ਦਿਵਾਵੈ।" (ਪੰਨਾ ੩੦੩)
"ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ।" (ਪੰਨਾ ੩੦੬)
ਸਗੋਂ
"ਮਲੁਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇ ਮੁਖਿ ਵੇ ਮੁਖੈ ਨੋ ਪਾਇਆ।।
ਪਾਸਿ ਨ ਦੇਈ ਕੋਈ ਬਹਿਣ ਜਗਤ ਮਹਿ ਗੂਹਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ।।
ਪਰਾਈ ਜੋ ਨਿੰਦਾ ਚੁਗਲੀ ਨੋ ਵੇ ਮੁਖੁ ਕਰਿ ਕੈ ਭੇਜਿਆ, ਓਥੈ ਭੀ ਮੁਹੁ ਕਾਲਾ ਦੂਹਾ ਵੇਮੁਖਾ ਦਾ ਕਰਾਇਆ।
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ", ਆਦਿਕ

ਗਉੜੀ ਦੀ ਵਾਰ ਮ: ੪, ਪੰਨਾ 306

**ਗੁਰਮਤਿ ਨਿਤਨੇਮ ਦਾ ਵਿਧਾਨ**

ਸ੍ਰੀ ਨਾਨਕ ਰਾਜ ਦੇ ਮਾਲਿਕ

ਸਤਿਗੁਰੂ ਰਾਮਦਾਸ ਜੀ ਨੇ ਹਰ ਗੁਰਸਿੱਖ ਵਾਸਤੇ ਹਰ ਰੋਜ਼ ਕਰਨਯੋਗ ਨਿਤਨੇਮ ਦਾ ਵਿਧਾਨ ਇਸ ਤਰ੍ਹਾਂ ਬਣਾਇਆ

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤ ਸਰਿ ਨ੍ਹਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਇ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂਮਨਿ ਭਾਵੈ।
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸ਼ਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।" (ਮ: ੪ ਪੰਨਾ, ੩੦੫)

ਇਸ ਵਾਸਤੇ :

"ਗੁਰਸਿਖ ਮੀਤ ਚਲਹੁ ਗੁਰ ਚਾਲੀ
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ"
ਧਨਾਸਿਰੀ ਮ : ੪

## ਨਿਰਮਾਨਤਾ

ਸ੍ਰੀ ਸਤਿਗੁਰੂ ਰਾਮਦਾਸ ਜੀ ਅਥਾਹ ਭਗਤੀ ਤੇ ਸ਼ਕਤੀ ਦੇ ਮਾਲਕ ਹੁੰਦੇ ਹੋਏ ਵੀ ਕਿਤਨੀ ਨਿਮਰਤਾ ਤੇ ਨਿਰਮਾਨਤਾ ਰਖਦੇ ਸਨ, ਇਸਦਾ ਸੰਕੇਤ ਹੇਠ ਲਿਖੇ ਮਹਾਂਵਾਕਾਂ ਵਿਚੋਂ ਇਸ ਤਰ੍ਹਾਂ ਮਿਲਦਾ ਹੈ:

"ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ
ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ
ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ
ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ
ਅਵਗਣ ਸਭਿ ਮੇਰੇ" (ਗਉੜੀ ਬੈਰਾਗਣਿ ਮ: ੪, ਪੰਨਾ ੧੬੭)

"ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ।
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।"

ਗਉੜੀ ਮ: ੪, ਪੰਨਾ ੧੬੭

"ਹਮ ਕੀਰੇ ਕਿਰਮ ਸਤਿਗੁਰ ਸਰਣਾਈ
ਕਰਿ ਦਇਆ ਨਾਮ ਪਰਗਾਸਿ॥"

ਗੁਜਰੀ ਮ: ੪, ਪੰਨਾ 492

"ਹਮ ਮੂਰਖ ਮੁਗਧ ਸਰਣਾ ਗਤੀ (ਪੰਨਾ ੪੪੯)
ਮਿਲੁ ਗੋਵਿੰਦ ਰੰਗਾ ਰਾਮ ਰਾਜੇ"

"ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ
ਹਉ ਮੂਰਖ ਮੁਗਧ ਅਜਾਨ (ਆਸਾ ਛੰਤ ਮ: ੪)
ਪਿਤਾ ਸਮਝਾਇਹ ਰਹੇ
ਮੋਹਿ ਦੂਜੀ ਨਾ ਹੀ ਠਉਰ ਜਿਸੁ ਪਹਿ ਹਮ ਜਾਵਹਗੇ।" ਮਲਾਰ ਮ: ੪, ਪੰਨਾ ੧੩੨੧

**ਗੁਰਗੱਦੀ ਵਾਸਤੇ ਚੋਣ ਤੇ ਅੰਤ ਸਮਾਂ**

ਇਸ ਸਚਾਈ ਤੋਂ ਸ਼ਾਇਦ ਕੋਈ ਵੀ ਇਤਿਹਾਸਕਾਰ ਇਨਕਾਰ ਨਾ ਕਰੇ ਕਿ ਜਿਥੇ ਸਤਿਗੁਰੂ ਰਾਮਦਾਸ ਜੀ ਗੁਰਤਾ ਹਾਸਿਲ ਕਰਨ ਤੋਂ ਪਹਿਲਾਂ ਗੁਰੂ ਘਰ ਦੇ ਨਿਸ਼ਕਾਮ ਸੇਵਕ ਸਨ, ਉਥੇ ਇਨ੍ਹਾਂ ਦੀ ਧਰਮ ਪਤਨੀ ਬੀਬੀ ਭਾਨੀ ਜੀ ਆਪਣੇ ਪਿਤਾ ਗੁਰੂਦੇਵ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਭਾਵੇਂ ਪ੍ਰੇਮ ਨਾਲ ਹੀ ਕਰਦੇ ਸਨ ਪਰ ਇਨ੍ਹਾਂ ਦੇ ਅੰਦਰ ਸ੍ਰੀ ਗੁਰੂ ਅਮਰਦਾਸ ਤੋਂ ਬਾਅਦ ਗੁਰਗੱਦੀ ਪ੍ਰਾਪਤ ਕਰਨ ਦੀ ਬੜੀ ਪ੍ਰਬਲ ਭਾਵਨਾ ਸੀ ਜਦੋਂ ਗੁਰੂ ਅਮਰ ਦਾਸ ਜੀ ਨੇ ਆਪਣੀ ਸਪੁਤ੍ਰੀ ਦੀ ਇਹ ਇੱਛਾ ਪੂਰੀ ਕਰਨ ਦਾ ਵਰ ਦਿੱਤਾ, ਤਾਂ ਬੀਬੀ ਜੀ ਨੇ ਉਸੇ ਵਕਤ ਇਸਤੋਂ ਬਾਦ ਵੀ ਗੁਰਤਾ ਆਪਣੀ ਅੰਸ਼ ਬੰਸ ਵਾਸਤੇ ਰਾਖਵੀਂ ਰੱਖਣ ਦੀ ਇੱਛਾ ਪ੍ਰਗਟ ਕਰ ਦਿੱਤੀ ਜਦੋਂ ਕਿ ਗੁਰੂ ਜੀ ਨੇ ਉਸੇ ਵਕਤ ਹੀ ਬਚਨ ਕਰ ਦਿਤਾ ਸੀ ਕਿ :

"ਹੇ ਪੁਤਰੀ ਬਰ ਭਲਾ ਨ ਚਾਹਾ। ਇਹ ਹਕ ਸੇਵਕਾ ਆਹਾ।"
ਸਮਾਂ ਪਾ ਕੇ ਇਸ ਕਾਰਨ
"ਉਪ ਜਹਿੰਗੇ ਝਗੜੇ ਬਹੁ ਝੇੜੇ, ਓੜਕ ਮੁਕ ਜਾਵੇਗੀ ਨੇੜੇ।"

ਗੁਰੂ ਜੀ ਦੇ ਦਿਤੇ ਹੋਏ ਦੋਹਾਂ ਵਰਦਾਨਾਂ ਦਾ ਅਮਲ ਦਰਾਮਦ ਛੇਤੀ ਹੀ ਸ਼ੁਰੂ ਹੋ ਗਿਆ ਜਿਵੇਂ ਕਿ:

ਇਕ ਦਿਨ ਗੁਰੂ ਰਾਮਦਾਸ ਜੀ ਦੇ ਚਾਚਾ ਸ੍ਰੀ ਸਹਾਰੀ ਮੱਲ ਦੀ ਨਿਮਰਤਾ ਭਰੀ ਲਾਹੌਰ ਤੋਂ ਪੱਤ੍ਰਕਾ ਆਈ ਕਿ "ਮੇਰੇ ਲੜਕੇ ਦੇ ਵਿਆਹ ਉਤੇ ਦਰਸ਼ਨ ਦੇਣ ਦੀ ਜ਼ਰੂਰ ਕਿਰਪਾ ਕਰੋ ਬਹੁਤ ਹੀ ਤਾਕੀਦ ਹੈ।" ਸੱਚੇ ਪਾਤਸ਼ਾਹ ਜੀ ਨੇ ਵਿਚਾਰ ਕੀਤੀ ਕਿ ਮੇਰੇ ਜਾਣ ਨਾਲ ਸੰਗਤ ਦਾ ਜੋੜ ਮੇਲਾ ਵੀ ਕਾਫੀ ਹੋ ਜਾਵੇਗਾ ਅਤੇ ਇਤਨੀ ਖੇਚਲ ਉਨ੍ਹਾਂ ਨੂੰ ਦੇਣੀ ਮੁਨਾਸਿਬ ਨਹੀਂ, ਲਾਹੌਰ ਕਹਿ ਭੇਜਿਆ ਕਿ ਜੇ ਮੈਂ ਨ ਆ ਸਕਿਆ ਤਾਂ ਪ੍ਰਿਥੀ ਚੰਦ ਜਾਂ ਅਰਜਨ ਦੇਵ ਨੂੰ ਜ਼ਰੂਰ ਭੇਜਾਂਗਾ। ਇਸ ਪ੍ਰੋਗ੍ਰਾਮ ਅਨੁਸਾਰ ਗੁਰੂ ਜੀ ਨੇ ਪ੍ਰਿਥੀ ਚੰਦ ਜੀ ਨੂੰ ਆਖਿਆ ਕਿ "ਲਾਹੌਰ ਤੁਹਾਡੇ ਚਾਚੇ ਦੇ ਲੜਕੇ ਦਾ ਵਿਆਹ ਹੈ ਤੇ ਤੁਸੀਂ ਹੋ ਆਵੋ, ਕਿਉਂਕਿ ਮੇਰੇ ਜਾਣ ਨਾਲ ਉਨ੍ਹਾਂ ਦਾ ਖਰਚ ਤੇ ਖੇਚਲ ਦਾ ਭਾਰ ਬਹੁਤ ਵਧ ਜਾਵੇਗਾ।"

ਪ੍ਰਿਥੀ ਚੰਦ ਕਾਫੀ ਚਿਰ ਤੋਂ ਵੇਖ ਰਿਹਾ ਸੀ ਕਿ ਪਿਤਾ ਜੀ ਅਰਜਨ ਨਾਲ ਬਹੁਤਾ ਪ੍ਰੇਮ ਰਖਦੇ ਹਨ ਇਸ ਕਰਕੇ ਮੇਰ ਲਾਹੌਰ ਜਾਣ ਕਿਧਰੇ ਏਸੇ ਨੂੰ ਹੀ ਗੁਰਗੱਦੀ ਨ ਦੇ ਦੇਣ। ਇਸ ਗੱਲ ਨੂੰ ਧਿਆਨ ਵਿਚ ਰਖਕੇ ਕਹਿਣ ਲੱਗਾ, "ਪਿਤਾ ਜੀ ਕਿ ਘਰ ਦੀ ਅਥਵਾ ਡੇਰੇ ਦੀ ਇਤਨੀ ਵੱਡੀ ਜੁੰਮੇਵਾਰੀ ਛੱਡ ਕੇ ਮੈਂ ਕਿਵੇਂ ਜਾ ਸਕਦਾ ਹਾਂ? ਮੇਰਾ ਤਾਂ ਏਥੋਂ ਦਾ ਕੰਮ ਦਿਨ ਰਾਤ ਹੀ ਨਹੀਂ ਮੁਕਦਾ।" ਪਿਤਾ ਪੁੱਤਰ ਦੀ ਇਸ ਗੱਲ ਦਾ ਪਤਾ ਬੀਬੀ ਭਾਨੀ ਜੀ ਨੂੰ ਵੀ ਲੱਗ ਗਿਆ, ਸੂਰਜ ਪ੍ਰਕਾਸ਼ ਅਨੁਸਾਰ ਉਸਨੇ ਸ੍ਰੀ ਅਰਜਨ ਦੇਵ ਨੂੰ ਬੜੇ ਪਿਆਰ ਨਾਲ ਆਖਿਆ, "ਪੁਤ੍ਰ! ਮੈਨੂੰ ਪਤਾ ਲਗਾ ਹੈ ਕਿ ਆਪ ਤਾਂ ਗੁਰੂ ਜੀ ਨੇ ਲਾਹੌਰ ਵਿਆਹ 'ਤੇ

ਜਾਣਾ ਨਹੀਂ ਤੇ ਉਹਨਾਂ ਪ੍ਰਿਥੀ ਚੰਦ ਨੂੰ ਉਥੇ ਜਾਣ ਵਾਸਤੇ ਆਖਿਆ ਹੈ ਪਰ ਉਸਨੇ ਬਿਲਕੁਲ ਨਾਂਹ ਕਰ ਦਿੱਤੀ ਹੈ। ਹੇ ਪੁਤ੍ਰ! ਅੱਗੇ ਵੀ ਪਹਿਲੇ, ਦੂਜੇ ਗੁਰੂ ਸਾਹਿਬਾਂ ਦੇ ਸਪੁੱਤਰਾਂ ਨੂੰ ਗੁਰੂ ਦੇਵ ਪਿਤਾ ਦੇ ਬਚਨ ਨਾ ਮੰਨਣ ਕਾਰਨ ਗੁਰਗੱਦੀ ਪ੍ਰਾਪਤ ਨਹੀਂ ਸੀ ਹੋਈ ਪਰ ਹੁਣ ਮੈਂ ਸੇਵਾ ਕਰਕੇ ਉਹ ਗੱਦੀ ਤੁਹਾਡੇ ਪਿਤਾ ਨੂੰ ਜੋ ਦਿਵਾਈ ਹੈ ਜੇ ਤੁਸੀਂ ਵੀ ਉਹਨਾਂ ਵਾਂਗ ਪਿਤਾ ਗੁਰੂ ਦੇਵ ਦਾ ਬਚਨ ਨਾ ਮੰਨਿਆ ਤਾਂ ਮੇਰੀ ਵੀ ਸਾਰੀ ਘਾਲਨਾ ਐਵੇਂ ਜਾਵੇਗੀ। (ਮਾਤਾ ਨੇ ਗੁਰੂ ਅਰਜਨ ਦੇਵ ਜੀ ਨੂੰ ਸਿੱਖਿਆ ਨਹੀਂ ਸੀ ਦਿੱਤੀ ਬਲਕਿ ਅਰਜਨ ਦੇਵ ਜੀ ਦਾ ਆਪਣੇ ਗੁਰੂ ਦਾ ਹੁਕਮ ਮੰਨਣ ਤੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰਨ ਲਈ ਇਹ ਬਚਨ ਆਖੇ ਸਨ।) ਇਸ ਵਾਸਤੇ ਮਾਂ ਸਦਕੇ ਜਾਵੇ, ਜੇ ਤੈਨੂੰ ਮਹਾਰਾਜ ਲਾਹੌਰ ਭੇਜਣ ਜਾਂ ਕੋਈ ਹੋਰ ਬਚਨ ਮੰਨਣ ਵਾਸਤੇ ਹੁਕਮ ਕਰਨ ਤਾਂ ਤੂੰ ਅਗੋਂ ਨਾਂਹ ਨੁਕਰ ਨਹੀਂ ਕਰਨੀ ਤੇ ਸਤਿ ਬਚਨ ਕਹਿ ਕੇ ਹੁਕਮ ਦੀ ਪਾਲਣਾ ਕਰਨੀ। ਮਹਾਂਦੇਵ ਤਾਂ ਸਾਧੂ ਬਿਰਤੀ ਵਾਲਾ ਹੈ ਉਸਨੂੰ ਸ਼ਾਇਦ ਲਹੌਰ ਜਾਣ ਵਾਸਤੇ ਤੇਰੇ ਪਿਤਾ ਜੀ ਕਹਿਣ ਹੀ ਨਾ।" ਗੁਰੂ ਅਰਜਨ ਦੇਵ ਜੀ ਕਿਹਾ, "ਮਾਤਾ ਜੀ ਕੀ ਭੋਲੀਆਂ ਗੱਲਾਂ ਕਰਦੇ ਹੋ ਮੈਨੂੰ ਗੱਦੀ ਦਾ ਲਾਲਚ ਨ ਦਿਓ, ਉਹ ਮੇਰੇ ਗੁਰੂ ਹਨ ਉਹਨਾਂ ਦਾ ਹਰ ਹੁਕਮ ਮੇਰੇ ਸਿਰ ਮੱਥੇ ਤੇ ਹੈ ਅਤੇ ਹਰ ਹੁਕਮ ਮੰਨ ਕੇ ਧੰਨ ਭਾਗ ਸਮਝਦਾ ਹਾਂ।"

ਜਦ ਵਿਆਹ ਜਾਣਦਾ ਦਿਨ ਨੇੜੇ ਆਇਆ ਤਾਂ ਇਕ ਵਾਰੀ ਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਲਾਹੌਰ ਜਾਣ ਵਾਸਤੇ ਫੇਰ ਹੁਕਮ ਕੀਤਾ, ਪਰ ਉਸਨੇ ਕੋਰਾ ਜਵਾਬ ਦੇ ਦਿੱਤਾ। ਫਿਰ ਗੁਰੂ ਜੀ ਨੇ ਛੋਟੇ ਸਪੁੱਤਰ ਅਰਜਨ ਦੇਵ ਨੂੰ ਸੱਦਿਆ ਤੇ ਲਾਹੌਰ ਜਾਣ ਦਾ ਹੁਕਮ ਕੀਤਾ ਤਾਂ ਸ੍ਰੀ ਅਰਜਨ ਦੇਵ ਜੀ ਹੱਥ ਜੋੜ ਕੇ ਸਤਿ ਬਚਨ ਕਿਹਾ। ਇਸਦੇ ਨਾਲ ਹੀ ਗੁਰੂ ਜੀ ਨੇ ਹੁਕਮ ਲਾ ਦਿੱਤਾ ਕਿ ਜਿਤਨਾ ਚਿਰ ਮੈਂ ਤੈਨੂੰ ਵਾਪਿਸ ਆਉਣ ਵਾਸਤੇ ਖਾਸ ਸੰਦੇਸ਼ ਨ ਭੇਜਾਂ, ਤੂੰ ਲਾਹੌਰ ਤੋਂ ਵਾਪਿਸ ਨਹੀਂ ਆਉਣਾ ਹੋਵੇਗਾ।

ਸਗੋਂ ਸ੍ਰੀ ਸਤਿਗੁਰੂ ਜੀ ਨੇ ਗੁਰਤਾ ਦੀ ਗੱਦੀ ਵਾਸਤੇ ਪੁਤ੍ਰਾਂ ਦੀ ਚੋਣ ਦੀ ਪ੍ਰੀਖਿਆ ਦਾ ਇਹ ਇਕ ਨਵਾਂ ਤਰੀਕਾ ਮਨ ਵਿਚ ਬਣਾ ਲਿਆ ਤੇ ਮਨ ਹੀ ਮਨ ਵਿਚ ਪ੍ਰੀਖਿਆ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ। ਵਿਵਾਹ ਹੋ ਜਾਣ ਉਪ੍ਰੰਤ ਜਦ ਕਈ ਚਿਰ ਗੁਰੂ ਜੀ ਵਲੋਂ ਵਾਪਸ ਪਰਤਨ ਦਾ ਕੋਈ ਸੁਨੇਹਾ ਨ ਆਇਆ ਤਾਂ ਉਦਾਸ ਹੋ ਕੇ ਸ੍ਰੀ ਅਰਜਨ ਦੇਵ ਜੀ ਨੇ ਗੁਰੂ ਜੀ ਗੁਰੂਮਤ ਕਾਵਯ ਵਿਚ "ਮੇਰਾ ਮਨ ਲੋਚੈ ਗੁਰ ਦਰਸਨ ਤਾਈ", ਵਾਲੀ ਇਕ ਪਉੜੀ ਰਾਗ ਮਾਝ ਵਿਚ ਲਿਖ ਕੇ ਇਕ ਸਿੱਖ ਨੂੰ ਅੰਮ੍ਰਿਤਸਰ ਭੇਜਿਆ, ਪਰ ਇਹ ਪਤ੍ਰਿਕਾ ਸ੍ਰੀ ਪ੍ਰਿਥੀ ਚੰਦ ਦੇ ਹੱਥ ਆ ਗਈ, ਉਸਨੇ ਗੁਰੂ ਜੀ ਤਕ ਇਹ ਪਤ੍ਰਕਾ ਨਾ ਪਹੁੰਚਾਈ।

ਇਸ ਤੋਂ ਬਾਅਦ ਜਦ ਕੋਈ ਜਵਾਬ ਨਾ ਆਇਆ ਤਾਂ ਉਡੀਕ ਉਡੀਕ ਕੇ "ਤੇਰਾ ਮੁਖ ਸੁਹਾਵਾ ਜੀਉ ਸਹਜ ਧੁਨਿ ਬਾਣੀ" ਦੀ ਪਉੜੀ ਅਗੇ ੨ ਅੰਕ ਲਿਖ ਕੇ ਫਿਰ ਸਿੱਖ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ ਪਰ ਪ੍ਰਿਥੀ ਚੰਦ ਹਰ ਵੇਲੇ ਆਉਣ ਵਾਲੇ ਲਿਖਤੀ ਪਤ੍ਰਕਾ ਦਾ ਖਾਸ ਧਿਆਨ ਰਖਦਾ ਸੀ। ਜਦ ਦੂਸਰੀ ਵਾਰ ਸਿੱਖ ਆਇਆ ਤਾਂ ਇਹ ਚਿਠੀ ਵੀ ਪ੍ਰਿਥੀ ਚੰਦ ਨੇ ਰੱਖ ਲਈ। ਹੁਣ ਸ੍ਰੀ ਅਰਜਨ ਜੀ ਨੂੰ ਅੰਮ੍ਰਿਤਸਰ ਗਿਆਂ ਸਾਲ ਹੋ ਗਿਆ ਸੀ, ਭਾਵੇਂ ਲਾਹੌਰ ਰਹਿੰਦਿਆਂ ਸ੍ਰੀ ਅਰਜਨ ਦੇਵ ਜੀ ਪਾਸ ਲਾਹੌਰ ਨਿਵਾਸੀ ਸੰਗਤ ਬਹੁਤ ਆਉਂਦੀ ਤੇ ਸੇਵਾ ਪੂਜਾ ਵੀ ਕਰਦੀ, ਪਰ ਹੁਣ ਸ੍ਰੀ ਅਰਜਨ ਦੇਵ ਜੀ ਦਾ ਦਿਲ ਬਹੁਤ ਉਦਾਸ ਹੋ ਚੁਕਾ ਸੀ ਇਸੇ ਉਦਾਸੀ ਵਿਚ ਤੀਜੀ ਪਉੜੀ "ਇਕ ਘੜੀ ਨ ਮਿਲਤੇ ਤਾ ਕਲਜੁਗੁ ਹੋਤਾ, ਹੁਣਿ ਕਦਿ ਮਿਲੀਐ

ਪ੍ਰਿਅ ਤੁਧੁ ਭਗਵੰਤਾ। ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ। ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ।" ੩ ਅੰਕ ਲਿਖ ਕੇ ਪਤ੍ਰਕਾ ਸਿੱਖ ਨੂੰ ਦੇ ਕੇ ਤਾਕੀਦ ਕੀਤੀ ਕਿ ਭਾਵੇਂ ਕੁਝ ਵੀ ਹੋਵੇ ਇਹ ਪਤ੍ਰਿਕਾ ਗੁਰੂ ਜੀ ਨੂੰ ਦੀਵਾਨ ਵਿਚ ਭੇਟਾ ਕਰਨੀ। ਇਹ ਤਿੰਨ ਅੰਕ ਵਾਲੀ ਪਤ੍ਰਕਾ ਪੜ੍ਹਕੇ ਗੁਰੂ ਜੀ ਨੇ ਦੋ ਚਿੱਠੀਆਂ ਬਾਬਤ ਜਦ ਪ੍ਰਿਥੀ ਚੰਦ ਨੂੰ ਪੁਛਿਆ ਤਾਂ ਉਹ ਸਾਫ ਹੀ ਮੁਕਰ ਗਿਆ ਕਿ ਮੈਨੂੰ ਕੋਈ ਪੱਤ੍ਰਕਾ ਨਹੀਂ ਮਿਲੀ।

ਗੁਰੂ ਜੀ ਨੇ ਉਸੇ ਵਕਤ ਕੁਝ ਸਿੱਖਾਂ ਨੂੰ ਲਾਹੌਰ ਭੇਜ ਕੇ ਸ੍ਰੀ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਮੰਗਵਾ ਲਿਆ। ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਬਚਨ ਬਿਲਾਸ ਸ਼ੁਰੂ ਹੋ ਗਏ, ਸ੍ਰੀ ਅਰਜਨ ਜੀ ਨੇ ਬੜੀ ਨਿਮਰਤਾ ਨਾਲ ਅਰਜ਼ ਕੀਤੀ, "ਗਰੀਬ ਨਿਵਾਜ ਦੋ ਅਰਜਾਂ ਦਾ ਉਤਰ ਦੇਣ ਦੀ ਕ੍ਰਿਪਾ ਕਿਉਂ ਨਹੀਂ ਸੀ ਕੀਤੀ? ਕੀ ਉਹ ਪ੍ਰਵਾਨ ਨਹੀਂ ਸਨ?"

ਗੁਰੂ ਜੀ ਨੇ ਫਿਰ ਪ੍ਰਿਥੀ ਚੰਦ ਤੋਂ ਚਿੱਠੀਆਂ ਬਾਬਤ ਪੁੱਛਿਆ ਜਦ ਉਸਨੇ ਨਾਂਹ ਕੀਤੀ ਤਾਂ ਗੁਰੂ ਜੀ ਨੇ ਉਸਦੇ ਘਰੋਂ ਕੋਟ ਮੰਗਵਾ ਕੇ ਖੀਸੇ ਵਿਚੋਂ ਆਪ ਹੀ ਚਿੱਠੀਆਂ ਕੱਢ ਕੇ ਪੜ੍ਹ ਲਈਆਂ ਤੇ ਬਚਨ ਕੀਤਾ ਕਿ "ਪ੍ਰਿਥੀ ਚੰਦ ਇਸ ਸ਼ਬਦ ਦੀਆਂ ਚਾਰ ਪਉੜੀਆਂ ਹੋਣੀਆਂ ਚਾਹੀਦੀਆਂ ਹਨ ਇਕ ਪਉੜੀ ਹੁਣ ਤੂੰ ਬਣਾ ਕੇ ਇਸ ਨਾਲ ਜੋੜ ਦੇ।"

ਗੁਰੂ ਜੀ ਨੇ ਜਦ ਅਰਜਨ ਵੱਲ ਇਸ਼ਾਰਾ ਕੀਤਾ ਤਾਂ ਇਸ ਨੇ 'ਭਾਗੁ ਹੋਆ ਗੁਰਿ ਸੰਤੁ ਮਿਲਾਇਆ' ਵਾਲੀ ਚਉਥੀ ਪਉੜੀ ਉਸੇ ਵਕਤ ਸੰਗਤ ਵਿਚ ਸੁਣਾ ਦਿਤੀ।

ਫਿਰ ਕੀ ਸੀ, ਜਿਥੇ ਨਿਕਟਵਰਤੀ ਸਾਧ ਸੰਗਤ ਵਿਚ ਸ੍ਰੀ ਅਰਜਨ, ਸ੍ਰੀ ਅਰਜਨ ਜੀ ਦੀ ਸੋਭਾ ਹੋਣ ਲੱਗ ਪਈ ਤੇ ਪ੍ਰਿਥੀ ਚੰਦ ਜੀ ਦੀ ਕਪਟ ਨੀਤੀ ਦੀ ਸਭ ਲੋਕ ਚਰਚਾ ਕਰਨ ਲਗੇ ਉਥੇ ਸ੍ਰੀ ਸਤਿਗੁਰੂ ਜੀ ਦੀ ਪਰਖ ਵਾਲਾ ਕੰਮ ਵੀ ਪੂਰਾ ਹੋ ਗਿਆ ਤੇ ਸੱਚੇ ਪਾਤਸ਼ਾਹ ਜੀ ਨੇ ਆਪਣਾ ਅੰਤ ਸਮਾਂ ਵੇਖ ਕੇ ਬਾਬਾ ਬੁੱਢਾ ਜੀ ਨੂੰ ਹੁਕਮ ਦੇ ਕੇ ਪੰਜ ਪੈਸੇ ਤੇ ਨਾਰੀਅਲ ਮੰਗਵਾ ਆਪਣੇ ਆਸਣ ਰੂਪੀ ਅਲੌਕਿਕ ਤਖਤ ਉਤੇ ਸ੍ਰੀ ਅਰਜਨ ਦੇਵ ਜੀ ਨੂੰ ਗੁਰਤਾ ਦੀ ਪਦਵੀ ਦੇ ਕੇ ਬੈਠਣ ਦਾ ਹੁਕਮ ਦਿੱਤਾ ਅਤੇ ਆਪ ਗੁਰਤਾ ਦੀ ਨਿਯੁਕਤ ਸਮੱਗ੍ਰੀ ਨੂੰ ਇਨ੍ਹਾਂ ਦੇ ਅੱਗੇ ਸਤਿਕਾਰ ਪੂਰਵਕ ਰੱਖ ਕੇ ਮੱਥਾ ਟੇਕ ਤਿੰਨ ਪਰਕਰਮਾ ਕਰ ਦਿੱਤੀਆਂ। ਉਸ ਵਕਤ ਜਿਥੇ ਲੋਕ ਇਸ ਪ੍ਰੋਗ੍ਰਾਮ ਤੋਂ ਬੜੇ ਉਤਸ਼ਾਹਿਤ ਹੋ ਰਹੇ ਸਨ, ਉਥੇ ਪ੍ਰਿਥੀ ਚੰਦ ਅੰਦਰ ਉਸੇ ਵਕਤ ਹੀ ਵਿਖੇਪਤਾ ਦਾ ਬੀਜ ਅੰਗੂਰ ਮਾਰ ਗਿਆ।

ਇਸ ਵਕਤ ਤਕ ਸ੍ਰੀ ਗੁਰੂ ਅਮਰਦਾਸ ਜੀ ਦੇ ਤਿੰਨ ਵਾਕ (ਗੁਰੂ ਰਾਮਦਾਸ ਜੀ ਦੀ ਗੁਰਗੱਦੀ ਦਾ ੬-੭ ਸਾਲ ਦੇ ਕਰੀਬ ਦਾ ਸਮਾਂ (੨) ਸ੍ਰੀ ਗੁਰੂ ਰਾਮਦਾਸ ਜੀ ਦੀ ਸੋਢੀ ਅੰਸ਼ ਬੰਸ ਵਿਚ ਗੁਰਗੱਦੀ, ਤੀਸਰਾ ਵਾਕ ਕਿ "ਉਪਜਹਿਗੇ ਝਗੜੇ ਬਹੁ ਝੇੜੇ" ਮੂਰਤੀ ਮਾਨ ਹੋ ਗਏ ਅਤੇ ਚੌਥੇ ਪਾਤਸਾਹ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਨੂੰ ਜੋਤੀ ਜੋਤ ਸਮਾ ਗਏ।

ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿੱਤਰ ਜੀਵਨ ਬਾਬਤ ਸਤੇ ਬਲਵੰਡ ਦੀ ਵਾਰ ਵਿਚ ਲਿਖਿਆ ਹੈ :

"ਧੰਨ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣ ਹਾਰੈ ਧਾਰਿਆ॥

ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾ ਵਾਰਿਆ॥
ਜਿਨੀ ਤੂੰ ਸੇਵਿਆ ਭਾਉ ਕਰਿ ਸੇਤੁਧੁ ਪਾਰਿ ਉਤਾਰਿਆ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥
ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ।
ਗੁਰੁ ਡਿਠਾ ਤਾਂ ਮਨੁ ਸਾਧਾਰਿਆ।"

ਰਾਮਕਲੀ ਬਾਣੀ ਭਗਤਾਂ ਕੀ ਪੰਨਾ ੯੬੮)

# ਸ੍ਰੀ ਗੁਰੂ ਅਰਜਨ ਦੇਵ ਜੀ

## ਤਖਤ ਬੈਠਾ ਅਰਜਨ ਗੁਰੂ

ਸ੍ਰੀ ਨਾਨਕ ਰਾਜ ਦੇ ਪੰਜਵੇਂ ਤਖਤ ਨਸ਼ੀਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਵੈਸਾਖ ਵਦੀ ਸਤਮੀਂ ਸੰਮਤ ੧੬੨੦ ਨੂੰ ਸ੍ਰੀ ਸਤਿਗੁਰੂ ਰਾਮਦਾਸ (ਜਦੋਂ ਕਿ ਇਨ੍ਹਾਂ ਨੂੰ ਗੁਰਗੱਦੀ ਪ੍ਰਾਪਤ ਨਹੀਂ ਸੀ ਹੋਈ) ਜੀ ਦੇ ਘਰ ਬੀਬੀ ਭਾਨੀ ਦੇ ਉਦਰ ਤੋਂ ਗੋਇੰਦਵਾਲ ਵਿਖੇ ਹੋਇਆ।

ਇਨ੍ਹਾਂ ਦਾ ਪਹਿਲਾ ਵਿਆਹ ਬੀਬੀ ਰਾਮ ਦੇਵੀ ਜੀ ਨਾਲ ਹੋਇਆ ਅਤੇ ਉਸਦੀ ਮ੍ਰਿਤੂ ਦੇ ਬਾਦ ਸ੍ਰੀ ਗੰਗਾ ਜੀ ਨਾਲ ਦੂਸਰਾ ਵਿਆਹ ਹੋਇਆ ਅਤੇ ਇਸ ਵਿਚੋਂ ਸ੍ਰੀ ਹਰਗੋਬਿੰਦ ਸਾਹਿਬ ਜੀ ਪ੍ਰਗਟ ਹੋਏ।

ਸ੍ਰੀ ਗੁਰੂ ਅਰਜਨ ਦੇਵ ਜੀ ਬਾਲ ਅਵੱਸਥਾ ਤੋਂ ਹੀ ਆਪਣੇ ਮਾਤਾ ਪਿਤਾ ਦੇ ਬਹੁਤ ਆਗਿਆਕਾਰ ਸਨ, ਇਨ੍ਹਾਂ ਦੀ ਵਿਦਿਆ ਪ੍ਰਾਪਤੀ ਦਾ ਪ੍ਰਬੰਧ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਤੋਂ ਕਰਵਾਇਆ। ਮਾਤਾ ਪਿਤਾ ਦੀ ਆਗਿਆ ਦਾ ਪਾਲਣ ਕਰਨ ਸਦਕਾ ਜਦ ਇਨ੍ਹਾਂ ਨੂੰ ਗੁਰਗੱਦੀ ਦਾ ਤਖ਼ਤ ਪ੍ਰਾਪਤ ਹੋਇਆ ਤਾਂ ਇਨ੍ਹਾਂ ਦੇ ਵੱਡੇ ਭਰਾਤਾ ਸ੍ਰੀ ਪ੍ਰਿਥੀ ਚੰਦ ਜੀ ਨੇ ਉਸੇ ਦਿਨ ਤੋਂ ਹੀ ਇਸ ਲਈ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ ਕਿ ਮੈਂ ਗੁਰੂ ਰਾਮਦਾਸ ਜੀ ਦੀ ਗੱਦੀ ਦਾ ਅਧਿਕਾਰੀ ਹਾਂ, ਗੁਰਗੱਦੀ ਦਾ ਮੇਰਾ ਹੱਕ ਸੀ ਤੇ ਹੈ।

ਇਸ ਕਾਰਨ ਗੁਰੂ ਅਰਜਨ ਦੇਵ ਜੀ ਨੂੰ ਇਕ ਪਾਸੇ ਗੁਰੂ ਗੱਦੀ ਦੇ ਸਾਰੇ ਵਿਹਾਰਾਂ ਦੀ ਜ਼ੁੰਮੇਵਾਰੀ ਨਿਭਾਉਣ, ਗੁਰੂਮਤ ਪ੍ਰਚਾਰ, ਤੇ ਲੰਗਰ ਆਦਿ ਦਾ ਪ੍ਰਬੰਧ ਬੜੇ ਸੰਜਮ ਨਾਲ ਕਰਨਾ ਹੁੰਦਾ ਸੀ ਦੂਸਰੇ ਪਾਸੇ ਆਪਣੇ ਭਰਾਤਾ ਦੀ ਵਿਰੋਧਤਾ ਦਾ ਸਾਹਮਣਾ ਧੀਰਜ, ਧਰਮ, ਸਤ, ਸੰਤੋਖ ਤੇ ਸਹਿਨਸ਼ੀਲਤਾ ਨਾਲ ਕਰਨਾ ਪੈਂਦਾ ਸੀ।

ਸ਼ੁਰੂ-ਸ਼ੁਰੂ ਵਿਚ ਸ੍ਰੀ ਪ੍ਰਿਥੀ ਚੰਦ ਗੁਰੂ ਘਰ ਵਾਸਤੇ ਸਿੱਖਾਂ ਵਲੋਂ ਆਏ ਪਦਾਰਥਾਂ ਨੂੰ ਆਪਣੇ ਢੰਗ ਨਾਲ ਆਪ ਹੀ ਸੰਭਾਲ ਲੈਂਦਾ ਤੇ ਦਰਸ਼ਨ ਮੇਲੇ ਤੇ ਲੰਗਰ ਪਾਣੀ ਛਕਣ ਵਾਸਤੇ ਸਿੱਖਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵੱਲ ਭੇਜ ਦਿੰਦਾ। ਭਾਵੇਂ ਸਤਿਗੁਰੂ ਅਰਜਨ ਦੇਵ ਜੀ ਅਡੋਲ ਬਿਰਤੀ ਵਿਚ ਹੀ ਰਹਿੰਦੇ, ਪਰ ਭਾਈ ਗੁਰਦਾਸ ਜੀ ਨੇ ਬੜੀ ਜੁਗਤੀ ਨਾਲ ਸ੍ਰੀ ਪ੍ਰਿਥੀ ਚੰਦ ਦੀ ਚਾਲ ਨੂੰ ਅਸਫਲ ਬਣਾ ਦਿਤਾ। ਏਧਰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਵਲੋਂ ਸ਼ੁਰੂ ਕਰਵਾਏ ਹੋਏ ਸੰਤੋਖ ਸਰ ਤੇ ਦੁਖਭੰਜਨੀ ਬੇਰੀ ਵਾਲੇ ਰਾਮਦਾਸ ਸਰੋਵਰ ਦੇ ਅਧੂਰੇ ਕੰਮ ਨੂੰ ਪੂਰਾ ਕਰਨ ਦੀ ਕਾਰ ਸੇਵਾ ਅਰੰਭ ਦਿੱਤੀ ਤੇ ਸਰੋਵਰ ਨੂੰ ਪੱਕਾ ਕਰਵਾਇਆ ਤੇ ਸਗੋਂ ਰਾਮਦਾਸ ਸਰੋਵਰ ਦੇ ਪੂਰਬ ਪਾਸੇ ਈਸ਼ਵਰੀ ਸ਼ਕਤੀ ਨਾਲ ਇਕ ਅਦਭੁੱਤ ਮੰਦਰ, ਸਰੋਵਰ ਵਿਚ ਤਿਆਰ ਕਰਨ ਦਾ ਨਕਸ਼ਾ ਗੁਰੂ ਜੀ ਨੇ ਉਲੀਕ ਕੇ ਉਸ ਵਕਤ ਦੇ ਸੂਫੀ ਫਕੀਰ ਸਾਂਈ ਮੀਆਂ ਮੀਰ ਜੀ ਨੂੰ ਲਾਹੌਰੋਂ ਮੰਗਵਾ ਇਸ ਮੰਦਰ ਦੀ ਨੀਂਵ ਰਖਵਾ ਦਿੱਤੀ ਅਤੇ ਇਸ ਮੰਦਰ ਦਾ ਨਾਮ ਹਰਿਮੰਦਰ ਨਿਯੁਕਤ ਕਰ ਦਿਤਾ। ਇਸ ਕੰਮ ਦੇ ਨਾਲ-ਨਾਲ ਹੀ ਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਜੀ ਤੋਂ ਲੈ ਕੇ ਉਚਾਰਨ ਕੀਤੀ ਹੋਈ ਸਾਰੀ ਗੁਰਬਾਣੀ ਤੇ ਗੁਰੂ ਆਸ਼ੇ ਨਾਲ ਮਿਲਦੀ ਜੁਲਦੀ (ਉਸ ਵਕਤ ਤਕ ਹੋ ਗੁਜ਼ਰੇ ਹੋਏ ਸ੍ਰੀ ਕਬੀਰ, ਨਾਮਦੇਵ, ਰਵਿਦਾਸ, ਸ੍ਰੀ ਫਰੀਦ ਆਦਿਕ ਭਗਤਾਂ ਦੀ ਉਚਾਰਨ ਕੀਤੀ ਹੋਈ ਬਾਣੀ ਦਾ ਸੰਗ੍ਰਹਿ ਕਰਕੇ ਇਕ

ਸਰਬ ਸਾਂਝੇ ਗ੍ਰੰਥ ਨੂੰ ਤਿਆਰ ਕਰਨ ਦਾ ਇਰਾਦਾ ਕਰਕੇ ਆਪਣੀ ਜੁਗਤੀ ਨਾਲ ਸਾਰੀਆਂ ਰਚਨਾਵਾਂ ਇਕੱਠੀਆਂ ਕਰਨ ਲਗ ਪਏ, ਪਹਿਲੇ, ਦੂਜੇ ਤੇ ਤੀਜੇ ਗੁਰੂ ਸਾਹਿਬਾਂ ਦੀਆਂ ਬਾਣੀਆਂ ਗੋਇੰਦਵਾਲ ਸ੍ਰੀ ਮੋਹਨ ਜੀ ਪਾਸ ਪਈਆਂ ਸਨ ਪਰ ਉਹ ਕਿਸੇ ਨੂੰ ਦਿੰਦੇ ਨਹੀਂ ਸਨ, ਗੁਰੂ ਜੀ ਨੇ ਆਪ ਜਾ ਕੇ ਓਥੋਂ ਦੋ ਪੋਥੀਆਂ ਲਿਆਂਦੀਆਂ ਤੇ ਸਰੋਵਰਾਂ ਦੇ ਕੰਮਾਂ ਤੋਂ ਕੁਝ ਵਿਹਲੇ ਹੋ ਕੇ ਭਾਈ ਗੁਰਦਾਸ ਜੀ ਦੁਆਰਾ ਸੰਮਤ ੧੬੬੧ ਤਕ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਉਹ ਧਾਰਮਿਕ ਗਰੰਥ ਤਿਆਰ ਕੀਤਾ, ਜੋ ਸਾਰੇ ਧਾਰਮਿਕ ਗ੍ਰੰਥਾਂ ਨਾਲੋਂ ਵੱਧ ਮਹਾਨਤਾ ਇਸੇ ਵਾਸਤੇ ਰਖਦਾ ਸੀ ਕਿ ਇਸ ਵਿਚ ਅੰਕਿਤ ਬਾਣੀ ਸਾਰੇ ਧਰਮਾਂ ਦੇ ਸੰਤਾਂ, ਭਗਤਾਂ, ਸੂਫੀ ਫਕੀਰਾਂ ਦੀਆਂ ਈਸ਼ਵਰ ਭਗਤੀ ਤੇ ਸੇਵਾ ਭਗਤੀ ਵਾਲੀਆਂ ਬਾਣੀਆਂ ਰਾਗ ਕ੍ਰਮਵਾਰ ਬਿਨਾਂ ਮਜ਼ਬੀ ਵਿਤਕਰੇ ਦੇ ਦਰਜ ਸਨ। ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਗੁਰੂਮਤ ਪ੍ਰਚਾਰ ਤੇ ਸਿੱਖ ਸਮਾਜ ਵਾਸਤੇ ਇੱਕ ਉਹ ਮਹਾਨ ਪਰਉਪਕਾਰ ਕੀਤਾ ਜਿਸਦੀ ਦੇਣ ਜੁਗਾਂ ਪ੍ਰਯੰਤ ਵੀ ਸਿੱਖ ਸਮਾਜ ਨਹੀਂ ਦੇ ਸਕਦਾ।

### ਗੁਰਬਾਣੀ ਦਾ ਅਦਬ ਸਤਿਕਾਰ

ਅੱਜ-ਤੱਕ ਦੁਨੀਆਂ ਵਿੱਚ ਭਾਵੇਂ ਲੱਖਾਂ ਹੀ ਧਾਰਮਿਕ ਗ੍ਰੰਥ ਵੇਖਣ ਵਿੱਚ ਆਉਂਦੇ ਹਨ, ਸਗੋਂ ਕਈਆਂ ਗ੍ਰੰਥਾਂ ਨੂੰ ਈਸ਼ਵਰੀ ਕ੍ਰਿਤ ਅਤੇ ਖ਼ੁਦਾਈ ਕਲਾਮ ਆਦਿਕ ਸ਼ਬਦਾਂ ਨਾਲ ਵੀ ਸੰਬੋਧਨ ਕੀਤਾ ਜਾਂਦਾ ਹੈ, ਪਰ ਇਹਨਾਂ ਧਾਰਮਿਕ ਗ੍ਰੰਥਾਂ ਨੂੰ (ਜੋ ਆਪੋ-ਆਪਣੇ ਥਾਂ ਸਾਰੇ ਸਤਿਕਾਰ ਯੋਗ ਹਨ) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਵਜੂਦ ਪਹਿਲੇ ਗੁਰੂ ਸਾਹਿਬਾਂ ੧੯ ਭਗਤਾਂ ਤੇ ੧੭ ਭੱਟਾਂ ਦੀਆਂ ਰਚਨਾਵਾਂ ਇਸ ਵਿਚ ਅੰਕਿਤ ਕਰਨ ਦੇ ਇਸ ਸੰਗ੍ਰਹਿ ਨੂੰ ਪਰਮੇਸ਼ਵਰ ਤੋਂ ਗੁਰੂ ਭਗਤੀ ਆਦਿਕ ਸੁਕ੍ਰਿਤ ਕਰਮਾਂ ਵਾਸਤੇ "ਖਤ੍ਰੀ ਬ੍ਰਹਮਣ ਸੂਦ ਵੈਸੁ ਉਪਦੇਸੁ ਚਹੁ ਵਰਨਾ ਕਉ ਸਾਂਝਾ" ਹੋਣ ਕਰਕੇ ਸਭ ਤੋਂ ਪਹਿਲਾਂ ਇਸ ਧਰਮ ਗ੍ਰੰਥ ਦਾ ਸਤਿਕਾਰ ਗੁਰੂ ਜੀ ਨੇ ਬਾਬਾ ਮੋਹਨ ਜੀ ਤੋਂ ਸ੍ਰੀ ਗੋਇੰਦਵਾਲੋਂ ਨੰਗੇ ਚਰਨੀਂ ਜਾ ਕੇ ਪੋਥੀਆਂ ਲਿਆਉਣ ਸਮੇਂ ਕੀਤਾ। ਫਿਰ ਇਸਨੂੰ "ਪੋਥੀ ਪਰਮੇਸਰ ਕਾ ਥਾਨੁ" ਸਮੇਂ ਜਿੱਥੇ ਬੀੜ ਲਿਖਣ ਸਮੇਂ ਭਾਈ ਗੁਰਦਾਸ ਸਹਿਤ ਪੋਥੀ ਤੋਂ ਨੀਵੇ ਥਾਂ ਧਰਤੀ ਉਤੇ ਹੀ ਬੈਠਦੇ ਜਾਂ ਬਿਰਾਜਦੇ। ਬੀੜ ਤਿਆਰ ਹੋਣ ਤੇ ਇਸਦੀ ਸਥਾਪਨਾ ਸ੍ਰੀ ਹਰਿਮੰਦਰ ਸਾਹਿਬ ਵਿਚ ਕਰਕੇ ਧੂਪ, ਦੀਪ, ਸੁੰਦਰ ਰੁਮਾਲਿਆਂ ਸਹਿਤ ਬਾਬਾ ਬੁੱਢਾ ਜੀ ਨੂੰ ਗੁਰਬਾਣੀ ਦੇ ਕਥਾ ਕੀਰਤਨ ਤੇ ਬਾਕਾਇਦਾ ਅੰਮ੍ਰਿਤ ਵੇਲੇ ਇਸ਼ਨਾਨ ਪਾਨ ਕਰਕੇ ਸੁੱਚ ਸੰਜਮ ਨਾਲ ਬੀੜ ਦਾ ਪ੍ਰਕਾਸ਼ ਕਰਕੇ ਪਾਠ ਪੂਜਾ ਕਰਨ ਦੀ ਸੇਵਾ ਸੌਂਪ ਦਿੱਤੀ, ਬੀੜ ਤੋਂ ਪਾਠ ਕੇਵਲ ਹਰਿਮੰਦਰ ਸਾਹਿਬ ਹੀ ਕੀਤਾ ਜਾਂਦਾ ਅਤੇ ਹਰਿਮੰਦਰ ਵਿਚ ਹੀ ਸੱਚੇ ਪਾਤਸ਼ਾਹ ਗੁਰਗੱਦੀ ਦੇ ਆਸਣ ਤੇ ਸਸ਼ੋਭਿਤ ਹੋ ਕੇ ਦੋਵੇਂ ਵਕਤ (ਸਵੇਰੇ ਆਸਾ ਦੀ ਵਾਰ ਤੇ ਸ਼ਾਮ ਨੂੰ ਸੰਗੀਤ ਦੁਆਰਾ) ਸ਼ਬਦ ਕੀਰਤਨ ਵੀ ਹਰਿਮੰਦਰ ਵਿਚ ਕਰਿਆ ਕਰਦੇ ਤੇ ਸੰਗਤਾਂ ਨੂੰ ਨਾਮ ਸਿਮਰਨ, ਧਰਮ ਦੀ ਕਿਰਤ ਕਰਕੇ ਵੰਡ ਛਕਣ ਅਥਵਾ ਮਨ, ਬਚ, ਕ੍ਰਮ ਕਰਕੇ ਹਿੰਸਾ ਦਾ ਤਿਆਗ ਕਰਕੇ ਸਤਿ, ਸੰਤੋਖ, ਦਯਾ ਧਰਮ ਤੇ ਸੁੱਚ ਸੰਜਮ ਧਾਰਨ ਦਾ ਸਦ ਉਪਦੇਸ਼ ਦਿੰਦੇ।

### ਸਾਧ ਸੰਗਤ ਦੀ ਸੇਵਾ ਦਾ ਉਦਾਹਰਨ

ਇਕ ਵਾਰੀ ਬਹੁਤ ਦੂਰ ਤੋਂ ਕੁਝ ਸੰਗਤ ਗੁਰੂ ਕਾ ਦਰਸ਼ਨ ਕਰਨ ਅੰਮ੍ਰਿਤਸਰ ਆ ਰਹੀ ਸੀ ਕਿ ਪਿਪਲੀ

ਸਾਹਿਬ ਥਕੇਵੇਂ ਤੇ ਅੰਧੇਰੇ ਕਰਕੇ ਰੁਕ ਗਈ। ਕਿਸੇ ਹੋਰ ਸਿੱਖ ਨੇ ਆ ਕੇ ਸਤਿਗੁਰੂ ਜੀ ਨੂੰ ਦੱਸ ਦਿੱਤਾ। ਸੱਚੇ ਪਾਤਸਾਹ ਜੀ ਨੇ ਉਸੇ ਵਕਤ ਕੜਾਹ ਪ੍ਰਸਾਦਿ ਤੇ ਦਾਲਾ ਪ੍ਰਸਾਦਾ ਤਿਆਰ ਕਰਵਾਇਆ ਤੇ ਬਿਨਾਂ ਕਿਸੇ ਹੋਰ ਸੇਵਕਾਂ ਦੇ ਮਾਤਾ ਗੰਗਾ ਜੀ ਨੂੰ ਨਾਲ ਲੈ ਕੇ ਲੰਗਰ ਆਪ ਚੁੱਕ ਕੇ ਪੈਦਲ ਪਿਪਲੀ ਅਸਥਾਨ ਤੇ ਪੁਜ ਗਏ। ਉਚਰਾਂ ਨੂੰ ਕਾਫੀ ਰਾਤ ਗੁਜਰ ਚੁੱਕੀ ਸੀ, ਸੱਚੇ ਪਾਤਸ਼ਾਹ ਨੇ ਸਾਰੇ ਸਰੀਰਾਂ ਨੂੰ (ਜੋ ਥਕੇਵੇਂ ਕਾਰਨ ਸੌਂ ਗਏ ਹੋਏ ਸਨ) ਜਗਾਇਆ ਤੇ ਬੜੇ ਪ੍ਰੇਮ ਨਾਲ ਪ੍ਰਸ਼ਾਦਿਆਂ ਉਤੇ ਪ੍ਰਸਾਦ ਵਰਤਾਇਆ। ਸਭ ਸੰਗਤ ਇਸ ਵਕਤ ਪ੍ਰਸ਼ਾਦਾ ਮਿਲਣ ਤੇ ਛਕਣ ਤੇ ਬਹੁਤ ਪ੍ਰਸੰਨ ਹੋਈ ਪਰ ਧੰਨ ਸਤਿਗੁਰੂ ਅਰਜਨ ਦੇਵ ਤੇ ਮਾਤਾ ਗੰਗਾ। ਪ੍ਰਸ਼ਾਦਾ ਛਕਣ ਉਪ੍ਰੰਤ ਗੁਰੂ ਜੀ ਸਿੱਖਾਂ ਨੂੰ, ਤੇ ਮਾਤਾ ਜੀ ਮਾਈਆਂ ਨੂੰ ਮੁੱਠੀਆਂ ਭਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਕੁਝ ਚਿਰ ਅਰਾਮ ਕਰਨ ਤੋਂ ਬਾਦ ਸੰਗਤ ਦੇ ਨਾਲ ਹੀ ਸਤਿਗੁਰੂ ਜੀ ਅੰਮ੍ਰਿਤਸਰ ਸਰੋਵਰ ਤੇ ਆ ਗਏ। ਸਰੋਵਰ ਤੋਂ ਇਸ਼ਨਾਨ ਪਾਨ ਕਰਕੇ ਸਾਰੇ ਦਰਸ਼ਕ ਕਹਿਣ ਲਗੇ ਕਿ ਏਥੇ ਜੋੜਿਆਂ ਪਾਸ ਕੌਣ ਰਹੇਗਾ? ਗੁਰੂ ਜੀ ਨੇ ਬਚਨ ਕੀਤਾ, "ਗੁਰਮੁਖੋ ਤੁਸੀਂ ਦਰਸ਼ਨ ਮੇਲਾ ਕਰ ਆਵੋ ਮੈਂ ਜੋੜਿਆਂ ਦੇ ਕੋਲ ਰਹਾਂਗਾ।"

ਮਾਤਾ ਜੀ ਮਹਿਲਾਂ ਨੂੰ ਚਲੇ ਗਏ ਤੇ ਗੁਰੂ ਜੀ ਜੋੜਿਆਂ ਕੋਲ ਖਲੋ ਗਏ। ਜਦ ਸੰਗਤ ਨੇ ਦੀਵਾਨ ਅਸਥਾਨ ਤੇ ਵੇਖਿਆ ਤਾਂ ਆਸਨ ਖਾਲੀ ਸੀ। ਨਿਕਟਵਰਤੀ ਸੇਵਕ ਵੀ ਸ੍ਰੀ ਗੁਰੂ ਜੀ ਦਾ ਬੜੀ ਤੀਬਰਤਾ ਨਾਲ ਇੰਤਜ਼ਾਰ ਕਰ ਰਹੇ ਸਨ। ਕਿਸੇ ਸੇਵਕ ਨੇ ਦੱਸਿਆ ਕਿ ਗੁਰੂ ਜੀ ਤਰਕਾਲੀ ਪਿਪਲੀ ਸਾਹਿਬ ਲੰਗਰ ਲੈ ਕੇ ਗਏ ਸਨ, ਪਤਾ ਨਹੀਂ ਉਥੋਂ ਰਾਤ ਵਾਪਸ ਆਏ ਸਨ, ਜਾਂ ਨਹੀਂ, ਇਹ ਗੱਲ ਸੁਣ ਕੇ ਨਵੇਂ ਦਰਸ਼ਕਾਂ ਵਿਚੋਂ ਇਕ ਨੇ ਦੱਸਿਆ ਕਿ ਇਕ ਸਾਧ ਅਸੀਂ ਆਪਣੇ ਜੋੜਿਆਂ ਪਾਸ ਖਲਿਆਰ ਆਏ ਹਾਂ, ਸੇਵਕ ਝੱਟ ਉੱਥੇ ਪਹੁੰਚੇ ਅਤੇ ਜਾ ਕੇ ਬੇਨਤੀ ਕੀਤੀ ਪਾਤਸ਼ਾਹ ਸਾਧ ਸੰਗਤ ਉਥੇ ਦਰਸ਼ਨਾਂ ਲਈ ਉਡੀਕ ਰਹੀ ਹੈ। ਸੱਚੇ ਪਾਤਸ਼ਾਹ ਬਚਨ ਕੀਤਾ, "ਮੈਂ ਵੀ ਸਾਧ ਸੰਗਤ ਦੀ ਸੇਵਾ ਵਾਸਤੇ ਏਥੇ ਖਲੋਤਾ ਹਾਂ।" ਉਸ ਸੇਵਕ ਨੂੰ ਉੱਥੇ ਖਲਾਰ ਕੇ ਜਦ ਸਤਿਗੁਰੂ ਸੱਚੇ ਪਾਤਸਾਹ ਆ ਕੇ ਆਸਣ ਤੇ ਸਸ਼ੋਭਿਤ ਹੋਏ ਤਾਂ ਨਵੇਂ ਦਰਸ਼ਕ ਤਾਂ ਹੈਰਾਨ ਹੀ ਰਹਿ ਗਏ ਕਿ ਇਹ ਤਾਂ ਸਾਰੀ ਰਾਤ ਸਾਡੀ ਸੇਵਾ ਕਰਦੇ ਰਹੇ ਤੇ ਫਿਰ ਇਨ੍ਹਾਂ ਨੂੰ ਅਸੀਂ ਜੋੜਿਆਂ ਪਾਸ ਖੜਾ ਕਰ ਆਏ ਸਾਂ। ਸਾਰੇ ਦਰਸ਼ਕ ਗਲ੍ਹ ਵਿਚ ਪਲ੍ਹੇ ਪਾ ਕੇ ਹੱਥ ਜੋੜ ਗੁਰੂ ਜੀ ਅੱਗੇ ਖਿਮਾ ਯਾਚਨਾ ਵਾਸਤੇ ਖਲੋ ਗਏ ਅਤੇ ਪਾਤਸ਼ਾਹ ਬੜੀ ਪ੍ਰਸੰਨਤਾ ਨਾਲ ਉਨ੍ਹਾਂ ਨੂੰ ਖਿਮਾ ਬਖਸ਼ੀ ਅਤੇ ਬਚਨ ਕੀਤਾ ਕਿ ਸੇਵਕ ਤਾਂ ਹਮੇਸ਼ਾ ਸੰਗਤ ਦੀ ਸੇਵਾ ਕਰਿਆ ਕਰਦੇ ਹਨ, ਪਰ ਮੈਨੂੰ ਸੇਵਾ ਕਰਨ ਦਾ ਕਦੇ ਕਦੇ ਹੀ ਮੌਕਾ ਮਿਲਦਾ ਹੈ।

### ਸਾਧਾਂ ਪਾਸੋਂ ਵਰ ਮੰਗਣ ਦੀ ਜੁਗਤੀ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਵਾਹ ਹੋਣ ਉਪ੍ਰੰਤ ਕਾਫੀ ਚਿਰ ਕੋਈ ਸਾਹਿਬਜ਼ਾਦਾ ਨ ਹੋਇਆ। ਇਸ ਪੁੱਤਰ ਘਾਟ ਦੀ ਜਿੱਥੇ ਸ੍ਰੀ ਪ੍ਰਿਥੀ ਚੰਦ ਨੂੰ ਬੜੀ ਖੁਸ਼ੀ ਰਹਿੰਦੀ ਕਿ ਸਮਾਂ ਪਾ ਕੇ ਇਸ ਗੁਰਿਆਈ ਤੇ ਜਾਇਦਾਦ ਦਾ ਮਾਲਕ ਆਖਰ ਮੈਂ ਹੀ ਹੋਣਾ ਹੈ, ਉਥੇ ਮਾਤਾ ਗੰਗਾ ਨੂੰ ਸੰਤਾਨ ਘਾਟ ਦੀ ਬਹੁਤ ਚਿੰਤਾ ਰਹਿੰਦੀ। ਇਕ ਦਿਨ ਜਦ ਮਾਤਾ ਗੰਗਾ ਨੇ ਪੁਤ੍ਰ ਕਾਮਨਾ ਦੀ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੀ ਧਰਮ

ਪਤਨੀ ਨੂੰ ਬਾਬਾ ਬੁੱਢਾ ਜੀ ਪਾਸ ਬੀੜ ਵਿਚ ਜਾ ਕੇ ਉਨ੍ਹਾਂ ਪਾਸੋਂ ਪਹਿਲਾਂ ਵਰ ਲੈਣ ਦਾ ਹੁਕਮ ਕੀਤਾ, ਮਾਤਾ ਜੀ ਨੇ ਸਾਧਾਂ ਕੋਲ ਜਾਣ ਦੀ ਜੁਗਤੀ ਗੁਰੂ ਜੀ ਤੋਂ ਪੁਛੇ ਬਿਨਾਂ ਹੀ ਦੂਸਰੇ ਦਿਨ ਚੰਗੇ ਠਾਠ ਬਾਠ ਨਾਲ ਕੁਝ ਬੀਬੀਆਂ ਤੇ ਸੇਵਕਾਂ ਨੂੰ ਨਾਲ ਲੈ ਕੇ ਗੜਬਹਿਲਾਂ ਉਤੇ ਬੈਠ ਕੇ ਮਾਤਾ ਜੀ ਬੀੜ ਵਿਚ ਗਏ। ਜਦ ਧੂੜ ਧੁੰਮਦੀ ਵੇਖ ਕੇ ਬਾਬਾ ਜੀ ਨੇ ਪੁਛਿਆ ਕਿ ਇਹ ਧੂੜ ਕਿਸ ਤਰ੍ਹਾਂ ਧੁੰਮ ਰਹੀ ਹੈ, ਕਿਸੇ ਸਰੀਰ ਨੇ ਦੱਸਿਆ ਕਿ "ਗੁਰੂ ਕੇ ਮਹਿਲ ਆ ਰਹੇ ਹਨ, ਬਾਬਾ ਜੀ ਨੇ ਸੁਭਾਵਿਕ ਹੀ ਬਚਨ ਕੀਤਾ ਕਿ ਗੁਰੂ ਕਿਆਂ ਨੂੰ ਕਿਧਰੋਂ ਭਾਜੜਾਂ ਪੈ ਗਈਆਂ ਹਨ।"

ਮਾਤਾ ਜੀ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤੇ ਉਹ ਸੇਵਕਾਂ ਸਮੇਤ ਦਰਸ਼ਨ ਮੇਲਾ ਕਰਕੇ ਬਿਨਾਂ ਕਿਸੇ ਵਰਦਾਨ ਤੋਂ ਹੀ ਵਾਪਸ ਅੰਮ੍ਰਿਤਸਰ ਆ ਗਏ। ਸਤਿਗੁਰੂ ਜੀ ਕਿਹਾ, "ਤੂੰ ਤੇ ਵਰ ਦੀ ਜਗ੍ਹਾ ਸਰਾਪ ਲੈ ਆਈ ਏਂ।" ਏਧਰ ਗੁਰੂ ਜੀ ਨੂੰ ਮਾਤਾ ਜੀ ਨੇ ਸਾਰੀ ਹੋਈ ਗੱਲਬਾਤ ਦੱਸ ਦਿੱਤੀ। ਓਧਰ ਬਾਬਾ ਜੀ ਨੂੰ ਕਿਸੇ ਦੱਸ ਦਿੱਤਾ ਕਿ ਮਾਤਾ ਜੀ ਪੁਤ੍ਰ ਕਾਮਨਾ ਵਾਸਤੇ ਵਰ ਲੈਣ ਲਈ ਆਏ ਸਨ।

ਗੁਰੂ ਜੀ ਨੇ ਮਾਤਾ ਜੀ ਨੂੰ ਹੁਕਮ ਕੀਤਾ ਕਿ ਸਾਧੂ ਮਹਾਤਮਾ ਪਾਸੋਂ ਜੇ ਕੋਈ ਵਰ ਲੈਣਾ ਹੋਵੇ ਤਾਂ ਨਿਮਾਣੇ ਅਤੇ ਨਿਰਮਾਣ ਬਣ ਕੇ ਜਾਈਦਾ ਏ। ਮਾਤਾ ਜੀ ਅਰਜ਼ ਕੀਤੀ, "ਮੈਨੂੰ ਜਿਵੇਂ ਆਖੋ ਮੈਂ ਕਰਨ ਨੂੰ ਤਿਆਰ ਹਾਂ।"

ਗੁਰੂ ਜੀ ਬਚਨ ਕੀਤਾ ਕਿ ਆਪਣੀ ਹਥੀਂ ਮਿੱਸਾ (ਕਣਕ ਤੇ ਛੋਲੇ ਰਲਾ ਕੇ) ਆਟਾ ਚੱਕੀ ਚਲਾ ਕੇ ਪੀਸ ਕੇ ਮਿੱਸੇ ਪ੍ਰਸ਼ਾਦੇ ਪਕਾਵੋ, ਹਥੀਂ ਲੱਸੀ ਰਿੜਕ ਮੱਖਣ ਦਾ ਪੇੜਾ ਨਾਲ ਲਵੋ। ਨਾਲ ਗੰਢੇ ਲੈ ਲੈਣੇ। ਸਾਰਾ ਸਮਾਨ (ਲੱਸੀ ਤੇ ਪ੍ਰਸਾਦੇ) ਆਪਣੇ ਸਿਰ ਤੇ ਰੱਖ ਕੇ ਇਕੱਲੇ ਨੰਗੀ ਪੈਰੀਂ ਬਾਬਾ ਜੀ ਦੀ ਸੇਵਾ ਵਿਚ ਬੀੜ ਜਾਵੋ, ਫੇਰ ਵੇਖੋ ਕੀ ਬਣਦਾ ਹੈ।" ਮਾਤਾ ਜੀ ਨੇ ਉਸੇ ਤਰ੍ਹਾਂ ਮਿੱਸੇ ਪ੍ਰਸਾਦੇ ਲੱਸੀ ਤੇ ਗੰਢੇ ਲੈ ਕੇ ਭੱਤੇਹਾਰੀਆਂ ਵਾਂਗ ਬੀੜ ਵਿਚ ਪਹੁੰਚੀ ਤਾਂ ਬਾਬਾ ਜੀ ਨੇ ਵੀ ਮਾਤਾ ਜੀ ਨੂੰ ਭੱਤੇਹਾਰੀਆਂ ਦੇ ਭੇਸ ਵਿਚ ਆਉਂਦਿਆਂ ਵੇਖ ਲਿਆ। ਬਾਬਾ ਜੀ ਇਕ ਦਮ ਘਾਹ ਖੋਤਰਨਾ ਛੱਡ ਕੇ ਮਾਤਾ ਜੀ ਨੂੰ ਅਗੋਂ ਵਾਂਢੀ ਜਾ ਮਿਲੇ ਤੇ ਆਖਣ ਲੱਗੇ, "ਮਾਤਾ ਜੀ ਘਾਹੀਆਂ ਕੋਲ ਏਸ ਤਰ੍ਹਾਂ ਭੱਤਾ ਲੈ ਕੇ ਆਉਣਾ ਮਾਵਾਂ ਨੂੰ ਹੀ ਸੋਭਦਾ ਹੈ, ਜਿਵੇਂ ਤੁਸੀਂ ਕੱਲ ਆਏ ਸੀ ਉਸ ਤਰ੍ਹਾਂ ਵੱਡੇ ਲੋਕਾਂ ਕੋਲ ਜਾਈਦਾ ਹੈ।"

ਬਾਬਾ ਜੀ ਮਿੱਸੇ ਪ੍ਰਸ਼ਾਦੇ ਮੱਖਣ ਲੱਸੀ ਤੇ ਗੰਢੇ ਵੇਖ ਕੇ ਬਹੁਤ ਪ੍ਰਸੰਨ ਹੋਏ। ਪ੍ਰਸਾਦਾ ਛਕਦੇ ਹੀ ਆਖੀ ਜਾਣ ਸਾਹਿਬਜ਼ਾਦਾ ਬੜਾ ਬਲਵਾਨ, ਜ਼ਾਲਮਾਂ ਦੇ ਛੱਕੇ ਛਡਾਉਣ ਵਾਲਾ ਪ੍ਰਗਟੇਗਾ। ਗੰਢਿਆਂ ਨੂੰ ਭੰਨਣ ਲੱਗਿਆਂ ਜਦੋਂ ਪਿੱਤਾ ਬਾਹਰ ਪਵੇ ਤਾਂ ਕਹਿੰਦੇ ਇਸ ਤਰ੍ਹਾਂ ਪਾਪੀਆਂ ਦੇ ਸਿਰਾਂ ਨੂੰ ਵਗ੍ਹਾ ਵਗ੍ਹਾ ਕੇ ਮਾਰੇਗਾ। ਮਾਤਾ ਜੀ ਤੁਸੀਂ ਤਾਂ ਮੇਰੇ ਕੋਲ ਐਵੇਂ ਆਏ, ਕੰਮ ਤਾਂ ਸਾਰਾ ਗੁਰੂ ਜੀ ਦਾ ਹੈ, ਉਹਨਾਂ ਨੇ ਮੈਨੂੰ ਮਾਣ ਬਖਸ਼ਣ ਲਈ ਤੁਹਾਨੂੰ ਮੇਰੇ ਪਾਸ ਭੇਜਿਆ ਹੈ। ਜਾਵੋ ਸਾਹਿਬਜ਼ਾਦਾ ਪ੍ਰਗਟ ਹੋਵੇਗਾ।

ਸੱਚੇ ਪਾਤਸ਼ਾਹ ਜੀ ਇਸ ਬਹਾਨੇ ਮਾਤਾ ਜੀ ਅਥਵਾ ਸਭ ਸਿੱਖਾਂ ਨੂੰ ਸਾਧੂਆਂ ਦੀ ਸੇਵਾ ਕਰਨ ਦੀ ਜੁਗਤੀ ਦੱਸੀ ਜਿਹਾ ਕਿ "ਜਲੁ ਢੋਵਉ ਇਹ ਸੀਸ ਕਰਿ ਕੇਰ ਪਗ ਪਖਲਾਵਉ।" ੯੧੩

"ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ।"

ਸਮੇਂ ਅਨੁਸਾਰ ਸ੍ਰੀ ਗੁਰੂ ਜੀ ਦੇ ਗ੍ਰਹਿ ਸਾਹਿਬਜ਼ਾਦੇ (ਸ੍ਰੀ ਹਰਿਗੋਬਿੰਦ ਸਾਹਿਬ) ਦਾ ਅਵਤਾਰ ਹੋਇਆ।

ਸਾਹਿਬਜ਼ਾਦੇ ਦੇ ਪ੍ਰਗਟ ਹੋਣ ਨਾਲ ਜਿੱਥੇ ਮਾਤਾ ਗੰਗਾ ਜੀ ਨੂੰ ਮਹਾਨ ਖੁਸ਼ੀਆਂ ਹੋਈਆਂ ਉੱਥੇ ਪ੍ਰਿਥੀ ਚੰਦ ਦੇ ਸਾਰੇ ਪ੍ਰੋਗ੍ਰਾਮ ਉਤੇ ਪਾਣੀ ਫਿਰ ਗਿਆ। ਭਾਵੇਂ ਉਸਨੇ ਸਾਹਿਬਜ਼ਾਦੇ ਨੂੰ ਖਤਮ ਕਰਨ ਦੇ ਵੱਡੇ-ਵੱਡੇ ਯਤਨ ਕੀਤੇ ਪਰ ਸਾਰੇ ਅਸਫਲ ਹੀ ਰਹੇ।

**ਸ੍ਵੈ ਬਾਣੀ ਦੀ ਰਚਨਾ**

ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂ ਸਾਹਿਬਾਂ ਦੀ ਬਾਣੀ ਅਥਵਾ ਭਗਤਾਂ ਤੇ ਭੱਟਾਂ ਦੀ ਬਾਣੀ ਰਾਗ ਕ੍ਰਮਵਾਰ ਸ੍ਰੀ ਗ੍ਰੰਥ ਸਾਹਿਬ ਵਿਚ ਲਿਖਵਾਈ ਉਥੇ ੨੨੧੬ ਸ਼ਬਦ ਸਲੋਕ ਸ੍ਵੈਬਾਣੀ ਦੇ ਵੀ ਉਚਾਰਨ ਕਰਕੇ ਇਸ ਗ੍ਰੰਥ ਸਾਹਿਬ ਵਿਚ ਜੋ ਅੰਕਿਤ ਕੀਤੇ ਨਮੂਨੇ ਵਜੋਂ ਕੁਝ ਸ਼ਬਦ ਇਸ ਤਰ੍ਹਾਂ ਹਨ:

**ਗੁਰੂ ਭਗਤੀ ਅਤੇ ਦੁਖਾਂ ਦੀ ਨਵਿਰਤੀ :**

"ਮਿਲਿ ਸਤਿਗੁਰ ਸਭੁ ਦੁਖੁ ਗਇਆ
ਹਰਿ ਸੁਖੁ ਵਸਿਆ ਮਨਿ ਆਇ।" (ਪੰਨਾ ੪੬)
"ਮੇਰੇ ਮਨ ਗੁਰ ਸਬਦੀ ਸੁਖੁ ਹੋਇਸ਼
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ।" (ਪੰਨਾ ੪੬)

**ਵਿਅਕਤੀਗਤ ਗੁਰੂ ਦੇ ਸਮਾਨ ਹੋਰ ਕੋਈ ਨਹੀਂ**

"ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥" (ਪੰਨਾ ੪੯)
ਅਥਵਾ
"ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ।
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ।
ਗੁਰੁਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ।
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ।
ਕਿਤੁਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ।"
"ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਰਿਆ ਹਥੁ।" (ਪੰਨਾ ੪੯)
"ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘ ਖੰਡੁ।
ਜਿਨਿ ਗੁਰੁ ਸੇਵਿਆ ਆਪਣਾ ਜਮਦੂਤੁ ਨ ਲਾਗੈ ਡੰਡੁ।
ਗੁਰਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡ
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ।" (ਪੰਨਾ ੫੦)

ਸਿਰੀ ਰਾਗ ਮ: ੫

ਤਥਾ : "ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰ।
ਸਤਿਗੁਰੁ ਦਾਤਾ ਜੀਅਕਾ ਸਭਸੈ ਦੇਇ ਅਧਾਰ।
"ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣ ਹਾਰੁ।
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ।" (ਪੰਨਾ ੫੨)
"ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ।
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ।" (ਪੰਨਾ ੫੨)

ਸਿਰੀ ਰਾਗ ਮ: ੫

**ਵਿਅਕਤੀਗਤ ਸਤਿਗੁਰੂ ਦੇ ਲਖਛਯ :**

"ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ।
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ।" ਸੁਖਮਨੀ, ਪੰਨਾ 286
"ਮੇਰਾ ਬੈਦੁ ਗੁਰੂ ਗੋਵਿੰਦਾ।
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ।" (ਪੰਨਾ ੬੧੮)

**ਵਿਅਕਤੀਗਤ ਗੁਰੂ ਦਾਰਨ ਸਬੰਧੀ**

"ਮਤ ਕੋ ਭਰਮਿ ਭੁਲੈ ਸੰਸਾਰਿ। ਗੁਰ ਬਿਨੁ ਕੋਇ ਨ ਉਤਰਸਿ ਪਾਰਿ॥
ਭੂਲੇ ਕਉ ਗੁਰਿ ਮਾਰਗਿ ਪਾਇਆ। ਅਵਰ ਤਿਆਗਿ ਹਰਿ ਭਗਤੀ ਲਾਇਆ॥
ਕਹੁ ਨਾਨਕ ਪ੍ਰਭਿ ਇਹੈ ਜਨਾਈ
ਬਿਨੁ ਗੁਰ ਮੁਕਤਿ ਨ ਪਾਈਐ ਭਾਈ" (ਪੰਨਾ ੮੬੪)

**ਜਿਵੇਂ ਕਿ ਉਦਾਹਰਣ**

"ਬਿਨੁ ਬਾਜੇ ਕੈਸੋ ਨਿਰਤਕਾਰੀ। ਬਿਨੁ ਕੰਠੈ ਕੈਸੇ ਗਾਵਨ ਹਾਰੀ।
ਜੀਲ ਬਿਨਾ ਕੈਸੇ ਬਜੈ ਰਬਾਬ। ਨਾਮ ਬਿਨਾ ਬਿਰਥੇ ਸਭਿ ਕਾਜ।
ਨਾਮ ਬਿਨਾ ਕਹਹੁ ਕੋ ਤਰਿਆ।
ਬਿਨੁ ਸਤਿਗੁਰ ਕੈਸੇ ਪਾਰਿ ਪਰਿਆ।" (ਪੰਨਾ ੧੧੪੦)
"ਬਿਨੁ ਗੁਰ ਦੀਖਿਆ ਕੈਸੇ ਗਿਆਨੁ।
ਬਿਨੁ ਪੇਖੇ ਕਹੁ ਕੈਸੋ ਧਿਆਨੁ।"

**ਇਸ ਵਾਸਤੇ :**

"ਗੁਰ ਕੀ ਮੂਰਤਿ ਮਨ ਮਹਿ ਧਿਆਨੁ
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।"

**ਯਾਦ ਰਖੋ ਤੇ ਵਿਸ਼ਵਾਸ ਕਰੋ :**

"ਨਾਨਕ ਸੋਧੇ ਸਿੰਮ੍ਰਿਤਿ ਬੇਦੁ
ਪਾਰਬ੍ਰਹਮ ਗੁਰ ਨਾਹੀ ਭੇਦ। (ਭੈਰਉ ਮ: ੫, ਪੰਨਾ ੧੧੪੨)

**ਸਾਧ ਸੰਗਤ ਦੀ ਸੇਵਾ ਵਾਸਤੇ**

"ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ।
ਬਾਰਿ ਜਾਉ ਲਖਬੇਰੀਆ ਦਰਸੁ ਪੇਖਿ ਜੀਵਾਵਉ।"
"ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ।"

ਬਿਲਾਵਲ ਮ: ੫, ਪੰਨਾ ੮੧੩

"ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ
ਪੀਸਣੁ ਪੀਸਿ ਕਮਾਵਾ।"
ਸੂਹੀ ਮ: ੫, ਪੰਨਾ ੭੪੯

**ਵੇਦਾਂਤ ਦਰਸ਼ਨ**

"ਸਰਬ ਸੀਲ ਮਮੰ ਸੀਲੰ ਸਰਬ ਪਾਂਵਨ ਮਮ ਪਾਂਵਨਹ।
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪਤੇ।" (ਪੰਨਾ ੧੩੫੭)
ਸਲੋਕ ਸਹਸ ਕ੍ਰਿਤੀ ਮ: ੫

ਜਿਥੇ ਸ੍ਰੀ ਸਤਿਗੁਰੂ ਅਰਜਨ ਦੇਵ ਦੀ ਜੀ ਅਥਾਹ ਸ਼ਕਤੀ ਦੇ ਮਾਲਿਕ ਧਰਮ ਧੀਰਜ ਸਤ ਸੰਤੋਖ ਦੇ ਧਾਰਣੀ ਗੁਰੂਬਾਣੀ ਦੇ ਰਚਨ ਹਾਰਤੇ ਸੰਗ੍ਰਹਿ ਕਰਤਾ ਅਣਗਿਣਤ ਜੀਵਾਂ ਦੇ ਕਲਿਆਣਕਰਤਾ ਸੰਤੋਖਸਰ ਬਿਬੇਕਸਰ ਰਾਮਦਾਸ ਸਰ ਤਰਨਤਾਰਨ ਛਿਹਰਟਾ ਸਾਹਿਬ ਆਦਿਕ ਪਵਿਤਰ ਤੀਰਥਾਂ ਦੇ ਕਰਨ ਕਾਰਨ ਸਨ। ਉਥੇ ਨਿਰਮਾਨ ਵੀ ਇਤਨੇ ਸਨ ਜਿਤਨਾ ਕੋਈ ਅਸਾਧਾਰਨ ਆਦਮੀ ਭੀ ਸ਼ਾਇਦ ਨ ਹੋਵੇ, ਜਿਹਾ ਕਿ :

"ਜਪੁ ਤਪੁ ਸੰਜਮੁ ਧਰਮੁ ਨ ਕਮਾਇਆ।
ਸੇਵਾ ਸਾਧ ਨ ਜਾਨਿਆ ਹਰਿ ਰਾਇਆ॥" (ਪੰਨਾ ੧੨)
"ਕਹੁ ਨਾਨਕ ਹਮ ਨੀਚ ਕਰੰਮਾ।
ਸਰਣਿ ਪਰੇ ਕੀ ਰਾਖਹੁ ਸਰਮਾ॥" ਆਸਾ ਮ: ੫
"ਮਾਧੋ ਹਮ ਐਸੇ ਤੂ ਐਸਾ।
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥"

ਸੋਰਠਿ ਮ: ੫, ਪੰਨਾ ੬੧੩

"ਕੁਚਿਲ ਕਠੋਰ ਕਪਟ ਕਾਮੀ
ਜਿਉ ਜਾਨਹਿ ਤਿਉ ਤਾਰਿ ਸੁਆਮੀ"

ਕਾਨੜਾ : ਮ ੫, ਪੰਨਾ ੧੩੦੧

"ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਣ ਹਾਰ॥
ਬਖਸਨ ਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥" ਪਉੜੀ॥
"ਲੂਣ ਹਰਾਮੀ ਗੁਨਹ ਗਾਰ ਬੇਗਾਨਾ ਅਲਪ ਮਤਿ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤੇਤ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥
ਦੇਵਨਹਾਰ ਦਾਤਾਰ ਪ੍ਰਭਿ ਨਿਮਖ ਨ ਮਨਹਿ ਬਸਾਇ॥
ਲਾਲਚਿ ਝੂਠ ਬਿਕਾਰਿ ਮੋਹ ਇਆ ਸੰਪੈ ਮਨ ਮਾਹਿ।
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥" (ਪੰਨਾ ੨੬੧)

**ਬਿਰਹੀ ਜੀਵਨ**

ਗੁਰੂ ਜੀ ਦੇ ਬਿਰਹੀ ਜੀਵਨ ਬਾਬਤ ਸੰਕੇਤ

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ, ਬਿਲਪ ਕਰੇਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥" (ਪੰਨਾ ੯੬)

"ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ।
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥"

ਮਾਝ ਮ: ੫, ਪੰਨਾ ੯੭

ਇਕ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ॥
"ਚਾਰ ਪਹਰ ਚਹੁ ਜੁਗਹ ਸਮਾਨੇ, ਰੈਣਿ ਭਈ ਤਬ ਅੰਤੁ ਨ ਜਾਨੇ॥" (ਪੰਨਾ ੩੭੫)

ਆਸਾ ਮ: ੫

"ਤੂ ਚਉ ਸਜਣੁ ਮੈਡਿਆ ਡੇਈ ਸਿਸੁ ਉਤਾਰਿ।
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥"

ਵਾਰ ਮਾਰੂ ਡਖਣੇ ਮ 5

"ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥"

ਜੈਤਸਰੀ ਛੰਤ ਮ: ੫, ਪੰਨਾ ੭੦੩

"ਖੰਭ ਵਿਕਾਂਦੜੇ ਜੇ ਲਹਾ ਘਿੰਨਾ ਸਾਵੀ ਤੋਲਿ॥
ਤੰਨਿ ਜੜਾਈ ਆਪਣੈ ਲਹਾਂ ਸੁ ਸਜਣੁ ਟੋਲਿ॥"

ਸਲੋਕ ਵਾਰਾਂਤੇ ਵਧੀਕ ਮ: ੫, ਪੰਨਾ ੧੪੨੬

### ਜਹਾਂਗੀਰ ਸਰਕਾਰ ਵਲੋਂ ਬਗਾਵਤ ਦਾ ਫਤਵਾ ਅਤੇ ਸ਼ਹਾਦਤ

ਜਿਵੇਂ ਗੁਲਾਬ ਦੇ ਸੁੰਦਰ ਤੇ ਮਹਿਕ ਭਰੇ ਫੁੱਲ ਦੇ ਹੇਠਾਂ ਕੰਡੇ ਤੇ ਜਿਵੇਂ ਬਾਵਨ ਚੰਦਨ (ਜਿਸ ਦੀ ਸੁਗੰਧਤਾ ਸਾਰੇ ਜੰਗਲ ਨੂੰ ਸੁਗੰਧਤ ਕਰ ਰਹੀ ਹੁੰਦੀ ਹੈ) ਦੇ ਦੁਆਲੇ ਨਾਗਾਂ ਨੇ ਵਲੇਂਗਨੇ ਪਾਏ ਹੋਏ ਹੁੰਦੇ ਹਨ, ਏਸੇ ਤਰ੍ਹਾਂ ਸ਼ਾਂਤੀ ਤੇ ਸਿਮਰਨ ਸ਼ਕਤੀ ਰੂਪ (ਸ੍ਰੀ ਗੁਰੂ ਅਰਜਨ) ਮਹਿਕਦੇ ਫੁੱਲ ਦੇ ਨਾਲ ਹੀ ਸ੍ਰੀ ਪ੍ਰਿਥੀ ਚੰਦ ਤੇ ਉਸਦੇ ਸਾਥੀ ਗੁਰੂ ਕੀ ਵਿਰੋਧਤਾ ਕਰਨ ਵਾਲੇ ਕੰਡੇ ਲਗੇ ਹੋਏ ਸਨ। ਇਹਨਾਂ ਕੰਡਿਆਂ ਨੇ ਗੁਰੂ ਅਰਜਨ ਰੂਪੀ ਮਹਿਕਦੇ ਫੁੱਲ ਨੂੰ ਕੁਚਲਣ ਵਾਸਤੇ ਗੁਰਗੱਦੀ ਮਿਲਣ ਦੇ ਨਾਲ ਹੀ ਆਪਣੇ ਯਤਨ ਜਾਰੀ ਕਰ ਰਖੇ ਸਨ, ਇਕ ਦੋ ਵਾਰੀ ਪਹਿਲਾਂ ਇਹਨਾਂ ਵਿਰੋਧੀਆਂ ਵਲੋਂ ਜਹਾਂਗੀਰ ਦੇ ਦਰਬਾਰ ਵਿਚ ਵਿਰਾਸਤੀ (ਹੱਕ ਦੇ ਕੇਸ), ਪੇਸ਼ ਵੀ ਕੀਤੇ ਪਰ ਸ਼ੁਰੂ ਵਿਚ ਉਸਨੇ ਇਨ੍ਹਾਂ ਦੇ ਕੇਸਾਂ ਵਲ ਕੋਈ ਧਿਆਨ ਨ ਦਿੱਤਾ, ਫਿਰ ਸਮਾਂ ਪਾ ਕੇ ਇਹਨਾਂ ਸ੍ਰੀ ਗ੍ਰੰਥ ਸਾਹਿਬ ਬਨਾਉਣ ਬਾਬਤ ਸ਼ਕਾਇਤ ਕੀਤੀ ਕਿ ਉਸ ਵਿਚ ਮੁਸਲਮਾਨ ਪੈਗੰਬਰਾਂ ਦੀ ਤੌਹੀਨ ਕੀਤੀ ਗਈ ਹੈ ਪਰ ਫਿਰ ਵੀ ਕੋਈ ਪੇਸ਼ ਨ ਗਈ। ਇਤਨੇ ਚਿਰ ਨੂੰ ਜਹਾਂਗੀਰ ਬਾਦਸ਼ਾਹ ਤੇ ਉਸਦੇ ਪੁੱਤਰ ਖੁਸਰੋ ਦਾ ਆਪਸ ਵਿਚ ਝਗੜਾ ਹੋ ਗਿਆ ਤੇ ਬਾਦਸ਼ਾਹ ਨੇ ਖੁਸਰੋ ਨੂੰ ਬਾਗੀ ਕਰਾਰ ਦੇ ਦਿਤਾ, ਖੁਸਰੋ ਆਪਣੇ ਪਿਛਲੇ ਬਜ਼ੁਰਗਾਂ ਵਾਂਗ ਅੰਮ੍ਰਿਤਸਰ ਗੁਰੂ ਕੀ ਸ਼ਰਨ ਆ ਗਿਆ। ਸੱਚੇ ਪਾਤਸਾਹ ਜੀ ਨੇ ਆਪਣੇ ਨਿਯਮ ਅਨੁਸਾਰ ਉਸਨੂੰ ਪਨਾਹ ਦਿਤੀ। ਖੁਸਰੋ ਦੀ ਪਨਾਹ ਨੂੰ ਵਿਰੋਧੀਆਂ ਨੇ ਖੂਬ ਰੰਗ ਦਿਤਾ ਤੇ ਸਤਿਗੁਰਾਂ ਦੇ ਸੰਬੰਧ ਵਿਚ ਉਸਨੂੰ ਵਡਾ ਮੁਖਾਲਿਫ ਬਣਾ ਕੇ ਸ਼ਾਹੀ ਬਾਗੀਆਂ ਨੂੰ ਪਨਾਹ ਦੇਣ ਵਾਲਾ ਸਰਕਾਰ ਦਾ ਬਾਗੀ ਕਰਾਰ ਦੇ ਕੇ ਸਤਿਗੁਰੂ ਜੀ ਨੂੰ ਇਸ ਦੋਸ਼ ਵਿਚ ਦੋ ਲਖ (ਜਾਂ ਇਸ ਤੋਂ ਘੱਟ ਵੱਧ) ਜੁਰਮਾਨਾ ਕਰ ਦਿਤਾ। ਇਸਦੇ ਨਾਲ ਹੀ ਚੰਦੂ ਦੀਵਾਨ ਦੀ ਲੜਕੀ ਦਾ ਰਿਸ਼ਤਾ ਸ੍ਰੀ ਹਰਗੋਬਿੰਦ ਵਾਸਤੇ ਪ੍ਰਵਾਨ ਨ ਕਰਨ ਵਾਲਾ ਮਸਲਾ ਸਾਹਮਣੇ ਆ ਗਿਆ। ਪ੍ਰਿਥੀ ਚੰਦ ਜੀ ਦੀ ਪਾਰਟੀ ਨਾਲ ਚੰਦੂ ਦੀਵਾਨ ਦਾ ਰਲ ਜਾਣਾ ਇਨ੍ਹਾਂ ਵਾਸਤੇ ਬਹੁਤ ਖੁਸ਼ੀ ਦੀ ਗੱਲ ਸੀ। ਇਸ ਜੁੰਡਲੀ ਦੇ ਯਤਨਾਂ ਦੇ ਫਲਸਰੂਪ ਬਾਦਸ਼ਾਹ ਜਹਾਂਗੀਰ ਜੋ ਆਪ ਕਸ਼ਮੀਰ ਜਾ ਰਿਹਾ ਸੀ, ਗੁਰੂ ਜੀ ਪਾਸੋਂ ਜੁਰਮਾਨਾ ਵਸੂਲਣ ਦਾ ਹੁਕਮ ਚੰਦੂ ਦੀਵਾਨ ਨੂੰ (ਇਕ ਤੀਰ ਨਾਲ ਦੋ ਸ਼ਿਕਾਰ ਕਰਨ ਦੀ ਨੀਤੀ ਅਨੁਸਾਰ) ਦੇ ਦਿਤਾ। ਇਹ ਬਾਦਸ਼ਾਹ ਦੀ ਕਪਟ ਨੀਤੀ ਸੀ ਕਿ ਗੁਰੂ ਜੀ ਦਾ ਸਜ਼ਾ ਦਾ ਜੋ ਬੁਰਾ ਅਸਰ ਮੇਰੇ ਉਤੇ ਪੈਣਾ ਹੈ ਉਹ ਹਿੰਦੂ ਚੰਦੂ ਦੀਵਾਨ ਉਤੇ ਪਵੇਗਾ, ਤੇ ਦੂਸਰਾ ਉਹ ਵੀ ਹੁਣ ਗੁਰੂ ਕੇ ਵਿਰੋਧੀ ਧੜੇ ਨਾਲ ਰਲਿਆ ਹੈ, ਉਹ ਵੀ ਆਪਣਾ ਬਦਲਾ ਲੈ ਲਵੇਗਾ। ਭਾਵੇਂ ਖੁਸਰੋ ਦੀ ਬਗਾਵਤ ਤੋਂ ਕ੍ਰੋਧਵਾਨ ਹੋ ਕੇ ਜਹਾਂਗੀਰ ਨੇ ਆਪਣੀ ਕਿਤਾਬ ਵਿਚ ਗੁਰੂ ਜੀ ਦੇ ਵਿਰੁੱਧ ਬੜਾ ਕੁਝ ਲਿਖ ਦਿੱਤਾ ਸੀ, ਪਰ ਜਦੋਂ ਤੋਂ ਜਿਹੜੇ ਤਸੀਹੇ ਚੰਦੂ ਦੀਵਾਨ ਗੁਰੂ ਜੀ ਨੂੰ ਆਪਣੇ ਸਾਥੀਆਂ ਦੇ ਮਸ਼ਵਰੇ ਨਾਲ ਦਿੰਦਾ ਰਿਹਾ, ਉਸ ਵਕਤ ਜਹਾਂਗੀਰ ਕਸ਼ਮੀਰ ਵਿਚ ਸੀ।

ਜਹਾਂਗੀਰ ਦੇ ਹੁਕਮ ਤੇ ਵਿਰੋਧੀ ਧੜੇ ਦੀ ਸਲਾਹ ਨਾਲ ਚੰਦੂ ਨੇ ਗੁਰੂ ਜੀ ਨੂੰ ਲਾਹੌਰ ਸੱਦ ਕੇ ਸ਼ਾਹੀ

ਜੁਰਮਾਨਾ ਤਾਰਨ ਅਤੇ ਆਪਣੀ ਲੜਕੀ ਦਾ ਰਿਸ਼ਤਾ ਸਾਹਿਬਜ਼ਾਦੇ ਵਲ ਕਰਨ ਦੇ ਸਵਾਲ ਨੂੰ ਜਦ ਦੁਹਰਾਇਆ ਤਾਂ ਸਤਿਗੁਰੂ ਜੀ ਨੇ ਜਵਾਬ ਦਿੱਤਾ ਕਿ ਗੁਰੂ ਘਰੋਂ ਜੁਰਮਾਨਾ ਤਾਰਨ ਦੀ ਪ੍ਰਥਾ ਮੈਂ ਨਹੀਂ ਕਾਇਮ ਕਰਨੀ, ਗੁਰੂ ਦਾ ਲੰਗਰ ਸਭ ਵਾਸਤੇ ਹੈ ਭਾਵੇਂ ਚੋਰ ਹੋਵੇ ਜਾਂ ਸਾਧ। ਬਾਦਸ਼ਾਹ ਦਾ ਬਫਾਦਾਰ ਹੋਵੇ ਜਾਂ ਬਾਗੀ। ਜੇ ਖੁਸਰੋ ਨੂੰ ਗੁਰੂ ਘਰ ਵਿਚ ਪਨਾਹ ਦਿਤੀ ਗਈ ਤਾਂ ਬਾਦਸ਼ਾਹ ਦੇ ਵਫਾਦਾਰਾਂ ਵਾਸਤੇ ਵੀ ਕੋਈ ਮਨਾਹੀ ਨਹੀਂ। ਦੂਸਰਾ ਦੀਵਾਨ ਜੀ ਦਿੱਲੀ ਦੀ ਸੰਗਤ ਨੇ ਨਰਾਜ਼ ਹੋ ਕੇ ਤੁਹਾਡਾ ਰਿਸ਼ਤਾ ਲੈਣ ਤੋਂ ਮੈਨੂੰ ਰੋਕ ਘੱਲਿਆ ਹੈ। ਮੈਂ ਸਾਧ ਸੰਗਤ ਦੇ ਬਚਨ ਦੀ ਉਲੰਘਣਾ ਨਹੀਂ ਕਰ ਸਕਦਾ। ਬਸ ਫਿਰ ਕੀ ਸੀ ਉਸਤੋਂ ਬਾਅਦ ਚੰਦੂ ਨੇ ਜੋ ਅਸਹਿ ਤੇ ਅਕਹਿ ਤਸੀਹੇ ਦਿਤੇ ਉਸਤੋਂ ਸ਼ਾਇਦ ਹੀ ਕੋਈ ਸਜਨ ਅਗਿਆਤ ਹੋਵੇਗਾ। ਜਦੋਂ ਚੰਦੂ ਦੀ ਹੋਰ ਕੋਈ ਪੇਸ਼ ਨ ਗਈ ਤਾਂ ਉਸ ਨੇ ਗੁਰੂ ਜੀ ਦੇ ਪਵਿੱਤਰ ਸਰੀਰ ਨੂੰ ਪਤਿਤ ਕਰਨ ਵਾਸਤੇ ਗਊ ਦੇ ਕੱਚੇ ਚਮੜੇ ਵਿਚ ਮੜ੍ਹਾਉਣ ਦਾ ਪ੍ਰਬੰਧ ਕੀਤਾ, ਇਸ ਅਪਵਿਤਰਤਾ ਤੋਂ ਬਚਣ ਵਾਸਤੇ ਸਾਂਤਿ ਮੂਰਤਿ ਗਊ ਗਰੀਬ ਦੇ ਮਾਲਕ ਸਤਿਗੁਰੂ ਜੀ ਨੇ ਰਾਵੀ ਕੰਢੇ ਜਾ ਕੇ ਇਸ਼ਨਾਨ ਦੀ ਇੱਛਾ ਪ੍ਰਗਟ ਕੀਤੀ, ਜਿਸ ਤੋਂ ਚੰਦੂ ਨੂੰ ਕੁਝ ਆਸ ਦੀ ਕਿਰਨ ਦਾ ਛਲਾਵਾ ਪਿਆ ਤੇ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਜੀ ਰਾਵੀ ਵਿਚ ਟੁੱਬੀ ਮਾਰੀ ਤੇ ਫਿਰ ਵਾਪਸ ਨਹੀਂ ਆਏ। ਇਸ ਤਰ੍ਹਾਂ ਪੂਰੀ ਸਹਿਣਸ਼ੀਲਤਾ ਸਹਿਤ ਗਊ ਧਰਮ ਦੀ ਪਾਲਣਾ ਕਰਦੇ ਹੋਏ ਜੇਠ ਸੁਦੀ ਚੌਥ ਸੰਮਤ ੧੬੬੩ ਨੂੰ "ਜਿਉ ਜਲੁ ਮਹਿ ਜਲੁ ਆਇ ਖਟਾਨਾ, ਤਿਉ ਜੋਤੀ ਸੰਗ ਜੋਤਿ ਸਮਾਨਾ" ਦੇ ਮਹਾਂਵਾਕ ਅਨੁਸਾਰ ਬ੍ਰਹਮ ਨਾਲ ਅਭੇਦ ਹੋ ਗਏ।

### ਗੁਰਿਆਈ ਦੀ ਗੱਦੀ

ਅੰਤ੍ਰਜਾਮੀ ਸ੍ਰੀ ਸਤਿਗੁਰੂ ਜੀ ਨੂੰ ਜਦੋਂ ਲਾਹੌਰ ਆਉਣ ਦਾ ਸੱਦਾ ਮਿਲਿਆ ਤਾਂ ਆਉਣ ਵਾਲੇ ਆਪਣੇ ਭਵਿੱਖ ਹਾਲਾਤ ਨੂੰ ਧਿਆਨ ਵਿਚ ਰੱਖਕੇ ਜਿਥੇ ਸਾਰੇ ਸੇਵਕਾਂ ਨੂੰ ਬਾਬਾ ਬੁੱਢਾ ਜੀ ਅਤੇ ਸਾਹਿਬਜ਼ਾਦੇ ਦੇ ਬਚਨ ਮੰਨਣ ਦਾ ਹੁਕਮ ਦਿਤਾ ਉਥੇ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਕਿ ਜੇ ਪਰਮੇਸ਼ਵਰ ਦੀ ਰਜਾ ਅਨੁਸਾਰ ਮੈਂ ਲਾਹੌਰ ਤੋ ਵਾਪਸ ਨ ਆਇਆ ਤਾਂ ਗੁਰਗੱਦੀ ਉਤੇ ਸਾਹਿਬਜ਼ਾਦੇ ਨੂੰ ਬੈਠਾ ਕੇ ਬਾਕੀ ਦੀ ਰਸਮ ਤੁਸਾਂ ਆਪਣੀ ਹਥੀਂ ਪੂਰੀ ਕਰ ਦੇਣੀ, ਦੇਰ ਨਹੀਂ ਕਰਨੀ ਆਦਿ।

### ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੀ ਸਿਫਤ ਸਲਾਹ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿਫਤ ਸਲਾਹ ਗੁਰੂ ਜੀ ਦੇ ਹਜ਼ੂਰੀ ਰਬਾਬੀ ਰਾਇ ਬਲਵੰਡ ਤਥਾ ਸਤੈ ਡੂਮਿ ਨੇ ਰਾਮਕਲੀ ਰਾਗ ਦੀ ਤੀਸਰੀ ਵਾਰ ਵਿਚ ਇੰਞ ਉਚਾਰਨ ਕੀਤੀ ਹੋਈ ਹੈ:

"ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ।
ਆਪੀ ਨੈ ਆਪੁ ਸਾਜਿਓਨੁ, ਆਪੇ ਹੀ ਥੰਮਿ ਖਲੋਆ॥
ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ॥
ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ॥
ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ।

ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ॥
ਜਿਨੀ ਗੁਰੂ ਨ ਸੇਵਿਓ, ਮਨਮੁਖਾ ਪਇਆ ਮੋਆ॥
ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥" (ਪੰਨਾ ੯੬੮)

ਇਹ ਉਹ ਹਜ਼ੂਰੀ ਰਾਗੀ ਸਨ ਜਿਹੜੇ ਸ੍ਰੀ ਗੁਰੂ ਅਰਜਨ ਜੀ ਨਾਲ ਉਸ ਵਕਤ ਨਾਰਾਜ਼ ਹੋ ਗਏ, ਜਦੋਂ ਇਨ੍ਹਾਂ ਨੇ ਆਪਣੀ ਲੜਕੀ ਦੇ ਵਿਆਹ ਵਾਸਤੇ ਇਕ ਦਿਨ ਦੀ ਸਾਰੀ ਭੇਟਾ ਪੂਜਾ ਦੀ ਮੰਗ ਕੀਤੀ, ਤੇ ਗੁਰੂ ਜੀ ਨੇ ਇਸ ਸ਼ਰਤ ਦੇ ਥਾਂ ਵੱਧ ਤੋਂ ਵੱਧ ਮਾਇਆ ਮੰਗ ਲੈਣ ਲਈ ਹੁਕਮ ਕੀਤਾ ਪਰ ਰਬਾਬੀ ਆਪਣੇ ਹਠ ਤੇ ਡਟੇ ਰਹੇ, ਅਤੇ ਨਿਸਚਿਤ ਦਿਨ ਉੱਤੇ ਜਦ ਕੋਈ ਖਾਸ ਭੇਟਾ ਪੂਜਾ ਨ ਹੋਈ ਤਾਂ ਇਹ ਬਹੁਤ ਹੀ ਨਾਰਾਜ਼ ਹੋ ਗਏ ਕਿ ਗੁਰੂ ਜੀ ਨੇ ਸਾਡੀ ਵਾਰੀ ਸੰਗਤ ਨੂੰ ਭੇਟਾ ਪੂਜਾ ਕਰਨ ਤੋਂ ਰੋਕ ਦਿੱਤਾ ਹੈ। ਗੁਰੂ ਜੀ ਦੇ ਸੇਵਕਾਂ ਤੇ ਫਿਰ ਗੁਰੂ ਜੀ ਨੇ ਆਪ ਵੀ ਜਾ ਕੇ ਆਖਿਆ ਕਿ ਜਿਤਨੀ ਦਿਲ ਕਰੇ ਮਾਇਆ ਲੈ ਆਵੋ ਪਰ ਚਲ ਕੇ ਕੀਰਤਨ ਕਰੋ। ਪਰ ਇਨ੍ਹਾਂ ਰਬਾਬੀਆਂ ਸਮੇਤ ਗੁਰੂ ਨਾਨਕ ਜੀ ਦੇ ਸਭ ਗੁਰੂ ਸਾਹਿਬਾਂ ਦੀ ਨਿੰਦਿਆ ਕੀਤੀ ਤੇ ਆਖਿਆ ਕਿ ਸਾਡੀ ਵਜ੍ਹਾ ਨਾਲ ਹੀ ਤੁਹਾਡੀ ਪੂਜਾ ਹੁੰਦੀ ਸੀ, ਤੇ ਹੈ, ਏਸੇ ਬੋਲ ਬੁਲਾਰੇ ਵਿਚ ਗੁਰੂ ਜੀ ਨੇ ਬਚਨ ਕਰ ਦਿਤਾ ਕਿ ਤੁਸੀਂ ਗੁਰੂ ਨਾਨਕ ਦੀ ਨਿੰਦਿਆ ਕਰਨ ਵਾਲੇ ਕੋਹੜੇ ਹੋ ਜਾਓ।

ਬਸ ਗੁਰੂ ਕਾ ਵਾਕ ਹੋਣ ਦੀ ਦੇਰ ਸੀ ਕਿ ਪਰਵਾਰ ਵਿਚ ਕੋਹੜ, ਰੋਣਾ ਸ਼ੁਰੂ ਹੋ ਗਿਆ। ਗੁਰੂ ਜੀ ਨੇ ਇਨ੍ਹਾਂ ਬਾਬਤ ਅਰਜ਼ ਕਰਨ ਵਾਲੇ ਨੂੰ ਕਾਲਾ ਮੂੰਹ, ਛਿੱਤਰਾਂ ਦਾ ਹਾਰ ਤੇ ਗਧੇ ਦੀ ਸਵਾਰੀ ਕਰਕੇ ਆਉਣ ਦਾ ਵੀ ਹੁਕਮ ਦੇ ਰਖਿਆ ਸੀ, ਰਬਾਬੀਆਂ ਨੇ ਦੁਖੀ ਹੋ ਕੇ ਲਾਹੌਰ ਜਾ ਕੇ ਭਾਈ ਲੱਧੇ ਪਰਉਪਕਾਰੀ ਦਾ ਤਰਲਾ ਕੀਤਾ, ਤੇ ਉਹ ਗੁਰੂ ਜੀ ਦੇ ਹੁਕਮ ਦੀ ਉਸੇ ਤਰ੍ਹਾਂ ਪਾਲਣਾ ਕਰਦਾ ਅੰਮ੍ਰਿਤਸਰ ਹਜ਼ੂਰੀ ਵਿਚ ਪੁੱਜਾ ਤੇ ਰਬਾਬੀਆਂ ਨੂੰ ਬਖ਼ਸ਼ਾਵਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਜਿਸ ਮੂੰਹ ਨਾਲ ਇਨ੍ਹਾਂ ਵਿਅਕਤੀਆਂ ਗੁਰੂ ਦੀ ਨਿੰਦਾ ਕੀਤੀ ਸੀ, ਉਸੇ ਮੂੰਹ ਨਾਲ ਇਹ ਗੁਰੂ ਕੀ ਉਸਤਤੀ ਕਰਨ। ਰਬਾਬੀਆਂ ਨੇ ਏਹ ਵਾਰ ਉਸ ਵਕਤ ਉਚਾਰਨ ਕੀਤੀ।

### ਨਵਾਂ ਮੋੜ

ਜਿੱਥੇ ਸ੍ਰੀ ਨਾਨਕ ਰਾਜ ਦੇ ਨਿਰਮਾਤਾ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਤੱਕ ਕੇਵਲ ਸਤੋ ਗੁਣੀ ਢੰਗ ਤੇ ਸਹਿਨਸ਼ੀਲਤਾ ਦੇ ਵਰਤਾਉ ਦੁਆਰਾ ਸਾਰਾ ਕਾਰ ਵਿਹਾਰ ਹੁੰਦਾ ਰਿਹਾ ਸੀ ਜਿਸ ਕਰਕੇ ਉਸ ਕਾਲ ਨੂੰ ਨਿਰੋਲ ਭਗਤੀ ਵਾਲਾ ਰਾਜ ਹੀ ਆਖਿਆ ਜਾ ਸਕਦਾ ਹੈ, ਭਾਵੇਂ ਹੋਏ ਪੰਜਾਂ ਗੁਰੂ ਸਾਹਿਬਾਂ (ਤਖਤ ਨਸ਼ੀਨਾਂ) ਦੇ ਕਾਰਜ ਖੇਤਰ ਇਕ ਦੂਸਰੇ ਤੋਂ ਕੁਝ ਭਿੰਨਤਾ ਵੀ ਰਖਦੇ, ਪਰ ਸਾਰੀ ਭਿੰਨਤਾ ਗੁਰੂ ਭਗਤੀ ਦੇ ਸਹਿਨਸ਼ੀਲਤਾ ਦੇ ਧੁਰੇ ਦੁਆਲੇ ਹੀ ਘੁੰਮਦੀ ਰਹੀ।

ਜਿੱਥੇ ਇਸ ਨੀਤੀ ਦੇ ਫਲਸਰੂਪ ਭਗਤੀ ਮਾਰਗ ਦਾ ਪ੍ਰਚਾਰ ਸਿੱਖ ਸਮਾਜ ਵਿਚ ਬਹੁਤ ਹੋਇਆ, ਉੱਥੇ ਕਈ ਕਾਰਨਾਂ ਕਰਕੇ ਗੁਰੂ ਘਰ ਦੇ ਵਿਰੋਧੀ ਗਰੁੱਪ ਵਲੋਂ ਗੁਰੂ ਭਗਤੀ ਤੇ ਸਹਿਨਸ਼ੀਲਤਾ ਤੋਂ ਨਾਜਾਇਜ਼ ਫਾਇਦਾ

ਲੈਣ ਦਾ ਪ੍ਰੋਗਰਾਮ ਵੀ ਸ਼ੁਰੂ ਹੋ ਗਿਆ ਜਿਸਦੇ ਕਾਰਨ ਪੰਜਵੇਂ ਪਾਤਸ਼ਾਹ ਜੀ ਨੂੰ ਦੂਜੇ ਗਰੁੱਪ ਵਲੋਂ ਅਸਹਿ ਤੇ ਅਕਹਿ ਕਸ਼ਟ ਦਵਾਏ ਗਏ। ਜਿਵੇਂ ਅਤਿ ਦੀ ਗਰਮੀ ਤੋਂ ਬਾਦ ਕੁਦਰਤੀ ਬਾਰਸ਼ ਤੇ ਅਤਿ ਦੀ ਖਿਜ਼ਾਂ ਤੋਂ ਬਾਦ ਬਸੰਤ ਦੀ ਰੁਤ ਆ ਜਾਂਦੀ ਹੈ ਅਥਵਾ ਪਾਣੀ ਦੇ ਸਮੂਹ ਵਿੱਚੋਂ ਸ਼ਕਤੀਸ਼ਾਲੀ ਬਿਜਲੀ ਪੈਦਾ ਹੋ ਜਾਂਦੀ ਤਿਵੇਂ ਚੰਦਨ, ਚੰਦ੍ਰਮਾ ਤੇ ਬਰਫ਼ ਨਾਲੋਂ ਲੱਖਾਂ ਗੁਣਾ ਜ਼ਿਆਦਾ ਠੰਡਕ ਤੇ ਸ਼ਾਂਤੀ ਦੇ ਮਾਲਿਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਿਹ ਵਿਖੇ ਕਰੋੜਾਂ ਬਿਜਲੀਆਂ ਦੀ ਸ਼ਕਤੀ ਰੱਖਣ ਵਾਲਾ (ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ) ਦਲਿ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਸਾਹਿਬ ਦਾ ਅਵਤਾਰ ਹੋਇਆ। ਜਿਨ੍ਹਾਂ ਨੇ ਆਪਣੇ ਪ੍ਰੋਗ੍ਰਾਮ ਦੁਆਰਾ ਸ੍ਰੀ ਨਾਨਕ ਰਾਜ ਦੇ ਕਾਰਜ ਖੇਤਰ ਵਿਚ ਨਵਾਂ ਮੋੜ ਲਿਆਂਦਾ ਜਿਸ ਦੇ ਫਲਸਰੂਪ ਸ੍ਰੀ ਨਾਨਕ ਰਾਜ ਦੇ ਵਿਧਾਨ ਵਿੱਚ ਭਗਤੀ ਦੇ ਨਾਲ ਸ਼ਕਤੀ ਨੂੰ ਵੀ ਜੋੜਿਆ ਗਿਆ।

ਭਾਵੇਂ ਸਾਹਿਬ ਸ੍ਰੀ ਸਤਿਗੁਰੂ ਹਰਗੋਬਿੰਦ ਜੀ ਦਾ ਜੀਵਨ ਇਤਿਹਾਸ ਬਹੁਤ ਵਿਸਥਾਰ ਤੇ ਅਕਾਰ ਵਾਲਾ ਹੈ ਪਰ ਮੈਂ ਪੁਸਤਕ ਬਰਿਪੀ ਨੂੰ ਧਿਆਨ ਵਿਚ ਰੱਖ ਕੇ ਸਾਗਰ ਵਿਚੋਂ ਬੂੰਦ ਦੀ ਨਿਆਈਂ ਕੇਵਲ ਅੰਸ਼ਕ ਮਾਤਰ ਹੀ ਏਥੇ ਲਿਖ ਰਿਹਾ ਹਾਂ।

# ਸ੍ਰੀ ਗੁਰੂ ਹਰਿਗੋਬਿੰਦ ਜੀ

## ਜਨਮ, ਵਿਆਹ ਤੇ ਸੰਤਾਨ ਅਤੇ ਗੁਰਗੱਦੀ

ਸ੍ਰੀ ਨਾਨਕ ਰਾਜ ਦੇ ਛੇਵੇਂ ਤਖਤ ਨਸ਼ੀਨ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਅਵਤਾਰ ਹਾੜ ਵਦੀ ਏਕਮ ਸੰਮਤ ੧੬੫੨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਿਹ ਮਾਤਾ ਸ੍ਰੀ ਗੰਗਾ ਜੀ ਦੇ ਉਦਰ ਤੋਂ ਗੁਰੂ ਕੀ ਵਡਾਲੀ ਵਿਚ ਹੋਇਆ। ਸਮੇਂ-ਸਮੇਂ ਇਨ੍ਹਾਂ ਦੇ ਤਿੰਨ ਵਿਆਹ (ਸ੍ਰੀ ਮਾਤਾ ਦਮੋਦਰੀ, ਮਾਤਾ ਨਾਨਕੀ ਤੇ ਮਾਤਾ ਮਹਾਂਦੇਵੀ) ਨਾਲ ਹੋਏ ਅਤੇ ਪੰਜ ਪੁਤ੍ਰ (ਬਾਬਾ ਗੁਰਦਿਤਾ ਜੀ, ਸ੍ਰੀ ਸੂਰਜ ਮਲ, ਸ੍ਰੀ ਅਣੀ ਰਾਇ, ਬਾਬਾ ਅਟਲ ਰਾਇ, ਅਤੇ ਗੁਰੂ ਤੇਗ ਬਦਾਹਰ ਜੀ) ਹੋਏ ਅਤੇ ਇੱਕ ਸਪੁਤਰੀ ਵੀਰੋ ਦਾ ਜਨਮ ਹੋਇਆ।

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੇ ਗੁਰਪੁਰੀ ਸਿਧਾਰਨ ਤੋਂ ਉਪ੍ਰੰਤ ਪੰਜਵੇਂ ਪਾਤਸ਼ਾਹ ਜੀ ਵਲੋਂ ਦਿੱਤੇ ਗਏ ਹੁਕਮ ਅਨੁਸਾਰ ਜੇਠ ਸੁਦੀ ੧੪ ਸੰਮਤ ੧੬੬੩ ਵਿਚ ਬਾਬਾ ਬੁੱਢਾ ਜੀ ਨੇ ਗੁਰਗੱਦੀ ਉਤੇ ਬੈਠਾਲ ਕੇ ਪੁਰਾਤਨ ਰਸਮ ਅਨੁਸਾਰ ਇੱਕ ਥਾਲ ਵਿਚ ਪੰਜ ਪੈਸੇ ਤੇ ਨਾਰੀਅਲ ਦੇ ਨਾਲ ਸੇਲੀ ਟੋਪੀ ਰੱਖਕੇ ਜਦ ਮੱਥਾ ਟੇਕਿਆ ਤਾਂ ਗਿਆਰਾਂ ਸਾਲ ਦੀ ਆਯੂ ਵਾਲੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਉਸੇ ਵਕਤ ਹੀ ਬਾਬਾ ਜੀ ਨੂੰ ਕਹਿ ਦਿੱਤਾ, ਬਾਬਾ ਜੀ ਇਸ ਸੇਲੀ ਟੋਪੀ ਦੇ ਥਾਂ ਮੈਨੂੰ ਤਲਵਾਰ ਲਿਆਕੇ ਦਿਓ, ਹੁਣ ਸੇਲੀ ਟੋਪੀ ਦਾ ਸਮਾਂ ਨਹੀਂ ਰਿਹਾ। ਬਾਬਾ ਜੀ ਨੇ ਉਸੇ ਵਕਤ ਗਾਤਰੇ ਵਾਲੀ ਤਲਵਾਰ ਲਿਆ ਕੇ ਗੁਰੂ ਜੀ ਦੇ ਗਲ੍ਹ ਖਬਿਉਂ ਸਜੇ ਵਾਲੇ ਪਾਸੇ ਪਾ ਦਿੱਤੀ, ਗੁਰੂ ਜੀ ਫਿਰ ਬਚਨ ਕੀਤਾ ਬਾਬਾ ਜੀ ਤਲਵਾਰ ਦਾ ਗਾਤਰਾ ਸੱਜੇ ਤੋਂ ਖੱਬੇ ਪਾਸੇ ਪਾਈਦਾ ਹੈ? ਤਾਂ ਬਾਬਾ ਜੀ ਉਹ ਗਾਤਰਾ ਲਾਹ ਕੇ ਜਦ ਦੂਜੇ ਪਾਸੇ ਬਦਲਣ ਲਗੇ ਤਾਂ ਗੁਰੂ ਜੀ ਨੇ ਹਸਦਿਆਂ ਹੋਇਆਂ ਹੁਕਮ ਕੀਤਾ, ਬਾਬਾ ਜੀ ਇਸਨੂੰ ਹੁਣ ਨਾ ਲਾਹੋ, ਇਹ ਤਲਵਾਰ ਪੀਰੀ ਦੀ ਪ੍ਰਤੀਕ ਹੋਵੇਗੀ ਤੇ ਮੀਰੀ ਵਾਸਤੇ ਇਕ ਹੋਰ ਤਲਵਾਰ ਲੈ ਆਵੋ, ਬਾਬਾ ਜੀ ਨੇ ਦੂਸਰੀ ਤਲਵਾਰ ਲਿਆ ਕੇ ਸੱਜੇ ਤੋਂ ਖਬੇ ਪਾਸੇ ਪਾ ਦਿਤ੍ਹੀ. ਇਸ ਤਰ੍ਹਾਂ ਗੁਰੂ ਜੀ ਪੀਰੀ ਦੇ ਨਾਲ ਮੀਰੀ (ਰਾਜਸੀ) ਦੀ ਨੀਤੀ ਨੂੰ ਅਪਨਾਉਣ ਵਾਸਤੇ ਦੋ ਤਲਵਾਰਾਂ ਧਾਰਨ ਕਰਕੇ ਸ੍ਰੀ ਨਾਨਕ ਰਾਜ ਦੇ ਛੇਵੇ ਤਖਤ ਨਸ਼ੀਨ ਬਣਕੇ ਸ੍ਰੀ ਨਾਨਕ ਰਾਜ ਨੂੰ ਨਵਾਂ ਮੋੜ ਦਿੱਤਾ।

## ਨੀਤੀ ਪ੍ਰੀਵਰਤਨ

ਤਖਤ ਉੱਤੇ ਬਿਰਾਜਮਾਨ ਹੁੰਦਿਆਂ ਹੀ ਛੇਵੇਂ ਪਾਤਸ਼ਾਹ ਦੀ ਪ੍ਰਤਿਭਾ ਚੜਦੇ ਸੂਰਜ ਦੀ ਤਰ੍ਹਾਂ ਚਮਕਣ ਲੱਗ ਪਈ ਅਤੇ ਜਿਵੇਂ ਗੁਰਗੱਦੀ ਦੇ ਬੈਠਣ ਸਮੇਂ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰ ਲਈਆਂ ਸਨ, ਤਿਵੇਂ ਇਨ੍ਹਾਂ ਤਲਵਾਰਾਂ ਦੀ ਲੋੜ ਅਥਵਾ ਸ੍ਰੀ ਨਾਨਕ ਰਾਜ ਦੀ ਰਾਜਸੀ ਸੱਤਾ ਨੂੰ ਪ੍ਰਗਟਾਉਣ ਅਤੇ ਗੁਰੂ ਨਿੰਦਕਾਂ ਦੇ ਸੁਧਾਰ ਵਾਸਤੇ ਨਵੀਂ ਰਾਜਨੀਤੀ ਨੰ ਚਾਲ ਕਰਨਾ ਜ਼ਰੂਰੀ ਸਮਝਕੇ ਮਸੰਦਾਂ ਰਾਹੀਂ ਸੰਗਤਾਂ ਨੂੰ ਰਸਦਾਂ, ਬਸਤਾਂ ਤੇ ਹੋਰ ਪਦਾਰਥਾਂ ਦੇ ਨਾਲ ਵਧੀਆ ਸ਼ਸਤ੍ਰ ਤੇ ਘੋੜ ਗੁਰੂ ਘਰ ਵਾਸਤੇ ਲਿਆਉਣ ਦੇ ਹੁਕਮਨਾਮੇ ਜਾਰੀ ਕਰ ਦਿੱਤੇ ਅਤੇ ਇਸਦੇ ਨਾਲ ਹੀ ਆਪਣੇ ਕੋਲ ਸੂਰਬੀਰ ਜੋਧੇ ਤੇ ਜੰਗਜੂ ਸਿੱਖਾਂ ਦੀ ਸੈਨਾ ਦੀ ਭਰਤੀ ਅਰੰਭ ਦਿੱਤੀ।

ਜਿੱਥੇ ਸ੍ਰੀ ਹਰਿਮੰਦਰ ਵਿਚ ਬਾਬਾ ਬੁੱਢਾ ਜੀ ਦੁਆਰਾ ਬਾਕਾਇਦਾ ਨਿਯਮ ਅਨੁਸਾਰ ਗੁਰਬਾਣੀ ਦੇ ਪਾਠ ਤੇ ਕਥਾ ਕੀਰਤਨ ਦਾ ਅਤੁੱਟ ਪ੍ਰਵਾਹ ਚਲਦਾ, ਉੱਥੇ ਗੁਰੂ ਜੀ ਨੇ ਰਾਜਨੀਤਕ ਪ੍ਰੋਗ੍ਰਾਮ ਚਾਲੂ ਕਰਨ ਲਈ ਸ੍ਰੀ ਹਰਿਮੰਦਰ ਦੇ ਸਾਹਮਣੇ ਕੁਝ ਦੂਰੀ ਤੇ ਵਖਰਾ ਮੰਦਰ ਬਣਾ ਕੇ ਉਸਦਾ ਨਾਮ ਸ੍ਰੀ ਅਕਾਲ ਤਖ਼ਤ ਰੱਖਿਆ ਅਤੇ ਇਸ ਅਸਥਾਨ ਤੇ ਸੱਚੇ ਪਾਤਸ਼ਾਹ ਇਕ ਉੱਚੇ ਤਖਤ ਤੇ ਬਿਰਾਜਮਾਨ ਹੁੰਦੇ ਤੇ ਆਲੇ-ਦੁਆਲੇ ਸਨੱਧ-ਬੱਧ ਸੂਰਬੀਰ ਸਿੱਖ ਬੈਠਦੇ ਤੇ ਢਾਢੀ ਲੋਕ ਹਜ਼ੂਰੀ ਵਿਚ ਬੈਠ ਕੇ ਭਾਰਤ ਵਿਚ ਸਮੇਂ-ਸਮੇਂ ਹੋਏ ਸੂਰਬੀਰ ਤੇ ਅਣਖੀ ਰਾਜਪੂਤਾਂ ਦੀਆਂ ਵਾਰਾਂ ਗਾਇਨ ਕਰਦੇ ਜਿਨ੍ਹਾਂ ਨੂੰ ਸੁਣ ਸੁਣ ਕੇ ਸੂਰਮਿਆਂ ਦੇ ਡੌਲੇ ਫਰਕਦੇ। ਗੁਰੂ ਜੀ ਦੇ ਇਸ ਰਾਜਨੀਤਕ ਪ੍ਰੋਗ੍ਰਾਮ ਦੇ ਸਿਲਸਿਲੇ ਨੂੰ ਵੇਖ ਕੇ ਵਿਰੋਧੀ ਧੜੇ ਵਲੋਂ ਜਹਾਂਗੀਰ ਨੂੰ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਖਿਲਾਫ ਫਿਰ ਉਕਸਾਇਆ ਗਿਆ ਕਿ ਨਵਾਂ ਗੁਰੂ ਕਿਸੇ ਜੰਗ ਦੀ ਤਿਆਰੀ ਕਰ ਰਿਹਾ ਹੈ। ਜਹਾਂਗੀਰ ਨੇ ਗੁਰੂ ਜੀ ਨੂੰ ਗਵਾਲੀਅਰ ਸੱਦਾ ਭੇਜਿਆ। ਜਦ ਗੁਰੂ ਜੀ ਦਿਲੀ ਹੁੰਦੇ ਹੋਏ ਕੁੱਝ ਸਿੱਖਾਂ ਸੂਰਮਿਆਂ ਸਮੇਤ ਗਵਾਲੀਅਰ ਪਹੁੰਚੇ ਤਾਂ ਗੁਰੂ ਜੀ ਦਾ ਡੇਰਾ ਉਸ ਕਿਲੇ ਵਿਚ ਲਵਾਇਆ ਜਿੱਥੇ ਜਹਾਂਗੀਰ ਨੇ ੫੨ ਆਕੀ ਰਾਜਪੂਤ ਰਾਜੇ ਨਜ਼ਰਬੰਦ ਕਰ ਰਖੇ ਸਨ।

ਜਿਸ ਵਕਤ ਗੁਰੂ ਜੀ ਗਵਾਲੀਅਰ ਦੇ ਕਿਲੇ ਵਿਚ ਗਏ ਉਸ ਵਕਤ ਸੱਚੇ ਪਾਤਸ਼ਾਹ ਮਹਾਨ ਬਲਵਾਨ ਪਰ ੧੬-੧੭ ਸਾਲ ਦੀ ਆਯੂ ਦੇ ਹੀ ਸਨ। ਗੁਰੂ ਜੀ ਦਾ ਦਰਸ਼ਨ ਕਰਕੇ ਬਾਦਸ਼ਾਹ ਜਹਾਂਗੀਰ ਬੜਾ ਪ੍ਰਭਾਵਿਤ ਹੋਇਆ, ਗੁਰੂ ਜੀ ਦਾ ਸ਼ਾਹੀ ਠਾਠ ਬਾਠ ਤੇ ਸਨਧ ਬਧ ਰਹਿਣਾ ਬਾਦਸ਼ਾਹ ਨੂੰ ਚਕ੍ਰਿਤ ਕਰ ਰਿਹਾ ਸੀ। ਕੁਝ ਇਤਿਹਾਸਾਂ ਦੇ ਲਿਖਣ ਅਨਸਾਰ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਬਾਦਸ਼ਾਹ ਨੇ ਆਪਣੀ ਅਰੋਗਤਾ ਵਾਸਤੇ ਚਾਲੀਹਾ ਛਿਲਾ ਕਰਨ ਵਾਸਤੇ ਰਖਿਆ ਸੀ। ਭਾਵੇਂ ਬਹਾਨਾ ਏਹੋ ਹੀ ਹੋਵੇ, ਪਰ ਵਿਰੋਧੀਆਂ ਦੇ ਮਨਸੂਬੇ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ੪੦ ਦਿਨਾਂ ਤੋਂ ਬਾਦ ਗੁਰੂ ਜੀ ੫੨ ਆਕੀ ਰਾਜਪੂਤ ਰਾਜਿਆਂ ਨੂੰ ਵੀ ਆਪਣੇ ਨਾਲ ਲੈ ਕੇ ਕਿਲੇ ਤੋਂ ਬਾਹਰ ਆ ਗਏ।

ਸ੍ਰੀ ਗੁਰੂ ਜੀ ਦਾ ਗਵਾਲੀਅਰ ਕਿਲੇ ਵਿੱਚ ਜਾਂ ਕਸ਼ਮੀਰ ਦੌਰੇ ਸਮੇਂ ਬਾਦਸ਼ਾਹ ਜਹਾਂਗੀਰ ਦਾ ਗੁਰੂ ਜੀ ਨੂੰ ਆਪਣੀ ਨਿਗਰਾਨੀ ਹੇਠ ਰੱਖਣ ਬਾਬਤ ਜਿੱਥੇ ਸਾਰੇ ਸਿੱਖ ਇਤਿਹਾਸਾਂ ਦਾ ਆਪਸ ਵਿਚ ਕਾਫੀ ਅੰਤਰਾ ਪਾਇਆ ਜਾਂਦਾ ਹੈ, ਉੱਥੇ ਦਾ ਦਬਿਸਤਾਨ ਮੁਜ਼ਾਹਿਬ ਤ੍ਰਾਰੀਖ ਵਿਚ ਉਸ ਵਕਤ ਦਾ ਸਰਕਾਰੀ ਰਿਪੋਟਰ ਇਸ ਤਰ੍ਹਾਂ ਲਿਖਦਾ ਹੈ:

"ਕਿ ਹਜ਼ਰਤ ਜੱਨਤ ਮੁਕਾਮੀ, ਬਿਨਾ ਬਰ ਤਲਬ ਬਕੀਯਾ।
ਵ ਮੁਤਾ ਲਬਾ ਕਿ ਬਰਾਏ, ਜ਼ਰੀਆ ਬਰ ਅਰਜਨ ਮਲ॥
ਮੁਕੱਰਹ ਫਰਮੂਦਾ ਬੂੰਦੇਂਲ, ਹਰ ਗੋਬਿੰਦ ਰਾ ਦਰ ਗਵਾਲੀਅਰ॥
ਫ਼ਿਸ਼ਤਾਦ ਵ ਊ ਦੁਆ ਜਦਾ, ਸਾਲ ਦਰਾਂ ਮੁਕਾਮਾਦ
ਵ ਨਾਮੀ ਗੁਜਾਸਤਮ ਕਿ ਤੁਆਮੇ ਨਮਕੀਨ ਖੁਰਦ"

ਅਰਥਾਤ : ਸਵਰਗਵਾਸੀ ਬਾਦਸ਼ਾਹ ਜਹਾਂਗੀਰ ਨੇ ਉਸ ਤਵਾਨ ਦੇ ਬਕਾਏ ਦੀ ਵਜ੍ਹਾ ਕਰਕੇ ਜੋ ਉਸਨੇ (ਗੁਰੂ) ਅਰਜਨ ਉਤੇ ਲਾਇਆ ਹੋਇਆ ਸੀ (ਸ੍ਰੀ ਗੁਰੂ) ਹਰਗੋਬਿੰਦ ਨੂੰ ਗਵਾਲੀਅਰ ਘੱਲ ਦਿਤਾ, ਜੋ ਬਾਰਾਂ ਸਾਲ ਉਥੇ ਰਿਹਾ, ਜਿਥੇ ਕਿ ਉਹਨਾਂ ਨੂੰ ਖਾਣ ਲਈ ਨਮਕੀਨ ਭੋਜਨ ਨਹੀਂ ਦਿਤਾ ਜਾਂਦਾ ਸੀ।

ਫਿਰ ਅਗੇ ਜਾ ਕੇ ਲਿਖਦਾ ਹੈ ਕਿ :

"ਦਰ ਹੰਗਾਮਾ ਮਸੰਦਾਂ ਵ ਸਿਖਾਂ ਮੇ ਰਫਤੰਦ
ਵ ਦੀਵਾਰੇ ਕਿਲਾ ਰਾ ਸਿਜਦਾ ਮੀ ਕਰੰਦ
ਆਖਿਰ ਹਜ਼ਰਤ ਜੰਨਤ ਮੁਕਾਮੀ ਅਜ ਰਾਹੇ
ਸ਼ਫਕਤ ਗੁਰੂ ਕਾ ਰਿਹਾਏ ਦਾਣਾ।"

ਅਰਥਾਤ : "ਗਵਾਲੀਅਰ ਦੀ ਰਿਹਾਇਸ਼ ਸਮੇਂ ਮਸੰਦ ਤੇ ਸਿੱਖ ਉੱਥੇ ਜਾਂਦੇ ਸਨ, ਉਹ ਕਿਲੇ ਦੀ ਦੀਵਾਰ ਅੱਗੇ ਮੱਥਾ ਟੇਕਦੇ ਸਨ। ਆਖਰ ਬਾਦਸ਼ਾਹ ਨੇ ਮੇਹਰਬਾਨੀ ਕਰਕੇ ਗੁਰੂ ਜੀ ਨੂੰ ਰਿਹਾ ਕਰ ਦਿੱਤਾ।" ਆਦਿ ਦਬਿਸਤਾਨ ਦੀ ਉਪ੍ਰੋਕਤ ਲਿਖਤ ਵਿਚ ਕਿਤਨਾ ਕੁ ਸਚਤੇ ਕਿਤਨਾ ਝੂਠ ਹੈ, ਪਰ ਇਸਤੋਂ ਇਹ ਪਕੀ ਤਰ੍ਹਾਂ ਸਾਬਿਤ ਹੋ ਜਾਂਦਾ ਹੈ ਕਿ ਜਹਾਂਗੀਰ ਨੇ ਕਾਫੀ ਚਿਰ ਗੁਰੂ ਜੀ ਨੂੰ ਆਪਣੀ ਨਿਗਰਾਨੀ ਹੇਠ ਰੱਖਿਆ। ਏਸੇ ਹੀ ਦੌਰਾਨ ਸਗੋਂ ਸੱਚੇ ਪਾਤਸਾਹ ਜੀ ਕਸ਼ਮੀਰ ਵਿਚ ਵਿਚਰਦੇ ਰਹੇ, ਉਸ ਵਕਤ ਜਹਾਂਗੀਰ ਵੀ ਕਸ਼ਮੀਰ ਵਿਚ ਸੀ।

ਏਸੇ ਨਿਗਰਾਨੀ ਸਮੇਂ ਹੀ ਜਦ ਜਹਾਂਗੀਰ ਦਾ ਪਿਆਰ ਸੱਚੇ ਪਾਤਸ਼ਾਹ ਨਾਲ ਵੱਧ ਗਿਆ ਸ਼ੇਰਾਂ ਦੇ ਸ਼ਿਕਾਰ ਗੁਰੂ ਜੀ ਨੂੰ ਕਰਦੇ ਵੇਖਿਆ ਤਾਂ ਉਸਨੇ ਪੰਥ ਪ੍ਰਕਾਸ਼ ਅਨੁਸਾਰ ਸ੍ਰੀ ਗੁਰੂ ਅਰਜਨ ਜੀ ਵਾਲਾ ਦੋ ਲੱਖ ਦਾ ਜੁਰਮਾਨਾ ਜੋ ਸ਼ਾਹੀ ਕਾਗਜ਼ ਵਿਚ ਬਕਾਇਆ ਚਲਿਆ ਆਉਂਦਾ ਸੀ ਉਹ ਵੀ ਮੁਆਫ ਕਰ ਦਿੱਤਾ। ਫਿਰ ਇਸ ਤੋਂ ਇਲਾਵਾ ਪਿਆਰ ਦੇ ਰੁਝਾਨ ਵਿਚ ਬਾਦਸ਼ਾਹ ਨੇ ਜਦ ਗੁਰੂ ਜੀ ਤੋਂ ਇੱਕ ਬੇ ਕੀਮਤੀ ਮਾਲਾ ਵਿੱਚੋਂ ਆਪਣੀ ਤਸਬੀ ਦਾ ਮੇਰੂ ਬਣਾ ਕੇ ਯਾਦਾਸ਼ਤ ਰੱਖਣ ਲਈ ਮੰਗਿਆ ਤਾਂ ਮੌਕਾ ਤਾੜ ਕੇ ਗੁਰੂ ਜੀ ਨੇ ਦੱਸਿਆ ਕਿ ਸਾਡੇ ਗੁਰਦੇਵ ਪਿਤਾ ਜੀ ਦੀ ਮਾਲਾ ਇਸ ਮਾਲਾ ਨਾਲੋਂ ਕਈ ਗੁਣਾਂ ਵੱਧ ਕੀਮਤੀ ਸੀ, ਜੋ ਤੁਹਾਡੇ ਦੀਵਾਨ-ਏ ਖਾਸ ਚੰਦੂ ਦੇ ਘਰ ਹੈ, ਉਹ ਮਾਲਾ ਹੀ ਤੁਸੀਂ ਰੱਖ ਲਵੋ। ਜਦ ਚੰਦੂ ਦੀਵਾਨ ਤੋਂ ਪਤਾ ਕੀਤਾ ਤਾਂ ਉਹ ਸਾਫ ਮੁਕਰ ਗਿਆ, ਅੰਤਰਜਾਮੀ ਸਤਿਗੁਰੂ ਜੀ ਦੱਸਿਆ ਕਿ ਉਹ ਮਾਲਾ ਫਲਾਣੇ ਥਾਂ ਇਸ ਦੇ ਘਰ ਸੰਭਾਲੀ ਪਈ ਹੈ। ਬਾਦਸ਼ਾਹ ਨੇ ਮਾਲਾ ਦੇ ਲਾਲਚ ਕਾਰਨ ਚੰਦੂ ਦੇ ਘਰ ਚੋਂ ਤਲਾਸ਼ੀ ਕਰਵਾ ਕੇ ਮਾਲਾ ਕਢਵਾ ਲਈ। ਮਾਲਾ ਵੇਖਕੇ ਜਿਥੇ ਬਾਦਸ਼ਾਹ ਬੜਾ ਖੁਸ਼ ਹੋਇਆ, ਉਥੇ ਚੰਦੂ ਦੀ ਬਦਨੀਤੀ ਕਾਰਨ ਉਸ ਉੱਤੇ ਬਹੁਤ ਖਫਾ ਹੋਇਆ। ਏਸੇ ਸੰਦਰਭ ਵਿੱਚ ਇੱਕ ਵਾਰੀ ਜਦ ਜਹਾਂਗੀਰ ਬੀਮਾਰ ਹੋਇਆ ਤਾਂ ਸਾਈ ਮੀਆਂ ਮੀਰ ਬਾਦਸ਼ਾਹ ਦੀ ਖਬਰ ਸੁਰਤ ਲੈਣ ਗਵਾਲੀਅਰ ਆਇਆ ਤਾਂ ਉਸਨੇ ਸ੍ਰੀ ਗੁਰੂ ਅਰਜਨ ਨਾਲ ਚੰਦੂ ਦੇ ਵਤੀਰੇ ਦੀ ਸਾਰੀ ਵਾਰਤਾ ਸੁਣਾਈ, ਤਾਂ ਬਾਦਸ਼ਾਹ ਦੇ ਕਰੋਧ ਦੀ ਕੋਈ ਹੱਦ ਨ ਰਹੀ, ਸਗੋਂ ਉਸਨੂੰ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਇਸ ਦਰਜਾ ਦਿਲੀ ਤੇ ਪਿਆਰ ਨੂੰ ਹੋਰ ਵਧੇਰਾ ਕਰ ਦਿੱਤਾ ਕਿ ਇਤਨਾ ਚਿਰ ਮੇਰੇ ਪਾਸ ਰਹਿੰਦਿਆਂ ਸੈਰ ਤੇ ਸ਼ਿਕਾਰ ਕਰਦਿਆਂ ਵੀ ਇਨ੍ਹਾਂ ਨੇ ਚੰਦੂ ਦੇ ਇਤਨੇ ਵਡੇ ਜੁਲਮ ਨਾਲ ਮਾਰੇ ਆਪਣੇ ਪਿਤਾ ਦੀ ਕਦੇ ਸ਼ਿਕਾਇਤ ਨਹੀਂ ਕੀਤੀ? ਸੱਚਮੁਚ ਇਹ ਕੋਈ ਨੂਰੀ ਸ਼ਖਸੀਅਤ ਹੈ, ਸਾਈਂ ਮੀਆਂ ਮੀਰ ਤੋਂ ਗੁਰੂ ਘਰ ਦੀ ਸਿਫ਼ਤ ਤੇ ਚੰਦੂ ਦੇ ਜ਼ੁਲਮ ਦੀ ਵਾਰਤਾ ਸੁਣ ਕੇ, ਪਹਿਲਾਂ ਤਾਂ ਬਾਦਸ਼ਾਹ ਨੇ ਗੁਰੂ ਜੀ ਨੂੰ ਇਤਨਾ ਚਿਰ ਆਪਣੀ ਨਿਗਰਾਨੀ ਹੇਠ ਰੱਖਣ ਦੀ ਮੀਆਂ ਮੀਰ ਸਾਹਮਣੇ ਗੁਰੂ ਜੀ ਤੋਂ ਮੁਆਫੀ ਮੰਗੀ ਤੇ ਫਿਰ ਆਖਿਆ ਕਿ ਆਪ ਦੇ ਪਿਤਾ ਨਾਲ ਹੋਏ ਜ਼ੁਲਮ ਦੇ ਸਬੰਧ ਵਿਚ ਮੈਂ ਚੰਦੂ ਨੂੰ ਬੰਦੀ ਬਣਾ ਕੇ ਆਪਦੇ ਸਪੁਰਦ ਕਰ ਦਿੰਦਾ ਹਾਂ

ਜਿਵੇਂ ਤੁਸੀਂ ਚਾਹੋ ਉਸਨੂੰ ਸਜ਼ਾ ਦੇ ਸਕਦੇ ਹੋ।

ਨੀਤੀ ਦਾ ਇੱਕ ਸ਼ਲੋਕ ਹੈ ਕਿ

"ਰਾਜਾ, ਜੋਗੀ, ਅਗਨਿ, ਜਲ, ਇਨਕੀ ਉਲਟੀ ਰੀਤ
ਡਰਦੇ ਰਹੀਏ ਪਰਸ ਰਾਮ ਮਤ ਥੋੜੀ ਪਾਲਨ ਪ੍ਰੀਤ"

ਚੰਦੂ ਭਾਵੇਂ ਕਿਤਨੇ ਵੱਡੇ ਅਹੁਦੇ ਉਤੇ ਸੀ, ਬਾਦਸ਼ਾਹ ਨਾਲ ਕੀਤੀ ਮਾਲਾ ਦੀ ਚਲਾਕੀ ਤੇ ਪੰਜਵੇਂ ਪਾਤਸ਼ਾਹ ਨਾਲ ਕੀਤੇ ਜੁਲਮਾਂ ਕਾਰਨ ਬਾਦਸ਼ਾਹ ਨੇ ਉਸੇ ਵਕਤ ਚੰਦੂ ਨੂੰ ਬੰਦੀ ਬਣਾ ਕੇ ਗੁਰੂ ਜੀ ਦੇ ਹਵਾਲੇ ਕਰ ਦਿਤਾ ਨਾਲ ਹੀ ਨਿਗਰਾਨੀ ਵਾਲੇ ਸਿਲਸਿਲੇ ਨੂੰ ਮਨਸੂਖ ਕਰਕੇ ਬੜੇ ਆਦਰ ਸਤਿਕਾਰ ਨਾਲ ਗੁਰੂ ਜੀ ਨੂੰ ਅੰਮ੍ਰਿਤਸਰ ਵਾਸਤੇ ਸ਼ਾਹੀ ਢੰਗ ਨਾਲ ਵਿਦਿਆ ਕੀਤਾ। ਜਿਸ ਦਿਨ ਗੁਰੂ ਜੀ ਅੰਮ੍ਰਿਤਸਰ ਆਏ ਉਸ ਦਿਨ ਦੀਵਾਲੀ ਸੀ। ਸ਼ਹਿਰ ਨਿਵਾਸੀ ਤੇ ਹੋਰ ਸੰਗਤਾਂ ਨੇ ਬੜੇ ਉਤਸ਼ਾਹ ਪੂਰਵਕ ਦੀਵਾਲੀ ਦਾ ਇਹ ਪੁਰਬ ਮਨਾਇਆ।

### ਦੁਸ਼ਟ ਚੰਦੂ ਦੀ ਮੌਤ

ਬਾਦਸ਼ਾਹ ਦੇ ਹੁਕਮ ਨਾਲ ਜਦ ਚੰਦੂ ਗੁਰੂ ਜੀ ਦੇ ਸਪੁਰਦ ਕਰ ਦਿਤਾ ਤਾਂ ਸਭ ਤੋਂ ਪਹਿਲਾਂ ਗੁਰੂ ਜੀ ਨੇ ਉਸਦੇ ਨੱਕ ਵਿਚ ਨਕੇਲ ਪਵਾਈ ਫਿਰ ਹਰ ਦਰਸ਼ਕ ਨੂੰ ਇਸਦੇ ਸਿਰ ਵਿਚ ਪੰਜ-ਪੰਜ ਜੁੱਤੀਆਂ ਮਾਰਨ ਦਾ ਹੁਕਮ ਦੇ ਦਿਤਾ।

ਪਹਿਲੇ ਏਸੇ ਹਾਲਤ ਵਿਚ ਇਸ ਨੂੰ ਅੰਮ੍ਰਿਤਸਰ ਲਿਆਂਦਾ ਤਾਂ ਕਿ ਸਭ ਲੋਕ ਇਸਦੀ ਦੁਰਦਸ਼ਾ ਹੁੰਦੀ ਵੇਖ ਲੈਣ। ਫੇਰ ਸਿੱਖਾਂ ਦੇ ਨਾਲ ਇਸਨੂੰ ਲਾਹੌਰ ਦੀਆਂ ਗਲੀਆਂ ਵਿਚ ਘਸੀਟਿਆ ਕਿਉਂਕਿ ਇਹ ਤੁਰਨ ਜੋਗਾ ਨਹੀਂ ਸੀ ਰਿਹਾ। ਅਖੀਰ ਜਿਸ ਭੜ-ਭੂੰਜੇ ਪਾਸੋਂ ਇਹ ਸੜਦਾ ਬਲਦਾ ਰੇਤਾ ਗੁਰੂ ਜੀ ਦੇ ਸੀਸ ਤੇ ਸਰੀਰ ਉਤੇ ਪਵਾਉਂਦਾ ਰਿਹਾ ਸੀ ਉਸਦੀ ਦੁਕਾਨ ਤੇ ਇਸ ਨੂੰ ਜਦ ਲਿਆਂਦਾ ਤਾਂ ਉਸਨੇ ਬਗੈਰ ਕਿਸੇ ਦੇ ਆਖਣ ਦੇ ਪੰਜ ਜੁਤੀਆਂ ਮਾਰਨ ਦੇ ਥਾਂ ਆਪਣਾ ਕੜਛਾ ਰੇਤਾ ਭੁੰਨਣ ਵਾਲਾ ਇਤਨੇ ਜ਼ੋਰ ਨਾਲ ਚੰਦੂ ਦੇ ਸਿਰ ਵਿਚ ਮਾਰਿਆ ਕਿ ਉਹ ਉਥੇ ਹੀ ਦਮ ਤੋੜ ਕੇ ਕੁੰਭੀ ਨਰਕ ਵਲ ਰਵਾਨਾ ਹੋ ਗਿਆ।

### ਕੁਝ ਇਲਾਕਿਆਂ ਦਾ ਦੌਰਾ ਤੇ ਜੰਗ-ਜੁਧ

ਜਹਾਂਗੀਰ ਵਾਲੇ ਪਾਸੇ ਤੋਂ ਵਿਹਲੇ ਹੋ ਕੇ ਗੁਰੂ ਜੀ ਨੇ ਕਸ਼ਮੀਰ ਤੋਂ ਇਲਾਵਾ ਪੀਲੀ ਭੀਤ, ਨਾਨਕ ਮਤੇ ਦੁਆਬੇ, ਬੇਟ, ਦੜਪ, ਮਾਲਵੇ, ਆਦਿਕ ਇਲਾਕਿਆਂ ਦਾ ਦੌਰਾ ਕਰਕੇ ਅਨੇਕਾਂ ਜੀਵਾਂ ਦਾ ਉਧਾਰ ਕੀਤਾ। ਨਾਮ ਦੀ ਦਾਤ ਵੰਡੀ ਅਤੇ ਸੇਵਕਾਂ ਦੀਆਂ ਮਨੋ-ਕਾਮਨਾ ਪੂਰੀਆਂ ਕੀਤੀਆਂ। ਏਸੇ ਦੌਰਾਨ ਇਕ ਵਾਰੀ ਜਹਾਂਗੀਰ ਦਰਸ਼ਨ ਕਰਨ ਅੰਮ੍ਰਿਤਸਰ ਵੀ ਆਇਆ। ਗੁਰੂ ਜੀ ਨੇ ਫੌਜ ਸਮੇਤ ਸਭ ਨੂੰ ਲੰਗਰ ਛਕਾਇਆ। ਕੁਝ ਚਿਰ ਪਿਛੋਂ ਦਿੱਲੀ ਤਖਤ ਤੇ ਜਦ ਸ਼ਾਹਜਹਾਂ ਬੈਠਾ ਤਾਂ ਪਹਿਲਾਂ ਪਹਿਲਾਂ ਤਾਂ ਸ਼ਾਹ ਜਹਾਨ ਦਾ ਵੀ ਸੱਚੇ ਪਾਤਸ਼ਾਹ ਨਾਲ ਕਾਫੀ ਮੇਲ ਮਿਲਾਪ ਰਿਹਾ, ਪਰ ਗੁਰੂ ਵੰਸੀਆਂ ਨੇ ਫਿਰ ਉਸਦੇ ਅੱਗੇ ਆਪਣੀ ਵਿਰਾਸਤ ਗੁਰਗੱਦੀ ਦਾ ਮਸਲਾ ਪੇਸ਼ ਕਰ ਦਿਤਾ। ਕੁਛ ਚਿਰ ਸ਼ਾਹ ਜਹਾਂ ਨੇ ਇਸ ਪਾਸੇ ਧਿਆਨ ਨਾ ਦਿੱਤਾ ਪਰ ਫਿਰ ਕੁਝ ਕਾਰਨਾਂ

ਕਰਕੇ ਬਾਦਸ਼ਾਹ ਦੀ ਗੁਰੂ ਸਾਹਿਬਾਂ ਨਾਲ ਅਣਬਣ ਹੋ ਗਈ ਤੇ ਆਖਿਰ ਜੰਗੀ ਸਿਲਸਿਲਾ ਸ਼ੁਰੂ ਹੋ ਗਿਆ।

ਪਹਿਲੀ ਲੜਾਈ ਬਾਦਸ਼ਾਹ ਦੇ ਇੱਕ ਸੂਬੇ ਮੁਖਲਿਸ ਖਾਂ ਦੀ ਕਮਾਨ ਹੇਠ ਸੰਮਤ ੧੬੮੫ ਵਿਚ ਅੰਮ੍ਰਿਤਸਰ ਹੋਈ।

**ਸ੍ਰੀ ਗ੍ਰੰਥ ਸਾਹਿਬ ਅੰਮ੍ਰਿਤਸਰ ਤੋਂ ਕਰਤਾਰਪੁਰ (ਬਿਆਸ)**

ਜਦ ਸੱਚੇ ਪਾਤਸ਼ਾਹ ਨੂੰ ਪਤਾ ਲੱਗਾ ਕਿ ਅੰਮ੍ਰਿਤਸਰ ਵਿੱਚ ਹਮਲਾ ਕਰਨ ਦੀਆਂ ਤਿਆਰੀਆਂ ਲਾਹੌਰ ਵਿੱਚ ਹੋ ਰਹੀਆਂ ਹਨ, ਤਾਂ ਗੁਰੂ ਜੀ ਨੇ ਜਿਥੇ ਅਪਣਾ ਬਹੁਤ ਸਾਰਾ ਸਮਾਨ ਤੇ ਪਰਵਾਰ ਕਰਤਾਰਪੁਰ (ਬਿਆਸ) ਭੇਜ ਦਿਤਾ। ਉੱਥੇ ਨਾਲ ਹੀ ਬੜੇ ਅਦਬ ਸਤਿਕਾਰ ਨਾਲ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਵੀ ਉਥੇ ਹੀ ਭੇਜ ਦਿੱਤੀ। ਪਰ ਸ੍ਰੀ ਹਰਿਮੰਦਰ ਅਤੇ ਸਰੋਵਰ ਦੀ ਹਮਲੇ ਸਮੇਂ ਹੋਣ ਵਾਲੀ ਬੇਅਦਬੀ ਨੂੰ ਧਿਆਨ ਵਿਚ ਰਖਦਿਆਂ ਜੰਗ ਦਾ ਮੈਦਾਨ ਇਸ ਤੋਂ ਕਾਫੀ ਹਟਵਾਂ (ਲੋਹਗੜ੍ਹ ਨਾਮ ਦਾ ਵੱਖਰਾ ਕਿਲ੍ਹਾ ਤਿਆਰ ਕਰਕੇ) ਬਣਾਇਆ, ਪਰ ਫੇਰ ਵੀ ਸ਼ਾਹੀ ਹਮਲਾਵਰਾਂ ਨੇ ਗੁਰੂ ਕੇ ਮਹਿਲਾਂ ਦੀ ਲੁੱਟ ਖਸੁੱਟ ਬਹੁਤ ਕੀਤੀ। ਜਦ ਕਿ ਉਨ੍ਹਾਂ ਦਿਨਾਂ ਵਿਚ ਬੀਬੀ ਵੀਰੋ ਦਾ ਵਿਆਹ ਜੋ ਅੰਮ੍ਰਿਤਸਰ ਅਰੰਭਿਆ ਹੋਇਆ ਸੀ ਉਸ ਹਮਲੇ ਕਾਰਨ ਝਬਾਲ ਪਿੰਡ ਜਾ ਕੇ ਕੀਤਾ। ਹਰ ਹਾਲਤ ਵਿਚ ਗੁਰੂ ਜੀ ਨੇ ਸ੍ਰੀ ਹਰਿਮੰਦਰ ਤੇ ਸਰੋਵਰ ਦਾ ਅਦਬ ਭੰਗ ਨਾ ਹੋਣ ਦਿੱਤਾ ਤੇ ਮੈਦਾਨੇ-ਜੰਗ ਵਿਚ ਮੁਖਲਿਸ ਖਾਨ ਤੇ ਉਸਦੇ ਸਾਥੀ ਗੁਰੂ ਜੀ ਦੇ ਬਿਧੀ ਚੰਦ ਜੇਠੇ ਆਦਿਕ ਸੂਰਬੀਰਾਂ ਨੇ ਮਾਰ ਮੁਕਾਏ।

ਪਰ ਇਸ ਜੰਗ ਤੋਂ ਬਾਅਦ ਸ੍ਰੀ ਗੁਰੂ ਜੀ ਅੰਮ੍ਰਿਤਸਰ ਦੀ ਥਾਂ ਕਰਤਾਰਪੁਰ ਨਿਵਾਸ ਕਰਦੇ ਰਹੇ ਤੇ ਏਥੇ ਹੀ ਮਾਤਾ ਗੰਗਾ ਜੀ ਤੇ ਸ਼ਰਧਾਲੂ ਕੌਲਾਂ ਦਾ ਸਸਕਾਰ ਕੀਤਾ। ਦੂਸਰਾ ਜੰਗ ਗੁਰੂ ਜੀ ਨੇ ਸੰਮਤ ੧੬੮੭ ਵਿਚ ਜਲੰਧਰ ਦੇ ਨਾਇਬ ਅਬਦੁੱਲਾ ਖਾਨ ਤੇ ਉਸਦੇ ਸਾਥੀ ਭਗਵਾਨ ਦਾਸ ਆਦਿਕ ਨਾਲ ਸ੍ਰੀ ਹਰਗੋਬਿੰਦਪੁਰੇ ਦੇ ਮੈਦਾਨ ਵਿੱਚ ਕੀਤਾ, ਏਥੇ ਕੋਈ ੩੫ ਹਜ਼ਾਰ ਦੇ ਕਰੀਬ ਉਨ੍ਹਾਂ ਦੇ ਸੈਨਿਕ ਗੁਰੂ ਜੀ ਦੇ ਬਹਾਦਰ ਸੂਰਬੀਰਾਂ ਨੇ ਮੌਤ ਦੇ ਘਾਟ ਉਤਾਰ ਦਿੱਤੇ ਤੇ ਸਗੋਂ ਦਰਿਆ ਦੇ ਕਿਨਾਰੇ ਜਿੱਥੇ ਆਪਣੇ ਸ਼ਹੀਦ ਹੋਏ ਸਿੰਘਾਂ ਦਾ ਸਸਕਾਰ ਕੀਤਾ ਉੱਥੇ ਤੁਰਕਾਂ ਨੂੰ ਦਫਨਾ ਕੇ ਬਹੁਤ ਵਡਾ ਥੜਾ ਬਣਵਾਇਆ ਤੇ ਇਸ ਥਾਂ ਦਾ ਨਾਮ ਦਮਦਮਾ ਰੱਖਿਆ ਅਤੇ ਏਥੇ ਹੀ ਸ਼ਹੀਦਾਂ ਦੀ ਅੰਤਮ ਰਸਮ ਕਰਵਾਈ ਅਤੇ ਮੁਸਮਲਾਨਾਂ ਲਈ ਯਾਦਗਾਰ ਵਜੋਂ ਇਕ ਆਲੀਸ਼ਾਨ ਮਸੀਤ ਬਣਵਾਈ। ਤੀਸਰਾ ਜੰਗ ਗੁਰੂ ਜੀ ਨੇ ਸੰਮਤ ੧੬੮੮ ਵਿਚ ਮਹਿਰਾਜ ਪਾਸ ਗੁਰੂ ਸਰ ਦੇ ਮੁਕਾਮ ਤੇ ਕਮਰਬੇਗ ਸੈਨਾਨੀ ਨਾਲ ਕੀਤਾ ਅਤੇ ਉਸਨੂੰ ਹਰਾ ਕੇ ਗੁਰੂ ਸਾਹਿਬ ਨੇ ਫੂਲ ਬੰਸ ਨੂੰ ਰਾਜ ਭਾਗ ਦਾ ਵਰ ਦਿੱਤਾ। ਚੌਥਾ ਜੰਗ ਗੁਰੂ ਜੀ ਨੇ ਸੰਮਤ ੧੬੯੧ ਨੂੰ ਕਾਲੇ ਖਾਂ ਤੇ ਆਪਣੇ ਪਾਲਿਕ ਪੈਦੇ ਖਾਂ ਨਾਲ ਕਰਤਾਰਪੁਰ ਕੀਤਾ ਅਤੇ ਉਨ੍ਹਾਂ ਨੂੰ ਸ਼ਿਕਸਤ ਦੇ ਕੇ ਗੁਰੂ ਜੀ ਨੇ ਕੀਰਤਪੁਰ ਆ ਨਿਵਾਸ ਕੀਤਾ, ਜਦ ਕਿ ਬਾਬਾ ਗੁਰਦਿੱਤਾ ਜੀ ਦੀ ਸੰਤਾਨ (ਧੀਰ ਮਲ) ਕਰਤਾਰਪੁਰ ਹੀ ਰਹਿਣ ਦਿਤੀ।

**ਕੀਰਤਪੁਰ ਨਿਵਾਸ**

ਕੀਰਤ ਪੁਰ ਨਿਵਾਸ ਸਮੇਂ ਪੰਥ ਪ੍ਰਕਾਸ਼ ਅਨੁਸਾਰ

"ਸੰਗਤ ਦੇਸ ਬਿਦੇਸ ਤੈ ਮਿਲ ਸੰਗ ਮਸੰਦਨ।
ਆਵਤ ਕੀਰਤ ਪੁਰ ਵਿਖੈ ਗੁਰ ਕੋ ਕਰ ਬੰਦਨ।
ਭੇਟ ਅਨਿਕ ਪ੍ਰਕਾਰ ਦੈ ਬਾਂਛਤ ਫਲ ਪਾਵੈ।
ਲੈ ਉਪਦੇਸ ਬਿਸ਼ੇਸ ਹੀ ਨਿਜ ਧਾਮ ਸਿਧਾਵੈ।
ਅਨਿਕ ਸਿਖਨ ਕੋ ਬਰ ਦੀਓ ਨਿਜ ਸੇਵ ਕਮਾਈ
ਰਾਜੇ ਸਰਬ ਪਹਾੜੀਏ ਕਰ ਹੈਂ ਸ਼ੇਵਕਾਈ।"

**ਬਾਬੇ ਗੁਰਦਿਤੇ ਦੀ ਵਾਰਤਾ**

"ਸ੍ਰੀ ਗੁਰਦਿੱਤਾ ਜੀ ਗਯੋ ਇਕ ਦਿਵਸ ਅਖੇਰੈ।
ਗਊ ਅਚਾਨਕ ਮਰ ਗਈ ਜੀਵਾਈ ਫੇਰੈ
ਖਬਰ ਪਾਇ ਇਹੁ ਸਤਿਗੁਰ ਤਬ ਕਰਯੋ ਸੁਣਾਇ।
ਖੰਡੇ ਏਕ ਮਿਆਨ ਮੈ ਦੋਇ ਨਾਹਿ ਸਮਾਏ।
ਇਹੁ ਵਚਨ ਸੁਣ ਗੁਰੂ ਤੈ ਬਾਬਾ ਜੀ ਜਾ ਹੈ।
ਭ੍ਰਿਟਜਯ ਜਿਮ ਤਨ ਤਜ ਦਯੋ ਦੌਰਾਵਨ ਮਾਹੈ।
ਧੀਰਮਲ ਸੁਤ ਬਡਾ ਥਾ ਗੁਰਦਿੱਤੇ ਕੇਰਾ।
ਨਿਜ ਪਿਤਾ ਦਾਦੇ ਸੰਗ ਹੀ ਉਨ ਰਖਯੋ ਬਖੇਰਾ।
ਬਚਨ ਗੁਰੂ ਕਾ ਮਾਨਿਓ ਨਾਹਿ ਥਾ ਕਬ ਹੀ।
ਭੇਤ ਦੇਤ ਥਾ ਤੁਰਕਨ ਕੋ ਗੁਰ ਘਰ ਕਾ ਸਭ ਹੀ।
ਸ੍ਰੀ ਗੁਰਦਿਤੇ ਚੜੇ ਤੈ ਗੁਰਾਂ ਗ੍ਰੰਥ ਮੰਗਾਯੋ।
ਪਾਠ ਕਰਨ ਹਿਤ ਨ ਦੀਯੋ ਮਾਰਯੋ ਤਿਨ ਭਾਯੋ।
ਜਿਸ ਤੈ ਗੁਸੇ ਹੋਇਕੈ ਗੁਰ ਬਚਨ ਉਚਾਰਾ।
ਧੀਰ ਮਲਸੋ ਨ ਬ੍ਰਤੈ ਹੂੈ ਜੋ ਸਿਖ ਹਮਾਰਾ।
ਇਸੀ ਹੇਤ ਤੈ ਸਤਿਗੁਰੂ ਤਿਸਕੇ ਲਘੁ ਭ੍ਰਾਤੈ
ਗੁਰਤਾ ਸ੍ਰੀ ਹਰਿ ਰਾਏ ਕੋ ਦੀਨੀ ਬਖਿਆਤੈ।"

ਪੰਥ ਪ੍ਰਕਾਸ਼ ੧੭ ਮੋ ਨਿਵਾਸ

ਅਰਥਾਤ : ਉਪ੍ਰੋਕਤ ਲਿਖੇ ਸੰਕੇਤਾਂ ਅਨੁਸਾਰ ਜਿਥੇ ਛੇਵੇਂ ਪਾਤਸ਼ਾਹ ਜੀ ਨੇ ਸਨਧਬੱਧ ਹੋ ਕੇ ਸਿੱਖ ਸੂਰਬੀਰਾਂ ਦੀ ਫੌਜ ਨਾਲ ਚਾਰ ਜੰਗਾਂ ਵਿੱਚ ਤਕਰੀਬਨ ਪੌਣਾ ਲੱਖ (੭੫੦੦) ਵਿਰੋਧੀਆਂ ਦਾ ਸੰਘਾਰ ਕੀਤਾ, ਉਥੇ ਗੁਰੂ ਮੱਤ ਪ੍ਰਚਾਰ ਦੇ ਸਬੰਧ ਵਿਚ ਉਤਰ ਪ੍ਰਦੇਸ਼ ਅਤੇ ਪੰਜਾਬ ਦੇ ਮਾਝੇ, ਮਾਲਵੇ, ਦੁਆਬੇ, ਬੇਟ ਤੇ ਦੜਪ ਆਦਿ ਇਲਾਕਿਆਂ ਵਿੱਚ ਸਮੇਂ-ਸਮੇਂ ਦੌਰੇ ਕਰਕੇ ਅਣਗਿਣਤ ਪ੍ਰਾਣੀਆਂ (ਜੋਗੀਆਂ, ਨਾਥਾਂ, ਸੂਫੀ ਫਕੀਰਾਂ ਨੂੰ ਗੁਰਮਤ ਦਾ ਉਪਦੇਸ ਵੀ ਕੀਤਾ ਤੇ ਸਭ ਨੂੰ ਸਤ ਸੰਤੋਖ ਦਯਾ ਧਰਮ ਸੁਚ ਸੰਜਮ ਧਾਰਨ ਕਰਨ ਤੇ ਮਾਸ ਮੱਛੀ

ਤੇ ਮਦਰਾ ਦਾ ਤਿਆਗ ਕਰਵਾਇਆ।

ਇਤਆਦਿਕ ਪ੍ਰੋਗਰਾਮਾਂ ਅਨੁਸਾਰ ਕੀਰਤਪੁਰ ਜਦ ਬਾਬਾ ਗੁਰਦਿਤਾ ਜੀ ਦੇ ਚਲਾਣੇ 'ਤੇ ਧੀਰਮਲ ਨੇ ਸ੍ਰੀ ਗ੍ਰੰਥ ਸਾਹਿਬ ਗੁਰੂ ਜੀ ਨੂੰ ਨਾ ਦਿਤਾ ਤਾਂ ਗੁਰੂ ਜੀ ਨੇ ਇਕ ਕਿਸਮ ਦਾ ਉਸਦਾ ਬਾਈਕਾਟ ਹੀ ਕਰ ਦਿਤਾ।

ਹੁਣ ਸੱਚੇ ਪਾਤਸ਼ਾਹ ਆਪਣਾ ਅੰਤ ਸਮਾਂ ਜਾਣ ਕੇ ਸ੍ਰੀ ਨਾਨਕ ਰਾਜ ਦੇ ਸੱਤਵੇਂ ਉਤ੍ਰਾਧਿਕਾਰੀ ਬਾਬਤ ਮਨ ਹੀ ਮਨ ਵਿਚ ਵਿਚਾਰਨ ਲੱਗੇ, ਕਿਉਂਕਿ ਉਸ ਵਕਤ ਇਸ ਸਿਲਸਿਲੇ ਵਿਚ ਇਕ ਤਾਂ ਬਾਬੇ ਪ੍ਰਿਥੀ ਚੰਦ ਦੇ ਪਰਵਾਰ ਤੇ ਉਸਦੇ ਸਾਥੀਆਂ ਵੱਲੋਂ ਗੁਰਗੱਦੀ ਦੀ ਪ੍ਰਾਪਤੀ ਵਾਸਤੇ ਲਾਲਸਾ ਦੀ ਅੱਗ ਵੀ ਅਜੇ ਸੁਲਘਦੀ ਸੀ। ਦੂਸਰਾ, ਗੁਰੂ ਜੀ ਦੇ ਆਪਣੇ ਵੀ ਸਾਹਿਬਜ਼ਾਦੇ ਮੌਜੂਦ ਸਨ। ਤੀਸਰਾ ਧੀਰਮਲ ਦੇ ਅੰਦਰ ਵੀ ਈਰਖਾ ਦੀ ਅੱਗ ਪ੍ਰਜ੍ਵਲਤ ਹੋ ਚੁਕੀ ਸੀ।

ਇਸ ਤੋਂ ਇਲਾਵਾ ਗੁਰੂ ਜੀ ਦਾ ਪਰਿਵਾਰ ਅੰਮ੍ਰਿਤਸਰ ਤੋਂ ਨਿਕਲ ਕੇ ਕੀਰਤਪੁਰ, ਕਰਤਾਰਪੁਰ, ਬਕਾਲੇ ਤੇ ਸ੍ਰੀ ਹਰਗੋਬਿੰਦਪੁਰੇ ਆਦਿਕ ਵੱਖ ਵੱਖ ਥਾਵਾਂ 'ਤੇ ਬਿਖਰਿਆ ਹੋਇਆ ਸੀ।

ਇਤਨੇ ਵੱਡੇ ਤੇ ਵੰਡੇ ਹੋਏ ਪਰਿਵਾਰ ਵਿੱਚ ਗੁਰਗੱਦੀ ਕਿਸਨੂੰ ਦਿੱਤੀ ਜਾਵੇ, ਉਸ ਵਕਤ ਵੀ ਇਹ ਮਸਲਾ ਖਾਸ ਗੰਭੀਰ ਬਣਿਆ ਹੋਇਆ ਸੀ।

ਏਸੇ ਸੋਚ ਵਿਚਾਰ ਸਮੇਂ ਗੁਰੂ ਜੀ ਦੇ ਪਾਸ ਬਾਬਾ ਗੁਰਦਿੱਤਾ ਜੀ ਦਾ ਸਪੁੱਤਰ ਸ੍ਰੀ ਹਰਿਰਾਏ ਬਹੁਤਾ ਸਮਾਂ ਰਹਿ ਕੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਿਆ ਕਰਦਾ ਸੀ, ਇਕ ਦਿਨ ਗੁਰੂ ਕੇ ਬਗੀਚੇ ਦੇ ਮਾਲੀ ਨੇ ਆਕੇ ਸ਼ਿਕਾਇਤ ਕੀਤੀ ਕਿ ਗਰੀਬ ਨਿਵਾਜ਼ ਜਿਸ ਫੁੱਲ ਨੂੰ ਆਪ ਬੜੇ ਪ੍ਰੇਮ ਨਾਲ ਵੇਖਿਆ ਕਰਦੇ ਸੀ, ਉਹ ਫੁੱਲ ਅੱਜ ਆਪਦੇ ਪੋਤਰੇ ਸ੍ਰੀ ਹਰਿ ਰਾਏ ਦੇ ਬੱਸਤਰ ਨਾਲ ਡਿੱਗ ਗਿਆ ਹੈ। ਗੁਰੂ ਜੀ ਨੇ ਸ੍ਰੀ ਹਰਿ ਰਾਏ ਜੀ ਨਾਲ ਬਚਨ ਕੀਤਾ, "ਕਾਕਾ! ਜਦੋਂ ਇਤਨਾ ਵੱਡਾ ਚੋਗਾ ਪਾਇਆ ਹੋਵੇ ਤਾਂ ਦੁਆਲੇ ਵੇਖ ਕੇ ਤੁਰਨਾ ਚਾਹੀਦਾ ਹੈ", ਸ੍ਰੀ ਹਰਿ ਰਾਏ ਹੱਥ ਜੋੜ ਕੇ ਟੁੱਟੇ ਫੁੱਲ ਦੀ ਖਿਮਾ ਮੰਗੀ ਤੇ ਅੱਗੇ ਵਾਸਤੇ ਇਕ ਹੱਥ ਨਾਲ ਚੋਗਾ ਫੜਕੇ ਤੁਰਨਾ ਸ਼ੁਰੂ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਆਪਣੇ ਇਸ ਪੋਤਰੇ ਨੂੰ ਇਤਨਾ ਕੋਮਲ ਬਚਨ ਪਾਲਿਕ ਵੇਖਿਆ ਤਾਂ ਸ੍ਰੀ ਨਾਨਕ ਰਾਜ ਦਾ ਸੱਤਵਾਂ ਉਤ੍ਰਾਧਿਕਾਰੀ ਇਸ ਨੂੰ ਮਨ ਵਿਚ ਨਿਯੁਕਤ ਕਰ ਲਿਆ।

ਸਮਾਂ ਵੀਚਾਰ ਕੇ ਇਕ ਦਿਨ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਆਪਣੇ ਪੋਤਰੇ ਨੂੰ ਜੋ ੧੪ ਸਾਲ ਦਾ ਸੀ ਸੱਦ ਕੇ ਗੁਰਗੱਦੀ 'ਤੇ ਆਪਣੇ ਪਾਸ ਬੈਠਾਲ ਲਿਆ ਅਤੇ ਆਪ ਉੱਠ ਕੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਇਨ੍ਹਾਂ ਨੂੰ ਬੜੇ ਸਤਿਕਾਰ ਨਾਲ ਮੱਥਾ ਟੇਕ ਦਿੱਤਾ ਤੇ ਸਭ ਨਿਕਟਵਰਤੀਆਂ ਤੇ ਮਸੰਦਾਂ ਨੂੰ ਹੁਕਮ ਕੀਤਾ ਕਿ ਮੇਰੇ ਥਾਂ ਹੁਣ ਇਹ ਗੁਰਗੱਦੀ ਦੀ ਜ਼ਿੰਮੇਵਾਰੀ ਨਿਭਾਇਆ ਕਰਨਗੇ, ਸਭ ਸੰਗਤ ਇਨ੍ਹਾਂ ਦਾ ਹੁਕਮ ਸਿਰ ਮੱਥੇ ਤੇ ਮੰਨਿਆ ਕਰੇ ਅਤੇ ਆਪ ਚੇਤਰ ਸੁਦੀ ਪੰਚਮੀ ਸੰਮਤ ੧੭੦੧ ਬਿ. ਨੂੰ ਕੀਰਤਪੁਰੇ ਪਤਾਲ ਪੁਰੀ ਅਸਥਾਨ ਤੇ ਆਪਣੀ ਇੱਛਾ ਅਨੁਸਾਰ ਜੋਤੀ ਜੋਤ ਸਮਾ ਗਏ।

ਜਿਵੇਂ ਛੇਵੇਂ ਪਾਤਸ਼ਾਹ ਜੀ ਬਾਬਤ ਮੈਂ ਪਹਿਲਾਂ ਹੀ ਲਿਖਿਆ ਸੀ ਕਿ ਇਨ੍ਹਾਂ ਦਾ ਜੀਵਨ ਇਤਹਾਸ ਲਿਖਣਾ ਸੂਰਜ ਦੀਆਂ ਕਿਰਨਾਂ ਮੁਲੰਕਣ ਵਾਲੀ ਕ੍ਰਿਆ ਹੈ ਤੇ ਮੈਂ ਹਰ ਪੱਖੋਂ ਹੀ ਅਸਮਰਥ ਹਾਂ। ਇਹੋ ਵਜਾ ਹੈ ਕਿ

ਇਨ੍ਹਾਂ ਗੁਰੂ ਸਾਹਿਬਾਂ ਦੇ ਕੀਤੇ ਮਹਾਨ ਕਾਰਜਾਂ ਰੂਪੀ ਸਾਗਰ ਤੋਂ ਕੇਵਲ ਬੂੰਦ ਮਾਤ੍ਰ ਹੀ ਹਾਲ ਵਰਣਨ ਕਰ ਸਕਿਆ ਹਾਂ।

**ਖਾਸ ਵਿਸ਼ੇਸ਼ਤਾ**

ਜਿੱਥੇ ਛੇਵੇਂ ਪਾਤਸ਼ਾਹ ਜੀ ੪ ਵੱਖ ਵੱਖ ਥਾਵਾਂ 'ਤੇ ਜੰਗ ਕਰ ਕੇ ਵਿਜੈ ਪ੍ਰਾਪਤ ਕਰਦੇ ਰਹੇ, ਗੁਰੂ ਜੀ ਨੇ ਕਿਸੇ ਵੀ ਥਾਂ ਤੇ ਨਾ ਕਬਜ਼ਾ ਕੀਤਾ ਅਤੇ ਨਾ ਹੀ ਕਿਸੇ ਦੇ ਜੰਗੀ ਸਮਾਨ ਜਾਂ ਖ਼ਜ਼ਾਨੇ ਅਥਵਾ ਹੋਰ ਚੀਜ਼ਾਂ ਨੂੰ ਗੁਰੂ ਘਰ ਲਿਆਂਦਾ।

## ਸ੍ਰੀ ਗੁਰੂ ਹਰਿ ਰਾਏ ਜੀ

**ਮੁੱਢਲਾ ਹਾਲ**

ਸ੍ਰੀ ਗੁਰੂ ਨਾਨਕ ਰਾਜ ਦੇ ਸੱਤਵੇਂ ਤਖਤ ਨਸ਼ੀਨ ਸ੍ਰੀ ਗੁਰੂ ਹਰਿ ਰਾਏ ਜੀ ਦਾ ਜਨਮ ਬਾਬਾ ਗੁਗਦਤਾ ਜੀ ਦੇ ਘਰ ਮਾਤਾ ਦਿਆਲ ਦੇਈ ਜੀ (ਕਈ ਇਤਿਹਾਸਕਾਰਾਂ ਗੁਰੂ ਜੀ ਦੀ ਮਾਤਾ ਦਾ ਨਾਮ ਮਾਤਾ ਨਿਹਾਲ ਕੌਰ ਉਰਫ ਮਾਤਾ ਨੇਤੀ ਵੀ ਲਿਖਿਆ ਹੈ) ਏਸੇ ਤਰ੍ਹਾਂ ਇਨ੍ਹਾਂ ਦੀ ਜਨਮ ਤਿਥੀ ਤੇ ਸੰਮਤ ਵਿਚ ਵੀ ਕਾਫੀ ਅੰਤਰਾ ਹੈ। ਵੈਸੇ ਇਹਨਾਂ ਦਾ ਜਨਮ ਸੰਮਤ ੧੬੮੬ ਵਿਚ ਹੋਇਆ ਇਸ ਵਾਸਤੇ ਠੀਕ ਮੰਨਿਆ ਜਾਂਦਾ ਹੈ, ਕਿ ਗੁਰਗੱਦੀ ਤੇ ਬਿਰਾਜਮਾਨ ਸਮੇਂ ਸੰਮਤ ੧੭੦੧ ਵਿਚ ਇਨ੍ਹਾਂ ਦੀ ਆਯੂ ੧੪-੧੫ ਸਾਲ ਦੀ ਹੀ ਸੀ।

ਏਸੇ ਤਰ੍ਹਾਂ ਇਨ੍ਹਾਂ ਗੁਰੂ ਸਾਹਿਬਾਂ ਦੇ ਵਿਆਹਾਂ ਬਾਬਤ ਵੀ ਇਤਿਹਾਸ ਇਕ ਰਾਇ ਨਹੀਂ ਰਖਦੇ। ਕਈਆਂ ਗੁਰੂ ਜੀ ਦੇ ੭ ਤੇ ਕਈਆਂ ਦੋ ਅਤੇ ਕਈ ਇਕ ਵਿਆਹ ਹੀ ਹੋਇਆ ਦਸਦੇ ਹਨ।

ਕਰਤਾ ਮਹਾਨ ਕੋਸ਼ ਦੇ ਲਿਖਣ ਅਨੁਸਾਰ ਮਾਤਾ ਕ੍ਰਿਸ਼ਨ ਕੌਰ ਦੀ ਕੁੱਖੋਂ ਸ੍ਰੀ ਗੁਰੂ ਹਰਿ ਰਾਏ ਦੇ ਘਰ (ਸ੍ਰੀ ਰਾਮ ਰਾਇ ਤੇ ਸ੍ਰੀ ਹਰਿ ਕ੍ਰਿਸ਼ਨ ਜੀ) ਦੋ ਸਪੁੱਤਰ ਪੈਦਾ ਹੋਏ।

ਭਾਵੇਂ ਤਿੰਨਾਂ ਕਾਲਾਂ ਦੇ ਗਿਆਤਾ ਦੀਰਘ ਦ੍ਰਿਸ਼ਟੀਵਾਨ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਆਪਣੀ ਮੌਜੂਦਗੀ ਸਮੇਂ ਸਾਰੇ ਪੁੱਤਰਾਂ ਨੂੰ ਜਾਇਦਾਦ ਵੰਡ ਕੇ ਦੇ ਦਿੱਤੀ ਹੋਈ ਸੀ ਤੇ ਸਗੋਂ ਬਾਬੇ ਗੁਰਦਿਤੇ ਦੇ ਵੱਡੇ ਸਪੁੱਤਰ ਸ੍ਰੀ ਧੀਰ ਮੱਲ ਨੂੰ ਸਭਨਾਂ ਨਾਲੋਂ ਵਧੇਰੀ ਜਾਇਦਾਦ ਦੇਣ ਦੇ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਵੀ ਉਸਦੇ ਸਪੁੱਰਦ ਕਰ ਦਿੱਤੀ ਹੋਈ ਸੀ, ਤਾਂ ਕਿ ਕਿਸੇ ਨੂੰ ਇਹ ਤੰਗ ਨ ਕਰੇ, ਫਿਰ ਵੀ ਧੀਰਮਲ ਸੰਤੁਸ਼ਟ ਨਹੀਂ ਸੀ। ਸ੍ਰੀ ਗੁਰੂ ਹਰਿ ਰਾਏ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਉਪ੍ਰੰਤ ਜਦ ਸਾਰੀ ਸੰਗਤ ਵਿਚ ਗੁਰੂ ਕੀ ਕੀਰਤੀ ਹੋਣੀ ਸ਼ੁਰੂ ਹੋ ਗਈ ਅਤੇ ਦੋ ਹਜ਼ਾਰ ਅਸਵਾਰਾਂ ਦਾ ਸ਼ਾਹੀ ਠਾਠ ਬਾਠ ਵੀ ਸੀ ਜਿਸ ਨੂੰ ਵੇਖ ਕੇ ਧੀਰ-ਮੱਲ ਦੇ ਅੰਦਰ ਈਰਖਾ ਦੀ ਅੱਗ ਹੋਰ ਤੇਜ਼ ਹੋ ਗਈ ਅਤੇ ਇਸਨੇ ਆਪਣੇ ਖਿਆਲਾਂ ਵਾਲੇ ਸਾਥੀਆਂ ਨਾਲ ਸਲਾਹ ਕਰਕੇ ਆਪਣੀ ਵਿਰਾਸਤ ਦੇ ਹੱਕ ਦਾ ਦਾਅਵਾ ਸ਼ਾਹਜਹਾਂ ਦੇ ਦਰਬਾਰ ਵਿਚ ਜਾ ਕੀਤਾ, ਪਰ ਇਸਦੀ ਕੋਈ ਸੁਣਵਾਈ ਨ ਹੋਈ। ਵੈਸੇ ਇਸਨੂੰ ਗੁਰੂ ਵੰਸ਼ੀ ਜਾਣ ਥੋੜ੍ਹੀ ਬਹੁਤ ਭੇਟਾ ਪੂਜਾ ਦੇ ਕੇ ਵਾਪਸ ਕਰਤਾਰਪੁਰ ਭੇਜ ਦਿੱਤਾ ਗਿਆ।

**ਗੁਰੂਮਤ ਤੇ ਬਖ਼ਸ਼ਿਸ਼ਾਂ**

ਸ੍ਰੀ ਗੁਰੂ ਹਰਿ ਰਾਏ ਜੀ ਨੇ ਸ੍ਰੀ ਨਾਨਕ ਰਾਜ ਦੇ ਤਖਤ 'ਤੇ ਸੁਸ਼ੋਭਿਤ ਹੋ ਕੇ ਗੁਰੂਮਤ ਪ੍ਰਚਾਰ ਨੂੰ ਹੋਰ ਯੋਗ ਢੰਗ ਨਾਲ ਪ੍ਰਸਾਰਤ ਕੀਤਾ ਤੇ ਆਪਣੇ ਦਾਦਾ ਗੁਰੂਦੇਵ ਦੇ ਹੁਕਮ ਅਨੁਸਾਰ ੨੨੦੦ ਘੋੜ-ਅਸਵਾਰ ਵੀ ਹਜ਼ੂਰੀ ਵਿੱਚ ਰੱਖੇ, ਇਤਨੇ ਅਸਵਾਰਾਂ ਤੇ ਸੈਨਿਕਾਂ ਦੇ ਹੁੰਦਿਆਂ ਹੋਇਆਂ ਗੁਰੂ ਜੀ ਪੂਰਨ ਸ਼ਾਂਤ ਅਵਸਥਾ ਵਿਚ ਰਹਿ ਕੇ ਕਥਾ ਕੀਰਤਨ ਤੇ ਉਪਦੇਸ਼ ਦੁਆਰਾ ਸਿੱਖੀ ਸਿਰਜਦੇ ਰਹੇ।

ਪੰਥ ਪ੍ਰਕਾਸ਼ ਵਿੱਚ ਅੰਕਿਤ ਹੈ ਕਿ ਇਹਨਾਂ ਸਤਿਗੁਰਾਂ ਬਾਰੇ:-

"ਸਤੋਗੁਣੀ ਸਥ ਰੀਤ ਗਹਾਈ।

ਸੰਗਤ ਕੋ ਮਾਲਾ ਪਕਰਾਈ।
ਤਜੇ ਬਖੇੜੇ ਝੇੜੇ ਜੋ ਸਾਰੇ, ਜੇ ਕਬਹੂ ਚਢ ਜਾਤ ਸ਼ਿਕਾਰੇ।
ਨਾਹਿ ਜਾਨਵਰ ਮਾਰੈ ਕੋਊ, ਫੜ ਲਿਆਵੈ ਰਖ ਛਾਡੈ ਸੋਊ।
ਕਰੀ ਮਾਲਵੇ ਰਮਤ ਅਪਾਰੇ। ਅਨਗਨ ਦਾਸ ਖਾਸ ਨਿਜ ਤਾਰੇ।
ਏ ਬਰ ਰਾਜ ਫੂਲ ਕੋ ਬਖਸ਼ਾ, ਸੰਤਤਿ ਉਨਕੀ ਅਬਲੋ ਅਕਸਾ।" ੧੮ ਨਿਵਾਸ।

ਇਸ ਤਰ੍ਹਾਂ ਦੂਰੋਂ ਦੇਸਾਂ ਦੇਸਾਤਰਾਂ ਤੇ ਰੂਮ ਆਦਿਕ ਥਾਵਾਂ ਤੋਂ ਜੋ ਗੈਰ ਹਿੰਦੂ ਸੈਲਾਨੀ ਆਉਂਦੇ ਉਹ ਵੀ ਗੁਰੂ ਕਾ ਜਸ ਸੁਣਕੇ ਦਰਸ਼ਨਾਂ ਨੂੰ ਆਉਂਦੇ ਤੇ ਬੜੇ ਪ੍ਰਭਾਵਿਤ ਹੁੰਦੇ।

### ਮਹਾਂ ਔਸ਼ਧਿਆਲਾ

ਗੁਰੂ ਜੀ ਨੇ ਸਰਬੱਤ ਦੇ ਭਲੇ ਵਾਸਤੇ ਕੀਰਤ ਪੁਰ ਇੱਕ ਮਹਾਂ ਔਸ਼ਧਿਆਲਾ ਵੀ ਬਣਾ ਰੱਖਿਆ ਸੀ ਜਿਸ ਵਿੱਚ ਬਹੁਤ ਚੰਗੀਆਂ ਦਵਾਈਆਂ ਲੋੜਵੰਦਾਂ ਨੂੰ ਮੁੱਫਤ ਦਿੱਤੀਆਂ ਜਾਂਦੀਆਂ ਸਨ। ਇਸ ਦਵਾਈ ਖਾਨੇ ਦੀ ਮਸ਼ਹੂਰੀ ਆਮ ਲੋਕਾਂ ਤੋਂ ਇਲਾਵਾ ਬਾਦਸ਼ਾਹ ਸ਼ਾਹਜਹਾਨ ਤੱਕ ਵੀ ਉਸ ਵਕਤ ਪਹੁੰਚੀ, ਜਦੋਂ ਉਸਦੇ ਪੁਤ੍ਰ ਦਾਰਾ ਸ਼ਕੋਹ ਨੂੰ ਔਰੰਗਜੇਬ ਨੇ ਤਖ਼ਤ ਪ੍ਰਾਪਤੀ ਵਾਸਤੇ ਆਪਣੇ ਸਕੇ ਭਰਾ ਨੂੰ ਖਾਣੇ ਵਿਚ ਸ਼ੇਰ ਦੀ ਮੁੱਛ ਦਾ ਵਾਲ ਬਰੀਕ ਕਰਵਾ ਕੇ ਖਵਾ ਦਿੱਤਾ ਸੀ ਜਿਸ ਨਾਲ ਉਹ ਮਰਨ ਦੇ ਕਿਨਾਰੇ ਪਹੁੰਚ ਚੁੱਕਾ ਸੀ। ਦਾਰਾ ਸ਼ਕੋਹ ਦਾ ਇਲਾਜ ਕਰਨ ਵਾਲੇ ਹਕੀਮ ਨੇ ਦੱਸਿਆ ਕਿ ਜੇ ੧੦ ਤੋਲੇ ਵਾਲੀ ਹਰੜ ਤੇ ਤਿੰਨ ਮਾਸ਼ੇ ਦਾ ਲੌਂਗ ਮਿਲੇ ਤਾਂ ਦਾਰਾ ਸਕੋਹ ਬੱਚ ਸਕਦਾ ਹੈ। ਪਰ ਏਹ ਦੋਵੇਂ ਚੀਜ਼ਾਂ ਮਿਲਣੀਆਂ ਅਸੰਭਵ ਸਨ। ਸ਼ਾਹਜਾਨ ਨੂੰ ਕਿਸੇ ਦੱਸਿਆ ਕਿ ਇਨ੍ਹਾਂ ਚੀਜ਼ਾਂ ਦਾ ਪਤਾ ਗੁਰੂ ਕੇ ਦਵਾਈ ਖਾਨੇ ਕੀਰਤਪੁਰ ਤੋਂ ਕਰਨਾ ਚਾਹੀਦਾ ਹੈ, ਬਗੈਰ ਉਸ ਥਾਂ ਤੋਂ ਇਹ ਚੀਜ਼ਾਂ ਨਹੀਂ ਮਿਲ ਸਕਣੀਆਂ। ਅਧੀਨਗੀ ਨਾਲ ਇੱਕ ਬੇਨਤੀ ਨਾਮਾ ਲਿਖ ਕੇ ਇਹ ਦੋਵੇਂ ਚੀਜ਼ਾਂ ਗੁਰੂ ਜੀ ਤੋਂ ਮੰਗ ਭੇਜੀਆਂ ਅਤੇ ਸ੍ਰੀ ਗੁਰੂ ਜੀ ਨੇ ਬਗੈਰ ਕਿਸੇ ਸ਼ਰਤ ਦੇ ਦੋਵੇਂ ਚੀਜ਼ਾਂ ਭੇਜ ਦਿਤੀਆਂ ਤੇ ਇਹਨਾਂ ਦੇ ਪ੍ਰਯੋਗ ਨਾਲ ਦਾਰਾ ਸਕੋਹ ਤਾਂ ਰਾਜ਼ੀ ਹੋ ਗਿਆ, ਪਰ ਔਰੰਗਜ਼ੇਬ ਬਹੁਤ ਔਖਾ ਹੋਇਆ। ਸ਼ਾਹਜਹਾਨ ਨੇ ਪੁੱਤਰ ਦੇ ਰਾਜ਼ੀ ਹੋਣ ਤੇ ਗੁਰੂ ਜੀ ਨੂੰ ਬਹੁਤ ਸਾਰੀ ਮਾਇਆ ਭੇਟਾ ਵਾਸਤੇ ਭੇਜੀ ਅਤੇ ਨਾਲ ਹੀ ਧੰਨਵਾਦ ਸਹਿਤ ਦੋਵੇਂ ਅਨਲੱਭ ਚੀਜ਼ਾਂ ਵਾਪਸ ਘੱਲ ਦਿੱਤੀਆਂ।

ਪਰ ਸਮਾਂ ਮਿਲਣ ਤੇ ਔਰੰਗਜ਼ੇਬ ਨੇ ਤਖਤ ਪ੍ਰਾਪਤੀ ਵਾਸਤੇ ਜਿੱਥੇ ਪਿਤਾ ਸ਼ਾਹ ਜਹਾਨ ਨੂੰ ਕੈਦ ਵਿਚ ਪਾ ਦਿੱਤਾ, ਉੱਥੇ ਦਾਰਾ ਸ਼ਕੋਹ ਨੂੰ ਤਲਵਾਰ ਦੇ ਘਾਟ ਪਾਰ ਬੁਲਾਇਆ।

ਪਰ ਇਸ ਤੋਂ ਪਹਿਲਾਂ ਜਦ ਸ਼ਾਹਜਹਾਨ ਨੇ ਦਾਰਾ ਸ਼ਕੋਹ ਨੂੰ ਲਾਹੌਰ ਦਾ ਗਵਰਨਰ ਬਣਾ ਕੇ ਲਾਹੌਰ ਭੇਜਿਆ ਤਾਂ ਉਹ ਗੁਰੂ ਕੀ ਹਾਜ਼ਰੀ ਭਰਨ ਕੀਰਤਪੁਰ ਵੀ ਆਇਆ। ਅੱਗੇ ਗੁਰੂ ਜੀ ਦੀਵਾਨ ਵਿਚ ਸਸ਼ੋਭਿਤ ਸਨ ਰਬਾਬੀ ਕੀਰਤਨ ਕਰਦੇ ਬਿਅੰਤ ਸੰਗਤਾਂ ਨਾਨਾ ਪ੍ਰਕਾਰ ਦੇ ਪਦਾਰਥਾਂ ਦੀ ਤੇ ਮਾਇਆ ਦੀ ਭੇਟਾ ਕਰਦੀਆਂ ਸਨ, ਦਾਰਾ ਸਕੋਹ ਇਸ ਦ੍ਰਿਸ਼ ਤੋਂ ਬਹੁਤ ਪ੍ਰਭਾਵਿਤ ਹੋਇਆ। ਗੁਰੂ ਜੀ ਵੀ ਬੜੇ ਪ੍ਰੇਮ ਨਾਲ ਉਸਦੀ ਸੁੱਖ ਸਾਂਦ ਪੁੱਛੀ, ਲਾਉਂ ਲਸ਼ਕਰ ਸਮੇਤ ਸਭ ਨੂੰ ਲੰਗਰ ਛਕਾਇਆ। ਜਦ ਉਸਨੇ ਲੰਗਰ ਵਾਸਤੇ ਜਾਗੀਰ ਦੀ ਪੇਸ਼ਕਸ਼ ਕੀਤੀ ਤਾਂ ਗੁਰੂ ਜੀ ਬਚਨ ਕੀਤਾ ਕਿ ਗੁਰੂ ਕੇ ਲੰਗਰ ਵਾਸਤੇ ਸ਼ਾਹੀ ਜਾਗੀਰ ਲੈਣ ਦੀ ਲੋੜ ਨਹੀਂ,

ਇਹ ਲੰਗਰ ਕੇਵਲ ਸ੍ਰੀ ਸਤਿਗੁਰੂ ਜੀ ਦੇ ਅਧਾਰ 'ਤੇ ਚਲਦਾ ਹੈ। ਗੁਰੂ ਜੀ ਨੇ ਉਸਦੀ ਜਾਗੀਰ ਪ੍ਰਵਾਨ ਕਰਨ ਦੀ ਥਾਂ ਉਸਨੂੰ ਸਿਰੋਪਾ ਬਖਸ਼ਸ਼ ਕਰ ਵਿਦਿਆ ਕੀਤਾ।

### ਨਿਮਰਤਾ ਤੇ ਸਦਭਾਵਨਾ

ਭਾਵੇਂ ਸਤਵੇਂ ਪਾਤਸ਼ਾਹ ਜੀ ਨੂੰ ਗੁਰਿਆਈ ਮਿਲਣ ਤੋਂ ਬਾਅਦ ਸ੍ਰੀ ਧੀਰਮੱਲ ਇਹਨਾਂ ਨਾਲ ਬੜੀ ਈਰਖਾ ਰੱਖਦਾ ਸੀ, ਇਹਨਾਂ ਦਾ ਵੱਧਦਾ ਪ੍ਰਤਾਪ ਵੇਖ ਕੇ ਬਹੁਤ ਕੁੜ੍ਹਦਾ ਤੇ ਦੁਖੀ ਹੁੰਦਾ ਸੀ ਤੇ ਦਿੱਲੀ ਦਰਬਾਰ ਦਾਅਵਾ ਵੀ ਕਰ ਚੁਕਾ ਸੀ, ਹੋਰ ਤੇ ਹੋਰ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਭੋਗ ਸਮੇਂ ਇਸਨੇ ਨਾ ਗ੍ਰੰਥ ਸਾਹਿਬ ਭੇਜਿਆ ਤੇ ਨਾ ਆਪ ਹੀ ਆਇਆ ਸੀ (ਕਰਤਾਰਪੁਰ ਵਾਲੀ ਬੀੜ ਨ ਮਿਲਣ ਕਰਕੇ ਉਸ ਵਕਤ ਛੇਵੇਂ ਗੁਰੂ ਜੀ ਇਕ ਬੀੜ ਭਾਈ ਬੰਨੋ ਦੇ ਉਤਾਰੇ ਤੋਂ ਭਾਈ ਬਿਧੀ ਚੰਦ ਪਾਸੋਂ ਜੋ ਲਿਖਵਾ ਰਹੇ ਸਨ, ਉਹ ਰਾਗ ਬਿਲਾਵਲ ਸਧਨੇ ਭਗਤ ਦੇ ਸ਼ਬਦ ਤੱਕ ਹੀ ਅਜੇ ਲਿਖੀ ਗਈ ਸੀ। ਇਸ ਕਰਕੇ ਗੁਰੂ ਜੀ ਨਮਿਤ ਉਸੇ ਸ਼ਬਦ ਤੋਂ ਹੀ ਭੋਗ ਪਾਇਆ ਗਿਆ ਸੀ।)

ਇਤਆਦਿਕ ਸਾਰੀਆਂ ਗੱਲਾਂ ਗੁਰੂ ਜੀ ਨੂੰ ਭੁੱਲੀਆਂ ਹੋਈਆਂ ਨਹੀਂ ਸਨ।

### ਨਿਰਮਾਣਤਾ ਤੇ ਸਦ ਭਾਵਨਾ

ਪਰ ਗੁਰੂ ਘਰ ਦੀ ਏਕਤਾ ਤੇ ਘਰੋਗੀ ਫੁੱਟ ਨੂੰ ਦੂਰ ਕਰਨ ਦਾ ਖ਼ਿਆਲ ਕਰਕੇ ਸੰਮਤ ੧੭੧੨ ਦੀ ਵਿਸਾਖੀ ਦਾ ਮੇਲਾ ਕਰਤਾਰਪੁਰ ਕਰਨ ਦਾ ਹੁਕਮ ਸਭ ਸੰਗਤਾਂ ਨੂੰ ਭੇਜ ਦਿਤਾ। ਕਰਤਾਰਪੁਰ ਪਹੁੰਚਣ 'ਤੇ ਸ੍ਰੀ ਧੀਰਮੱਲ ਜੀ ਵੀ ਜਿਵੇਂ-ਕਿਵੇਂ (ਮਾਤਾ ਨੇਤੀ ਜੀ ਦੇ ਸਮਝਾਉਣ ਤੇ) ਗੁਰੂ ਜੀ ਨੂੰ ਲੈਣ ਵਾਸਤੇ ਅੱਗੋਂ ਵਾਢੀ ਆਏ। ਅੱਗੋਂ ਗੁਰੂ ਜੀ ਵੀ ਇਨ੍ਹਾਂ ਨੂੰ ਬੜੇ ਪਿਆਰ ਨਾਲ ਮਿਲੇ। ਇਸ ਸਦਭਾਵਨਾ ਵਾਲੇ ਦੌਰੇ ਸਮੇਂ ੧੫ ਦਿਨ ਗੁਰੂ ਜੀ ਕਰਤਾਰਪੁਰ ਰਹੇ ਤੇ ਏਥੋਂ ਦੀ ਸਾਰੀ ਭੇਟਾ ਪੂਜਾ ਸ੍ਰੀ ਧੀਰਮੱਲ ਨੂੰ ਹੀ ਦਿੰਦੇ ਰਹੇ। ਸ੍ਰੀ ਸਤਿਗੁਰੂ ਜੀ ਦੀ ਉਦਾਰਤਾ ਤੇ ਵਿਸ਼ਾਲਤਾ ਦਾ ਆਮ ਸੰਗਤਾਂ ਤੇ ਧੀਰਮੱਲ 'ਤੇ ਬਹੁਤ ਪ੍ਰਭਾਵ ਪਿਆ। ਸਭ ਲੋਕ ਥਾਂ ਥਾਂ ਉੱਤੇ ਸੱਚੇ ਪਾਤਸ਼ਾਹ ਜੀ ਦੀ ਦਇਆਲਤਾ ਤੇ ਸਦ ਭਾਵਨਾ ਦੀ ਸੋਭਾ ਤੇ ਧੀਰਮੱਲ ਦੇ ਪਹਿਲੇ ਵਤੀਰੇ ਦੀ ਚਰਚਾ ਕਰਨ ਲੱਗੇ।

### "ਔਰੰਗਜ਼ੇਬ ਦੇ ਦਰਬਾਰ ਵਿਚ ਅਰਜ਼ੀ"

ਭਾਵੇਂ ਸੰਮਤ ੧੭੧੨ ਦੀ ਵਿਸਾਖੀ ਸਮੇਂ ਸ੍ਰੀ ਗੁਰੂ ਹਰਿ ਰਾਏ ਜੀ ਨੇ ਸ੍ਰੀ ਧੀਰ ਮੱਲ ਨਾਲ ਬੜੇ ਪਿਆਰ ਤੇ ਸਤਿਕਾਰ ਦਾ ਸਬੂਤ ਦਿੱਤਾ ਸੀ ਤੇ ਉਸ ਵਕਤ ਇਸਦਾ ਮਨ ਵੀ ਗੁਰੂ ਜੀ ਵੱਲ ਪ੍ਰੇਰਿਆ ਗਿਆ ਸੀ, ਪਰ ਜਦੋਂ ਦਿੱਲੀ ਤਖਤ 'ਤੇ ਔਰੰਗਜ਼ੇਬ ਕਾਬਜ਼ ਹੋ ਗਿਆ ਤਾਂ ਧੀਰ ਮੱਲ ਜੀ ਨੂੰ ਫਿਰ ਪੁਰਾਣੀ ਬੀਮਾਰੀ ਦਾ ਦੌਰਾ ਪੈ ਗਿਆ। ਜਿਹੜਾ ਪਦਾਰਥ ਗੁਰੂ ਜੀ ਇਸ ਨੂੰ ਦੇ ਗਏ ਸਨ, ਉਹ ਕੋਈ ਸੋਮੇ ਦਾ ਚਸ਼ਮਾਂ ਤੇ ਹੈ ਨਹੀਂ ਸੀ, ਸਗੋਂ ਟੋਭੇ ਦਾ ਹੀ ਪਾਣੀ ਸੀ ਜਦੋਂ ਉਹ ਪਦਾਰਥ ਰੂਪੀ ਜੱਲ ਮੁੱਕ ਗਿਆ ਤਾਂ ਬਾਬੇ ਧੀਰ ਮੱਲ ਨੂੰ ਹੌਲ ਪੈਣਾ ਕੁਦਰਤੀ ਸੀ। ਇਸ ਹੌਲ ਦੇ ਦੌਰੇ ਕਾਰਨ ਇਸਨੇ ਦਿੱਲੀ ਜਾ ਕੇ ਔਰੰਗਜ਼ੇਬ ਦਰਬਾਰ ਦਾ

ਜਾ ਦਰਵਾਜ਼ਾ ਖੜਕਾਇਆ।

ਬਾਦਸ਼ਾਹ ਔਰੰਗਜ਼ੇਬ ਪਹਿਲਾਂ ਹੀ ਹੋਰ ਕਿਸੇ ਦੀ ਪ੍ਰਭਤਾ ਵੇਖਣੀ ਪਸੰਦ ਨਹੀਂ ਸੀ ਕਰਦਾ, ਉਸਨੇ ਧੀਰਮਲ ਦੀ ਅਰਜ਼ੀ ਬੜੇ ਗਹੁ ਨਾਲ ਪੜ੍ਹੀ ਤੇ ਇਸ ਬਾਬਤ ਗੁਰੂ ਜੀ ਨੂੰ ਦਿੱਲੀ ਦਰਬਾਰ ਵਿਚ ਮੰਗਵਾਉਣ ਲਈ ਆਪਣੇ ਸਿਪਾਹੀ ਕੀਰਤਪੁਰ ਭੇਜ ਦਿਤੇ। ਸ਼ਾਹੀ ਹਲਕਾਰਿਆਂ ਕੀਰਤਪੁਰ ਆ ਕੇ ਗੁਰੂ ਜੀ ਨੂੰ ਸ਼ਾਹੀ ਫੁਰਮਾਨ ਸੁਣਾ ਦਿੱਤਾ। ਗੁਰੂ ਜੀ ਨੇ ਵਿਰੋਧੀਆਂ ਵਲੋਂ ਕੀਤੀ ਗਈ ਸਾਰੀ ਸਾਜ਼ਿਸ਼ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਅਤੇ ਸ਼ਾਹੀ ਫੁਰਮਾਨ ਅਨੁਸਾਰ ਗੁਰੂ ਜੀ ਨੇ ਆਪਣੇ ਵੱਡੇ ਸਾਹਿਬਜ਼ਾਦੇ ਸ੍ਰੀ ਰਾਮਰਾਇ ਨੂੰ ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਦਾ ਅਤੁੱਟ ਖ਼ਜ਼ਾਨਾ ਦੇ ਕੇ ਦਿੱਲੀ ਭੇਜ ਦਿੱਤਾ।

ਗੁਰੂ ਹਰਿ ਰਾਏ ਜੀ ਨੇ ਕੁਝ ਸ਼ਕਤੀ ਦੇ ਕੇ ਸ੍ਰੀ ਰਾਮ ਰਾਇ ਜੀ ਨੂੰ ਬਿਨਾਂ ਕਿਸੇ ਰੋਟ-ਟੋਕ ਤੁਰਕ ਬਾਦਸ਼ਾਹ ਨੂੰ ਮਿਲਣ ਤੇ ਕਰਾਮਾਤਾਂ ਵਿਖਾਉਣ ਦੀ ਖੁੱਲ ਦੇ ਦਿੱਲੀ ਭੇਜ ਦਿੱਤਾ।

ਸ੍ਰੀ ਰਾਮਰਾਏ ਦੇ ਦਿੱਲੀ ਪਹੁੰਚਣ 'ਤੇ ਪਹਿਲਾਂ ਤਾਂ ਬਾਦਸ਼ਾਹ ਕੁਝ ਔਖਾ ਹੋਇਆ ਕਿ ਗੁਰੂ ਜੀ ਨੇ ਮੇਰਾ ਹੁਕਮ ਨਹੀਂ ਮੰਨਿਆ ਪਰ ਜਦ ਸ੍ਰੀ ਰਾਮ ਰਾਇ ਜੀ ਨੇ ਜਾਂਦਿਆਂ ਹੀ ਇੱਕ ਦੋ ਅਜ਼ਮਤਾਂ ਵਿਖਾਈਆਂ ਤਾਂ ਖੁਸ਼ ਹੋ ਕੇ ਸ੍ਰੀ ਰਾਮ ਰਾਇ ਜੀ ਦਾ ਬੜਾ ਸਤਿਕਾਰ ਕੀਤਾ ਤੇ ਹਰ ਰੋਜ਼ ਦਰਬਾਰ ਵਿੱਚ ਸਿੰਘਾਸਨ ਉਤੇ ਬੈਠਾ ਨਿੱਤ ਨਵੀਆਂ ਕਰਾਮਾਤਾਂ ਵੇਖਦਾ ਰਹਿੰਦਾ। ਸੂਰਜ ਪ੍ਰਕਾਸ਼ ਅਨੁਸਾਰ ਸ੍ਰੀ ਰਾਮ ਰਾਇ ਜੀ ਨੇ ੧੦੦ ਤੋਂ ਵੱਧ ਕਰਾਮਾਤਾਂ ਵਿਖਾਲ ਕੇ ਬਾਦਸ਼ਾਹ ਨੂੰ ਬੜਾ ਪ੍ਰਭਾਵਿਤ ਕਰ ਲਿਆ ਅਤੇ ਸ੍ਰੀ ਰਾਮ ਰਾਇ ਉਸਦੇ ਪਿਆਰ ਵਿੱਚ ਗੁਰੂ ਘਰ ਦਾ ਸਤਿਕਾਰ ਹੀ ਭੁੱਲ ਗਏ ਤੇ ਇੱਕ ਦਿਨ ਬਾਦਸ਼ਾਹ ਨੇ ਕਾਜ਼ੀਆਂ ਦੇ ਕਹਿਣ 'ਤੇ ਕਿ ਗੁਰੂ ਨਾਨਕ ਦੀ ਬਾਣੀ ਵਿੱਚ ਇੱਕ ਥਾਂ ਮੁਸਲਮਾਨੀ ਸ਼ਰਾਅ ਦੇ ਖਿਲਾਫ ਪੰਗਤੀ

"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ, ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ" ਲਿੱਖੀ ਹੋਈ ਹੈ ਇਸਦਾ ਕੀ ਮਤਲਬ ਹੈ, ਕੀ ਇਹ ਸਾਡੀ ਸ਼ਰਾਅ ਦੀ ਤੌਹੀਨ ਨਹੀਂ? ਬਾਦਸ਼ਾਹਾਂ ਦੇ ਆਮ ਤੌਰ ਤੇ ਕੰਨ ਵੈਰੀ ਹੁੰਦੇ ਹਨ, ਦੂਸਰੇ ਦਿਨ ਸ੍ਰੀ ਰਾਮ ਰਾਇ ਜੀ ਉਤੇ ਬਾਦਸ਼ਾਹ ਨੇ ਇਹ ਸਵਾਲ ਕਰ ਦਿੱਤਾ ਸ੍ਰੀ ਰਾਮ ਰਾਇ ਜੀ ਨੇ ਬਾਦਸ਼ਾਹ ਵਲੋਂ ਕੀਤੇ ਜਾਂਦੇ ਪਿਆਰ ਤੇ ਸਤਿਕਾਰ ਨੂੰ ਮਾਨਤਾ ਦਿੰਦਿਆਂ ਜਵਾਬ ਵਿੱਚ ਇਹ ਪੰਗਤੀ ਬਦਲਕੇ ਸੁਣਾ ਦਿੱਤੀ ਕਿ ਦਰਅਸਲ ਇਹ ਪੰਗਤੀ, ਮਿੱਟੀ ਬੇਈਮਾਨ ਕੀ ਹੈ ਮੁਸਲਮਾਨ ਦੀ ਨਹੀਂ' ਇਹ ਉੱਤਰ ਸੁਣਕੇ ਕਾਜ਼ੀ ਨਿਰੁਤ੍ਰ ਹੋ ਗਏ ਤੇ ਔਰੰਗਜ਼ੇਬ ਖੁਸ਼ ਹੋ ਗਿਆ। ਦਰਬਾਰ ਵਿੱਚ ਜੋ ਗੁਰੂ ਕੇ ਸਿਖ ਬੈਠੇ ਸਨ ਉਹ ਸ੍ਰੀ ਰਾਮਰਾਇ ਦੀ ਗੁਰਬਾਣੀ ਦੀ ਇਤਨੀ ਬੇਪ੍ਰਵਾਹੀ ਤੇ ਬੇਅਦਬੀ ਨਾ ਸਹਾਰ ਸਕੇ ਤੇ ਗੁਰੂ ਜੀ ਨੂੰ ਕੀਰਤਪੁਰ ਸਾਰਾ ਹਾਲ ਲਿੱਖ ਭੇਜਿਆ ਅਤੇ ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਲਿੱਖ ਭੇਜਿਆ ਕਿ ਰਾਮਰਾਇ ਮੇਰੇ ਮੱਥੇ ਆਣ ਕੇ ਨਾ ਲਗੇ ਤੇ ਨਾ ਕੋਈ ਗੁਰੂ ਕਾ ਸਿੱਖ ਹੀ ਇਸਨੂੰ ਮੱਥੇ ਲਾਵੇ ਕਿਉਂਕਿ ਇਸਨੇ ਗੁਰਬਾਣੀ ਦੇ ਵਾਕਾਂ ਨੂੰ ਭੰਗ ਕੀਤਾ ਹੈ।

ਉਸ ਦਿਨ ਤੋਂ ਗੁਰੂ ਘਰ ਵਿਚੋਂ ਸ੍ਰੀ ਰਾਮਰਾਇ ਦੀ ਮੰਨਤ ਬੰਦ ਹੋ ਗਈ ਤੇ ਉਸਨੂੰ ਜਿਥੇ ਬਾਦਸ਼ਾਹ ਨੇ ਡੇਹਰਾ ਦੂਨ ਦੀ ਬਹੁਤ ਸਾਰੀ ਜਾਗੀਰ ਦੇ ਦਿੱਤੀ ਤੇ ਰਿਹਾਇਸ਼ ਵਾਸਤੇ ਮੰਦਰ ਬਣਵਾ ਦਿੱਤੇ ਉੱਥੇ ਰਾਮਰਾਏ ਜੀ ਨੇ ਰਾਮਰਾਈਆਂ ਦੀ ਨਵੀ ਸੰਪਰਦਾ ਵੀ ਚਾਲੂ ਕਰ ਦਿੱਤੀ।

## ਜਲ ਪ੍ਰਸ਼ਾਦਾ ਛਕਣ ਦੀ ਪਵਿੱਤਰਤਾ ਦੇ ਨਾਲ ਪ੍ਰੇਮ ਦੇ ਭੋਜਨ ਦੀ ਉਦਾਹਰਣ

ਸਤਿਗੁਰੂ ਜੀ ਜਲ ਪ੍ਰਸ਼ਾਦਾ ਪੂਰੀ ਤਰ੍ਹਾਂ ਸੁੱਚ ਸੰਜਮ ਨਾਲ ਛਕਿਆ ਕਰਦੇ ਸਨ ਪਰ ਇਸਦੇ ਨਾਲ ਕਿਸੇ ਪ੍ਰੇਮੀ ਮਾਈ ਭਾਈ ਦੀ ਭਾਵਨਾ ਦਾ ਵੀ ਕਿਤਨਾ ਖਿਆਲ ਰੱਖਦੇ ਸਨ ਸੂਰਜ ਪ੍ਰਕਾਸ਼ ਵਿੱਚ ਇਸਦਾ ਸੰਕੇਤ ਇਸ ਤਰ੍ਹਾਂ ਅੰਕਿਤ ਹੈ

"ਇਕ ਬਿਰਧਾ ਸਰਧਾ ਸਤਿਗੁਰ ਕੀ, ਪ੍ਰੇਮਾ ਭਗਤ ਰਿਦੇ ਲਿਵ ਲਾਏ।
ਧਰੇ ਧਿਆਨ ਨਿਸ ਦਿਨ ਗੁਰ ਮੂਰਤਿ, ਚਿਤ ਮਹਿ ਚਿਤਵਤ ਬਲ ਬਲਿ ਜਾਏ॥
ਇਕ ਦਿਨ ਧਰਮ ਕਿਰਤ ਕੁਛ ਕਰਕੈ, ਟਕਾ ਏਕ ਮਿਹਨਤ ਕੋ ਲੀਨੋ।
ਅਸਨ ਸਮਗ੍ਰੀ ਕਰੀ ਖਰੀਦਨ ਨਿਜ, ਗ੍ਰਿਹਿ ਆਇ ਲੀ ਪਥੋ ਕੀਨੋ॥
ਅਪਨੇ ਬਸਤ੍ਰ ਪਖਾਰਨ ਕਰਕੈ, ਜਲ ਮਜਨ ਤੇ ਹ੍ਵੈ ਮਲਹੀਨ।
ਸਭ ਬਿਧ ਸੁਚ ਤੇ ਇਕਠੀ ਕਰਕੈ ਰਿਦੈ ਪ੍ਰੇਮ ਪਰਵਾਹ ਪ੍ਰਬੀਨ॥
ਦੋਇ ਰੋਟਿਕਾ ਕਰੀ ਪਕਾਵਨ, ਘ੍ਰਿਤ ਅਰ ਸਿਤਾ ਊਪਰੇ ਪਾਇ।
ਨੀਕੀ ਬਿਧ ਸੋ ਕਰ ਤਿਆਰ, ਬਾਸਨ ਮਹਿ ਧਰ ਕਰ ਹਿਤ ਲਾਇ॥
ਛਾਦਿ ਰੁਮਾਲ ਸਾਥਿ ਕਰ ਧਰ ਕੈ, ਨਿਕਸੀ ਘਰਤੇ ਵਹਿਰ ਸਿਧਾਇ।
ਕਿਮ ਪਹੁੰਚੋ ਮੈ ਨਿਕਟ ਗੁਰੂ ਕੈ, ਮਨ ਮਹਿ ਗਿਨਤੀ ਕੋ ਉਪਜਾਇ॥
ਚਿਰੰਕਾਲ ਤੇ ਮੇਰੀ ਚਿਤਵਨੀ, ਸੇਵੋ ਸਤਿਗੁਰ ਕੇ ਹੋਇ ਤੀਰ।
ਅੰਤ੍ਰਜਾਮੀ ਪੂਰਹਿ ਕਾਮਨਾ, ਜਥਾ ਭੀਲਨੀ ਕੇ ਰਘੁਬੀਰ॥
ਇਮ ਗਿਨਤੀ ਬਿਨਤੀ ਕੀ ਠਾਨਤਿ, ਸਤਿਗੁਰ ਨੇ ਜਾਨੀ ਸਭ ਬਾਤ।
ਭਏ ਅਰੂਚ ਅਖਰੇ ਕਰਯੋ ਮਿਸਿ, ਤੂਰਨ ਤੇ ਤਿਸ ਮਾਰਗ ਜਾਤ॥
ਭਏ ਅਰੂਚ ਭਜਾਵਤਿ ਆਵਤ, ਮਗ ਮੈ ਧੂਰ ਉਠੀ ਤਿਸ ਬਾਰਿ।
ਕਹੈ ਸਤਿਗੁਰ ਨੇ ਸਕਲ ਟਿਕਾਏ, ਰਹਹੁ ਅਟਕ ਨ ਆਉ ਅਗਾਰਿ॥
ਫੇਰ ਤੁਰੰਗ ਪਹੁੰਚੇ ਮਾਈ ਢਿਗ, ਅੰਤ੍ਰਜਾਮੀ ਕਹਯੋ ਉਚਾਰ।
ਹਮ ਕੋ ਛੁਧਾ ਭਈ ਦਿਹੁ ਮਾਈ ਤਯਾਰ ਅਗਰ ਜੁ ਤੈ ਕਹਿ ਧਾਰ॥
ਸੁਨਕੈ ਹਰਖੀ ਸੁਧਾ ਸੁ ਬਰਖੀ ਪਰਖੀ ਪ੍ਰੀਤ ਨਹੀ ਲੇ ਅੰਭ।
ਹਾਥ ਪਖਾਰਨ ਬਿਨ ਲੀਆ ਭੋਜਨ ਅਚਵਤਿ ਸਤਿਗੁਰ ਸਿਖਯ ਅਲੰਬ।
ਘ੍ਰਿਤ ਸਿਤਾ ਜੁਤ ਦੋਨੋ ਰੋਟਿਕਾ ਮਹਾਂ ਛੁਧਤਿ ਜਿਮ ਕੀਨਸਿ ਖਾਨ
ਮਾਈ ਅਬ ਨਿਹਾਲ ਤੂੰ ਹੋਈ ਬੰਧਨ ਦੁਖਦ ਕਰੇ ਸਭ ਹਾਨ।
ਸ਼ੰਕ ਮਾਨ ਮਨ ਹ੍ਵੈ ਕਰ ਸਗਰੋ ਮਿਲ ਕਰ ਜੋਰ ਕਰੀ ਅਰਦਾਸ।
ਸ੍ਰੀ ਸਤਿਗੁਰ ਇਸ ਬਿਰਧਾ ਢਿਗਤੇ ਲੇ ਅਹਾਰ ਕੀਨੋ ਮੁਖ ਗ੍ਰਾਸ
ਜਲਸੋਂ ਹਾਥ ਨ ਕਰੇ ਪਖਾਰਨ ਕਹੀ ਨ ਚੁਰੀ ਨੀਰ ਨਹਿ ਪਾਸ
ਚਢੇ ਤੁਰੰਗ ਪਰ ਕੀਨਸ ਅਚਵਨ ਇਹੁ ਕਿਆ ਕਾਰਨ ਕਰਹੁ ਪ੍ਰਕਾਸ।

ਨਵਤਨ ਜੁਗਤਿ ਆਪਨੇ ਕੀਨਸ ਨਹਿ ਪੂਰਬ ਇਹ ਹੋਈ ਰੀਤਿ।
ਸੁਚ ਸੋਂ ਕਰਤ ਅਹਾਰ ਆਪ ਤੁਮ ਅੰਤਰ ਚਉਕੈ ਪਰਮ ਪੁਨੀਤ।
ਸਭਕੇ ਮਨ ਸ਼ੰਕਾ ਹੇ ਪ੍ਰਭੁ ਜੀ ਕਰਹਿ ਬਿਚਾਰਨ ਬਿਸਮਤ ਚੀਤ।
ਸੁਨ ਸਭ ਤੇ ਸਤਿਗੁਰ ਮੁਸਕਾਨੇ ਨਹੀ ਬਖਾਨੇ ਬਚਨ ਬਿਨੀਤ।"

ਸ਼ਿਕਾਰ ਤੋਂ ਵਾਪਸ ਆ ਕੇ ਰਾਤ ਨੂੰ ਇਹ ਬੜੀ ਚਰਚਾ ਹੋਈ ਤੇ ਨਿਕਟਵਰਤੀਆਂ ਨੇ ਸੋਚਿਆ ਕਿ ਸ਼ਿਕਾਰ ਤੇ ਗਿਆਂ ਗੁਰੂ ਜੀ ਨੂੰ ਭੁੱਖ ਲੱਗ ਜਾਂਦੀ ਹੈ, ਇਹ ਸੋਚ ਕੇ ਦੂਸਰੇ ਦਿਨ ਅਖੇਟ ਤੇ ਜਾਣ ਸਮੇਂ ਸੇਵਕਾਂ ਨੇ ਰਸਤੇ ਵਾਸਤੇ ਪ੍ਰਸ਼ਾਦੇ ਨਾਲ ਬੰਨ ਲਏ ਤੇ ਕੁਝ ਦੂਰੀ ਤੇ ਜਾ ਕੇ ਗੁਰੂ ਜੀ ਨੂੰ ਪ੍ਰਸ਼ਾਦਾ ਛਕਣ ਵਾਸਤੇ ਸੇਵਕ ਨੇ ਅਰਜ਼ ਕੀਤੀ ਤਾਂ

"ਸੁਨ ਸਤਿਗੁਰ ਹਰਿ ਰਾਇ ਬਖਾਨਜੋ ਬੇ ਮਰਜ਼ਾਦ ਬਨਾਏ ਆਹਾਰ।
ਚਢੇ ਜਾਤਅਬ ਘੋਰੇ ਊਪਰ ਕੌਨ ਸਮੇ ਤੁਮ ਕਰਜੋ ਬਿਚਾਰ।
ਸੁੱਚ ਤੇ ਹੋਤ ਪੁਨੀਤ ਅਸਨ ਜਬ
ਉਚਿਤ ਅਚਨ ਕੇ ਤਬ ਨਿਰਧਾਰ।
ਅਬ ਕੈਸੇ ਖਾਇ ਇਹ ਤ੍ਰਿਪਤ ਹ੍ਵੈ ਮਾਰਗ ਮੈ ਗਮਨਤ ਇਸ ਬਾਰ।

ਜਦੋ ਸੱਚੇ ਪਾਤਸ਼ਾਹ ਉਪ੍ਰੋਕਤ ਬਚਨ ਕੀਤਾ ਤਾਂ ਸਿੱਖਾਂ ਨੇ ਕਲ੍ਹ ਵਾਲੀ ਮਾਈ ਦੀ ਗੱਲ ਦੁਹਰਾਈ, ਕਿ ਉਹ ਪ੍ਰਸ਼ਾਦਾ ਬਿਨਾਂ ਜਲ ਤੇ ਹੱਥ ਧੋਣ ਦੇ ਆਪ ਨੇ ਕਿਉਂ ਛੱਕਿਆ ਸੀ? ਤਾਂ

"ਸ੍ਰੀ ਹਰਿ ਰਾਇ ਭਨਜ ਸੁਨ ਸਿਖਹੁ ਬਿਰਧਾ ਕਰਜੋ ਪਨੀਤ ਅਹਾਰ।
ਮਨ ਸੁਧ ਭਗਤ ਭਾਇ ਸੰਜਗਤੈ ਨਿੰਮ੍ਰ ਭੂਤ ਉਹ ਪ੍ਰੀਤੀ ਧਾਰਿ
ਕਰ ਮਿਹਨਤ ਨਿਜ ਕਰ ਤੇ ਹਿਤ ਕਰ ਸਗਰੇ ਦਿਵਸ ਵਿਖੈ ਸੁਭ ਕਾਰਿ
ਤਿਸਤੇ ਅੰਨ ਮੋਲ ਕਰ ਅਨਯੋ ਅਤ ਪਵਿਤ੍ਰ ਹੁਇ ਕਰ ਕਾਰਿ
ਨਹਿ ਖੈਂਬੋ ਕੋ ਲਾਲਚ ਹਮਰੇ ਹੋਰੇ ਜਹਾਂ ਅਧਿਕਾਇ
ਪ੍ਰੇਮ ਭੰਗਤਿ ਤੇ ਸ੍ਵਾਦ ਹੋਹਿ ਮੁਝ
ਅਚਵੌਂ ਪਹੁੰਚ ਕੈ ਹੋਇ ਜਿਸ ਥਾਇ!
ਤ੍ਰੇਤੇ ਜੁਗ ਮਹਿ ਤਿਸਕੇ ਆਸ੍ਰਮ ਪਹੁਚਯੋ ਬਦਰੀ ਫਲ ਕੋ ਖਾਨ
ਜਾਤ ਭੀਲਨੀ ਪੁਨ ਤ੍ਰੀਯਾ ਕੋ ਤਨੁ ਮਹਾਂ ਸ੍ਵਾਦ ਤੇ ਮੈ ਸੁਖ ਠਾਨ
ਪ੍ਰੇਮੀ ਕੈ ਮਰਿਆਦ ਨਹੀ ਕੋ ਕਰਨ ਅਕਰਨ ਨੋ ਨਹਿ ਪਹਿਚਾਨ
ਬੇਦ ਰੀਤ ਅਰ ਲੌਕਿਕ ਤਜਿ ਕੈ ਬਰਤਹੁ ਮੈ ਅਤਿ ਪ੍ਰੇਮੀ ਜਾਨ।"

ਇਸ ਤਰ੍ਹਾਂ ਜਿਥੇ ਗੁਰੂ ਜੀ ਨੇ ਸੁੱਚ ਸੰਜਮ ਨਾਲ ਲੰਗਰ ਛਕਨ ਦੀ ਮਰਯਾਦਾ ਧਾਰਨ ਨੂੰ ਉਚਿਤ ਦੱਸਿਆ, ਉੱਥੇ ਧਰਮ ਦੀ ਕਿਰਤ ਅਤੇ ਪ੍ਰੇਮ ਦੀ ਅਵਸਥਾ ਦਾ ਨਿਰੂਪਨ ਕਰਕੇ ਸੰਗਤਾਂ ਨੂੰ ਦੱਸਿਆ।

ਵਿਸਥਾਰ ਵਾਸਤੇ ਵੇਖੋ ਸੂਰਜ ਪ੍ਰਕਾਸ਼ ਰਾਸ ੯ ਅੰਸੂ ੩

### ਗੁਰੂ ਕੇ ਲੰਗਰ ਦੀ ਮਰਿਆਦਾ

ਕਬਿਤ

"ਜੈਸੇ ਉਪਮੰਡਲ ਮੈ ਚੰਦ੍ਰਮਾ ਬਿਰਾਜੈ ਬਹੁ
ਤੈਸੇ ਦੁਤਿ ਹੋਤ ਗਨ ਸੰਗਤਾਂ ਪਵਾਰ ਤੇ।
ਚੌਕੇ ਕੀ ਮ੍ਰਜਾਦ ਸੰਗ ਅਸਨ ਪੁਨੀਤ ਬਨੈ
ਸ੍ਵਾਦਲ ਬਿਸਾਲ ਹੋਇ ਅਨਕ ਪ੍ਰਕਾਰ ਤੇ।
ਆਮਿਖ ਨ ਪਰੈ ਦੇਗ ਸਗਰੇ ਬਰਜ ਦੀਨ
ਭਖੈ ਨਾਹਿ ਕੋਊ ਗੁਰ ਆਇਸ ਕੋ ਧਾਰਤੇ।
ਬਾਬੇ ਗੁਰਦਿਤੇ ਤਨ ਤਜਾਰਾ ਕੀਨਸ ਜਬ
ਤਬ ਹੀ ਤੇ ਨੇਮ ਧਾਰ ਰੀਤ ਐਸੀ ਢਾਰਤੇ।"

### ਭਾਈ ਗੋਰੇ ਨੂੰ ੧੦੧ ਸ੍ਰਾਪ ਤੇ ਉਨ੍ਹਾਂ ਦੀ ਨਵਿਰਤੀ

ਸ੍ਰੀ ਗੁਰੂ ਹਰਿਰਾਏ ਦੇ ਵਕਤ ਭਾਈ ਭਗਤੂ (ਜੋ ਭਾਈ ਆਦਮ ਬੈਰਾੜ ਤੇ ਮਾਈ ਭੇਖਾਂ ਦੇ ਘਰ ਸਤਿਗੁਰੂ ਰਾਮਦਾਸ ਦੇ ਵਰ ਨਾਲ ਹੋਇਆ ਸੀ) ਦਾ ਪੁਤ੍ਰ ਭਾਈ ਗੋਰਾ ਵੀ ਬੜਾ ਸੂਰਬੀਰ ਤੇ ਗੁਰੂ ਕਾ ਸ਼ਰਧਾਲੂ ਸਿੱਖ ਸੀ। ਭਾਈ ਭਗਤੂ ਬ੍ਰਿਧ ਅਵਸਥਾ ਵਿੱਚ ਇੱਕ ਵਾਰੀ ਗੁਰੂ ਹਰਿ ਰਾਏ ਜੀ ਦੇ ਦਰਸ਼ਨਾਂ ਨੂੰ ਆਇਆ, ਉਸ ਵਕਤ ਉਨ੍ਹਾਂ ਦੇ ਘਰੋਂ ਸਿੱਖਣੀ ਚੜ੍ਹਾਈ ਕਰ ਗਈ ਹੋਈ ਸੀ, ਗੁਰੂ ਜੀ ਨੇ ਇੱਕ ਦਿਨ ਸੁਭਾਵਕ ਬਚਨ ਕੀਤਾ, "ਭਾਈ ਕੋਈ ਹੋਰ ਚਰਖਾ ਦੇ ਦੇਈਏ?" ਭਾਈ ਭਗਤੂ ਦੀਵਾਨ ਤੋਂ ਉਠਕੇ ਇਹ ਸੋਚ ਕੇ ਕਿ ਸ੍ਰੀ ਗੁਰੂ ਜੀ ਦਾ ਬਚਨ ਪੂਰਾ ਕਰਨ ਵਾਸਤੇ ਹੋਰ ਜਨਮ ਨ ਧਾਰਨਾ ਪਵੇ ਫਿਰਦਾ ਫਿਰਦਾ ਇਕ ਮੱਕੀ ਦੇ ਖੇਤ ਵਿਚ ਜਾ ਕੇ ਮਨ੍ਹੇ ਉੱਤੇ ਇੱਕ ਰਾਹਕ ਦੀ ਕੰਨਿਆ ਬੈਠੀ ਵੇਖ ਮਣ੍ਹੇ ਦੇ ਦੁਆਲੇ ਚਾਰ ਵਾਰੀ ਫੇਰੇ ਲਏ ਜਦ ਕੰਨਿਆ ਪੁਛਿਆ, "ਭਾਈ ਜੀ ਕੀ ਕਰ ਰਹੇ ਹੋ?" ਤਾਂ ਭਾਈ ਨੇ ਆਖਿਆ ਕਿ ਗੁਰੂ ਕਾ ਵਾਕ ਪੂਰਾ ਕਰਨ ਵਾਸਤੇ ਤੇਰੇ ਦੁਆਲੇ ਫੇਰੇ ਲਏ ਹਨ, ਏਨੀ ਗੱਲ ਕਰਕੇ ਭਾਈ ਫੇਰ ਗੁਰੂ ਜੀ ਪਾਸ ਆ ਕੇ ਕੁਝ ਦਿਨਾਂ ਬਾਦ ਹਜ਼ੂਰੀ ਵਿੱਚ ਹੀ ਚੜ੍ਹਾਈ ਕਰ ਗਿਆ। ਉਧਰ ਉਸ ਕੰਨਿਆ ਨੇ ਘਰ ਜਾ ਕੇ ਗੱਲ ਕੀਤੀ ਕਿ "ਇੱਕ ਬੁੱਢਾ ਭਾਈ ਮੇਰੇ ਮਣ੍ਹੇ 'ਤੇ ਬੈਠਿਆਂ ਮੇਰੇ ਦੁਆਲੇ ਫੇਰੇ ਲੈ ਗਿਆ ਹੈ, ਇਸ ਵਾਸਤੇ ਮੈਂ ਹੋਰ ਥਾਂ ਮੰਗੇਵਾਂ ਜਾਂ ਵਿਆਹ ਨਹੀਂ ਕਰਵਾਉਣਾ।"

ਮਾਤਾ ਪਿਤਾ ਨੂੰ ਬੜੀ ਚਿੰਤਾ ਹੋਈ, ਪਤਾ ਨਹੀਂ ਉਹ ਕੌਣ ਤੇ ਕਿੱਥੋਂ ਦਾ ਸੀ? ਕੁਝ ਮਹੀਨਿਆਂ ਬਾਦ ਉਹ ਭਾਈ ਭਗਤੂ ਦੇ ਪੁੱਤਰਾਂ ਨੂੰ ਮਿਲੇ ਤੇ ਦੱਸਿਆ ਕਿ ਸਾਡੀ ਕੰਨਿਆ ਹੁਣ ਤੁਹਾਡੀ ਮਾਈ ਬਣ ਚੁੱਕੀ ਹੋਈ ਹੈ, ਤੁਸੀਂ ਉਸਨੂੰ ਘਰ ਲੈ ਆਵੋ ਤੇ ਉਸਦੀ ਪੂਜਾ ਕਰੋ। ਆਖਿਰ ਉਹਨਾਂ ਰਾਹਕਾਂ ਨੇ ਭਾਈ ਭਗਤੂ ਦੇ ਪੁੱਤਰਾਂ ਤੇ ਪਰਵਾਰ ਨੂੰ ਸੱਦਕੇ ਉਸ ਕੰਨਿਆ ਨੂੰ ਤੋਰ ਦਿੱਤਾ ਤੇ ਉਹ ਵੀ ਆਪਣੀ ਮਾਤਾ ਸਮਾਨ ਸਮਝ ਕੇ ਬੜੇ ਆਦਰ ਨਾਲ ਆਪਣੇ ਨਗਰ ਅਥਵਾ ਘਰ ਲੈ ਆਏ।

ਭਾਈ ਗੌਰਾ ਆਪਣੇ ਨਾਲ ਪੰਜ ਸੌ ਸਵਾਰ ਲੈ ਕੇ ਗੁਰੂ ਜੀ ਨੂੰ ਆਪਣੀ ਵਾਰਤਾ ਦੱਸਣ ਆਇਆ।

ਇਹ ਬਚਨ ਭਾਈ ਗੌਰਾ ਗੁਰੂ ਅੱਗੇ ਕਰ ਹੀ ਰਿਹਾ ਸੀ ਕਿ ਉੱਥੇ ਬੈਠਿਆਂ ਹੀ ਗੁਰੂ ਕੇ ਚੌਰੀ ਬਰਦਾਰ ਭਾਈ ਜੱਸੇ ਨੇ ਭਾਈ ਗੌਰੇ ਨੂੰ ਅਯੋਗ ਮਸਕਰੀ ਕਰ ਦਿੱਤੀ, ਜੋ ਗੌਰੇ ਨੂੰ ਕਟਾਰੀ ਵਾਂਗ ਲਗੀ ਤੇ ਦੀਵਾਨ ਦੀ ਸਮਾਪਤੀ ਤੋਂ ਉੱਠਕੇ ਭਾਈ ਜੱਸਾ ਜਦ ਆਪਣੇ ਘਰ ਵਲ ਜਾ ਰਿਹਾ ਸੀ ਤਾਂ ਭਾਈ ਗੌਰੇ ਨੇ ਤਲਵਾਰ ਦਾ ਵਾਰ ਕਰਕੇ ਉਸਨੂੰ ਖਤਮ ਕਰ ਦਿਤਾ। ਪਤਾ ਲਗਣ ਤੇ ਸ੍ਰੀ ਸਤਿਗੁਰੂ ਜੀ ਨੇ ਉਸਨੂੰ ਹਜ਼ੂਰੀ ਵਿਚੋਂ ਤੁਰ ਜਾਣ ਦੇ ਨਾਲ ੧੦੧ ਸਰਾਪ ਵੀ ਦੇ ਦਿਤੇ। ਭਾਈ ਗੌਰਾ ਗੁਰੂ ਕੇ ਬਚਨ ਅਨੁਸਾਰ ਆਪਣੇ ਸੈਨਿਕਾਂ ਸਮੇਤ ਜੰਗਲ ਵੱਲ ਚਲਾ ਗਿਆ ਤੇ ੫-੭ ਕੋਹ ਹਟਵਾਂ ਹੀ ਰਹਿਣ ਦਾ ਪ੍ਰਬੰਧ ਕਰ ਲਿਆ। ਜਦ ਇਕ ਵਾਰੀ ਗੁਰੂ ਕੇ ਮਹਿਲਾਂ ਦੇ ਡੋਲ੍ਹੇ ਕਰਤਾਰਪੁਰ ਤੋਂ ਕੀਰਤਪੁਰ ਆ ਰਹੇ ਸਨ ਤਾਂ ਇਕ ਸ਼ਾਹੀ ਗਸ਼ਤੀ ਟੁਕੜੀ ਨੇ ਡੋਲਿਆਂ 'ਤੇ ਹਮਲਾ ਕਰ ਦਿੱਤਾ। ੫-੭ ਕੋਹਾਂ ਤੇ ਗੌਰੇ ਨੂੰ ਪਤਾ ਲਗਾ, ਕਿ ਗੁਰੂ ਕੇ ਮਹਿਲਾਂ 'ਤੇ ਤੁਰਕਾਂ ਨੇ ਹਮਲਾ ਕਰ ਦਿੱਤਾ ਹੈ, ਗੌਰਾ ਉਸੇ ਵਕਤ ੫-੬ ਸੌ ਜਵਾਨਾਂ ਸਮੇਤ ਉਸ ਟੁਕੜੀ 'ਤੇ ਟੁੱਟ ਪਿਆ, ਕਈਆਂ ਨੂੰ ਮਾਰ ਦਿੱਤਾ, ਤੇ ਕੁਝ ਮੈਦਾਨ ਛੱਡ ਕੇ ਭੱਜ ਗਏ।

ਇਸ ਹਮਲੇ ਤੋਂ ਬਾਦ ਜਿੱਥੇ ਗੁਰੂ ਕੇ ਮਹਿਲਾਂ ਦੇ ਡੋਲੇ ਸੁਰੱਖਿਅਤ ਕੀਰਤਪੁਰ ਪਹੁੰਚ ਗਏ ਤੇ ਜਾ ਕੇ ਸੱਚੇ ਪਾਤਸ਼ਾਹ ਜੀ ਨੂੰ ਗੌਰੇ ਵਲੋਂ ਕੀਤੀ ਲੜਾਈ ਦਾ ਸਾਰਾ ਹਾਲ ਦੱਸਿਆ, ਉਥੇ ਭਾਈ ਗੌਰਾ ਆਪਣੇ ਡੇਰੇ ਜਾ ਕੇ ਜ਼ਖ਼ਮੀਆਂ ਦੀਆਂ ਪੱਟੀਆਂ ਵਿੱਚ ਰੁੱਝ ਗਿਆ। ਸ੍ਰੀ ਗੁਰੂ ਜੀ ਨੂੰ ਜਦ ਗੌਰੇ ਦੀ ਇਸ ਬਹਾਦਰੀ ਦਾ ਪਤਾ ਲੱਗਾ ਤਾਂ ਉਸੇ ਵਕਤ ਉਸਨੂੰ ਸੱਦਣ ਵਾਸਤੇ ਸਿੱਖ ਭੇਜ ਦਿੱਤਾ, ਭਾਈ ਨੇ ਅਰਜ਼ ਕੀਤੀ ਕਿ ਜ਼ਖ਼ਮੀਆਂ ਦੀ ਸੰਭਾਲ ਕਰਕੇ ਮੈਂ ਦਰਸ਼ਨਾਂ ਲਈ ਆਵਾਂਗਾ। ਇਹ ਸੁਨੇਹਾ ਸੁਣ ਕੇ ਫਿਰ ਗੁਰੂ ਜੀ ਹੁਕਮ ਭੇਜਿਆ ਕਿ ਜ਼ਖ਼ਮੀਆਂ ਸਮੇਤ ਛੇਤੀ ਆ ਜਾਵੇ, ਤਾਂ ਭਾਈ ਨੇ ਅਰਜ਼ ਕਰ ਘੱਲੀ, ਮੈਂ ਜਲਦੀ ਹੀ ਆ ਰਿਹਾ ਹਾਂ, ਪਰ ਸਤਿਗੁਰੂ ਜੀ ਦਿਆਲਤਾ ਨਾਲ ਦਿੱਤੇ ਸਰਾਪਾਂ ਦੀ ਛੇਤੀ ਤੋਂ ਛੇਤੀ ਬਖਸ਼ਿਸ਼ ਕਰਨੀ ਚਾਹੁੰਦੇ ਸਨ, ਤੀਸਰੀ ਵਾਰੀ ਘੋੜੇ ਤੇ ਸਵਾਰ ਹੋ ਜਦ ਗੌਰੇ ਵੱਲ ਆਪ ਜਾ ਰਹੇ ਸਨ ਤਾਂ ਅੱਗੋਂ ਭਾਈ ਗੌਰਾ ਵੀ ਵਾਹੋ-ਦਾਹੀ ਭੱਜਾ ਆ ਰਿਹਾ ਸੀ, ਸੱਚੇ ਪਾਤਸ਼ਾਹ ਭਾਈ ਗੌਰਾ ਨੂੰ ਵੇਖ ਕੇ ਇੱਕਦਮ ਘੋੜਾ ਸਿੱਖ ਨੂੰ ਫੜਾ ਕੇ ਉਸਨੂੰ ਜੱਫੀ ਵਿਚ ਲੈ ਲਿਆ ਤੇ ਉੱਥੇ ਹੀ ਕ੍ਰਮਵਾਰ ਸਾਰੇ ਸਰਾਪ ਵਾਪਸ ਲੈਣੇ ਸ਼ੁਰੂ ਕਰ ਦਿੱਤੇ.ਜਦ ਸੌ ਸਰਾਪ ਵਾਪਸ ਹੋ ਗਏ ਤਾਂ ਭਾਈ ਗੌਰੇ ਨੇ ਝੱਟ ਅਰਜ਼ ਕੀਤੀ, "ਪਾਤਸ਼ਾਹ! ਇਕ ਸਰਾਪ ਜ਼ਰੂਰ ਰਹਿਣ ਦਿਓ ਕਿ ਮੇਰੀ ਅੰਸ਼ ਦੇ ਪ੍ਰਾਣ ਨਿਕਲਣ ਸਮੇਂ ਭਾਵੇਂ ਕੱਚੀ ਤੰਦ ਹੀ ਗੱਲ ਵਿਚ ਬੰਨੀ ਜਾਵੇ ਤਾਂ ਹੀ ਪ੍ਰਾਣ ਪੂਰੇ ਹੋਇਆ ਕਰਨ।"

ਗੁਰੂ ਜੀ ਇਸ ਤਰ੍ਹਾਂ ਸਮੇਤ ਭਾਈ ਦੇ ਸੈਨਿਕਾਂ ਨੂੰ ਖੁਸ਼ੀਆਂ ਬਖਸ਼ਦੇ ਹੋਏ ਕੀਰਤਪੁਰ ਆ ਗਏ।

ਵਿਸਥਾਰ ਵਾਸਤੇ ਵੇਖੋ ਸੂਰਜ ਪ੍ਰਕਾਸ਼ ਰਾਸ ੧੦ ਅੰਸੂ ੩-੪

ਸ੍ਰੀ ਸਤਿਗੁਰੂ ਹਰਿ ਰਾਏ ਜੀ ਤਕਰੀਬਨ ਸਾਢੇ ਸਤਾਰਾਂ ਸਾਲ ਸ੍ਰੀ ਨਾਨਕ ਰਾਜ ਦੇ ਤਖਤ ਉੱਤੇ ਬਿਰਾਜ ਕੇ ਬਹੁਤ ਸਾਰੇ ਤਰੀਕਿਆਂ ਨਾਲ ਗੁਰੂਮਤ ਦਾ ਪ੍ਰਚਾਰ ਕੀਤਾ। ਦੁਖੀਆਂ ਨੂੰ ਔਸ਼ਧੀਆਂ ਦੇ ਕੇ ਜੋ ਜੀਵ ਜੰਤਾਂ ਦੀ ਕਲਿਆਣ ਕਰਦੇ ਰਹੇ, ਉਸਦਾ ਵਰਣਨ ਕਰਨਾ ਆਕਾਸ਼ ਮੰਡਲ ਤੇ ਤਾਰਿਆਂ ਦੀ ਗਿਣਤੀ ਵਾਲੀ ਕ੍ਰਿਆ ਹੈ। ਭਾਵੇਂ ਗੁਰੂ ਜੀ ਸਹਿਨਸ਼ੀਲਤਾ ਤੇ ਦਇਆਲਤਾ ਦਾ ਹੀ ਸਾਕਾਰ ਰੂਪ ਸਨ, ਪਰ ਜਦੋਂ ਦਿੱਲੀ ਦੀ ਸੰਗਤ ਵੱਲੋਂ ਗੁਰੂ ਜੀ ਦੇ ਸਾਹਿਬਜ਼ਾਦੇ ਰਾਮਰਾਇ ਵੱਲੋਂ ਬਾਦਸਾਹ ਦੇ ਝਾਂਸੇ ਵਿੱਚ ਆ ਕੇ ਪਾਵਨ ਗੁਰੂ

ਬਾਣੀ ਦੀ ਤੁਕ ਉਲਟਾਈ ਗਈ ਸੁਣੀ ਤਾਂ ਉਸੇ ਵਕਤ ਰਾਮ ਰਾਇ ਵਾਸਤੇ ਆਪ ਮੱਥੇ ਲਗਣ ਦੀ ਮਨਾਹੀ ਕਰ ਦਿੱਤੀ ਹੋਈ ਤੇ ਸੰਗਤ ਨੂੰ ਵੀ ਉਸ ਨਾਲ ਨਾ ਮਿਲਵਰਤਨ ਦਾ ਹੁਕਮ ਦੇ ਰੱਖਿਆ ਸੀ। ਪਰ ਇਸ ਵਾਤਾਵਰਨ ਵਿੱਚ ਹੀ ਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਸ੍ਰੀ ਨਾਨਕ ਰਾਜ ਦੀ ਤਖ਼ਤ ਨਸ਼ੀਨੀ ਦੇ ਸਬੰਧ ਵਿਚ ਵਿਚਾਰ ਕਰਦਿਆਂ ਅਨੁਭਵ ਕੀਤਾ ਕਿ

੧) ਰਾਮ ਰਾਇ ਤਾਂ ਕਦੇ ਵੀ ਨ ਬਖਸ਼ੇ ਜਾਣ ਵਾਲਾ ਦੋਸ਼ੀ ਹੈ।

੨) ਦੂਸਰੇ ਪਾਸੇ ਇਹ ਗੁਰਗੱਦੀ ਪ੍ਰਾਪਤ ਕਰਨ ਵਾਸਤੇ ਪੁਰਾਣੇ ਦਾਅਵੇਦਾਰ ਪ੍ਰਿਥੀ ਚੰਦੀਏ, ਧੀਰ ਮੱਲੀਏ ਤੇ ਅਣੀ ਰਾਏ ਆਦਿਕ ਦੇ ਪਰਵਾਰ ਉਸ ਵਕਤ ਦੀ ਤਾਕ ਵਿਚ ਬੜੀ ਉਤਕੰਠਾ ਵਿਚ ਬੈਠੇ ਹਨ ਕਿ ਕਦੋਂ ਮੈਂ (ਸ੍ਰੀ ਗੁਰੂ ਹਰਿ ਰਾਏ) ਇਹਨਾਂ ਦੀਆਂ ਅੱਖਾਂ ਤੋਂ ਓਝਲ ਹੋਵਾਂ, ਤੇ ਇਹ ਗੁਰਗੱਦੀ ਤੇ ਕਾਬਜ਼ ਹੋਣ।

੩) ਸ੍ਰੀ ਗੁਰੂ ਨਾਨਕ ਪ੍ਰੰਪਰਾ ਅਨੁਸਾਰ ਕਿਸੇ ਯੋਗ ਵਿਅਕਤੀ ਨੂੰ ਇਹ ਤਖਤ ਸੰਭਾਲਣਾ ਵੀ ਬਹੁਤ ਜ਼ਰੂਰੀ ਹੈ।

ਕਰਤਾ ਸੂਰਜ ਪ੍ਰਕਾਸ਼ ਦੇ ਲਿਖਣ ਅਨੁਸਾਰ ਗੁਰੂ ਜੀ ਨੇ ਸਾਰੀ ਸੰਗਤ ਨੂੰ ਦੱਸਣ ਵਾਸਤੇ ਬਹੁਤ ਸਾਰੇ ਸਿੱਖਾਂ ਤੇ ਮਸੰਦਾਂ ਨੂੰ ਬੁਲਵਾਇਆ ਜਿਹਾ ਕਿ :

"ਸਕਲ ਦੇਸ ਕੇ ਧਨੀ ਮਸੰਦ, ਸਭ ਇਕੱਠ ਵਿਚ ਸਭਾ ਬਿਲੰਦ।
ਲਿਖੇ ਹੁਕਮਨਾਮੇ ਜਹ ਜਗਾਂ, ਸੁਣ ਸੁਣ ਆਨ ਪਹੁੰਚੇ ਤਹਾਂ।"

ਫੈਸਲਾ ਸਭ ਸ਼ਰਧਾਲੂ ਸਿੱਖਾਂ ਤੇ ਮਸੰਦਾਂ ਇਹ ਬੇਨਤੀ ਗੁਰੂ ਚਰਨਾਂ ਵਿਚ ਕੀਤੀ:

"ਲਘੁ ਸੁਤ ਸ੍ਰੀ ਹਰਿਕ੍ਰਿਸ਼ਨ ਵਿਚਾਰਾ
ਸਰਬ ਸਹਾਰਹਿ ਗੁਰਤਾ ਭਾਰਾ" ਸੂਰਜ ਪ੍ਰਕਾਸ਼ ਰਾਸ ੧੦ ਅੰਸੂ ੨੨

ਸਗੋਂ ਏਸੇ ਹੀ ਇਕੱਠ ਸਮੇਂ ਸ੍ਰੀ ਗੁਰੂ ਹਰਿ ਰਾਇ ਜੀ ਨੇ ਗੁਰੂ ਨਾਨਕ ਰਾਜ ਦਾ ਉਹ ਤਖਤ ਜਿਹੜਾ ਆਪਣੇ ਦਾਦਾ ਜੀ ਤੋਂ ਉਨ੍ਹਾਂ ਨੂੰ ਪ੍ਰਾਪਤ ਹੋਇਆ ਸੀ, ਸਾਰੀ ਸੰਗਤ ਸਾਹਮਣੇ ਉਸ ਤਖਤ ਉਤੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਨੂੰ ਬੈਠਾਲ ਕੇ ਪੰਜ ਪੈਸੇ ਤੇ ਨਾਰੀਅਲ ਥਾਲ ਵਿੱਚ ਰੱਖ ਕੇ ਪੂਰੇ ਸਤਿਕਾਰ ਨਾਲ ਮੱਥਾ ਟੇਕ ਪ੍ਰਕਰਮਾਂ ਕਰਕੇ ਸਾਰੀ ਸੰਗਤ ਤੇ ਮਸੰਦਾਂ ਨੂੰ ਇਨ੍ਹਾਂ ਦੀ ਪੂਜਾ ਭੇਟਾ ਕਰਨ ਬਚਨ ਮੰਨਣ ਦਾ ਹੁਕਮ ਦੇ ਦਿੱਤਾ ਅਤੇ ਗੁਰੂ ਜੀ ਆਪ ਕੱਤਕ ਵਦੀ ੯ ਸੰਮਤ ੧੭੧੮ ਬਿ. ਨੂੰ ਆਪਣੀ ਇੱਛਾ ਅਨੁਸਾਰ ਕੀਰਤਪੁਰ ਵਿਖੇ ਜੋਤੀ ਜੋਤ ਸਮਾ ਗਏ।

# ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

ਸ੍ਰੀ ਨਾਨਕ ਰਾਜ ਦੇ ਤਖਤ ਉਤੇ ਅੱਠਵੇਂ ਥਾਂ ਸ਼ਸ਼ੋਭਿਤ ਹੋਣ ਵਾਲੇ ਤਖ਼ਤ ਨਸ਼ੀਨ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਦਾ ਅਵਤਾਰ ਸ੍ਰੀ ਗੁਰੂ ਹਰਿ ਰਾਏ ਜੀ ਦੇ ਗ੍ਰਿਹ ਵਿਖੇ ਮਾਤਾ ਕ੍ਰਿਸ਼ਨ ਕੌਰ ਦੀ ਕੁੱਖੋਂ ਸਾਵਣ ਵਦੀ ਨੌਮੀ ਸੰਮਤ ੧੭੧੩ ਬਿ. ਨੂੰ ਕੀਰਤਪੁਰ ਵਿਖੇ ਹੋਇਆ।

ਜਨਮ ਕਾਲ ਤੋਂ ਹੀ ਇਨ੍ਹਾਂ ਦਾ ਬਾਲ ਦਰਸ਼ਨ ਅਦਭੁੱਤ ਤੇ ਬੜੇ ਪ੍ਰਭਾਵ ਵਾਲਾ ਸੀ, ਹਰ ਵਕਤ ਪ੍ਰਸੰਨ ਬਦਨ ਰਹਿਣਾ ਤੇ ਕਦੇ ਵੀ ਆਮ ਬਾਲਕਾਂ ਵਾਂਗ ਨ ਰੋਣਾ, ਨ ਰੁੱਸਣਾ ਇਹਨਾਂ ਦੀ ਖਾਸ ਵਿਸ਼ੇਸ਼ਤਾ ਸੀ।

ਭਾਵੇਂ ਸ੍ਰੀ ਗੁਰੂ ਹਰਿ ਰਾਇ ਜੀ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰਗੱਦੀ ਦਾ ਯੋਗ ਅਧਿਕਾਰੀ ਜਾਣ ਕੇ ਇਨ੍ਹਾਂ ਨੂੰ ਆਪ ਗੁਰਗੱਦੀ ਦੀ ਥਾਪਨਾ ਕੀਤੀ ਸੀ ਪਰ ਕਮਜ਼ੋਰ ਦਲੀਲ ਦੇ ਮਾਲਕ ਸਿੱਖਾਂ ਤੇ ਮਸਦਾਂ ਅੰਦਰ ਇਕ ਵਾਰੀ ਫੇਰ ਬੇਵਿਸ਼ਵਾਸੀ ਤੇ ਅਸ਼ਰਧਾ ਦਾ ਚੱਕਰ ਚੱਲ ਗਿਆ ਕਿ ਇਤਨੇ ਛੋਟੇ ਬੱਚੇ ਨੂੰ ਗੁਰੂ ਆਖਣ ਤੇ ਮੱਥਾ ਟੇਕਣ ਲੱਗਿਆਂ ਉਂਜ ਹੀ ਸ਼ਰਮ ਤੇ ਸੰਗ ਆਉਂਦੀ ਹੈ। ਇਨ੍ਹਾਂ ਦੇ ਹੁਕਮ ਜਾਂ ਬਚਨ ਮੰਨਣ ਦਾ ਤਾਂ ਸਵਾਲ ਹੀ ਪੈਂਦਾ ਨਹੀਂ ਹੁੰਦਾ, ਜਦਕਿ ਬਹੁਤ ਸਾਰੇ ਸ਼ਰਧਾਲੂ ਸਿੱਖ ਪੂਰੀ ਭਾਵਨਾ ਨਾਲ ਗੁਰੂ ਜੀ ਦੀ ਭੇਟਾ ਪੂਜਾ ਪਹਿਲਾਂ ਦੀ ਤਰ੍ਹਾਂ ਹੀ ਕਰਦੇ।

ਸਤਿਗੁਰੂ ਹਰਿ ਰਾਏ ਜੀ ਦੇ ਭੋਗ ਸਮੇਂ ਅਣਗਿਣਤ ਸੰਗਤਾਂ ਦੇ ਸਾਹਮਣੇ ਬਾਬੇ ਬੁੱਢਾ ਜੀ ਦੇ ਅੰਸ਼ੀ ਬਾਬਾ ਭਾਨਾ ਜੀ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਪੂਰੀ ਮਰਿਯਾਦਾ ਅਨੁਸਾਰ ਗੁਰਗੱਦੀ ਦਾ ਟਿੱਕਾ ਲਾਇਆ ਤੇ ਸਭ ਸੰਗਤਾਂ ਸਤਿਕਾਰ ਪੂਰਵਕ ਬਿਅੰਤ ਭੇਟਾ ਰੱਖ ਕੇ ਗੁਰ ਜੀ ਨੂੰ ਨਮਸਕਾਰ ਕੀਤੀ।

### ਫਿਰ ਵਿਰਾਸਤੀ ਦਾਅਵਾ

ਭਾਵੇਂ ਵੇਖਣ ਵਿਚ ਅੱਠਵੇਂ ਪਾਤਸ਼ਾਹ ਸਤਿਗੁਰੂ ਹਰਿਕ੍ਰਿਸ਼ਨ ਜੀ ਕਿਸ਼ੋਰ ਅਵੱਸਥਾ ਵਾਲੇ ਸਨ,ਪਰ ਗੁਰੂਦੇਵ ਪਿਤਾ ਦੀ ਬਖ਼ਸ਼ੀ ਈਸ਼ਵਰੀ ਤੇ ਗੁਰੂਤ੍ਰ ਦੀ ਅਥਾਹ ਸ਼ਕਤੀ ਦੇ ਮਾਲਕ ਬਣ ਚੁੱਕੇ ਸਨ, ਇਸ ਕਰਕੇ ਕਾਦਰ ਤੇ ਕੁਦਰਤ ਦੀ ਸ਼ਕਤੀ ਨਾਲ ਜਿਵੇਂ "ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸਵਾਹਾ, ਅਥਵਾ "ਸਾਹਿਬ ਕੀੜੀ ਬਲ ਧਰੇ ਫੀਲ ਉਸਦਾ ਖਾਣਾ" ਕੋਈ ਵੱਡੀ ਗਲ ਨਹੀਂ, ਜਿਵੇਂ ਵੱਡੇ ਤੋਂ ਵੱਡੇ ਹਾਥੀ ਨੂੰ ਕੱਕੀ ਕੀੜੀ ਝੱਟ ਪਟਕਾ ਦਿੰਦੀ ਹੈ, ਤਿਵੇਂ ਕਿਸ਼ੋਰ ਗੁਰੂ ਜੀ ਦੀ ਏਹ ਸ਼ਕਤੀ ਸੀ। ਸਗੋਂ ਸ੍ਰੀ ਗੁਰੂ ਨਾਨਕ ਜੀ ਦੀ ਅਥਾਹ ਸ਼ਕਤੀ ਦੀ ਪਾਵਰ ਹੋ ਜਾਣ ਕਰਕੇ ਇਨ੍ਹਾਂ ਦੇ ਦਰਸ਼ਨ ਦੀਦਾਰੇ ਵਿਚੋਂ ਇਲਾਹੀ ਜੋਤ ਦਾ ਪੂਰਨ ਪ੍ਰਕਾਸ਼ ਹੁੰਦਾ ਸੀ, ਜਿਸ ਤੋਂ ਅਨੇਕਾਂ ਸਿਦਕੀ ਸਿੱਖਾਂ ਨੂੰ ਰੂਹਾਨੀਅਤ ਦਾ ਚਾਨਣ ਹੋ ਕੇ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਸੀ।

### ਰਾਮ ਰਾਇ ਨੇ ਔਰੰਗਜ਼ੇਬ ਕੋਲ ਸ਼ਕਾਇਤਾਂ

ਜਿਥੇ ਗੁਰੂ ਜੀ ਦੀ ਨੂਰਾਨੀ ਸ਼ਕਤੀ ਨਾਲ ਅਨੇਕਾਂ ਸਿਦਕੀ ਸਿੱਖ ਵਰੋਸਾਏ ਜਾਂਦੇ ਸਨ, ਉਥੇ ਗੁਰੂ ਜੀ ਦੇ ਵੰਸ਼ੀ ਇਹ ਸੋਭਾ ਸੁਣ ਕੇ ਬੜੀ ਖੁਣਸ ਖਾਂਦੇ ਸਨ, ਆਖਰਕਾਰ ਇਨ੍ਹਾਂ ਵਿਰੋਧੀ ਗੁਰੂ ਵੰਸ਼ੀਆਂ ਨੇ ਸ੍ਰੀ

ਰਾਮਰਾਇ ਨੂੰ ਆਪਣਾ ਮੁਖਤਾਰ ਬਣਾ ਕੇ ਉਸਦੇ ਰਾਹੀਂ ਔਰੰਗਜ਼ੇਬ ਦੇ ਦਰਬਾਰ ਵਿਚ ਗੁਰਗੱਦੀ ਦੀ ਵਿਰਾਸਤ ਦਾ ਫੇਰ ਦਾਅਵਾ ਦੇ ਦਿਤਾ। ਰਾਮ ਰਾਏ ਨੇ ਵੀ ਇਸ (ਦਾਅਵੇ) ਨਾਲ ਇਸ ਤੋਂ ਫਾਇਦਾ ਉਠਾਣਾ ਚਾਹਿਆ। ਤੇ ਹਰ ਵਕਤ ਬਾਦਸ਼ਾਹ ਅਗੇ ਆਪਣੇ ਛੋਟੇ ਭਰਾ (ਗੁਰੂ ਜੀ) ਦੇ ਸੰਬੰਧ ਵਿਚ ਸ਼ਕਾਇਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਤੇ ਆਖਿਆ ਕਿ 'ਮੇਰੇ ਪਿਤਾ ਨੇ ਮੇਰਾ ਹੱਕ ਖੋਹਣ ਵਾਸਤੇ ਹੀ ਮੈਨੂੰ ਦਿੱਲੀ ਭੇਜ ਦਿੱਤਾ ਤੇ ਬਾਅਦ ਵਿਚ ਮੇਰੇ ਛੋਟੇ ਭਰਾ ਜਿਸਦੀ ਉਮਰ ਮਸਾਂ ੫-੬ ਸਾਲ ਦੀ ਹੈ, ਉਸਨੂੰ ਗੁਰਗੱਦੀ ਦੇ ਦਿੱਤੀ ਹੈ, ਜੋ ਹਰ ਹਾਲਤ ਵਿਚ ਇਸ ਯੋਗ ਨਹੀਂ ਸੀ ਭਾਵੇਂ ਉਸਨੂੰ ਦਿੱਲੀ ਮੰਗਵਾ ਕੇ ਵੇਖ ਵੀ ਲਵੋ।'

### ਰਾਮ ਰਾਇ ਦੇ ਕਹਿਣ ਤੇ ਔਰੰਗਜ਼ੇਬ ਵਲੋਂ ਗੁਰੂ ਜੀ ਨੂੰ ਦਿੱਲੀ ਪੁੱਜਣ ਦਾ ਸੰਦੇਸ਼ਾ

ਪਹਿਲਾਂ ਤਾਂ ਕੁਝ ਦੇਰ ਬਾਦਸ਼ਾਹ ਨੇ ਰਾਮਰਾਇ ਜੀ ਦੀਆਂ ਇਨ੍ਹਾਂ ਗੱਲਾਂ ਵੱਲ ਕੋਈ ਧਿਆਨ ਨਾ ਦਿੱਤਾ ਪਰ ਬਾਰ ਬਾਰ ਇਸਦੇ ਆਖਣ 'ਤੇ ਬਾਦਸ਼ਾਹ ਨੇ ਰਾਣੇ ਜੈ ਸਿੰਘ ਰਾਹੀਂ ਪਰਸ ਰਾਮ ਮੰਤ੍ਰੀ ਰਾਜਪੂਤ ਨੂੰ (ਜੋ ਬਾਦਸ਼ਾਹ ਦਾ ਖਾਸ ਇਤਬਾਰੀ ਸੀ ਤੇ ਗੱਲਬਾਤ ਕਰਨ ਨੂੰ ਵੀ ਸਿਆਣਾ ਨੀਤੀਵਾਨ ਸੀ) ਗੁਰੂ ਜੀ ਨੂੰ ਦਿੱਲੀ ਲਿਆਉਣ ਵਾਸਤੇ ਸ਼ਾਹੀ ਹੁਕਮ ਦੇ ਕੇ ਕੀਰਤਪੁਰ ਭੇਜ ਦਿੱਤਾ। ਸੰਮਤ ੧੭੨੦ ਦੀ ਬਸੰਤ ਪੰਚਮੀ ਦਾ ਪੂਰਬ ਅਗੇ ਕੀਰਤਪੁਰ ਮਨਾਇਆ ਜਾ ਰਿਹਾ ਸੀ। ਏਸੇ ਪੂਰਬ ਸਮੇ ਕੀਰਤਪੁਰ ਪਰਸਰਾਮ ਵੀ ਆਇਆ ਤੇ ਕਿਸ਼ੋਰ ਸਤਿਗੁਰੂ ਦੀ ਛਤ੍ਰ ਛਾਇਆ ਹੇਠ ਦੀਵਾਨ, ਲੰਗਰ ਤੇ ਹੋਰ ਪ੍ਰਬੰਧ ਬੜੀ ਯੋਗਤਾ ਨਾਲ ਚਲਦਾ ਵੇਖ ਕੇ ਹਲਕਾਰਾ ਮੰਤ੍ਰੀ ਅਸਚਰਜ ਰਹਿ ਗਿਆ ਅਤੇ ਦਰਸ਼ਨ ਕਰਕੇ ਬੜੇ ਸਤਿਕਾਰ ਨਾਲ ਸ਼ਾਹੀ ਫੁਰਮਾਨ ਵੀ ਪੇਸ਼ ਕਰ ਦਿੱਤਾ। ਫਿਰ ਕੀ ਸੀ, ਇਕ ਵਾਰੀ ਸਾਰੀ ਸੰਗਤ ਵਿਚ ਤੇ ਮਾਤਾ ਕ੍ਰਿਸ਼ਨ ਕੌਰ ਤੇ ਇਨ੍ਹਾਂ ਦੇ ਹਿਮਾਇਤੀਆਂ ਵਿਚ ਘਬਰਾਹਟ ਫੈਲ ਗਈ। ਸ਼ਾਹੀ ਹਲਕਾਰੇ ਨੇ ਬੜੀ ਸਿਆਣਪ ਨਾਲ ਸਭ ਨੂੰ ਧੀਰਜ ਦਿਤਾ ਤੇ ਦੱਸਿਆ ਕਿ ਬਾਦਸ਼ਾਹ ਕੇਵਲ ਗੁਰੂ ਜੀ ਦੇ ਦਰਸ਼ਨ ਹੀ ਕਰਨਾ ਚਾਹੁੰਦਾ ਹੈ, ਹੋਰ ਕੋਈ ਗੱਲ ਨਹੀਂ। ਪਰ ਜੇਕਰ ਤੁਸਾਂ ਇਨ੍ਹਾਂ ਨੂੰ ਨਾ ਭੇਜਿਆ ਤਾਂ ਹੋ ਸਕਦਾ ਹੈ ਕਿ ਉਹ ਆਪਣੀ ਕ੍ਰੋਧ ਵਾਲੀ ਆਦਤ ਅਨੁਸਾਰ ਕੋਈ ਸਖ਼ਤੀ ਵਾਲਾ ਕਦਮ ਵੀ ਚੁੱਕ ਲਵੇ। ਫਿਰ ਉਸਨੂੰ ਕੋਈ ਮੋੜ ਨਹੀਂ ਸਕੇਗਾ, ਨਾਲ ਹੀ ਪਰਸਰਾਮ ਨੇ ਗੁਰੂ ਜੀ ਦੇ ਵੱਡੇ ਭਰਾ ਦੇ ਰਵੱਈਏ ਬਾਬਤ ਵੀ ਦੱਸ ਦਿੱਤਾ। ਉਸ ਵਕਤ ਭਾਵੇਂ ਇਹ ਕਾਰਵਾਈ ਬੜੀ ਅਯੋਗ ਜਿਹੀ ਪ੍ਰਤੀਤ ਹੁੰਦੀ ਸੀ, ਪਰ ਹੋਣ ਵਾਲੀ ਕਿਸੇ ਸਖ਼ਤੀ ਨੂੰ ਧਿਆਨ ਵਿਚ ਰੱਖਦਿਆਂ ਸਾਰਿਆਂ ਸਿੱਖਾਂ ਸੇਵਕਾਂ ਮਸੰਦਾਂ ਤੇ ਮਾਤਾ ਜੀ ਨੇ ਸਲਾਹ ਕਰਕੇ ਗੁਰੂ ਜੀ ਨੂੰ ਦਿੱਲੀ ਭੇਜਨ ਦਾ ਪ੍ਰੋਗ੍ਰਾਮ ਨਿਸਚਿਤ ਕਰ ਲਿਆ ਤੇ ਮਾਤਾ ਜੀ ਸਮੇਤ ਕੋਈ ਪੰਜਾਹ ਸਿੱਖ ਸੇਵਕ ਤੇ ਕੁਝ ਹਥਿਆਰਬੰਦ ਅਸਵਾਰਾਂ ਦੇ, ਗੁਰੂ ਜੀ ਉਸ ਹਲਕਾਰੇ ਨਾਲ ਦਿੱਲੀ ਵੱਲ ਚਾਲੇ ਪਾ ਪਏ।

### ਗੂੰਗੇ ਤੋਂ ਗੀਤਾ ਪੜ੍ਹਾਉਣੀ

ਰਸਤੇ ਵਿਚ ਆਉਂਦਿਆਂ ਇਕ ਥਾਂ ਇਕ ਪੰਡਤ (ਪਿੰਡ ਪੰਜੋਖਰਾ) ਦੇ ਇਹ ਸਵਾਲ ਕਰਨ 'ਤੇ ਕਿ ਜੇ ਤੁਸਾਂ ਆਪਣਾ ਨਾਮ ਭਗਵਾਨ ਨਾਲੋਂ ਵੀ ਵੱਡਾ ਰਖਵਾਇਆ ਹੈ ਤਾਂ ਮੈਨੂੰ ਗੀਤਾ ਦਾ ਪਾਠ ਤੇ ਅਰਥ ਕਰਕੇ ਸੁਣਾਵੋ ਤਾਂ ਕਿਸ਼ੋਰ ਸਤਿਗੁਰੂ ਜੀ ਨੇ ਸੇਵਕਾਂ ਨੂੰ ਆਖਿਆ ਕਿ ਪਿੰਡ 'ਚੋਂ ਕੋਈ ਗੂੰਗਾ ਬੋਲਾ ਬੰਦਾ

ਲੱਭ ਕੇ ਲਿਆਵੋ। ਇਕ ਝਿਊਰ (ਝੀਵਰ) ਇਹੋ ਜਿਹਾ ਮਿਲਿਆ ਉਸਨੂੰ ਪੰਡਤ ਦੇ ਸਾਹਮਣੇ ਬਹਾਲ, ਆਪਣੇ ਹੱਥ ਦੀ ਛੜੀ ਉਸਦੇ ਸਿਰ 'ਤੇ ਰੱਖ ਗੀਤਾ ਦੀ ਪੁਸਤਕ ਪੜ੍ਹਨ ਵਾਸਤੇ, ਗੁਰੂ ਜੀ ਨੇ ਉਸ ਨੂੰ ਹੁਕਮ ਕੀਤਾ। ਹੁਕਮ ਸੁਣਦਿਆਂ ਹੀ ਉਸ ਝੀਵਰ ਨੇ ਗੀਤਾ ਦਾ ਪਾਠ ਅਰਥਾਂ ਸਮੇਤ ਸੁਣਾਉਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਦੀ ਇਹ ਈਸ਼ਵਰੀ ਸ਼ਕਤੀ ਵੇਖ ਕੇ ਪੰਡਿਤ ਵੀ ਗੁਰੂ ਕਾ ਸਿੱਖ ਸਜ ਗਿਆ ਤੇ ਉਸ ਝੀਵਰ ਦਾ ਵੀ ਗੂੰਗਾ ਬੋਲਾ ਪਣ ਹਟ ਗਿਆ।

### ਗੁਰੂ ਜੀ ਦਾ ਦਿੱਲੀ ਪਹੁੰਚਣਾ

ਦਿੱਲੀ ਪਹੁੰਚ ਕੇ ਗੁਰੂ ਜੀ ਨੇ ਪਰਸ ਰਾਮ ਹੱਥ ਬਾਦਸ਼ਾਹ ਨੂੰ ਕਹਿ ਭੇਜਿਆ ਕਿ ਉਹ ਦਿੱਲੀ ਆ ਤਾਂ ਗਏ ਹਨ, ਪਰ ਬਾਦਸ਼ਾਹ ਦੇ ਮੱਥੇ ਕਦੇ ਵੀ ਨਹੀਂ ਲੱਗਣਗੇ? ਜੇ ਕੁਝ ਬਾਦਸ਼ਾਹ ਪੁਛਣਾ ਚਾਹਵੇ ਤਾਂ ਕਿਸੇ ਹਿੰਦੂ ਦਰਬਾਰੀ ਰਾਹੀਂ ਪੁੱਛ ਸਕਦਾ ਹੈ।

ਬਾਦਸ਼ਾਹ ਨੇ ਇਸ ਹੁਕਮ ਦੀ ਪਾਲਣਾ ਕਰਨ ਵਾਸਤੇ ਇਕ ਰਾਜਪੂਤ ਰਾਣੇ ਜੈ ਸਿੰਘ ਨੂੰ ਜੋ ਉਸਦਾ ਬਹੁਤ ਇਤਬਾਰੀ ਦਰਬਾਰੀ ਸੀ, ਉਸ ਨੂੰ ਗੁਰੂ ਜੀ ਨਾਲ ਆਪਣੀ ਗੱਲਬਾਤ ਕਰਨ ਕਰਵਾਉਣ ਲਈ ਮੁਕੱਰਰ ਕਰ ਦਿੱਤਾ।

### ਹੈਜ਼ੇ ਦੀ ਬੀਮਾਰੀ ਚਰਨਾਮਤ ਨਾਲ ਦੂਰ ਕਰਨੀ

ਜਦ ਦਿੱਲੀ ਦੀ ਸੰਗਤ ਨੂੰ ਗੁਰੂ ਜੀ ਦਾ ਦਿੱਲੀ ਪਹੁੰਚਣ ਦਾ ਪਤਾ ਲੱਗਾ ਤਾਂ ਸੰਗਤਾਂ ਗੁਰੂ ਜੀ ਦੇ ਡੇਰੇ 'ਤੇ ਦਰਸ਼ਨਾਂ ਲਈ ਉਮੱਡ ਆਈਆਂ। ਜਿਸ ਕਾਮਨਾ ਨੂੰ ਲੈ ਕੇ ਕੋਈ ਦਰਸ਼ਕ ਦਰਸ਼ਨ ਕਰਨ ਆਉਂਦਾ ਕੇਵਲ ਦਰਸ਼ਨ ਮਾਤਰ ਨਾਲ ਹੀ ਉਸਦੀ ਮਨੋਕਾਮਨਾ ਪੂਰੀ ਹੋ ਜਾਂਦੀ। ਕੁਦਰਤੀ ਉਹਨਾਂ ਹੀ ਦਿਨਾਂ ਵਿਚ ਦਿੱਲੀ ਹੈਜ਼ੇ ਦੀ ਬੀਮਾਰੀ ਪੈ ਗਈ, ਸਿੱਖਾਂ ਨੇ ਡਾਕੀ ਦੀ ਨਵਿਰਤੀ ਵਾਸਤੇ ਅਰਦਾਸ ਕੀਤੀ ਤਾਂ ਗੁਰੂ ਜੀ ਨੇ ਆਪਣੇ ਚਰਨਾਂ ਦਾ ਜਲ ਇਕ ਚੁਬੱਚੇ ਵਿਚ ਪਾ ਕੇ ਉਥੋਂ ਜਲ ਲਿਜਾ ਕੇ ਬੀਮਾਰਾਂ ਨੂੰ ਦੇਣ ਦਾ ਹੁਕਮ ਦੇ ਦਿੱਤਾ, ਉਸੇ ਵਕਤ ਤੋਂ ਉਸ ਚੁਬੱਚੇ ਦੇ ਜਲ ਦਾ ਪ੍ਰਯੋਗ ਸ਼ੁਰੂ ਹੋ ਗਿਆ, ੩-੪ ਦਿਨਾਂ ਵਿਚ ਹੀ ਸਾਰੇ ਸ਼ਹਿਰ ਵਿਚੋਂ ਇਹ ਮਾਰੂ ਬੀਮਾਰੀ ਖ਼ਤਮ ਹੋ ਗਈ ਤਾਂ ਘਰ-ਘਰ ਵਿਚ ਗੁਰੂ ਕਾ ਜੱਸ ਹੋਣ ਲਗਾ।

### ਰਾਜੇ ਜੈ ਸਿੰਘ ਵਲੋਂ ਗੁਰੂ ਜੀ ਦੀ ਪ੍ਰੀਖਿਆ

ਗੁਰੂ ਜੀ ਦੀ ਸੋਭਾ ਸੁਣ ਕੇ ਰਾਣੇ ਜੈ ਸਿੰਘ ਦਾ ਵੀ ਦਿਲ ਗੁਰੂ ਜੀ ਦੀ ਪ੍ਰੀਖਿਆ ਕਰਨ ਨੂੰ ਕਰ ਆਇਆ। ਇਕ ਦਿਨ ਉਸ ਨੇ ਮਹਿਲ ਵਿਚ ਕੰਮ ਧੰਦਾ ਕਰਨ ਵਾਲੀਆਂ ਦਾਸੀਆਂ ਨੂੰ ਬਹੁਤ ਸੁੰਦਰ ਗਹਿਣੇ ਕੱਪੜੇ ਪੁਵਾ ਕੇ ਅਤੇ ਆਪਣੀ ਰਾਣੀ ਨੂੰ ਬਿਲਕੁਲ ਸਾਧਾਰਨ ਕਪੜੇ ਪਹਿਨਾ ਕੇ ਇਕ ਖੂੰਜੇ ਬਹਾਲ ਦਿੱਤਾ ਜਦ ਕਿ ਸਾਰੀਆਂ ਦਾਸੀਆਂ ਨੂੰ ਪਲੰਘਾਂ ਤੇ ਬਹਾਲ ਦਿੱਤਾ ਅਤੇ ਗੁਰੂ ਜੀ ਨੂੰ ਮਹਿਲਾਂ ਵਿਚ ਦਰਸ਼ਨ ਦੇਣ ਵਾਸਤੇ ਅਰਜ਼ ਕੀਤੀ। ਗੁਰੂ ਜੀ ਜਦ ਮਹਿਲਾਂ ਵਿਚ ਆਏ ਤਾਂ ਸਾਰੀਆਂ ਦਾਸੀਆਂ ਗੁਰੂ ਜੀ ਨੂੰ ਮੱਥਾ ਟੇਕ ਕੇ ਆਪੋ-ਆਪਣੇ ਪਲੰਘ 'ਤੇ ਬੈਠ ਗਈਆਂ। ਜਲ ਪਾਣੀ ਤੋਂ ਬਾਅਦ ਰਾਣੇ ਅਰਜ਼ ਕੀਤੀ, ਮਹਾਰਾਜ ਇਨ੍ਹਾਂ ਰਾਣੀਆਂ

ਵਿਚੋਂ ਮੇਰੀ ਪਟਰਾਣੀ ਕਿਹੜੀ ਹੈ? ਤਾਂ ਗੁਰੂ ਜੀ ਹੱਥ ਵਿਚ ਛੜੀ ਫੜ ਕੇ ਹਰ ਇਕ ਪਲੰਘ ਪਾਸ ਜਾ ਕੇ ਸਿਰ ਤੇ ਛੜੀ ਰੱਖ ਕੇ ਬਚਨ ਕਰਦੇ "ਇਹ ਵੀ ਨਹੀਂ, ਇਹ ਵੀ ਨਹੀਂ", ਰਾਣਾ ਵੇਖ ਕੇ ਹੈਰਾਨ ਹੋ ਰਿਹਾ ਸੀ, ਜਦੋਂ ਸਾਰੇ ਪਲੰਘਾਂ ਕੋਲੋਂ ਹਟ ਕੇ ਇਕ ਵੱਖਰੇ ਖੂੰਜੇ ਵਿਚ ਬੈਠੀ ਸਾਧਾਰਨ ਰੂਪ ਵਿਚ ਇਕ ਬੀਬੀ ਪਾਸ ਜਾ ਕੇ ਗੁਰੂ ਜੀ ਨੇ ਜ਼ਰਾ ਜ਼ੋਰ ਨਾਲ ਛੜੀ ਮਾਰ ਕੇ ਬਚਨ ਕੀਤਾ ਕਿ ਪਟਰਾਣੀ ਏਹ ਹੈ, ਤਾਂ ਰਾਣਾ ਅਸਚਰਜ ਹੀ ਰਹਿ ਗਿਆ ਤੇ ਗੁਰੂ ਜੀ ਪਾਸੋਂ ਇਸ ਪ੍ਰੀਖਿਆ ਦੀ ਮੁਆਫ਼ੀ ਮੰਗੀ। ਕਿਸ਼ੋਰ ਸਤਿਗੁਰੂ ਜੀ ਬਚਨ ਕੀਤਾ 'ਰਾਣਾ! ਗੁਰੂਆਂ, ਸਾਧਾਂ, ਫਕੀਰਾਂ ਦੀ ਪ੍ਰੀਖਿਆ ਕਰਨੀ ਚੰਗੀ ਨਹੀਂ ਹੁੰਦੀ।'

ਜਦ ਸੰਗਤਾਂ ਤੇ ਰਾਣੇ ਰਾਹੀਂ ਅਜਿਹੀ ਕੀਰਤੀ ਦਾ ਪਤਾ ਬਾਦਸ਼ਾਹ ਨੂੰ ਲਗਦਾ, ਤਾਂ ਉਸਦੀ ਭਾਵਨਾ ਵੀ ਪੈਰੋ ਪੈਰ ਵਧਦੀ ਜਾਂਦੀ।

### ਗੁਰੂ ਜੀ ਨੂੰ ਸੀਤਲਾ ਸਿੱਖਾਂ ਵਲੋਂ ਅਗਲੀ ਜੋਤ ਬਾਰੇ ਜਾਣਕਾਰੀ

ਥੋੜ੍ਹੇ ਦਿਨਾਂ ਬਾਦ ਗੁਰੂ ਜੀ ਨੂੰ ਸੀਤਲਾ (ਚੇਚਕ) ਨਿਕਲ ਆਈ ਤੇ ਸਰੀਰ ਬਹੁਤ ਨਿਢਾਲ ਹੋ ਗਿਆ, ਭਾਵੇਂ ਬਾਦਸਾਹ ਨੇ ਬ਼ਹੁਤ ਵਾਰੀ ਦਰਸ਼ਨ ਕਰਨ ਵਾਸਤੇ ਅਰਜ਼ਾਂ ਕਰ ਭੇਜੀਆਂ ਪਰ ਪ੍ਰਵਾਨ ਨ ਹੋਈਆਂ। ਏਧਰ ਗੁਰੂ ਜੀ ਦਾ ਸਰੀਰ ਜਦ ਬਹੁਤ ਕਮਜ਼ੋਰ ਹੁੰਦਾ ਵੇਖਿਆ ਤਾਂ ਦਿੱਲੀ ਨਿਵਾਸੀ ਸਾਧ ਸੰਗਤ ਨੇ ਗੁਰਬਖਸ਼ ਮਸੰਦ ਤੇ ਰਾਣੇ ਜੈ ਸਿੰਘ ਨੂੰ ਨਾਲ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਨਿਮਰਤਾ ਸਹਿਤ ਬੇਨਤੀ ਕੀਤੀ "ਸੱਚੇ ਪਾਤਸ਼ਾਹ ਅਗੇ ਹੁਣ ਸ੍ਰੀ ਗੁਰੂ ਨਾਨਕ ਵਲੋਂ ਜਾਰੀ ਕੀਤੀ ਗੁਰੂ ਪਰੰਪਰਾ ਅਥਵਾ ਸ੍ਰੀ ਨਾਨਕ ਰਾਜ ਦਾ ਕੀ ਬਣੇਗਾ?

### ਸਿੱਖਾਂ ਦੀ ਪਰੀਖਿਆ

'ਸੂਰਜ ਪ੍ਰਕਾਸ਼' ਵਿਚ ਸਿੱਖਾਂ ਦੀ ਅਰਜ਼ ਅਤੇ ਗੁਰੂ ਸਾਹਿਬ ਵਲੋਂ ਦਿੱਤੇ ਉੱਤਰ ਦਾ ਵਿਸਥਾਰ ਇਸ ਤਰ੍ਹਾਂ ਅੰਕਿਤ ਹੈ :

"ਜੈਪੁਰ ਪਤਿ ਕਾ ਰੁਖ ਲਖ ਕਰਕੈ, ਕਹੇ ਗੁਰਬਖਸ਼ ਨਿਮਰਤਾ ਧਰਕੈ।
ਸ੍ਰੀ ਸਤਿਗੁਰ ਜੀ ਆਪ ਸਰਬੱਗਯ, ਕਿਆ ਕਹਿ ਸਕਹਿ ਜਿ ਨਰ ਅਲਪੱਗਯ।
ਤਉ ਭੀ ਅਪਨੋ ਹਿਤ ਚਿਤ ਚਹੈ, ਸਮਰਥਨ ਢਿਗ ਬਿਨਤੀ ਚਹੈ।
ਆਗੇ ਭਏ ਸਪਤ ਗੁਰ ਜੋਇ, ਦਾਸ ਕਿਧੌਂ ਲਾਇਕ ਸੁਤ ਹੋਇ।
ਸਭ ਬਿਧ ਤੈ ਸਮਰਥ ਤਿਸ ਕਰਕੈ, ਗੁਰਤਾ ਗਾਦੀ ਪਰ ਵਿਚਰ ਕੈ।
ਸਗਲ ਸੰਗਤਾਂ ਆਦ ਮਸੰਦ, ਕਰ ਲਾਹਿਵਾਏ ਦਾਸ ਜੇ ਬ੍ਰਿੰਦ।
ਬਹੁਰ ਚਲੈ ਪ੍ਰਲੋਕ ਪਯਾਨਾ, ਕਰਤ ਰਹੇ ਜਨ ਗਨਦੁਖ ਹਾਨਾ।
ਜੈਪੁਰ ਨਾਥ ਸਹਿਤ ਇਸ ਬੇਰੀ, ਬਿਨਤੀ ਸੁਣੋ ਸੰਗਤਾਂ ਕੇਰੀ।
ਸਭ ਦਾਸਨ ਪਰ ਕਰੁਣਾ ਕਰੀਐ, ਭੋਗੋ ਬੈਸਐਂ ਦਰਸ ਦਿਖਰੀਐ।
ਤਰੁਨ ਹੋਇ ਸੰਤਤ ਉਪ ਜਾਵਹੁ, ਬਨਹੁ ਉਚਿਤ ਜਬ ਹੂ ਲਖ ਪਾਵਹੁ।

ਆਪਨੋ ਥਾਨ ਬੈਠਾਵਨਿ ਕੀਜੈ, ਪੁਨ ਪ੍ਰਲੋਕ ਜਾਨ ਮਨ ਲੀਜੈ।

**ਸੰਗਤ ਦੀ ਅਰਜ਼ ਸੁਣ ਕੇ ਗੁਰੂ ਜੀ ਬਚਨ ਕੀਤਾ:**

ਕ੍ਰਿਪਾ ਨਿਧਾਨ ਬਚਨ ਪੁਨ ਭਨਯੋ, ਮੋਨ ਠਾਨ ਸਭ ਹੂੰ ਨੇ ਸੁਨਯੋ।
ਹਮਰੇ ਤਨ ਤਯਾਗਨ ਬਹੁ ਕਾਰਨ, ਆਛੋ ਨਹੀ ਜਿ ਕਰੈ ਉਚਾਰਨ।
ਗੁਰ ਗਾਦੀ ਅਬਿਚਲ ਜਗ ਮਾਹੀਂ, ਵਧੈ ਪ੍ਰਤਾਪ ਮਿਟੈ ਕਿਮ ਨਾਹੀ।
ਗੁਰੂ "ਗ੍ਰੰਥ ਸਾਹਿਬ" ਸਭ ਕੇਰਾ, ਜੋ ਹਮਰਾ ਚਹੈ ਦਰਸਨ ਹੇਰਾ।
ਸੋ ਸਰਧਾ ਕਰ ਹੇਰਨ ਕਰੈ, ਪਾਪਨ ਗਨ ਕੋ ਤਤ ਛਿਨ ਹਰੈ।
ਨਿਤ ਦਰਸਨ ਕਰ ਮਸਤਕ ਟੇਕਹੁ, ਹਨਹੁ ਬਿਕਾਰਨ ਪਾਏ ਬਿਬੇਕੋ।
ਇਮ ਸੁਣ ਕਰ ਸਤਿਗੁਰ ਕੀ ਬਾਨੀ, ਸਭਨ ਬਿਲੋਕਨ ਤੇ ਬਹਿ ਪਾਨੀ।
ਬ੍ਰਿੰਦ ਮਸੰਦ ਥਿਰੇ ਸਭ ਆਏ, ਜੋ ਗੁਰਬਖਸ਼ ਆਦਿ ਮੁਖ ਗਾਇ।
ਅੰਤਰ ਬਾਹਰ ਭੀਰ ਬਹੁ ਹੋਈ, ਧਰੇ ਸ਼ੋਕ ਬੋਲਤ ਨਹਿ ਕੋਈ"

ਪਰ ਕੁਛ ਚਿਰ ਬਾਅਦ ਸਾਰੀ ਸੰਗਤ ਨੇ ਗੁਰਬਖਸ਼ ਨੂੰ ਫੇਰ ਅਰਜ਼ ਵਾਸਤੇ ਤਿਆਰ ਕੀਤਾ ਜਿਹਾ ਕਿ:

ਸਭ ਗੁਰਬਖਸ਼ ਸੰਗ ਮਿਲ ਕਹਯੋ, ਅਬ ਮਿਲ ਗੁਰ ਦਰਸਨ ਕੋ ਲਹਯੋ।
ਸਮਾਂ ਕਹਿਨ ਕੋ ਲਖ ਮਨ ਮਾਹੀ, ਬੂਝਹੁ ਸਕਲ ਹੋਇ ਕੈ ਪਾਹੀ।
ਜਬ ਹੁਇ ਜੈ ਹੈ ਅੰਤਰ ਧਯਾਨ, ਰਿਦੈ ਬਸੂਰਤ ਰਹਹੁ ਮਹਾਨ।
ਨਹੀ ਸੰਦੇਹ ਰਹੇ ਜਿਸ ਭਾਂਤ, ਸੁਨੀਅਹਿ ਗੁਰੂ ਬਾਕ ਬਖਿਆਤ।"

## ਦੇਹਧਾਰੀ ਗੁਰੂ ਲੜ ਲਾਉਣਾ

ਇਸ ਤਰ੍ਹਾਂ ਸੰਗਤ ਨੇ ਗੁਰਗੱਦੀ ਬਾਬਤ ਪਤਾ ਕਰਨ ਵਾਸਤੇ ਦੂਸਰੀ ਵਾਰੀ ਅਰਜ਼ ਕਰਨ ਲਈ ਗੁਰਬਖਸ਼ ਨੂੰ ਤੰਬੂ ਕਨਾਤ ਅੰਦਰ ਭੇਜਿਆ, ਤਾਂ ਅਗੇ ਸੇਵਕ ਗੁਰੂ ਜੀ ਵਾਸਤੇ ਕੁਸਾ ਦਾ ਆਸਨ ਵਿਛਾ ਰਹੇ ਸਨ, ਸ੍ਰੀ ਗੁਰਬਖਸ਼ ਨੇ ਸਮਾਂ ਵਿਚਾਰ ਕੇ ਗੁਰੂ ਜੀ ਸਾਹਮਣੇ ਖਲੋ ਹੱਥ ਜੋੜ ਫੇਰ ਬੇਨਤੀ ਕੀਤੀ

"ਘਟਕਾ ਚਾਰ ਬਿਤੀਤਨ ਕਰੈ ਤਬ ਗੁਰਬਖਸ਼ ਅੱਗ੍ਰ ਹਇ ਖਰੇ।
ਸਭ ਕੇ ਹਿਤ ਕੀ ਬਿਨੈ ਸੁਣੀਜੈ, ਬਿਰਦ ਕ੍ਰਿਪਾਲ ਕ੍ਰਿਪਾ ਨਿਜ ਕੀਜੈ।
ਸਪਤਮ ਸਤਿਗੁਰ ਸ੍ਰੀ ਹਰਿ ਰਾਇ, ਸੁਤਤਜ ਬਡੋ ਨ ਉਚਿਤ ਲਖਾਹਿ।
ਅਪਨੇ ਬਦਨ ਲਗਾਇਵ ਨਾਂਹੀ, ਗੁਰਤਾ ਦੀਨੀ ਤੋ ਕਿਤ ਰਹੀ।
ਤੁਮ ਕੋ ਨਿਜ ਅਸਥਾਨ ਬਿਠਾਏ, ਸਭ ਬਿਧ ਉਚਿਤ ਜਾਨ ਹਰਖਾਏ।
ਕਿਤਕ ਮਾਸ ਜੁਗ ਸੰਮਤ ਬੀਤੇ, ਜਬ ਤੇ ਜਗਤ ਗੁਰੂ ਤੁਮ ਕੀਤੇ।
ਚਾਹਿਤ ਭਏ ਅਬ ਅੰਤਰ ਧਿਆਨ, ਨਹੀ ਬੈਠਾਯੋ ਕੋ ਨਿਜ ਥਾਨ।
ਅਬ ਸਭ ਸੰਗਤ ਮਿਲੀ ਬਿਸੂਰਤ, ਨਹਿ ਬਿਲੋਕਹਿੰਗੇ ਤੁਮ ਮੂਰਤਿ

ਰਾਵਰ ਨੇ ਕਿਸਕੇ ਲੜ ਲਾਈ, ਰੀਤ ਪ੍ਰਿਥਮ ਗੁਰੂਅਨਿ ਚਲ ਆਈ।
ਕਰਹੁ ਆਪ ਭੀ ਤਿਨੋ ਸਮਾਨ, ਜਿਸਤੇ ਸਿਖੀ ਰਹੈ ਜਹਾਨ।
ਜੇ ਨ ਕਰਹੁਗੇ ਪੂਰਬ ਕੀ ਰੀਤਿ, ਜਾਨੀ ਪਰਹਿ ਸੁ ਹੋਇ ਬਿਪ੍ਰੀਤ।
ਬਿਚਲ ਜਾਏਗੀ ਸੰਗਤ ਸਾਰੀ, ਕੇਚਿਤ ਹੋਇ ਮੀਨਣ ਅਨੁਸਾਰੀ।
ਧੀਰ ਮਲ ਕੋ ਮਾਨਹਿ ਕੋਈ, ਕੋ ਸਿਖ ਰਾਮ ਰਾਇ ਕੋ ਹੋਈ।
ਇਤ ਆਦਿਕ ਜੇ ਸੋਢੀ ਔਰ, ਲੇ ਬਿਰਮਾਵਹਿ ਅਪਨੀ ਠੌਰ।
ਬਿਨਗੁਰ ਸੰਗਤ ਹੋਇ ਥਿਰ ਕੋਇ ਨ, ਯਥਾ ਨਿਰਪਤ ਬਿਨ ਸੈਨਾ ਹੋਇ ਨਾ।
ਰਹੈ ਨ ਜਬ ਗਾਦੀ ਕੋ ਮਾਲਕ, ਧਨ ਹਿਤ ਅਪਰ ਬਨਹਿ ਤਤਕਾਲਕ।
ਸਕਤ ਹੀਨ ਜੇ ਹੋਇ ਗੁਰ ਅੰਗ, ਆਪਸ ਬਿਧੈ ਪਾਇ ਬਹੁ ਰੰਗ।"

ਅਰਥਾਤ : ਬਿਨਾਂ ਗੁਰਗੱਦੀ ਦੇ ਮਾਲਕ ਤੋਂ ਸਭ ਸੰਗਤ ਬਿਖਰ ਜਾਵੇਗੀ ਤੇ ਸ੍ਰੀ ਗੁਰੂ ਨਾਨਕ ਆਦਿਕ ਸਾਰੇ ਗੁਰੂ ਸਾਹਿਬਾਂ ਨੇ ਸਿੱਖ ਸਮਾਜ ਜੋ ਕਾਇਮ ਕੀਤਾ ਹੈ, ਉਹ ਕਾਇਮ ਨਹੀਂ ਰਹੇਗਾ, ਇਸ ਵਾਸਤੇ ਕੋਈ ਅਜਿਹੀ ਕ੍ਰਿਪਾ ਕਰੋ ਜਿਸ ਤਰ੍ਹਾਂ ਗੁਰੂ ਨਾਨਕ ਪ੍ਰੰਪਰਾ ਕਾਇਮ ਰਹਿ ਸਕੇ।

ਨਾਹਿ ਤਾਂ ਡੋਲ ਜਾਵੇਗੀ ਸੰਗਤ, ਬੈਠਨ ਲਗੇ ਅਪਰ ਕੀ ਪੰਗਤ।
ਜੋ ਗੁਰੂ ਗ੍ਰੰਥ ਆਪਨੇ ਭਨਯੋ, ਸੋ ਸਗਰੇ ਸਿੱਖਨ ਹੂੰ ਸੁਨਯੋ।
ਲਿਖ ਲੈਹੈ ਅਬ ਸੋਢੀ ਸਾਰੇ, ਬੈਠਹਿ ਮਾਨੀ ਗੁਰ ਹੋਇ ਭਾਰੇ।
ਯਾਤੇ ਸੰਗਤ ਕਿਸੇ ਲੜ ਲਾਵਹੁ, ਗੁਰਤਾ ਉਚਿਤ ਜਾਹਿ ਲਖ ਪਾਵਹੁ।
ਸੁਨ ਕਰ ਸ੍ਰੀ ਕ੍ਰਿਸ਼ਨ ਕ੍ਰਿਪਾਲਾ, ਜਥਾ ਜੋਗ ਜਾਨੀ ਤਿਸ ਕਾਲ੍ਹਾ।
ਗੁਰੂ ਹੋਇ ਸੁ ਛਪੈ ਨ ਕੈਸੇ, ਬਿਦਤਹਿ ਗਗਨ ਚਢੇ ਰਵਿ ਜੈਸੇ।
ਤਊ ਰੀਤ ਪੂਰਬ ਗੁਰ ਕੇਰੀ, ਹਮ ਕੋ ਕਰੀ ਚਹਿ ਇਸ ਬੇਰੀ।
ਇਸ ਬੀਚਾਰ ਕਰ ਨਿਰਨੈ ਲਹਯੋ, ਬੋਲੇ ਜਥਾ ਜੋਗ ਤੁਮ ਕਹਯੋ।
ਪੈਸੇ ਪੰਚ ਨਲੇਰ ਮੰਗਵਾਹੁ, ਸਭ ਸੰਗਤ ਕੋ ਨਿਕਟ ਬੈਠਾਵਹੁ।
ਭਾਰੀ ਗੁਰ ਬਿਦਤਹਿ ਜਗ ਮਾਂਹੀ, ਜਿਸਤੇ ਦੰਭੀ ਗੁਰ ਦੂਰ ਜਾਹੀ।
"ਬਾਬਾ ਬਸੇ ਸੁਗ੍ਰਾਮ ਬਕਾਲੇ" ਬਣ ਗੁਰੂ ਸੰਗਤ ਸਕਲ ਸੰਭਾਲੇ।
ਇਸ ਸੁਨਾਇ ਸਭਹਿਨ ਸੋ ਕਹਯੋ, ਸਿੱਖਨ ਤਬ ਨਿਸਚਾ ਤਬ ਲਯੋ।
ਨਹੀ ਨਾਮ ਲੀਨਸ ਇਸ ਬੇਰਾ, ਤਊ ਲਖਯੋ ਸਭ ਗੁਰੂ ਬਡੇਰਾ।

ਉਪ੍ਰੋਕਤ ਲਿਖਤ ਅਨੁਸਾਰ ਕਿਸ਼ੋਰ ਅਵਸਥਾ ਦੇ ਬਾਵਜੂਦ ਜੋ ਗੁਰਗੱਦੀ ਦੇ ਸਬੰਧ ਵਿਚ ਗੁਰੂ ਜੀ ਨੇ ਨੀਤੀ ਵਰਤੀ, ਉਹ ਵੱਡੇ ਤੋਂ ਵੱਡੇ ਨੀਤੀਵਾਨ ਨਾਲੋਂ ਵੀ ਕਿਧਰੇ ਵਧੇਰੀ ਮਹੱਤਤਾ ਵਾਲੀ ਸੀ। ਜਿਵੇਂ ਕਿ ਪਹਿਲਾਂ ਉਥੋਂ ਦੇ ਸਿੱਖਾਂ ਦੀ ਪਰਖ ਵਾਸਤੇ ਕਿ ਇਨ੍ਹਾਂ ਲੋਕਾਂ ਦਾ ਵਿਅਕਤੀਗਤ ਸਤਿਗੁਰੂ ਉਤੇ ਕੋਈ ਵਿਸ਼ਵਾਸ ਵੀ ਹੈ ਕਿ ਨਹੀਂ, ਗੁਰੂ ਜੀ ਨੇ ਸਿੱਖਾਂ ਦੇ ਪਹਿਲੀ ਵਾਰੀ ਅਰਜ਼ ਕਰਨ 'ਤੇ ਵਿਸ਼ਵਾਸ ਦੀ ਕਸਵੱਟੀ ਉੱਤੇ ਪਰਖਨ ਵਾਸਤੇ ਗੁਰੂ ਜੀ ਬਚਨ ਕੀਤਾ ਕਿ "ਗੁਰੂ, ਗ੍ਰੰਥ ਸਾਹਿਬ ਸਭ ਕੇਰਾ। ਜੋ ਹਮਰਾ ਚਹੇ ਦਰਸ਼ਨ ਹੇਰਾ।

ਸੋ ਸ਼ਰਧਾ ਕਰ ਹੇਰਨ ਕਰੈ ਪਾਪਨ ਗਨ ਕੋ ਤਤ ਛਿਨ ਹਰੈ।"

ਜਦ ਉਥੋਂ ਦੀ ਸੰਗਤ ਇਸ ਕਸਵੱਟੀ ਉਤੇ ਪੂਰੀ ਉਤਰੀ ਤੇ ਸੰਗਤ ਦੇ ਮਜਬੂਰ ਕਰਨ 'ਤੇ ਦੂਸਰੀ ਵਾਰੀ ਸ੍ਰੀ ਗੁਰਬਖਸ਼ ਨੇ ਸਾਧ ਸੰਗਤ ਵਲੋਂ ਜਾ ਕੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਸਭ ਸੰਗਤ ਕੀ ਬਿਨੈ ਸੁਣੀਜੈ, ਬਿਰਦ ਕ੍ਰਿਪਾਲ ਕਿਰਪਾ ਨਿਜ ਕੀਜੈ

ਅਬ ਸਭ ਸੰਗਤ ਮਿਲੀ ਬਿਸੂਰਤਿ, ਨਾਹਿਨ ਬਿਲੋਕਹਿਗੇ ਤੁਮਰੀ ਮੂਰਤਿ

(ਸੰਗਤ) ਰਾਵਰ ਨੇ ਕਿਸ ਕੇ ਲੜ ਲਾਈ, ਰੀਤਪ੍ਰਿਥਮ ਗੁਰੂਅਨਿ ਚਲ ਆਈ

ਜੋ ਗੁਰੂ ਗ੍ਰੰਥ ਆਪਨੇ ਭਨਯੋ, ਸੋ ਸਗਰੇ ਸਿਖਨ ਹੂ ਸੁਨਯੋ।

ਲਿਖ ਲੈ ਹੈ ਅਬ ਸੋਢੀ ਸਾਰੇ, ਬੈਠਹਿ ਮਾਨੀ ਗੁਰ ਹੁਇ ਭਾਰੇ।

ਜਦ ਦੂਸਰੀ ਵਾਰੀ ਸ੍ਰੀ ਗੁਰਬਖਸ਼ ਮਸੰਦ ਨੇ ਸੰਗਤ ਵਲੋਂ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਪਹਿਲੇ ਵਾਲੀ ਪਰਖ ਵਾਲੇ ਬਚਨ ਇਹ ਕਹਿ ਕੇ ਬਦਲ ਦਿਤੇ ਕਿ "ਬਾਬਾ ਬਸਹਿ ਗ੍ਰਾਮ ਬਕਾਲੈ, ਬਣ ਗੁਰੂ ਸੰਗਤ ਸਕਲ ਸੰਭਾਲੈ "

ਪਰ ਫਿਰ ਵੀ ਉਸ ਵਕਤ ਗੁਰੂ ਵੰਸ਼ੀ ਸੋਢੀਆਂ ਵਿਚ ਪੈਦਾ ਹੋਈ ਹਾਲਾਤ ਨੂੰ ਅਨੁਭਵ ਕਰਦਿਆਂ ਜਿਵੇਂ ਪਹਿਲਾਂ ਬਚਨ ਕੀਤਾ ਸੀ ਕਿ :

"ਹਮਰੇ ਤਨ ਤਯਾਗਨ ਬਹੁ ਕਾਰਨ, ਆਛੋ ਨਹੀ ਜੇ ਕਰੇ ਉਚਾਰਨ"

ਤਿਵੇਂ ਆਪਣੇ ਥਾਂ ਸ੍ਰੀ ਨਾਨਕ ਰਾਜ ਦਾ ਨਵਾਂ ਤਖਤ ਨਸ਼ੀਨ ਦੱਸਣ ਸਮੇਂ ਵੀ ਬੜੀ ਵੱਡੀ ਨੀਤੀ ਅਨੁਸਾਰ ਕੇਵਲ ਬਾਬਾ ਬਸੇ ਗ੍ਰਾਮ ਬਕਾਲੇ, ਦਾ ਹੀ ਸੰਕੇਤ ਦਿੱਤਾ, ਇਸਦੇ ਫਲਸਰੂਪ ਇਹ ਮਸਲਾ ਫੇਰ ਰਹੱਸਵਾਦੀ ਬਣ ਗਿਆ ਅਤੇ ਉਤਨਾ ਚਿਰ ਰਹੱਸਵਾਦੀ ਹੀ ਬਣਿਆ ਰਹਿਆ ਜਿਤਨਾ ਚਿਰ ਵਿਅਕਤੀਗਤ ਗੁਰੂ ਸ਼ਕਤੀ (ਸ੍ਰੀ ਗੁਰੂ ਤੇਗ ਬਹਾਦਰ) ਨੇ ਮੱਖਣ ਸ਼ਾਹ ਲੁਬਾਣੇ ਦੀ ਗੁਪਤ ਬੇਨਤੀ ਸੁਣ ਕੇ ਮਨੁੱਖ ਸਰੂਪ ਦੁਆਰਾ ਉਸਦਾ ਜਹਾਜ਼ ਜਿਲ੍ਹਣ ਵਿਚੋਂ ਨਾ ਕੱਢਿਆ। ਇਸ ਗੱਲ ਦਾ ਪਤਾ ਵੀ ਮਖਣ ਸ਼ਾਹ ਨੂੰ ਉਸ ਵਕਤ ਲਗਾ ਜਦੋ ਗੁਰੂ ਜੀ ਨੇ ਬਕਾਲੇ ਇਹ ਜਾਣਕਾਰੀ ਦਿੱਤੀ ਕਿ :

ਮੁਖ ਤੇ ਬੋਲਿਆ ਸਤਿਗੁਰ ਨਾਵਾਂ

ਵੇਖ ਸਿਖਾ ਮੇਰਾ ਮੋਢਾ ਬਾਵਾਂ

ਕੁਝ ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਕਿ ਸੋਢ ਵੰਸ ਤੇ ਕੇਵਲ ਆਪਣੀ ਵੰਸ ਵਿਚ ਗੁਰਿਆਈ ਰੱਖਣ ਦਾ ਵਰ ਸ੍ਰੀ ਮਾਤਾ ਭਾਨੀ (ਬੀਬੀ) ਜੀ ਨੇ ਆਪਣੇ ਗੁਰੂਦੇਵ ਪਿਤਾ ਸ੍ਰੀ ਗੁਰੂ ਅਮਰਦਾਸ ਤੋਂ ਸੇਵਾ ਕਰਕੇ ਪ੍ਰਾਪਤ ਕੀਤਾ ਸੀ। (ਹਾਲਾਂਕਿ ਖੋਜ ਦੀ ਕਸਵੱਟੀ ਉਤੇ ਇਹ ਵਰ ਵੀ ਪੂਰਾ ਨਹੀਂ ਉਤਰਦਾ) ਪਰ ਜੇ ਇਸ ਵਰਦਾਨ ਅਨੁਸਾਰ ਉਸੇ ਵਕਤ ਹੀ ਗੁਰੂ ਜੀ ਨੇ ਦੂਸਰਾ ਬਚਨ ਕਰ ਦਿਤਾ ਸੀ ਕਿ

"ਹੇ ਪੁਤ੍ਰ ਬਰ ਭਲਾ ਨ ਚਾਹਾ, ਏਹ ਹਕ ਸੇਵਕ ਗੋ ਆਹਾ।

ਜਿਉਂ ਪਾਣੀ ਇਕ ਠੌਰ ਰਹਿ ਹੈ, ਬਦ ਬੋ ਦੇਤ ਰੋਗ ਉਪਜੈ ਹੈ।

ਤਿਉ ਗੁਰਿਆਈ ਜੇ ਇਕ ਠੌਰੇ, ਰਹੈ ਦੈ ਹੈ ਦੁਖਿ ਅਤਿ ਗੌਰੈ।

ਉਪਜੇਂਗੇ ਝਗੜੇ ਬਹੁ ਝੇੜੇ, ਓੜਕ ਮੁਕ ਜਾਇਗੀ ਨੇੜੇ।

ਜੇ ਗੁਰੂ ਜੀ ਦੇ ਵਰ ਨਾਲ ਸ੍ਰੀ ਸਤਿਗੁਰੂ ਰਾਮਦਾਸ ਤੋਂ ਪੰਥ ਪ੍ਰਕਾਸ਼ ਬਾਅਦ ਗੁਰਿਆਈ ਦੀ ਗੱਦੀ ਸੋਢੀ ਵੰਸ ਦੇ ਕਿਸੇ ਇਕੋ ਵਿਅਕਤੀ ਦੇ ਰੂਪ ਵਿਚ ਚਲੀ ਆ ਰਹੀ ਸੀ ਤਾਂ ਇਸਦੇ ਨਾਲ ਹੀ "ਉਪਜਹਿੰਗੇ ਬਹੁ ਝਗੜੇ ਝੇੜੇ" ਵਾਲਾ ਬਚਨ ਵੀ ਤਾਂ ਪੂਰਾ ਹੋਣਾ ਹੀ ਸੀ, ਸਗੋਂ ਜਿਸਦਾ ਸ੍ਰੀ ਗਣੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਹੀ ਹੋ ਚੁੱਕਾ ਹੋਇਆ ਸੀ ਜੋ ਹੁਣ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਤਕ ਝਗੜੇ ਝੇੜਿਆਂ ਦਾ ਬੂਟਾ ਕਾਫੀ ਵੱਡਾ ਹੋ ਚੁਕਿਆ ਸੀ। ਸਗੋਂ ਸ੍ਰੀ ਪੰਚਮ ਪਾਤਸ਼ਾਹ ਤੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤਕ ਕੋਈ ਵੀ ਤਖਤ ਨਸ਼ੀਨ ਸਤਿਗੁਰੂ ਆਪਣੇ ਵੰਸ਼ੀਆਂ ਦੀ ਈਰਖਾ ਵਲੋਂ ਸੁਰੱਖਿਅਤ ਨਹੀਂ ਸੀ ਰਹਿਆ ਤੇ ਨਾ ਹੀ ਸਾਰੇ ਗੁਰੂ ਸਾਹਿਬ ਆਉਣ ਵਾਲੇ ਗੁਰਗੱਦੀ ਦੇ ਭਵਿੱਖਤ ਤੋਂ ਅਗਿਆਤ ਹੀ ਸਨ।

ਜੇ ਇਸ ਪੱਧਰ ਤੋਂ ਵੇਖਿਆ ਜਾਵੇ ਤਾਂ ਜਿਸ ਵਕਤ ਅੱਠਵੇਂ ਪਾਤਸ਼ਾਹ ਬ੍ਰਹਮ ਜੋਤ ਵਿਚ ਲੀਨ ਹੋਏ ਉਸ ਵਕਤ ਇਕ ਵਾਰੀ ਸ੍ਰੀ ਨਾਨਕ ਰਾਜ ਦਾ ਤਖਤ ਡਾਵਾਂ ਡੋਲ ਹੋ ਚੁਕਾ ਸੀ। ਜਿਸ ਨੂੰ ਕੁਛ ਸਮੇਂ ਬਾਅਦ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੁਰੂ ਸ਼ਕਤੀ ਨਾਲ ਮੁੜ ਤੋਂ ਬਹਾਲ ਕੀਤਾ। ਏਸੇ ਮਤਸਰੀ ਵਾਤਾਵਰਣ ਵਿਚ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਸੀਤਲਾ ਰੋਗ ਦੇ ਬਹਾਨੇ ਚੇਤਰ ਸੁਦੀ ੧੪ ਸੰਮਤ ੧੭੨੧ ਨੂੰ ਆਪਣਾ ਪੰਜ ਭੌਤਕ ਸਰੀਰ ਦਿੱਲੀ ਵਿਚ ਇਸਤੋਂ ਬਾਅਦ ਸ੍ਰੀ ਨਾਨਕ ਰਾਜ ਦਾ ਪ੍ਰਵਾਹ ਕਿਵੇਂ ਚਾਲੂ ਰਹਿਆ, ਇਸਦਾ ਸੰਖਿਪਤ ਹਾਲ ਅੱਗੇ ਪੜ੍ਹੋ।

# ਤੇਗ ਬਹਾਦਰ ਸਿਮਰੀਐ

## ਜਨਮ ਵਿਆਹ ਤੇ ਸੰਤਾਨ

ਸ੍ਰੀ ਨਾਨਕ ਰਾਜ ਦੇ ਨੌਵੇਂ ਤਖਤ ਨਸ਼ੀਨ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਨਮ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੇ ਉਦਰ ਥੀਂ ਵੈਸਾਖ ਵਦੀ ਪੰਚਮੀ ਸੰਮਤ ੧੬੭੮ ਬਿ. ਨੂੰ ਅੰਮ੍ਰਿਤਸਰ ਵਿਖੇ ਹੋਇਆ।

ਸਮੇਂ ਅਨੁਸਾਰ ਇਨ੍ਹਾਂ ਦਾ ਵਿਆਹ ਮਾਤਾ ਗੁਜਰੀ ਜੀ ਨਾਲ ਕਰਤਾਰਪੁਰ ਵਿਖੇ ਬਾਲ ਅਵਸਥਾ ਵਿਚ ਸੰਮਤ ੧੬੮੬ ਨੂੰ ਹੀ ਹੋ ਗਿਆ। ਫਿਰ ਕਾਫੀ ਚਿਰ ਬਾਅਦ ਇਨ੍ਹਾਂ ਦੇ ਗ੍ਰਹਿ ਸਾਹਿਬ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪਟਨੇ ਸਾਹਿਬ ਜਾ ਕੇ ਹੋਇਆ।

## ਗੁਰਗੱਦੀ ਦੀ ਪ੍ਰਾਪਤੀ

ਇਹ ਗੱਲ ਨਿਰਸੰਦੇਹ ਆਖੀ ਜਾ ਸਕਦੀ ਹੈ ਕਿ ਸਿਧਾਂਤ ਅਨੁਸਾਰ ਜੋ ਵੀ ਗੁਰੂ ਸਾਹਿਬ ਕ੍ਰਮਵਾਰ ਸ੍ਰੀ ਨਾਨਕ ਰਾਜ ਦੇ ਤਖਤੇ 'ਤੇ ਬਿਰਾਜਦੇ ਰਹੇ, ਗੁਰਗੱਦੀ ਦੇਣ-ਲੈਣ ਦੇ ਵਕਤ ਗੁਰੂਵੰਸੀਆਂ ਵਲੋਂ ਕਿਸੇ ਨਾ ਕਿਸੇ ਬਹਾਨੇ ਨਾਲ ਵਿਰੋਧਤਾ ਕਰਦੇ ਹੀ ਰਹੇ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਇਹ ਈਰਖਾ ਹੋਰ ਵੀ ਜ਼ਿਆਦਾ ਭਿਆਨਕ ਰੂਪ ਧਾਰਨ ਕਰ ਗਈ, ਭਾਵੇਂ ਸ੍ਰੀ ਗੁਰੂ ਹਰਗੋਬਿੰਦ ਜੀ ਆਪਣੇ ਵਕਤ ਸ੍ਰੀ ਮੇਹਰਬਾਨ ਨਾਲ ਤੇ ਫਿਰ ਸ੍ਰੀ ਗੁਰੂ ਹਰਿ ਰਾਏ ਜੀ ਸ੍ਰੀ ਧੀਰਮਲ ਨਾਲ, ਇਸ ਈਰਖਾ ਤੇ ਫੁੱਟ ਨੂੰ ਮਿਟਾਉਣ ਦੇ ਕਾਫੀ ਯਤਨ ਕਰਦੇ ਰਹੇ, ਪਰ ਇਸ ਗੁਰੂ ਵੰਸ਼ੀ ਫੁੱਟ ਦਾ ਪਾੜ ਵਧਦਾ ਹੀ ਜਾਂਦਾ ਰਿਹਾ।

ਜਿਸਦੇ ਫਲਸਰੂਪ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੂੰ ਬਾਲ ਅਵਸਥਾ ਵਿਚ ਗੁਰਗੱਦੀ ਦੀ ਪ੍ਰਾਪਤੀ ਤੇ ਜੋਤੀ ਜੋਤ ਸਮਾਉਣ ਵਾਲੀਆਂ ਹੈਰਾਨੀਜਨਕ ਘਟਨਾਵਾਂ ਹੋਈਆਂ ਸਗੋਂ ਏਸੇ ਹੀ ਵਜ੍ਹਾ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗੁਰਗੱਦੀ ਦਾ ਮਸਲਾ ਬੜੀ ਗੰਭੀਰਤਾ ਦਾ ਰੂਪ ਧਾਰਨ ਕਰ ਗਿਆ।

## ਤਿਆਗ ਮਲ ਤੋਂ ਤੇਗ ਬਹਾਦਰ

ਸਿੱਖ ਇਤਿਹਾਸ (ਸੂਰਜ ਪ੍ਰਕਾਸ਼ ਆਦਿਕ) ਅਨੁਸਾਰ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਆਪਣੇ ਛੋਟੇ ਸਪੁੱਤ੍ਰ ਦੀ ਸਾਧੂ ਤੇ ਸਾਧਾਰਨ ਬਿਰਤੀ ਵੇਖ ਕੇ ਇਸਦਾ ਨਾਮ ਤਿਆਗ ਮੱਲ ਰੱਖਿਆ ਸੀ, ਇਨ੍ਹਾਂ ਦੇ ਇਸ ਮਸਤ ਸੁਭਾਵ ਤੋਂ ਮਾਤਾ ਨਾਨਕੀ ਤੇ ਉਨ੍ਹਾਂ ਦੀ ਨੂੰਹ (ਮਾਤਾ ਗੁਜਰੀ ਜੀ) ਬਹੁਤ ਚਿੰਤਾਤੁਰ ਰਹਿੰਦੀਆਂ ਤੇ ਗੁਰੂ ਜੀ ਪਾਸ ਅਰਜ਼ਾਂ ਵੀ ਕਰਦੀਆਂ ਕਿ ਜਿਥੇ ਬਾਕੀ ਦੇ ਸਾਹਿਬਜ਼ਾਦੇ ਬੜੇ ਚੁਸਤ ਚਾਲਾਕ ਹਨ, ਉਥੇ ਤਿਆਗ ਮੱਲ ਦਾ ਕੀ ਬਣੇਗਾ? ਇਕ ਵਾਰੀ ਕਰਤਾਰਪੁਰ ਦੀ ਲੜਾਈ ਸਮੇਂ ਤਿਆਗ ਮੱਲ ਨੂੰ ਬੜੀ ਸੂਰਬਰੀਤਾ ਨਾਲ ਆਪਣੀ ਤੇਗ ਚਲਾਉਂਦਿਆਂ ਤੇ ਤੁਰਕੀ ਸੈਨਾ ਦੇ ਘਾਣ ਲਾਹੁੰਦੇ ਵੇਖਿਆ ਤਾਂ ਬੜੀ ਪ੍ਰਸੰਨਤਾ ਨਾਲ ਗੁਰੂ ਹਰਿਗੋਬਿੰਦ ਸਾਹਿਬ ਨੇ ਇਨ੍ਹਾਂ ਦਾ ਨਾਮ ਤਿਆਗ ਮੱਲ ਦੀ ਥਾਂ ਤੇਗ ਬਹਾਦਰ ਰੱਖ ਦਿੱਤਾ। ਤੇ ਸਗੋਂ ਆਪਣੇ ਮਹਿਲ ਸ੍ਰੀ ਨਾਨਕੀ ਜੀ ਨੂੰ ਧੀਰਜ ਦਿੱਤਾ, ਕਿ ਚਿੰਤਾ ਨਾ ਕਰੋ ਤੇਰਾ ਪੁੱਤਰ ਬਹੁਤ ਉੱਚੀ ਕਰਨੀ ਦਾ ਮਾਲਕ

ਬਣਕੇ ਸਾਰੀ ਦੁਨੀਆਂ ਵਿਚ ਰੌਸ਼ਨ ਹੋਵੇਗਾ, ਸਗੋਂ ਇਸਦਾ ਸਪੁੱਤਰ ਸੂਰਜ ਦੀ ਤਰ੍ਹਾਂ ਵਡੇ ਤੇਜ ਪ੍ਰਤਾਪ ਵਾਲਾ ਹੋਵੇਗਾ, ਪਰ ਕੁਝ ਸਮੇਂ ਬਾਅਦ ਹੀ ਇਹ ਸਾਰਾ ਕੁਝ ਤੂੰ ਵੇਖੇਂਗੀ, ਇਸ ਵਾਸਤੇ ਤੁਸੀਂ ਦੋਵੇਂ ਚਿੰਤਾ ਨਾ ਕਰੋ ਤੇ ਆਉਣ ਵਾਲੇ ਸਮੇਂ ਦੀ ਉਡੀਕ ਵਿਚ ਬੈਠ ਕੇ ਸਿਮਰਨ ਕਰਿਆ ਕਰੋ।

### ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਬੰਨੇ ਲਾਉਣਾ

ਮੱਖਣ ਸ਼ਾਹ ਲੁਬਾਣੇ ਨਾਮ ਦਾ ਇਕ ਵਿਉਪਾਰੀ ਸੀ। ਜਦ ਉਸ ਵਾਪਾਰੀ ਦਾ ਜਹਾਜ਼ ਇਕ ਵੇਰਾ ਸਮੁੰਦਰ ਦੇ ਬਰੇਤੇ ਵਿਚ ਚਲਣੋਂ ਰੁਕ ਗਿਆ, ਤਾਂ ਬਹੁਤ ਸਾਰੀਆਂ ਮੰਨਤਾਂ ਤੋਂ ਬਾਅਦ ਹਾਰ ਕੇ ਸ੍ਰੀ ਗੁਰੂ ਨਾਨਕ ਦੀ ਗੱਦੀ ਦੇ ਵਕਤੀ ਮਾਲਿਕ ਦਾ ਆਸਰਾ ਲੈ ਕੇ ਅਰਦਾਸ ਕੀਤੀ ਤੇ ਪੰਜ ਸੌ ਮੋਹਰਾਂ ਦੀ ਮੰਨਤ ਮੰਨੀ, ਗੁਰੂ ਤੇਗ ਬਹਾਦਰ ਜੀ ਨੇ ਆ ਕੇ ਆਪਣਾ ਮੋਢਾ ਜਹਾਜ਼ ਨੂੰ ਲਾ ਕੇ ਬਰੇਤੇ ਵਿਚੋਂ ਪਾਣੀ ਵਲ ਧੱਕ ਦਿਤਾ ਤੇ ਜਹਾਜ਼ ਬੰਦਰਗਾਹ ਤੇ ਪੁੱਜ ਗਿਆ।

### ਮੱਖਣ ਸ਼ਾਹ ਲੁਬਾਣੇ ਨੇ ਗੁਰੂ ਤੇਗ ਬਹਾਦਰ ਬਾਰੇ ਪਲੂ ਫੇਰਨਾ

ਮੱਖਣ ਸ਼ਾਹ ਵਪਾਰੀ ਬੜੀ ਛੇਤੀ ਪੰਜਾਬ ਆਇਆ ਤੇ ਸ੍ਰੀ ਗੁਰੂ ਨਾਨਕ ਦੀ ਗੱਦੀ ਦੇ ਉਸ ਮਾਲਕ ਦੀ ਭਾਲ ਕਰਨ ਲੱਗਾ, ਜਿਸਨੇ ਉਸਦਾ ਬੇੜਾ ਬਰੇਤੇ 'ਚੋਂ ਕੱਢਿਆ ਸੀ। ਪੁੱਛਦਿਆਂ ਪੁਛਾਂਦਿਆਂ ਉਹ ਬਕਾਲੇ ਪਿੰਡ ਪਹੁੰਚਾ, ਏਥੇ ਗੁਰੂਆਂ ਦੀ ਪਲਟਨ ਬਾਈ ਮੰਜੀਆਂ ਦੇ ਰੂਪ ਵਿਚ ਬੈਠੀ ਸੀ। ਮੱਖਣ ਸ਼ਾਹ ਨੇ ਸਾਰਿਆਂ ਨੂੰ ਦੋ ਤੋਂ ਪੰਜ ਮੋਹਰਾਂ ਤੱਕ ਦੇ ਕੇ ਮੱਥਾ ਟੇਕਿਆ, ਪਰ ਉਸਦੀ ਤਸੱਲੀ ਨਾ ਹੋਈ। ਵੇਹਲਿਆਂ ਹੋ ਕੇ ਜਦ ਉਸਨੇ ਪਿੰਡ ਦੇ ਕਿਸੇ ਬੰਦੇ ਨੂੰ ਹੋਰ ਗੁਰੂ ਬਾਬਤ ਪੁੱਛਿਆ ਤਾਂ ਪਤਾ ਲੱਗਾ ਕਿ ਇਕ ਤੇਗਾ ਕਮਲਾ ਵੀ ਸੋਢੀ ਏਥੇ ਰਹਿੰਦਾ ਹੈ ਪਰ ਉਹ ਕਿਸੇ ਦੇ ਮੱਥੇ ਨਹੀਂ ਲੱਗਦਾ ਤੇ ਨਾ ਕੋਈ ਉਸਦੇ ਕੋਲ ਜਾਂਦਾ ਹੀ ਹੈ। ਉਸ ਬੰਦੇ ਕੋਲੋਂ ਘਰ ਪੁੱਛਕੇ ਮੱਖਣ ਸ਼ਾਹ ਜਦ ਇਨ੍ਹਾਂ ਦੇ ਘਰ ਆਇਆ ਤਾਂ ਇਕ ਬੰਦ ਕੋਠੇ ਦੇ ਅਗੇ ਨੂੰਹ ਸੱਸ ਬੈਠੀਆਂ ਹੋਈਆਂ ਸਨ, (ਯਾਦ ਰਹੇ ਕਿ ਮਾਤਾ ਨਾਨਕੀ ਜੀ ਦੇ ਪੇਕੇ ਵੀ ਬਕਾਲੇ ਹੀ ਸਨ ਅਤੇ ਛੇਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਮਾਤਾ ਜੀ ਆਪਣੇ ਪੇਕਿਆਂ ਦੇ ਪਿੰਡ ਹੀ ਆ ਗਈ ਹੋਈ ਸੀ ਤੇ ਅੱਠੇ ਪਹਿਰ ਪਤੀ ਗੁਰੂਦੇਵ ਜੀ ਵਲੋਂ ਕੀਤੇ ਬਚਨਾਂ ਦੀ ਉਡੀਕ ਵਿਚ ਇਕ ਗੁਫਾ ਨੁਮਾ ਕੱਚੇ ਮਕਾਨ ਅੱਗੇ ਕਰੀਬ ੨੦ ਸਾਲਾਂ ਤੋਂ ਬੈਠੀਆਂ ਰਹਿੰਦੀਆਂ ਤੇ ਤੇਗ ਬਹਾਦਰ ਅੰਦਰ ਬੈਠੇ ਸਿਮਰਨ ਕਰਦੇ ਰਹਿੰਦੇ। ਮੱਖਣ ਸ਼ਾਹ ਨੇ ਮਾਤਾ ਜੀ ਪਾਸੋਂ ਮਹਾਂਪੁਰਸ਼ ਦੇ ਦਰਸ਼ਨ ਕਰਨ ਦੀ ਆਗਿਆ ਮੰਗੀ, ਮਾਤਾ ਜੀ ਨੇ ਗੁਫਾ ਵਿਚ ਜਾ ਕੇ ਤੇਗ ਬਹਾਦਰ ਜੀ ਤੋਂ ਪੁਛਿਆ ਤਾਂ ਗੁਰੂ ਜੀ ਨੇ ਆਗਿਆ ਦੇ ਦਿੱਤੀ, ਮੱਖਣ ਸ਼ਾਹ ਨੇ ਜਾ ਕੇ ਆਪ ਗੁਰੂ ਵੰਸੀਆਂ ਵਾਂਗ ਦੋ ਮੋਹਰਾਂ ਰੱਖਕੇ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਉਹ ਗੁਰੂ ਵਿਅਕਤੀ ਜਿਸਨੇ ਕਈ ਸਾਲਾਂ ਤੋਂ "ਸਿਵਾਏ ਮਾਤਾ ਜੀ ਨਾਲ ਬੋਲਣ ਦੇ" ਮੋਨ ਧਾਰ ਰੱਖੀ ਸੀ ਉਸ ਮੋਨ ਨੂੰ ਤੋੜਦੇ ਹੋਏ ਬਚਨ ਕੀਤਾ, "ਸ਼ਾਹ ਜੀ! ਤੁਸਾਂ ਪੰਜ ਸੌ ਮੋਹਰ ਦੀ ਮੰਨਤ ਉਸ ਵਕਤ ਮੰਨੀ ਸੀ ਤੇ ਹੁਣ ਦੋ ਮੋਹਰਾਂ ਦੇ ਰਹੇ ਹੋ।"

ਇਹ ਬਚਨ ਸੁਣਦਿਆਂ ਹੀ ਮੱਖਣ ਸ਼ਾਹ ਮਸਤਾਨਾ ਹੋ ਗਿਆ ਤੇ ਦੌੜਕੇ ਗੁਫਾ 'ਤੇ ਚੜ੍ਹਕੇ ਉਚੀ ਉਚੀ ਦੁਹਾਈ ਦੇਣ ਤੇ ਪਲੂ ਫੇਰ ਕੇ ਕਹਿਣ ਲੱਗਾ, 'ਭੁਲੀਏ ਸੰਗਤੇ ਗੁਰੂ ਲਾਧੋ ਰੇ! ਗੁਰੂ ਲਾਧੋ ਰੇ!! ਗੁਰੂ ਲਾਧੋ

ਰੇ!!!' ਇਸ ਨਵੇਂ ਤੇ ਅਚਨਚੇਤ ਆਏ ਪਰਿਵਰਤਨ ਦਾ ਪਤਾ ਸਾਰਿਆਂ ਨੂੰ ਝੱਟ ਪੱਟ ਹੀ ਲੱਗ ਗਿਆ, ਜਿਥੇ ਬਹੁਤੇ ਸੋਢੀ ਗੁਰੂ ਜੀ ਦੇ ਪ੍ਰਗਟ ਹੋਣ ਤੋਂ ਬੜੇ ਸ਼ਰਮ ਸਾਰ ਹੋ ਕੇ ਅੰਦਰੀਂ ਵੜ ਗਏ।

### ਧੀਰ ਮੱਲ ਵਲੋਂ ਗੁਰੂ ਤੇਗ ਬਹਾਦਰ ਤੇ ਗੋਲੀ ਚਲਾਉਣਾ

ਧੀਰ ਮੱਲ ਤੇ ਉਸਦੇ ਮਸੰਦਾਂ ਨੇ ਸਮਾਂ ਮਿਲਣ 'ਤੇ ਗੁਰੂ ਜੀ ਉਤੇ ਗੋਲੀ ਚਲਾਉਣ ਦਾ ਪ੍ਰੋਗ੍ਰਾਮ ਵੀ ਬਣਾ ਲਿਆ। ਦੂਜੇ ਦਿਨ ਮੱਖਣ ਸ਼ਾਹ ਨੇ ਇਕ ਬੜਾ ਸੁੰਦਰ ਘੋੜਾ ਗੁਰੂ ਜੀ ਦੀ ਅਸਵਾਰੀ ਵਾਸਤੇ ਅਤੇ ਕੀਮਤੀ ਬਸਤਰ ਗੁਰੂ ਜੀ ਦੇ ਪਹਿਨਣ ਲਈ ਲਿਆਂਦੇ। ਜਦ ਗੁਰੂ ਜੀ ਉਸਦੀ ਇੱਛਾ ਅਤੇ ਆਪਣੇ ਪ੍ਰਗਟ ਹੋਣ ਦੇ ਸਮੇਂ ਅਨੁਸਾਰ ਮਖਮੱਲ, ਜ਼ਰੀ ਆਦਿ ਦੇ ਬਸਤਰ ਧਾਰਨ ਕਰਕੇ ਘੋੜੇ ਉਤੇ ਸਵਾਰ ਹੋ ਕੇ ਬਾਹਰ ਨਿਕਲੇ ਤਾਂ ਬਾਬੇ ਧੀਰ ਮਲ ਨੇ ਸੀਂਹੇ ਮਸੰਦ ਪਾਸੋਂ ਗੁਰੂ ਜੀ 'ਤੇ ਗੋਲੀ ਦਾ ਵਾਰ ਕਰਵਾ ਦਿੱਤਾ, ਪਰ ਉਹ ਗੋਲੀ ਗੁਰੂ ਜੀ ਦੇ ਮਸਤਕ ਨੂੰ ਛੂਹ ਕੇ ਦੂਰ ਜਾ ਡਿੱਗੀ ਤੇ ਸੱਚੇ ਪਾਤਸ਼ਾਹ ਜੀ ਬਚਨ ਕਰਦੇ ਕਰਦੇ ਕਿ ਵਾਹ ਮਲ ਜੀ! ਵਾਹ ਮਲ ਜੀ!! ਵਾਪਸ ਡੇਰੇ ਆ ਗਏ।

### ਮੱਖਣ ਸ਼ਾਹ ਵਲੋਂ ਸੋਢੀਆਂ ਦੇ ਘਰ ਲੁੱਟਣੇ

ਇਸ ਘਟਨਾ ਦਾ ਪਤਾ ਮੱਖਣ ਸ਼ਾਹ ਨੂੰ ਆਪਣੇ ਡੇਰੇ ਉਤੇ ਜਦੋਂ ਲੱਗਾ ਤਾਂ ਉਸ ਨੇ ਪੰਜ ਸੌ ਸੈਨਿਕ ਸਾਥੀਆਂ ਸਮੇਤ ਆ ਕੇ ਗੁਰੂ ਜੀ ਦੀ ਆਗਿਆ ਤੋਂ ਬਗੈਰ ਹੀ ਸਾਰੇ ਸੋਢੀਆਂ ਦੇ ਘਰ ਲੁੱਟਣੇ ਸ਼ੁਰੂ ਕਰ ਦਿੱਤੇ ਤੇ ਲੁੱਟ ਦਾ ਸਾਰਾ ਸਾਮਾਨ ਗੁਰੂ ਜੀ ਦੇ ਘਰ ਮੂਹਰੇ ਇਕੱਠਾ ਕਰਵਾ ਦਿਤਾ। ਲੁੱਟ ਮਾਰ ਤੋਂ ਵਿਹਲਿਆਂ ਹੋ ਕੇ ਜਦ ਮੱਖਣ ਸ਼ਾਹ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਸੱਚੇ ਪਾਤਸ਼ਾਹ ਇਸਨੂੰ ਨਾਰਾਜ਼ ਹੋਏ ਕਿ ਤੂੰ ਇੰਵ ਕਿਉਂ ਕੀਤਾ ਤੇ ਕਰਵਾਇਆ ਜਦ ਉਸਨੇ ਖਿਮਾਂ ਮੰਗੀ ਤਾਂ ਹੁਕਮ ਕੀਤਾ ਕਿ ਸਾਰਾ ਸਾਮਾਨ ਜਿਥੋਂ ਜਿਥੋਂ ਲਿਆਂਦਾ ਹੈ ਉਥੇ ਉਥੇ ਜਾ ਕੇ ਧਰ ਆਵੋ। ਭਾਵੇਂ ਮੱਖਣ ਸ਼ਾਹ ਇੰਵ ਨਹੀਂ ਸੀ ਚਾਹੁੰਦਾ ਕਿਉਂਕਿ ਉਹਨਾਂ ਗੁਰੂ ਜੀ ਉਤੇ ਜੋ ਘਾਤਕ ਹਮਲਾ ਕੀਤਾ ਸੀ ਸੋਢੀਆਂ ਨੂੰ ਇਸ ਦੀ ਸਜ਼ਾ ਦੇਣਾ ਵੀ ਆਪਣਾ ਫਰਜ਼ ਸਮਝਦਾ ਸੀ ਪਰ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਸਾਰਾ ਸਾਮਾਨ ਸਾਰੇ ਸੋਢੀਆਂ ਦੇ ਘਰੀਂ ਵਾਪਸ ਪਹੁੰਚਾ ਦਿਤਾ।

### ਬੀੜ ਨਾ ਵਾਪਸ ਕੀਤੀ

ਇਸੇ ਲੁੱਟ ਵਿਚ ਸ੍ਰੀ ਮੱਖਣ ਸ਼ਾਹ ਨੇ ਧੀਰਮਲ ਦੇ ਘਰੋਂ ਸ੍ਰੀ ਗ੍ਰੰਥ ਸਾਹਿਬ ਦੀ ਬੀੜ (ਜੋ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ ਸੀ) ਵੀ ਚੁਕਵਾ ਲਿਆਇਆ ਹੋਇਆ ਸੀ, ਸ੍ਰੀ ਮਾਤਾ ਜੀ ਦੇ ਕਹਿਣ ਅਨੁਸਾਰ ਉਹ ਬੀੜ ਘਰ ਅੰਦਰ ਇਕ ਥਾਂ ਛੁਪਾ ਕੇ ਰੱਖ ਲਈ ਤੇ ਬੀੜ ਉਸ ਨੂੰ ਵਾਪਿਸ ਨ ਕੀਤੀ।

### ਸ੍ਰੀ ਅੰਮ੍ਰਿਤਸਰ ਦੀ ਯਾਤਰਾ ਸਮੇਂ ਹਰਿਮੰਦਰ ਨੂੰ ਮਸੰਦਾਂ ਵਲੋਂ ਤਾਲੇ

ਇਸ ਤਰ੍ਹਾਂ ਜਦ ਮੱਖਣ ਸ਼ਾਹ ਨੇ ਗੁਰੂ ਜੀ ਦੀ ਸੇਵਾ ਪੂਜਾ ਦਾ ਸਿਲਸਿਲਾ ਬਾਕਾਇਦਾ ਸ਼ੁਰੂ ਕਰ ਦਿਤਾ ਤਾਂ ਮਾਤਾ ਨਾਨਕੀ ਨੇ ਰਾਮਦਾਸ ਨਗਰ ਸਿੱਖਾਂ ਨੂੰ ਭੇਜ ਕੇ ਬਾਬਾ ਭਾਨਾ ਜੀ ਨੂੰ ਬਕਾਲੇ ਮੰਗਵਾਇਆ ਤੇ

ਉਸਦੇ ਹਥੀਂ ਚਲੀ ਆਉਂਦੀ ਪ੍ਰੰਪਰਾ ਅਨਸਾਰ ਗੁਰੂ ਜੀ ਨੂੰ ਗੁਰਤਾ ਦਾ ਟਿੱਕਾ ਲਵਾਇਆ ਤੇ ਉਨ੍ਹਾਂ ਨੂੰ ਵੀ ਗੁਰੂ ਜੀ ਦੇ ਇਸ ਤਰ੍ਹਾਂ ਜ਼ਾਹਿਰ ਹੋਣ ਦੀ ਬਹੁਤ ਖੁਸ਼ੀ ਹੋਈ ਸਹਿਜੇ ਸਹਿਜੇ ਬਾਬੇ ਬਕਾਲੇ ਦਰਸ਼ਕ ਆਉਣੇ ਸ਼ੁਰੂ ਹੋ ਗਏ ਤੇ ਮੱਖਣ ਸ਼ਾਹ ਵੀ ਆਪਣੇ ਸੈਨਿਕਾਂ ਸਮੇਤ ਗੁਰੂ ਜੀ ਪਾਸ ਰਹਿਣ ਲੱਗਾ।

ਇਕ ਦਿਨ ਗੁਰੂ ਜੀ ਨੇ ਮੱਖਣ ਸ਼ਾਹ ਨਾਲ ਸ੍ਰੀ ਅੰਮ੍ਰਿਤਸਰ ਦਾ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ ਅਤੇ ਪ੍ਰੋਗ੍ਰਾਮ ਬਣਾ ਕੇ ਮੱਖਣ ਸ਼ਾਹ ਤੇ ਹੋਰ ਸੰਗਤ ਸਮੇਤ ਗੁਰੂ ਜੀ ਜਦ ਅੰਮ੍ਰਿਤਸਰ ਆਏ ਤਾਂ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੂੰ ਪਹਿਲਾਂ ਹੀ ਬਾਬੇ ਬਕਾਲੇ ਵਿਚ ਸਤਿਗੁਰਾਂ ਦੀ ਸਥਾਪਨਾ ਤੇ ਕੀਰਤੀ ਦਾ ਪਤਾ ਲੱਗਾ ਹੋਇਆ ਸੀ, ਗੁਰੂ ਜੀ ਦਾ ਅੰਮ੍ਰਿਤਸਰ ਆਉਣਾ ਉਨ੍ਹਾਂ ਨੂੰ ਇਸ ਵਾਸਤੇ ਚੰਗਾ ਨ ਲਗਾ ਕਿ ਆਖਿਰ ਸ੍ਰੀ ਦਰਬਾਰ ਸਾਹਿਬ ਦੇ ਹਕੀਕੀ ਵਾਰਸ ਤਾਂ ਹੁਣ ਏਹੋ ਹੀ ਹਨ, ਹੋ ਸਕਦਾ ਹੈ ਸਾਨੂੰ ਏਥੋਂ ਬੇਦਖਲ ਹੀ ਕਰ ਦੇਣ? ਇਹ ਵਿਚਾਰ ਕੇ ਗੁਰੂ ਜੀ ਦੇ ਸ੍ਰੀ ਦਰਬਾਰ ਸਾਹਿਬ ਆਉਣ ਤੋਂ ਪਹਿਲਾਂ ਹੀ ਕਾਬਜ਼ ਪੁਜਾਰੀਆਂ ਨੇ ਸ੍ਰੀ ਦਰਬਾਰ ਸਾਹਿਬ ਦੇ ਚਾਰੇ ਦਰਵਾਜ਼ਿਆਂ ਨੂੰ ਵੱਡੇ ਵੱਡੇ ਜੰਦਰੇ ਲਾ ਦਿੱਤੇ ਤੇ ਆਪ ਘਰਾਂ ਵਿਚ ਲੁੱਕ ਗਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਜਾਂ ਸੰਗਤਾਂ ਸਮੇਤ ਦਰਸ਼ਨ ਕਰਨ ਆਏ ਅਗੋਂ ਦਰਵਾਜ਼ਿਆਂ ਨੂੰ ਤਾਲੇ ਲੱਗੇ ਵੇਖ ਗੁਰੂ ਜੀ ਪਰਦੱਖਣਾ ਵਿਚ ਹੀ ਇਕ ਥਾਂ ਬੈਠ ਗਏ ਤੇ ਸਭਨਾਂ ਸੇਵਕਾਂ ਨੂੰ ਸਰੋਵਰ ਵਿਚ ਇਸ਼ਨਾਨ ਕਰਨ ਦਾ ਹੁਕਮ ਕੀਤਾ। ਇਸ਼ਨਾਨ ਪਾਨ ਕਰ ਕਰਵਾ ਕੇ ਗੁਰੂ ਜੀ ਨੂੰ ਉਥੋਂ ਹੀ 'ਨਹਿ ਮਸੰਦ ਤੁਮ ਅੰਮ੍ਰਿਤਸਰੀਏ॥ ਤ੍ਰਿਸ਼ਨਾ ਅਗਨ ਮੈਂ ਅੰਦਰ ਸੜੀਏ॥' (ਮਹਾਨ ਕੋਸ਼ ਪੰਨਾ ੧੦੮੬) ਦਾ ਬਚਨ ਕਰਕੇ ਏਥੋਂ ੬-੭ ਕੋਹਾਂ ਤੇ ਵਸਦੇ ਨਗਰ ਵੱਲੇ ਆ ਡੇਰੇ ਲਾਏ। ਜਦੋਂ ਸ਼ਹਿਰ ਦੀਆਂ ਮਾਈਆਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਵਾਹੋ ਦਾਹੀ ਵੱਲੇ (ਵੇਰਕੇ) ਆਈਆਂ ਤੇ ਗੁਰੂ ਜੀ ਤੋਂ ਇਸ ਬਦਸਲੂਕੀ ਦੀ ਖਿਮਾ ਮੰਗ ਕੇ "ਮਾਈਆਂ ਰੱਬ ਰਜਾਈਆਂ" ਦਾ ਵਰ ਭਾਵੇਂ ਗੁਰੂ ਜੀ ਤੋਂ ਲੈ ਹੀ ਲਿਆ, ਪਰ ਉਸ ਵਕਤ ਦੇ ਪੁਜਾਰੀਆਂ ਦੇ ਮੱਥੇ ਉਤੇ ਇਸ ਬੇਅਦਬੀ ਦਾ ਟਿੱਕਾ ਹਮੇਸ਼ਾ ਲਈ ਲੱਗ ਗਿਆ।

### ਬਾਬੇ ਬਕਾਲੇ ਤੋਂ ਕੀਰਤਪੁਰ

ਇਸ ਦੌਰੇ ਤੋਂ ਵਾਪਸ ਆ ਕੇ ਬਕਾਲੇ ਦੇ ਸੋਢੀਆਂ ਦੀ ਈਰਖਾ ਨੂੰ ਧਿਆਨ ਵਿਚ ਰਖਦਿਆਂ ਨੇ ਕੀਰਤਪੁਰ ਚਲੇ ਜਾਣ ਦਾ ਪ੍ਰੋਗ੍ਰਾਮ ਬਣਾ ਲਿਆ ਤੇ ਮੱਖਣ ਸ਼ਾਹ ਦੇ ਗੱਡਿਆਂ ਤੇ ਹੋਰ ਵਾਹਨਾਂ ਉਤੇ ਬਕਾਲੇ ਵਾਲਾ ਸਾਰਾ ਸਾਮਾਨ ਲਦਵਾ ਕੇ ਇਕ ਦਿਨ ਬਿਆਸਾ ਤੋਂ ਪਾਰ ਇਕ ਬਰੇਤੇ ਵਿਚ ਜਾ ਡੇਰਾ ਲਾਇਆ। ਦੂਜੇ ਦਿਨ ਸਵੇਰੇ ਜਾਂ ਉਥੋਂ ਤੁਰਨ ਲੱਗੇ ਤਾਂ ਗੁਰੂ ਜੀ ਦਾ ਧਿਆਨ ਉਸ ਬੀੜ ਵੱਲ ਸੁਭਾਵਕ ਹੀ ਪੈ ਗਿਆ ਜੋ ਮਾਤਾ ਜੀ ਤੇ ਮੱਖਣ ਸ਼ਾਹ ਨੇ ਗੁਰੂ ਘਰ ਵਿਚ ਹੀ ਰੱਖ ਲਈ ਹੋਈ ਸੀ। ਗੁਰੂ ਜੀ ਨੇ ਮਖਨ ਸ਼ਾਹ ਨੂੰ ਪੁੱਛਿਆ ਇਹ ਕਿਹੜਾ ਗ੍ਰੰਥ ਹੈ ਤਾਂ ਉਸਨੇ ਸਾਰੀ ਅਰਜ਼ ਕਰ ਦਿਤੀ ਕਿ ਮਾਤਾ ਜੀ ਦੇ ਕਹਿਣ 'ਤੇ ਅਸਾਂ ਇਹ ਗ੍ਰੰਥ ਸਾਹਿਬ ਧੀਰ ਮਲ ਦੇ ਘਰ ਵਾਪਿਸ ਨਹੀਂ ਸੀ ਕੀਤਾ।

### ਬੀੜ ਨੂੰ ਬਿਆਸਾ ਦਰਿਆ ਕੋਲ ਅਮਾਨਤ

ਗੁਰੂ ਜੀ ਫਿਰ ਨਰਾਜ਼ ਹੋਏ ਤੇ ਹੁਕਮ ਕੀਤਾ ਕਿ ਇਸ ਬੀੜ ਨੂੰ ਚਰਨ ਦਾਸ ਹੁਣੇ ਹੀ ਉਸ ਪਾਸ ਛੱਡਕੇ ਆਵੇ, ਮੱਖਣ ਸ਼ਾਹ ਬੇਨਤੀ ਕੀਤੀ ਕਿ ਹੁਣ ਵਾਪਸ ਉਥੇ ਬੀੜ ਦੇਣ ਜਾਣਾ ਅਸੰਭਵ ਪ੍ਰਤੀਤ ਹੁੰਦਾ ਹੈ, ਤਾਂ

ਗੁਰੂ ਜੀ ਨੇ ਫਿਰ ਬਚਨ ਕੀਤਾ, "ਮੈਂ ਕਿਸੇ ਪੋਥੀ ਦੀ ਕਮਾਈ ਨਹੀਂ ਖਾਣੀ" ਬੀੜ ਨੂੰ ਬਿਆਸਾ ਦਰਿਆ ਕੋਲ ਅਮਾਨਤ ਰੱਖ ਕੇ ਧੀਰ ਮਲ ਨੂੰ ਸੁਨੇਹਾ ਭੇਜ ਦਿੰਦੇ ਹਾਂ ਕਿ ਉਹ ਆ ਕੇ ਏਥੋਂ ਬੀੜ ਕਢਵਾ ਕੇ ਲੈ ਜਾਵੇ ਤੇ ਏਸ ਤਰ੍ਹਾਂ ਹੀ ਕੀਤਾ ਗਿਆ। ਇਕ ਰਾਹੀ ਦੇ ਹੱਥ ਗੁਰੂ ਜੀ ਨੇ ਧੀਰਮਲ ਨੂੰ ਬੀੜ ਕਢਵਾ ਕੇ ਲੈ ਜਾਣ ਵਾਸਤੇ ਸੁਨੇਹਾ ਭੇਜ ਦਿਤਾ।

ਸੂਰਜ ਪ੍ਰਕਾਸ਼ ਦੇ ਲਿਖਣ ਅਨੁਸਾਰ ਧੀਰਮਲ ਦੇ ਬੀੜ ਨੂੰ ਲਿਜਾਣ ਦੇ ਸਿਲਸਿਲੇ ਵਿਚ ਗੁਰੂ ਤੇਗ ਬਹਾਦਰ (ਜੋ ਵਰਤਮਾਨ ਕਾਲ ਵਿਚ ਗੁਰਗੱਦੀ ਉਤੇ ਸੀ) ਬਾਬਤ ਸਪੱਸ਼ਟੀਕਰਨ ਵੇਖਣ ਸੁਣਨ ਵਿਚ ਆਇਆ। ਜਿਵੇਂ ਕਿ ਜਦੋਂ ਧੀਰ ਮਲ ਨੂੰ ਗੁਰੂ ਜੀ ਦਾ ਬੀੜ ਲਿਜਾਣ ਸਬੰਧੀ ਸੁਨੇਹਾ ਮਿਲਿਆ, ਤਾਂ ਉਸ ਨੂੰ ਸੁਣਕੇ ਉਸਦੇ ਮਨ ਵਿਚ ਕਈ ਉਤਰਾਉ ਚੜ੍ਹਾਉ ਆਏ, ਜਦੋਂ ਕਦੇ ਉਸ ਨੂੰ ਗੁਰੂ ਕੇ ਸੁਨੇਹੇ ਉਤੇ ਵਿਸ਼ਵਾਸ ਆਉਣ ਲਗਦਾ ਤਾਂ ਉਸੇ ਵੇਲੇ ਸੀਹੇ ਵਰਗੇ ਮਸੰਦ ਉਸ ਨੂੰ ਮਖੌਲ ਕਰਨ ਲਗ ਜਾਂਦੇ ਤੇ ਧੀਰਮਲ ਫਿਰ ਬੇਵਿਸ਼ਵਾਸੀ ਦੀ ਹਨੇਰੀ ਨਾਲ ਡੱਕੇ ਡੋਲੇ ਖਾਣ ਲਗਾ, ਜਿਹਾ ਕਿ ਸੂਰਜ ਪ੍ਰਕਾਸ਼ ਅਨੁਸਾਰ

"ਗੁਨ ਗਨ ਸੁਣ ਉਪਜੇ ਵਿਸ੍ਵਾਸ, ਦੁਸਟ ਮਸੰਦ ਸੁ ਦੇਤ ਬਿਨਾਸ॥
ਇਮ ਕੇਤਕ ਦਿਨ ਜਬਹਿ ਬਿਤਾਏ, ਧੀਰਮਲ ਬਹੁ ਚਿੰਤ ਉਪਾਇ॥"

ਰਾਸ ੧੧ ਵੀਂ

ਆਖਰ ਇਕ ਦਿਨ ਉਸ ਸੁਨੇਹੇ ਦਾ ਪੂਰਾ ਪਤਾ ਕਰਨ ਵਾਸਤੇ ਟੋਬੇ 'ਤੇ ਸੰਗਲ ਰੱਸੇ ਆਦਿਕ ਸਾਮਾਨ ਤੇ ਕੁਝ ਸਾਥੀ ਲੈ ਕੇ ਧੀਰਮਲ ਉਸ ਸੁਨੇਹੇ ਵਾਲੇ ਆਦਮੀ ਸਣੇ ਬਿਆਸਾ ਦੇ ਕੰਢੇ ਉਸ ਥਾਂ ਉਤੇ ਜਿਥੇ ਉਸ ਆਦਮੀ ਨੇ ਦੱਸਿਆ ਸੀ ਤੰਬੂ ਲਾ ਦਿੱਤੇ ਤੇ ਖੋਜ ਸ਼ੁਰੂ ਕਰ ਦਿੱਤੀ ਜਿਹਾ ਕਿ:-

"ਖੋਜਨ ਲਗੇ ਫਿਰਨ ਜਲ ਮਾਂਹੀ, ਖੇਵਟ ਬ੍ਰਿੰਦ ਪਾਏ ਸੋ ਨਾਹੀ।
ਖੋਜਹਿ ਕਰ ਸਿਉ ਟੁਬੀ ਮਾਰਹਿ, ਇਤ ਉਤ ਬਿਚਰਹਿ ਬਾਰ ਪਛਾਰਹਿ"

ਜਦ ਇਤਨਾ ਜਤਨ ਕਰਨ ਤੇ ਕੋਈ ਪਤਾ ਨ ਲਗਾ ਤਾਂ ਫਿਰ:-

"ਸ੍ਰੀ ਨਾਨਕ ਕੋ ਕਿਤਕ ਮਨਾਵਹਿ, ਕਰਹੁ ਕ੍ਰਿਪਾ ਜਿਮ ਗ੍ਰਿਥ ਸੁ ਪਾਵੈ।
ਅਚਹੁ ਤਿਹਾਵਲ ਸਭ ਤ੍ਰਿਪਤਾਇ, ਕੈਰ ਹਮੇਸ਼ ਕਿਤਕ ਦਿਨ ਜਾਇ।"

ਪਰ ਕਿਸੇ ਵੀ ਮੰਨਤ ਨਾਲ ਕੋਈ ਸਫਲਤਾ ਪ੍ਰਾਪਤ ਨ ਹੋ ਸਕੀ। ਭਾਵੇਂ ਸਾਰੇ ਟੋਬੇ ਹਠ ਹਾਰ ਗਏ ਸਨ ਪਰ ਧੀਰਮੱਲ ਨੂੰ ਏਥੋਂ ਖਾਲੀ ਵੀ ਜਾਣਾ ਮੁਸ਼ਕਲ ਪ੍ਰਤੀਤ ਹੋ ਰਿਹਾ ਸੀ। ਆਖਿਰਕਾਰ ਸੁਨੇਹਾ ਦੇਣ ਵਾਲੇ ਉਸ ਸਿੱਖ ਨੇ ਸ੍ਰੀ ਧੀਰਮਲ ਨੂੰ ਮਸ਼ਵਰਾ ਦਿੱਤਾ ਜਿਹਾ ਕਿ

"ਸੋ ਨਰ ਬੋਲਯੋ ਪੁਨਹ ਬਤਾਵੈ, ਜੋ ਤੁਮ ਚਹੋ ਗਰੰਥ ਕੋ ਪਾਵੈ
ਹੋਹ ਢੀਠ ਹੁਇ ਆਪ ਅਗੇਰੇ, ਇਸਪ੍ਰਕਾਰ ਬਚ ਮਾਨਹੁ ਮੇਰੇ
ਹ੍ਵੈ ਨਿਸ ਕਪਟ ਤਜੋ ਅਹੰਮਤ ਕੋ, ਧਰਹੁ ਭਾਉ ਸੂਧਾ ਕਰ ਚਿਤ ਕੋ।
ਸ੍ਰੀ ਨਾਨਕ ਆਦਿਕ ਸੁਖ ਧਾਮ, ਤੇਗ ਬਹਾਦਰ ਲਗ ਲਿਹੁ ਨਾਮ
ਜਬ ਤੁਮ ਕਰਹੁ ਇਸੀ ਬਿਧ ਕਾਜ, ਗੁਰੂ ਨਿਭਾਵਨ ਨਾਮ ਕੀ ਲਾਜ।
ਧੀਰ ਮਲ ਬਾਨੀ ਸੁਨ ਮਾਨੀ, ਕੀਨ ਸਰਾਹਨ ਨੀਕ ਬਖਾਨੀ।

ਨਿਰਹੰਕਾਰ ਹੁਇ ਮਨ ਬਾਨੀ, ਪਦ ਅਰ ਪਾਨ ਪਖਾਰਹਿ ਪਾਨੀ।
ਸਰਲ ਰਿਦਾ ਹੋਇ ਸੁ ਖਰਯੋ, ਨੌ ਸਤਿਗੁਰ ਕਾ ਸਿਮਰਨ ਕਰਿਓ।
ਪਾਂਚ ਬਾਰ ਸਭਕੈ ਲੈ ਨਾਮ, ਕਰ ਕੋ ਜੋਰਤ ਕਰਯੋ ਪ੍ਰਨਾਮ।
ਆਪਨੋ ਕਾਰਜ ਆਪ ਕਰੀਜੈ, ਪਾਨ ਨਿਸ਼ਾਨੀ ਕੋ ਬਿਧਿ ਤੀਜੈ।
ਪੰਚ ਹਜ਼ਾਰ ਰਜਤਪਨ ਫੇਰ, ਪੰਚਾਮ੍ਰਿਤ ਕਰਵਾਇ ਓਸ ਬੇਰ।
ਇਨ ਸਭ ਮਹਿ ਕੀਨਸ ਅਰਦਾਸ,ਖਰੇ ਹੋਇ ਸਲਿਤਾ ਕੇ ਪਾਸ।
ਨਵ ਗੁਰੂਅਨ ਕੋ ਕਰ ਕਰ ਨਮੋ, ਸਿਮਰਯੋ ਗ੍ਰੰਥ ਬਹੁਰ ਤਿਸ ਸਮੋ।"

ਇਸ ਪ੍ਰਕਾਰ ਜਦੋਂ ਬਾਬੇ ਧੀਰਮਲ ਨੇ ਉਸ ਸਿੱਖ ਦੇ ਆਖਣ 'ਤੇ ਸਮੇਂ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਤਕ ਸਾਰੇ ਸਤਿਗੁਰਾਂ ਅਗੇ ਸਨਿੰਮਰ ਅਰਦਾਸਾ ਕਰਕੇ ਟੌਭਿਆਂ ਨੂੰ ਜਲ ਵਿਚ ਭੇਜਿਆ ਤਾਂ ਛੇਤੀ ਹੀ ਇਕ ਟੌਭੇ ਦਾ ਹੱਥ ਸ੍ਰੀ ਗ੍ਰੰਥ ਸਾਹਿਬ ਦੀ ਮੰਜੀ (ਪੀੜ੍ਹੇ) ਨੂੰ ਪੈ ਗਿਆ ਤੇ ਫਿਰ ਬੜੀ ਅਹਤਿਆਤ ਨਾਲ ਬੀੜ ਕਢਵਾ ਕੇ ਧੀਰਮਲ ਪ੍ਰਸੰਨਤਾ ਸਹਿਤ ਬਕਾਲੇ ਦੇ ਥਾਂ ਕਰਤਾਰਪੁਰ ਬੀੜ ਨੂੰ ਬੜੇ ਅਦਬ ਨਾਲ ਲੈ ਆਇਆ।

ਉਪ੍ਰੋਕਤ ਇਤਿਹਾਸਕ ਵਾਰਤਾ ਵਰਤਮਾਨ ਸਮੇਂ ਦੇ ਸਤਿਗੁਰੂ ਦੀ ਸ਼ਕਤੀ ਤੇ ਉਸਦੀ ਅਰਾਧਨਾ ਕਰਨ ਦੀ ਇਕ ਪ੍ਰਤੱਖ ਮਿਸਾਲ ਹੈ, ਇਸ ਨੂੰ ਕੋਈ ਮੰਨੇ ਜਾਂ ਨ ਮੰਨੇ ਇਹ ਇਕ ਵੱਖਰੀ ਗੱਲ ਹੈ।

### ਸ੍ਰੀ ਅਨੰਦਪੁਰ ਨਗਰ ਵਸਾਉਣਾ

ਜਦ ਸ੍ਰੀ ਗੁਰੂ ਜੀ ਰਸਤੇ ਵਿਚ ਹੋਰ ਕਈ ਕੌਤਕ ਕਰਦੇ ਸਿੱਖਾਂ ਨੂੰ ਦਰਸ਼ਨ ਦਿੰਦੇ ਹੋਏ ਕੀਰਤਪੁਰ ਆ ਗਏ ਤਾਂ ਏਥੇ ਸੰਗਤਾਂ ਦਾ ਅਤੁੱਟ ਪ੍ਰਵਾਹ ਚਲ ਪਿਆ ਤੇ ਕੀਰਤਪੁਰ ਕਈ ਚਿਰਾਂ ਤੋਂ ਮੁੱਕ ਚੁਕੀ ਹੋਈ ਰੌਣਕ ਤੇ ਗੁਰੂਮਤ ਪ੍ਰਚਾਰ ਦਾ ਨਵੇਂ ਸਿਰੇ ਆਰੰਭ ਹੋ ਗਿਆ। ਸਾਰੇ ਸਿਦਕੀ ਸਿੱਖ ਜੋ ਗੁਰੂ ਦਰਸ਼ਨ ਤੋਂ ਬਗੈਰ ਡਾਲੀ ਨਾਲੋਂ ਟੁੱਟੇ ਫੁੱਲਾਂ ਦੀ ਤਰ੍ਹਾਂ ਮੁਰਝਾਏ ਹੋਏ ਸਨ, ਗੁਰੂ ਕੇ ਦਰਸ਼ਨਾਂ ਦੀ ਵਰਖਾ ਨਾਲ ਮੁੜ ਟਹਿਕ ਪਏ। ਪਰ ਇਸਦੇ ਨਾਲ ਹੀ ਕੀਰਤਪੁਰ ਜੋ ਗੁਰੂ ਵੰਸੀ ਆਪਣੀਆਂ ਦੁਕਾਨਾਂ ਖੋਲ੍ਹਣ ਦੇ ਆਹਰਾਂ ਵਿਚ ਸਨ, ਉਹ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

"ਸਾਵਣ ਬਨੁ ਹਰਿਆਵਲੇ ਸੁਕੇ ਜਵਾਂਹ।
ਸਭਕੋ ਲੋੜੇ ਮੇਘੁਲਾ ਝੂਰੇ ਜੁਲਾਹ।"

ਵਾਂਗ ਉਨ੍ਹਾਂ ਨੂੰ ਗੁਰੂ ਕਾ ਦਰਸ਼ਨ ਪਰਸਨ ਬਹੁਤ ਮਾੜਾ ਲਗਦਾ ਸੀ। ਆਪਣੇ ਵੰਸੀਆਂ ਦੀ ਇਸ ਮਤਸਰੀ ਨੂੰ ਅਨੁਭਵ ਕਰਕੇ ਕੀਰਤਪੁਰ ਰਹਿਣਾ ਵੀ ਗੁਰੂ ਤੇਗ ਬਹਾਦਰ ਜੀ ਨੇ ਮੁਨਾਸਿਬ ਨਾ ਸਮਝਿਆ ਅਤੇ ਏਥੋਂ ੫-੬ ਕੋਹਾਂ ਤੇ ਮਾਖੋ ਦੈਂਤ ਵਲੋਂ ਥੇਹ ਕੀਤੇ ਇਕ ਪਿੰਡ ਮਾਖੋਵਾਲ ਦਾ ਬੇਚਰਾਗ ਰਕਬਾ ਪਿੰਡ ਦੇ ਮਾਲਿਕਾਂ ਪਾਸੋਂ ਥੋੜ੍ਹੀ ਕੁ ਰਕਮ ਦੇ ਕੇ ਖਰੀਦ ਲਿਆ ਅਤੇ ਉਸ ਉਜੜੇ ਹੋਏ ਥਾਂ ਉਤੇ ਗੁਰੂ ਜੀ ਨੇ ਅਨੰਦਪੁਰ ਨਾਮ ਦਾ ਇਕ ਬਹੁਤ ਸੋਹਣਾ ਨਗਰ ਵਸਾਇਆ ਤੇ ਆਪਣੇ ਪਰਵਾਰ ਤੇ ਸਿੱਖਾਂ ਸੇਵਕਾਂ ਨੂੰ ਵੀ ਏਥੇ ਲਿਆਂਦਾ।

ਭਾਵੇਂ ਮਾਤਾ ਕ੍ਰਿਸ਼ਨ ਕੌਰ ਜੀ ਸਰੀਕਾਂ ਦੇ ਕਹਿਣ 'ਤੇ ਕੀਰਤਪੁਰ ਰਹਿੰਦਿਆਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਨਾਲ ਲੜਦੀ ਹੀ ਰਹਿੰਦੀ ਸੀ, ਪਰ ਗੁਰੂ ਸਾਹਿਬ ਕੀਰਤਪੁਰੋ ਅਨੰਦਪੁਰ ਆ ਕੇ ਵੀ ਮਾਤਾ ਕ੍ਰਿਸ਼ਨ

ਕੌਰ ਜੀ ਦਾ ਬਹੁਤ ਖ਼ਿਆਲ ਰਖਦੇ ਅਤੇ ਲੋੜ ਅਨੁਸਾਰ ਪਦਾਰਥ ਵੀ ਭੇਜਦੇ ਰਹਿੰਦੇ ਪਰ ਉਹ ਫਿਰ ਵੀ ਸੰਤੁਸ਼ਟ ਨ ਹੁੰਦੇ।

ਹੁਣ ਅਨੰਦਪੁਰ ਸੱਚਮੁੱਚ ਅਨੰਦ ਦਾ ਇਕ ਨਗਰ ਬਣ ਚੁੱਕਾ ਸੀ। ਏਥੇ ਆਉਣ ਵਾਲੇ ਹਰ ਪ੍ਰਾਣੀ ਮਾਤਰ ਨੂੰ ਸਦਭਾਵਨਾ ਤੇ ਰੂਹਾਨੀਅਤ ਦਾ ਆਨੰਦ ਪ੍ਰਾਪਤ ਹੁੰਦਾ ਸੀ।

### ਸ੍ਰੀ ਰਾਮ ਰਾਇ ਦਾ ਗੱਦੀ ਲਈ ਵਿਰਾਸਤੀ ਦਾਅਵਾ

ਅਕਸਰ ਗੁਰੂ ਕੀ ਕੀਰਤੀ ਪੰਜਾਬ ਵਿਚੋਂ ਦਿੱਲੀ ਵੀ ਪਹੁੰਚਦੀ ਰਹਿੰਦੀ ਸੀ ਜਿਸ ਨੂੰ ਸੁਣ ਕੇ ਜਿਥੇ ਦਿੱਲੀ ਦੀ ਸੰਗਤ ਬਹੁਤ ਖੁਸ਼ ਹੁੰਦੀ, ਉਥੇ ਬਾਬੇ ਰਾਮਰਾਇ ਨੂੰ ਇਹ ਕੀਰਤੀ ਬੇਰੀ ਦੇ ਕੰਡਿਆਂ ਵਾਂਗ ਲੱਗਦੀ ਤੇ ਆਖਰ ਇਸਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਵਾਂਗ ਇਨ੍ਹਾਂ ਨੂੰ ਵੀ ਮੁਜਰਿਮ ਦੇ ਰੂਪ ਵਿਚ ਦਿੱਲੀ ਮੰਗਵਾਉਣ ਦਾ ਛੜਯੰਤਰ ਰਚਨਾ ਅਰੰਭ ਕਰ ਦਿੱਤਾ, ਜਿਹਾ ਕਿ:-

ਇਕ ਦਿਨ ਤੁਰ ਕੇ ਸੂਰ ਕੇ ਤੀਰ, ਬੈਠਯੋ ਰਾਮਰਾਇ ਨਰ ਭੀਰ
ਕਹਯੋ ਪ੍ਰਸੰਗ ਗੁਰਨ ਕੋ ਤੋਨ, ਅਬ ਗਾਦੀ ਪਰ ਬੈਠਯੋ ਕੌਨ।
ਸ੍ਰੀ ਹਰਿ ਕ੍ਰਿਸ਼ਨ ਬਾਲ ਬਯ ਜਾਂਹਿ, ਪਹੁੰਚਯੋ ਸੋ ਪ੍ਰਲੋਕ ਕੇ ਮਾਂਹਿ।
ਅਧਿਕਰੀ ਸੁਤੇ ਹੁਤੋ ਨ ਕੋਇ, ਗਾਦੀ ਪਰ ਬੈਠਤ ਹੈ ਜੋਇ।
ਰਾਮਰਾਇ ਸਭ ਬਾਤ ਸੁਣਾਈ, ਸ੍ਰੀ ਹਰਿਕ੍ਰਿਸ਼ਨ ਕਹੀ ਗੁਰਿਆਈ।
ਹੁਤੋ ਹਮਾਰੀ ਕੁਲ ਮਹਿ ਏਕ, ਜਿਸਕੈ ਨਾਹਿ ਬਿਵਹਾਰ ਬਿਬੇਕ।
ਸੋ ਗਾਦੀ ਪਰ ਹੋਇ ਬਿਦ ਤਾਯੋ, ਸੁਨਯੋ ਸੁਮੈ ਨਿਜ ਨਗਰ ਬਸਾਯੋ।
ਅਜਮਤ ਸਹਿਤ ਲੋਕ ਉਸ ਕਹੈਂ, ਅਰਪੈ ਦਰਬ ਕਾਮਨਾ ਲੈਹੈ।
ਪ੍ਰਗਟਿਓ ਗੁਰੂਤਬਹਿ ਲਖਲੇਹਿ, ਢਿਗ ਰਾਵਰ ਕੇ ਅਜ਼ਮਤ ਦੇਹਿ।
ਨਾਂਹਿ ਤਾਂ ਝੂਠ ਸਾਚ ਕਹਿ ਕਰਕੈ ਬਿਰਮਾਵਹਿ ਨਰਗਨ ਛਲ ਕਰਕੈ।

ਸੂਰਜ ਪ੍ਰਕਾਸ਼

ਇਤਆਦਿਕ ਕਰਨ ਉਪ੍ਰੰਤ ਸ੍ਰੀ ਰਾਮਰਾਇ ਨੇ ਫਿਰ ਬਾਦਸ਼ਾਹ ਸਾਹਮਣੇ ਵਿਰਾਸਤੀ ਹੱਕ ਦਾ ਦਾਅਵਾ ਕਰ ਦਿਤਾ।

ਪਰ ਬਾਦਸ਼ਾਹ ਨੇ ਇਸ ਦਾਅਵੇ ਵਲ ਕੋਈ ਧਿਆਨ ਨ ਕੀਤਾ ਤੇ ਇਹ ਕਹਿ ਕੇ ਗਲ ਨੂੰ ਟਾਲ ਦਿਤਾ ਕੇ ਬਾਬਾ ਜੀ ਤੁਹਾਡੇ ਮੁਕਾਬਲੇ ਕੋਈ ਵੀ ਵੱਡਾ ਅਜਮਤ ਵਾਨ ਨਹੀਂ ਹੋ ਸਕਦਾ? ਉਸ ਵਕਤ ਜੋ ਗੁਰੂ ਘਰ ਦੇ ਸ਼ਰਧਾਲੂ ਸਿਖ ਉਥੇ ਬੈਠੇ ਸਨ, ਉਨ੍ਹਾਂ ਸਾਹਮਣੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਵਾਲਾ ਦ੍ਰਿਸ਼ ਫਿਰ ਮੂਰਤੀਮਾਨ ਹੋ ਰਿਹਾ ਸੀ। ਸਿੱਖਾਂ ਨੇ ਸਲਾਹ ਕਰਕੇ ਰਾਮਰਾਇ ਦੀਆਂ ਗੱਲਾਂ ਤੋਂ ਸੂਚਿਤ ਕਰਵਾਉਣ ਲਈ ਸਿਖਾਂ ਨੂੰ ਸ੍ਰੀ ਅਨੰਦਪੁਰ ਭੇਜਿਆ।

## ਗੁਰੂ ਵੰਸ਼ੀਆਂ ਵਲੋਂ ਵਿਰੋਧ ਕਰਨ ਕਰਕੇ ਅਨੰਦਪੁਰ ਦਾ ਪ੍ਰਬੰਧ ਕੁਝ ਸਿੱਖਾਂ ਨੂੰ ਸੰਭਾਲ ਕੇ ਆਪ ਸਿੱਖੀ ਪਰਚਾਰ ਲਈ ਦੌਰੇ ਕਰਨੇ

ਸਿੱਖਾਂ ਨੇ ਆਣ ਕੇ ਦਿੱਲੀ ਦਰਬਾਰ ਵਿਚ ਗੁਰੂ ਘਰ ਦੀ ਵਿਰੋਧਤਾ ਬਾਬਤ ਸਾਰਾ ਹਾਲ ਦੱਸਿਆ। ਗੁਰੂ ਜੀ ਨੇ ਇਨ੍ਹਾਂ ਦੀਆਂ ਗੱਲਾਂ ਸੁਣਕੇ ਦਿੱਲੀ ਨਿਵਾਸੀ ਸੰਗਤ ਨੂੰ ਨਾਮ ਸਿਮਰਨ ਕਰਨ ਤੇ ਮਿਲਕੇ ਰਹਿਣ ਦਾ ਉਪਦੇਸ਼ ਕਰ ਵਾਪਸ ਭੇਜਿਆ, ਉਥੇ ਨੀਤੀਵਾਨ ਤੇ ਅੰਤਰਜਾਮੀ ਸਤਿਗੁਰੂ ਜੀ ਨੇ ਪੂਰਬ ਦੇਸ਼ ਦੇ ਤੀਰਥਾਂ ਦੇ ਰਟਨ ਕਰਨ ਦਾ ਪ੍ਰੋਗ੍ਰਾਮ ਬਣਾ ਲਿਆ ਅਤੇ ਅਨੰਦਪੁਰ ਡੇਰੇ ਦੀ ਜੁਮੇਵਾਰੀ ਭਾਈ ਭਾਗੂ, ਚੂਹੜੀਆ, ਭਾਈ ਰਾਮਾ ਸੰਧੂ, ਭਾਈ ਮੁਲਤਾਨੀ ਆਦਿਕ ਸਿਆਣੇ ਸਰੀਗਾਂ ਨੂੰ ਸੰਭਾਲ ਕੇ ਤਕਰੀਬਨ ੪-੫ ਸਾਲਾਂ ਦੇ ਲੰਮੇ ਦੌਰੇ ਲਈ ਕੁਝ ਨਿਕਟਵਰਤੀ ਸਿੱਖਾਂ ਸੇਵਕਾਂ ਤੇ ਪਰਵਾਰ ਸਮੇਤ ਚਾਲੇ ਪਾ ਦਿੱਤੇ। ਇਸ ਦੌਰੇ ਦਾ ਕਾਰਨ ਜਿਥੇ ਗੁਰੂ ਜੀ ਵਲੋਂ ਗੁਰੂਮਤ ਉਪਦੇਸ਼ ਦੇ ਕੇ ਗੁਰੂ ਘਰ ਦਾ ਪ੍ਰਚਾਰ ਕਰਨਾ ਸਿੱਖ ਇਤਿਹਾਸ ਵਿਚ ਮੰਨਿਆ ਜਾਂਦਾ ਹੈ, ਉਥੇ ਗੁਰੂ ਵੰਸ਼ੀਆਂ ਵਲੋਂ ਪੈਦਾ ਕੀਤੀ ਜਾ ਰਹੀ ਵਿਰੋਧਤਾ ਅਤੇ ਇਸ ਵਿਚੋਂ ਨਿਕਲਣ ਵਾਲੀਆਂ ਖਰਾਬੀਆਂ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਸਗੋਂ ਗੁਰੂ ਜੀ ਇਹਨਾਂ ਵਿਰੋਧੀ ਕਾਰਵਾਈਆਂ ਨੂੰ ਚੰਗੀ ਤਰ੍ਹਾਂ ਅਨੁਭਵ ਕਰਦੇ ਸਨ।

ਇਸ ਦੌਰੇ ਸਮੇਂ ਹੋਰ ਸਿੱਖਾਂ, ਸੇਵਕਾਂ ਤੋਂ ਇਲਾਵਾ ਭਾਈ ਸੰਗਤੀਆ, ਸੁੱਖਾ ਨੰਦ, ਨੱਥੂ ਰਬਾਬੀ, ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ, ਮਾਮਾ ਕਿਰਪਾਲ ਚੰਦ, ਸਾਹਿਬ ਚੰਦ, ਗੁਰਬਖਸ਼, ਮਤੀ ਰਾਮ, ਸਾਧੂ ਆਦਿਕ ਸੇਵਕ ਵਿਸ਼ੇਸ਼ ਤੌਰ ਤੇ ਆਪਣੇ ਨਾਲ ਰਖੇ ਅਤੇ ੨੫ ਅਸੂ ਸੰਮਤ ੧੭੩੨ ਨੂੰ ਦੁਪਹਿਰੇ ਵਾਲੇ ਦਿਨ ਤੋਂ ਗੁਰੂ ਜੀ ਨੇ ਇਕ ਦੌਰੇ ਦਾ ਅਰੰਭ ਕੀਤਾ ਅਤੇ ਘਨੋਲੀ, ਰੋਪੜ, ਮਾਜਰੇ ਆਦਿਕ ਨਗਰਾਂ ਦੇ ਰਸਤੇ ਪਿੰਡ ਮਾਲੋਵਾਲ ਆਏ। ਇਸ ਪਿੰਡ ਦਾ ਪਾਣੀ ਕੌੜਾ ਤੇ ਖਾਰਾ ਸੀ ਜਿਸਨੂੰ ਵੇਖ ਕੇ ਗੁਰੂ ਜੀ ਨੇ ਮਿੱਠਾ ਜਲ ਹੋ ਜਾਣ ਦਾ ਵਰ ਦਿਤਾ। ਇਸ ਤਰ੍ਹਾਂ ਇਸ ਦੌਰੇ ਸਮੇਂ ਸਚੇ ਪਾਤਸ਼ਾਹ ਜੀ ਨੇ ਮਾਲਵੇ ਦੇ ਬਹੁਤੇ ਸਾਰੇ ਨਗਰਾਂ ਵਿਚ ਦਰਸ਼ਨ ਦੇ ਕੇ ਅਣਗਿਣਤ ਲੋਕਾਂ ਨੂੰ ਨਾਮ ਦੀ ਦਾਤ ਬਖਸ਼ੀ ਤੇ ਅਨੇਕਾਂ ਸ਼ਰਧਾਲੂਆਂ ਦੀਆਂ ਜੋ ਮਨੋ-ਕਾਮਨਾਵਾਂ ਪੂਰੀਆਂ ਕੀਤੀਆਂ ਉਨ੍ਹਾਂ ਦਾ ਵਰਣਨ ਸੂਰਜ ਪ੍ਰਕਾਸ਼ ਵਿਚ ਬੜੇ ਵਿਸਥਾਰ ਵਿਚ ਅੰਕਿਤ ਹੈ, ਪੁਸਤਕ ਥ੍ਰਿਧੀ ਕਾਰਨ ਏਥੇ ਨਹੀਂ ਕੀਤਾ ਜਾ ਰਿਹਾ।

### ਭਾਈ ਮੀਹਾਂ ਦੀ ਸੇਵਾ

ਇਸ ਦੌਰੇ ਸਮੇਂ ਇਕ ਮੀਹਾਂ ਨਾਮੀ ਸੇਵਕ ਲੰਗਰ ਵਾਸਤੇ ਜਲ ਢੋਣ ਦੀ ਸੇਵਾ ਕਰਿਆ ਕਰਦਾ ਸੀ, ਤੇ ਹਰ ਥਾਂ ਜਾ ਕੇ ਪਹਿਲਾਂ ਛਿੜਕਾਉ ਤੇ ਸਫਾਈ ਵੀ ਕਰਦਾ। ਗੁਰੂ ਜੀ ਨੇ ਇਸਦਾ ਨਾਮ ਮੀਹੋਂ ਤੋਂ ਮੇਹਾਂ ਰਖਿਆ ਹੋਇਆ ਸੀ। ਕਿਉਂਕਿ ਇਹ ਅਠੇ ਪਹਿਰ ਹੀ ਜਲ ਲਿਆਉਂਦਾ ਰਹਿੰਦਾ ਸੀ । ਸਿਰ ਉਤੇ ਮੜਾਸਾ ਇਸ ਕਰਕੇ ਬਹੁਤ ਵਡਾ ਤੇ ਭਾਰਾ ਹੋ ਗਿਆ ਸੀ ਕਿ ਜਿਹੜਾ ਪਰਨਾ ਕਦੇ ਇਸਨੂੰ ਮਾਤਾ ਜੀ ਤੋਂ ਮਿਲਦਾ, ਪਹਿਲਾ ਪਰਨਾ ਸਿਰ ਤੋਂ ਲਾਹੁਣ ਬਗੈਰ ਉਹ ਵੀ ਸਿਰ ਤੇ ਬੰਨ੍ਹ ਲੈਂਦਾ।

### ਔਰੰਗਜ਼ੇਬ ਨੇ ਰਾਜਾ ਬਿਸ਼ਨ ਸਿੰਘ ਨੂੰ ਗੁਰੂ ਜੀ ਕਾਮਰੂ ਦੇਸ ਦੀ ਮੁਹਿੰਮ ਲਈ ਭੇਜਿਆ

ਪੂਰਬ ਦਿਸ਼ਾ ਵਲ ਇਕ ਨਗਾਰਾ, ਇਕ ਝੰਡਾ, ਸੇਲੀ, ਇਕ ਘੋੜੀ ਇਕ ਦੱਖਣੀ ਬੈਲ ਨਗਾਰੇ ਵਾਸਤੇ ਦੇ ਕੇ ਉਸਨੂੰ ਪੂਰਬ ਦਿਸ਼ਾ ਵਲ ਮੇਹੋਂ ਤੋਂ ਮਹੰਤ ਦਾ ਨਾਮ ਦੇ ਕੇ ਗੁਰੂ ਘਰ ਦੇ ਪ੍ਰਚਾਰ ਵਾਸਤੇ ਭੇਜ ਦਿਤਾ।

ਏਸੇ ਦੌਰੇ ਸਮੇਂ ਜਦ ਗੁਰੂ ਜੀ 'ਗਯਾ' ਤੀਰਥ ਉਤੇ ਕੁਝ ਦਿਨ ਠਹਿਰੇ ਤਾਂ ਗੁਰੂ ਜੀ ਪਾਸ ਰਾਜਾ ਬਿਸ਼ਨ ਸਿੰਘ ਨਾਮੀ ਰਾਜਪੂਤ ਦਿੱਲੀ ਤੋਂ ਆਇਆ। ਇਸਨੂੰ ਔਰੰਗਜ਼ੇਬ ਨੇ ਕਾਮਰੂ ਦੇਸ ਦੀ ਮੁਹਿੰਮ ਵਾਸਤੇ ਭੇਜਿਆ ਸੀ, ਯਾਦ ਰਹੇ ਕਿ ਕਾਮਰੂ ਦੇਸ ਇਕ ਬਾਗੀ ਦੇਸ ਸੀ ਜੋ ਕਈ ਵਾਰੀ ਜੰਗ ਕਰਨ ਦੇ ਬਾਵਜੂਦ ਵੀ ਔਰੰਗਜ਼ੇਬ ਤੋਂ ਸਰ ਨਹੀਂ ਸੀ ਹੁੰਦਾ, ਬਿਸ਼ਨ ਸਿੰਘ ਰਾਜੇ ਨੇ ਜਦੋਂ ਦਿੱਲੀ ਤੋਂ ਕਾਮਰੂ ਦੇਸ ਜੋ ਜੰਤਰਾਂ ਮੰਤਰਾਂ ਤੰਤਰਾਂ ਦਾ ਇਕ ਮਸ਼ਹੂਰ ਦੇਸ ਹੈ ਦੀ ਮੁਹਿੰਮ ਵਾਸਤੇ ਜਦ ਤਿਆਰ ਕੀਤਾ ਤਾਂ ਇਹ ਬਹੁਤ ਘਬਰਾਇਆ। ਉਸ ਵਕਤ ਬਾਬਾ ਰਾਮਰਾਇ ਨੇ ਇਸਨੂੰ ਸਲਾਹ ਦਿੱਤੀ ਕਿ ਤੂੰ ਗੁਰੂ ਤੇਗ ਬਹਾਦਰ ਕੋਲ ਜਿਥੇ ਵੀ ਕਿਥੇ ਹੋਣ ਚਲਾ ਜਾ ਕਿਉਂਕਿ ਸੁਣਿਆ ਹੈ ਕਿ ਉਹ ਅਜ ਕਲ ਤੀਰਥ ਯਾਤਰਾ ਕਰ ਰਹੇ ਹਨ। ਤੂੰ ਉਸਨੂੰ ਕਾਮਰੂ ਦੇਸ ਨਾਲ ਲੈ ਜਾ ਸ੍ਰੀ ਰਾਮਰਾਇ ਦਾ ਮਤਲਬ ਗੁਰੂ ਜੀ ਨੂੰ ਉਸ ਮੁਹਿੰਮ ਤੇ ਲਿਜਾਣ ਨਾਲ ਅਵਲ ਤਾਂ ਮਰਵਾਉਣ ਦਾ ਇਰਾਦਾ ਸੀ, ਪਰ ਜੇ ਉਥੋਂ ਭੱਜ ਕੇ ਆ ਗਏ ਤਾਂ ਬਾਦਸ਼ਾਹ ਸਾਹਮਣੇ ਇਨ੍ਹਾਂ ਨੂੰ ਸਕਤਹੀਣ ਦੱਸਣ ਦਾ ਬਹਾਨਾ ਮਿਲ ਜਾਣ ਦਾ ਚੰਗਾ ਮੌਕਾ ਸੀ ਰਾਜੇ ਬਿਸ਼ਨ ਸਿੰਘ ਨੇ ਸ੍ਰੀ ਰਾਮਰਾਇ ਦਾ ਮਸ਼ਵਰਾ ਆਪਣੀ ਮਾਤਾ ਨੂੰ ਜਦ ਦੱਸਿਆ ਤਾਂ ਉਸੇ ਇਸ ਮਸ਼ਵਰੇ ਦੀ ਤਾਈਦ ਕਰਦਿਆਂ ਆਖਿਆ ਕਿ ਗੁਰੂ ਜੀ ਸਰਬ ਸ਼ਕਤੀਮਾਨ ਹਨ, ਉਨ੍ਹਾਂ ਦੇ ਸਾਥ ਨਾਲ ਤੈਨੂੰ ਸਫਲਤਾ ਮਿਲੇਗੀ। ਇਸ ਵਜ੍ਹਾ ਕਰਕੇ ਰਾਜਾ ਗੁਰੂ ਜੀ ਦੀ ਖੋਜ ਕਰਦਾ ਹੋਇਆ ਤੀਰਥ ਤੇ ਗੁਰੂ ਜੀ ਨੂੰ ਆ ਮਿਲਿਆ ਤੇ ਕਾਮਰੂ ਦੇਸ ਵਲ ਨਾਲ ਜਾਣ ਦੀ ਅਰਜ਼ ਬੜੀ ਨਿਮਰਤਾ ਨਾਲ ਕੀਤੀ ਤਾਂ ਗੁਰੂ ਜੀ ਨੇ ਬਚਨ ਕੀਤਾ, ਰਾਜਾ ਜੀ ਅਸੀਂ ਤਲਵਾਰ ਨਾਲ ਜੰਗ ਕਰਕੇ ਤਾਂ ਤੇਰੀ ਮਦਦ ਨਹੀਂ ਕਰ ਸਕਦੇ, ਪਰ ਸਤਿਗੁਰੂ ਨਾਨਕ ਜੀ ਦੀ ਮੇਹਰ ਸਦਕਾ ਤੈਨੂੰ ਸਫਲਤਾ ਪ੍ਰਾਪਤ ਹੋ ਜਾਵੇਗੀ।

ਗੁਰੂ ਜੀ ਤਾਂ ਪਹਿਲਾਂ ਹੀ ਪੂਰਬ ਵੱਲ ਕਾਫੀ ਚਿਰ ਦੌਰਾ ਕਰਨ ਦਾ ਇਰਾਦਾ ਰਖਦੇ ਸੀ। ਗੁਰੂ ਜੀ ਤੀਰਥਾਂ ਦੇ ਰਸਤੇ ਅਤੇ ਰਾਜਾ ਬਿਸ਼ਨ ਸਿੰਘ ਜੰਗੀ ਸਮਾਨ ਤੇ ਫੌਜਾਂ ਸਮੇਤ ਆਪਣੇ ਪੜਾਵਾਂ ਦੇ ਰਸਤੇ ਢਾਕੇ, ਆਸਾਮ ਤੇ ਕਾਮਰੂ ਦੇਸ ਵੱਲ ਤੁਰ ਪਏ।

ਸੱਚੇ ਪਾਤਸ਼ਾਹ ਤ੍ਰਿਬੇਣੀ ਆਦਿਕ ਤੀਰਥਾਂ ਤੋਂ ਹੁੰਦੇ ਹੋਏ ਪਟਨੇ ਸ਼ਹਿਰ ਪਹੁੰਚੇ। ਇਸ ਪ੍ਰੋਗ੍ਰਾਮ ਦਾ ਵਰਣਨ ਸ੍ਰੀ ਦਸ਼ਮੇਸ਼ ਪਿਤਾ ਬਚਿਤਰ ਨਾਟਕ ਬਾਣੀ ਵਿਚ ਇਸਤਰ੍ਹਾਂ ਕਰਦੇ ਹਨ :

ਚੌਪਈ : "ਮੁਰ ਪਿਤ ਪੂਰਬ ਕੀਯਸ ਪਯਾਨਾ, ਭਾਂਤਿ ਭਾਂਤਿ ਕੇ ਤੀਰਥ ਨਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ, ਪੁੰਨ ਦਾਨ ਦਿਨ ਕਰਤ ਬਿਤਏ।
ਤਹੀ ਪ੍ਰਕਾਸ ਹਮਾਰਾ ਭਯੋ ਪਟਨਾ ਸਹਿਰ ਵਿਖੇ ਭਵ ਲਯੋ।"

### ਗੁਰੂ ਤੇਗ ਬਹਾਦਰ ਜੀ ਦਾ ਰਾਜੇ ਬਿਸ਼ਨ ਸਿੰਘ ਨਾਲ ਕਾਮਰੂ ਮੁਹਿੰਮ ਤੇ ਜਾਣਾ

ਪਟਨੇ ਤੋਂ ਅੱਗੇ ਰਾਜੇ ਬਿਸ਼ਨ ਸਿੰਘ ਨਾਲ ਇਕ ਵੱਡੀ ਮੁਹਿੰਮ ਤੇ ਜਾਣ ਤੋਂ ਮਾਤਾ ਨਾਨਕੀ ਜੀ ਨੇ ਬੜਾ ਰੋਕਿਆ, ਪਰ ਗੁਰੂ ਜੀ ਨੇ ਆਪਣੇ ਬਚਨ ਤੇ ਬਿਰਦ ਦੀ ਪਾਲਣਾ ਅਥਵਾ ਢਾਕੇ ਵੱਲ ਸ੍ਰੀ ਗੁਰੂ ਨਾਨਕ

ਦੇਵ ਜੀ ਦੇ ਅਸਥਾਨਾਂ ਦੇ ਦਰਸ਼ਨ ਵਾਸਤੇ ਜਾਣਾ ਜ਼ਰੂਰੀ ਜਾਣਕੇ ਮਾਤਾ ਜੀ ਨੂੰ ਪਰਵਾਰ ਸਮੇਤ ਪਟਨੇ ਨਿਵਾਸ ਕਰਵਾ ਕੇ ਧੀਰਜ ਦਿੱਤਾ ਕਿ ਮੈਂ ਵੀ ਛੇਤੀ ਵਾਪਸ ਆ ਜਾਵਾਂਗਾ। ਤੁਸੀਂ ਕੋਈ ਫਿਕਰ ਨਹੀਂ ਕਰਨਾ ਤੇ ਸਦਾ ਗੁਰੂ ਗੁਰੂ ਜਪਣਾ, ਆਦਿਕ ਉਪਦੇਸ ਦੇ ਕੇ ਗੁਰੂ ਜੀ ਕੁਝ ਸਿੱਖਾਂ ਸੇਵਕਾਂ ਸਮੇਤ ਢਾਕੇ ਵੱਲ ਰਵਾਨਾ ਹੋ ਗਏ। ਭਾਵੇਂ ਕਾਮਰੂ ਦੇਸ ਦੇ ਰਾਜੇ ਰਾਜਾ ਰਾਮ ਰਾਏ ਨੇ ਆਉਂਦੇ ਔਰੰਗਜੇਬ ਦੇ ਲਸ਼ਕਰਾਂ ਨੂੰ ਖਤਮ ਕਰਨ ਵਾਸਤੇ ਆਪਣੀ ਭੂਤ ਸ਼ਕਤੀ ਨਾਲ ਕਾਫੀ ਪ੍ਰਬੰਧ ਕਰ ਰਖਿਆ ਸੀ ਅਤੇ ਰਾਜੇ ਬਿਸ਼ਨ ਸਿੰਘ ਦੀ ਫੌਜ ਨੂੰ ਖ਼ਤਮ ਕਰਨ ਦੇ ਕਈ ਸਾਧਨ ਵਰਤੇ, ਪਰ ਗੁਰੂ ਜੀ ਦੀ ਸ਼ਕਤੀ ਅੱਗੇ ਕਿਸੇ ਜੰਤਰ ਮੰਤਰ ਦੀ ਕੋਈ ਪੇਸ਼ ਨ ਗਈ।

**ਕਾਮਰੂ ਦੇਸ ਦੇ ਰਾਜੇ ਨੂੰ ਪੁੱਤਰ ਦਾ ਵਰ**

ਕਾਫੀ ਯਤਨਾਂ ਤੋਂ ਬਾਅਦ ਰਾਜਾ ਰਾਮ ਰਾਏ ਨੂੰ ਵੀ ਗੁਰੂ ਕੀ ਸ਼ਕਤੀ ਦਾ ਗਿਆਨ ਹੋ ਗਿਆ ਤੇ ਸਮਾਂ ਮਿਲਣ ਤੇ ਗੁਰੂ ਦੇ ਦਰਸ਼ਨਾਂ ਨੂੰ ਆਇਆ। ਸਚੇ ਪਾਤਸਾਹ ਜੀ ਨੇ ਰਾਜਾ ਬਿਸ਼ਨ ਸਿੰਘ ਨੂੰ ਵੀ ਪਾਸ ਬੁਲਾਇਆ ਤੇ ਸਗੋਂ ਢਾਕੇ ਵਿਚ ਵਸਦੇ ਸ੍ਰੀ ਗੁਰੂ ਨਾਨਕ ਦੇ ਸਿੱਖ ਵੀ ਗੁਰੂ ਚਰਨਾਂ ਵਿਚ ਹਾਜ਼ਰ ਹੋਏ। ਗੁਰੂ ਜੀ ਨੇ ਬੜੇ ਪ੍ਰੇਮ ਨਾਲ ਦੋਹਾਂ ਪਾਸਿਆਂ ਦਾ ਆਪਸ ਵਿਚ ਸਮਝੌਤਾ ਕਰਵਾ ਦਿਤਾ, ਸਗੋਂ ਕਾਮਰੂ ਦੇਸ ਦੇ ਰਾਜਾ ਰਾਮ ਦੇ ਘਰ ਸੰਤਾਨ ਨਹੀਂ ਸੀ ਉਸ ਨੂੰ ਪੁਤ੍ਰ ਦਾ ਵਰਦਾਨ ਦੇ ਕੇ ਗੁਰੂ ਜੀ ਨੇ ਉਸਦੇ ਮੱਥੇ ਤੇ ਕਰ ਕਵਲਾਂ ਨਾਲ ਨਿਸ਼ਾਨੀ ਲਾ ਕੇ ਬਚਨ ਕੀਤਾ ਕਿ ਤੇਰੇ ਪੁਤਰ ਦੇ ਮੱਥੇ ਤੇ ਵੀ ਇਹ ਨਿਸ਼ਾਨੀ ਹੋਵੇਗੀ, ਬਾਕੀ ਸਮਝੌਤਾ ਹੋ ਜਾਣ ਤੇ ਜਿਥੇ ਰਾਜਾ ਬਿਸ਼ਨ ਸਿੰਘ ਖੁਸ਼ੀਆਂ ਸਹਿਤ ਦਿੱਲੀ ਆਇਆ ਉਥੇ ਸਚੇ ਪਾਤਸ਼ਾਹ ਕੁਝ ਚਿਰ ਢਾਕੇ ਦੇ ਨਗਰਾਂ ਦਾ ਦੌਰਾ ਕਰਕੇ ਗੁਰੂਮਤ ਦਾ ਉਪਦੇਸ਼ ਦੇ ਕੇ ਲੋਕਾਂ ਦਾ ਉਧਾਰ ਕਰਦੇ ਰਹੇ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

### ਪ੍ਰਕਾਸ਼

ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਜਦ ਢਾਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਗੁਰੂਮਤ ਉਪਦੇਸ਼ ਦੁਵਾਰਾ ਕਲਜੁਗੀ ਜੀਵਾਂ ਦਾ ਉਧਾਰ ਕਰ ਰਹੇ ਸਨ, ਪਟਨੇ ਸ਼ਹਿਰ ਵਿਖੇ (ਪੋਹ ਸੁਦੀ ਸਪਤਮੀ) ਸੰਨ 1666 ਨੂੰ ਮਾਤਾ ਗੂਜਰੀ ਜੀ ਦੇ ਉਦਰ ਥੀਂ ਸਾਹਿਬਜ਼ਾਦੇ ਦਾ ਅਵਤਾਰ ਹੋਇਆ। ਮਾਤਾ ਨਾਨਕੀ ਨੂੰ ਅਜ ਇਸ ਬਾਲਕ ਦੇ ਦਰਸ਼ਨ ਕਰਕੇ ਅਤਿਅੰਤ ਖੁਸ਼ੀ ਹੋ ਰਹੀ ਸੀ ਤੇ ਸਗੋਂ ਆਪਣੇ ਪਤੀ ਗੁਰੂਦੇਵ (ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ) ਦੇ ਵਾਕ ਪੂਰੇ ਹੋਣ ਦਾ ਬਹੁਤ ਉਤਸ਼ਾਹ ਹੋ ਰਿਹਾ ਸੀ, ਸ਼ਹਿਰ ਦੀਆਂ ਸੰਗਤਾਂ ਵਿਚ ਖੁਸ਼ੀਆਂ ਦੀ ਲਹਿਰ ਇਕ ਦਮ ਫੈਲ ਗਈ। ਮਾਤਾ ਜੀ ਨੇ ਕੁਝ ਸਿੱਖਾਂ ਨੂੰ ਉਸੇ ਦਿਨ ਢਾਕੇ ਵਲ ਗੁਰੂ ਜੀ ਨੂੰ ਖੁਸ਼ਖਬਰੀ ਦੇਣ ਵਾਸਤੇ ਭੇਜ ਦਿਤਾ। ਗੁਰੂ ਜੀ ਨੇ ਵੀ ਇਹ ਖਬਰ ਸੁਣ ਕੇ ਸੰਗਤਾਂ ਸਮੇਤ ਬਹੁਤ ਖੁਸ਼ੀ ਮਨਾਈ ਅਤੇ ਤਿਹਾਵਲਦਾ ਅਤੁੱਟ ਲੰਗਰ ਵਰਤਾਇਆ ਅਤੇ ਪਟਨੇ ਤੋਂ ਆਏ ਸਿਖਾਂ ਨੂੰ ਇਕ ਹੁਕਮਨਾਮੇ ਦੁਬਾਰਾ ਬਾਲਕ ਦਾ ਨਾਮ ਸ੍ਰੀ ਗੋਬਿੰਦ ਰਾਏ ਰਖ ਕੇ ਵਾਪਸ ਭੇਜ ਦਿਤਾ, ਜਦ ਕਿ ਆਪ ਉਸ ਵਕਤ ਪਟਨੇ ਵਾਪਸ ਆਏ ਜਦੋਂ ਸ੍ਰੀ ਗੋਬਿੰਦ ਰਾਏ ਤਕਰੀਬਨ ੪ ਸਾਲ ਦੇ ਹੋ ਚੁਕੇ ਸਨ।

### ਢਾਕੇ ਦੇ ਦੌਰੇ ਤੋਂ ਪਟਨੇ

ਆਪਣੀ ਇੱਛਾ ਅਨੁਸਾਰ ਬੇਅੰਤ ਜੀਵਾਂ ਨੂੰ ਨਾਮ ਦੀ ਦਾਤ ਬਖਸ਼ਦੇ ਤੇ ਸੇਵਕਾਂ ਦੀ ਮਨੋ ਕਾਮਨਾ ਪੂਰੀ ਕਰਦੇ ੫ ਸਾਲਾਂ ਦੇ ਅਰਸੇ ਤੋਂ ਬਾਦ ਗੁਰੂ ਜੀ ਵਾਪਸ ਪਟਨੇ ਆਏ। ਗੁਰੂ ਜੀ ਦੇ ਪਟਨੇ ਆਉਣ ਤੇ ਸਥਾਨਕ ਸਿੱਖਾਂ ਤੇ ਗੁਰੂ ਪਰਵਾਰ ਨੂੰ ਬਹੁਤ ਖੁਸ਼ੀ ਹੋਈ। ਪਟਨੇ ਆ ਕੇ ਇਕ ਸਾਲ ਗੁਰੂ ਜੀ ਨੇ ਨਿਰੰਤਰ ਨਿਵਾਸ ਕੀਤਾ ਤੇ ਹੋਣਹਾਰ ਸਾਹਿਬਜ਼ਾਦੇ ਨੂੰ ਉਸੇ ਥੋੜ੍ਹੀ ਆਯੂ ਵਿਚ ਲਾਡ ਲਡਾਣਦੇ ਨਾਲ ਹੋਰ ਕਈ ਸਿਖਿਆਵਾਂ ਦਿਤੀਆਂ।

ਇਕ ਸਾਲ ਬਤੀਤ ਹੋ ਜਾਣ ਤੋਂ ਬਾਦ ਸੂਰਜ ਪ੍ਰਕਾਸ਼ ਦੇ ਲਿਖਣ ਅਨੁਸਾਰ ਗੁਰੂ ਜੀ ਨੇ ਪਰਵਾਰ ਸਮੇਤ ਸ੍ਰੀ ਅਨੰਦਪੁਰ ਪਰਤਨ ਦਾ ਇਰਾਦਾ ਕੀਤਾ ਤਾਂ ਮਾਤਾ ਨਾਨਕੀ ਜੀ ਨੇ ਇੰਵ ਅਰਜ਼ ਕੀਤੀ :

ਗੁਰੂ ਜੀ ਮਾਤਾ ਪ੍ਰੀਤ
"ਸੁਣ ਸਤਿਗੁਰ ਮ੍ਰਿਦ ਬਚਨ ਬਖਾਨੇ।
ਹਮ ਪੰਜਾਬਅਬਿ ਕਰੇ ਪਯਾਨੇ।
ਤਹਾਂ ਬਸੇ ਜਬ ਕੇਤਕ ਕਾਲਾ, ਕਰਹਿ ਪਠਾਵਨ ਸੁਭ ਦਰ ਰਾਲਾ।
ਇਤਨੇ ਮਹਿ ਇਹ ਸਾਹਿਬਜਾਦਾ, ਵਸਹਿ ਸਰੀਰ ਓਜੁ ਹੋਇ ਜਿਆਦਾ।
ਤਬ ਲੇਕਰ ਨਿਜ ਸੰਗ ਸੁਧਾਰੇ, ਉਤ ਕੋ ਆਵਤ ਬਿਲਮ ਬਿਦਾਰੇ।
ਇਸੀ ਹੇਤ ਹਮ ਕਰਹਿ ਪਯਾਨਾ, ਲਘੁ ਗੁਰ ਸੰਗ ਬਸੋ ਨਿਜ ਥਾਨਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਤਆਦਿਕ ਵਾਕ ਸੁਣ ਕੇ ਮਾਤਾ ਜੀ ਕਹਿਣ ਲਗੇ,

ਮਾਤਾ ਜੀ ਗੁਰੂ ਜੀ ਪ੍ਰਤਿ

ਕਹੇ ਮਾਤ ਉਤ ਮਾਧਕ ਬਖੇਰੇ, ਅਲਪ ਬੈਸਮੈ ਤਮ ਜਬ ਹੇਰੇ।
ਅਨਕ ਭਾਂਤ ਉਤਪਾਤ ਬਿਸਾਲੇ, ਸੋਢੀ ਕਰੈ ਸ਼ਰੀਕਾ ਨਾਲੇ।
ਦੇਖ ਸਮਾਜ ਜਲੇ ਬਹੁ ਛਾਤੀ, ਬਣੇ ਦੁਖਦ, ਜਿਮ ਦੀਹ ਅਰਾਤੀ।
ਜਬ ਤੇ ਇਸ ਦਿਸ ਕੋ ਚਲ ਆਏ, ਤਿਨ ਉਤਪਾਤ ਬਹੁਤ ਸੁਖ ਪਾਏ।
ਕਹਾਂ ਗ੍ਰਾਮ ਮਾਰ ਨਗਰ ਵਸਾਵਨ, ਕਹਹੁ ਕਹਾਂ ਤਿਸਤੇ ਕੁਛ ਪਾਵਨ।
ਗਮਨ ਕਰੋ ਨ ਮਸਲਤ ਮੋਰੀ, ਬਸਨ ਭਲੋ ਪੂਰਬ ਦਿਸ ਓਰੀ।

ਭਾਈ ਜੀ ਦੀ ਲਿਖਤ ਅਨੁਸਾਰ ਮਾਤਾ ਜੀ ਤਾਂ ਹਮੇਸ਼ਾ ਵਾਸਤੇ ਹੀ ਅਨੰਦਪੁਰ ਆਉਣ ਨੂੰ ਤਿਆਰ ਨਹੀਂ ਸਨ, ਕਿਉਂਕਿ ਉਹ ਸ਼ਰੀਕਾਂ ਦੀਆਂ ਸਾਰੀਆਂ ਗੱਲਾਂ ਤੋਂ ਘਾਤਕ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਪਰ ਭਾਣੇ ਤੇ ਰਜ਼ਾ ਦੇ ਮਾਲਿਕ ਗੁਰੂ ਜੀ ਮਾਤਾ ਜੀ ਦੇ ਮਨ੍ਹਾ ਕਰਨ ਦੇ ਬਾਵਜੂਦ ਪਟਨੇ ਤੋਂ ਸ੍ਰੀ ਅਨੰਦਪੁਰ ਆ ਗਏ ਅਤੇ ਹੋਰ ਪਰਵਾਰ ਨੂੰ ਮਾਮੇ ਕ੍ਰਿਪਾਲ ਚੰਦ ਦੀ ਜ਼ੁੰਮੇਵਾਰੀ ਹੇਠ ਪਟਨੇ ਹੀ ਛੱਡ ਆਏ।

ਸੂਰਜ ਪ੍ਰਕਾਸ਼ ਅਨੁਸਾਰ ਜਦੋਂ ਗੁਰੂ ਜੀ ਸਮਾਂ ਵੇਖ ਕੇ ਸਾਰੇ ਪਰਵਾਰ ਨੂੰ ਸਾਹਿਬਜ਼ਾਦੇ ਸਮੇਤ ਪਟਨੇ ਤੋਂ ਅਨੰਦਪੁਰ ਆਉਣ ਵਾਸਤੇ ਹੁਕਮ ਭੇਜਿਆ, ਉਸ ਵਕਤ ਤਕ ਸਾਰਾ ਪਰਵਾਰ ਸਾਹਿਬਜ਼ਾਦੇ ਦੇ ਹਠ ਕਰਨ ਕਰਕੇ ਕਿ "ਮੈਂ ਪੰਜਾਬ ਜਾਣਾ ਹੈ? ਪਟਨੇ ਤੋਂ ਅਨੰਦਪੁਰ ਲਈ ਰਵਾਨਾ ਹੋ ਗਏ ਹੋਏ ਸਨ। (ਜਦੋਂ ਕਿ ਇਸ ਪ੍ਰੋਗ੍ਰਾਮ ਬਾਬਤ ਸੂਰਜ ਪ੍ਰਕਾਸ਼ ਤੇ ਹੋਰ ਇਤਿਹਾਸਕਾਰਾਂ ਦਾ ਕਾਫੀ ਅੰਤਰ ਹੈ)

ਜਿਥੇ ਆਮ ਇਤਿਹਾਸਕਾਰ ਸਾਹਿਬਜ਼ਾਦੇ ਦਾ ਕਸ਼ਮੀਰੀ ਪੰਡਿਤਾਂ ਦੀ ਫਰਿਆਦ ਸੁਣ ਕੇ ਆਪਣੇ ਪੂਜਯ ਗੁਰੂਦੇਵ ਪਿਤਾ ਨੂੰ ਦਿੱਲੀ ਜਾ ਕੇ ਧਰਮ ਵਾਸਤੇ ਸੀਸ ਬਲੀਦਾਨ ਕਰਨ ਵਾਸਤੇ ਪ੍ਰੇਰਨਾ ਦਿੰਦੇ ਲਿਖਦੇ ਹਨ, ਉਥੇ ਕਰਤਾ ਸੂਰਜ ਪ੍ਰਕਾਸ਼ ਸਾਹਿਬਜ਼ਾਦੇ ਦਾ ਉਸ ਵਕਤ ਅਨੰਦਪੁਰ ਹੋਣਾ ਹੀ ਨਹੀਂ ਦਸਦੇ, ਸਗੋਂ ਏਧਰੋਂ ਗੁਰੂ ਸਾਹਿਬ ਪੰਡਤਾਂ ਦੀ ਫਰਿਆਦ ਸੁਣ ਕੇ ਹਿੰਦੂ ਧਰਮ ਦੀ ਰੱਖਿਆ ਵਾਸਤੇ ਆਪਣੀ ਇੱਛਾ ਅਨੁਸਾਰ ਸਹਿਜੇ-ਸਹਿਜੇ ਦੌਰੇ ਕਰਦੇ ਹੋਏ ਦਿੱਲੀ ਨੂੰ ਜਾਂਦੇ ਹਨ, ਅਤੇ ਉਧਰੋਂ ਸਾਹਿਬਜ਼ਾਦਾ ਜੀ ਪਰਵਾਰ ਸਮੇਤ ਪਟਨੇ ਤੋਂ ਪੰਜਾਬ ਨੂੰ ਰਵਾਨਾ ਹੋਏ, ਲਿਖ ਕੇ ਗੁਰੂ ਜੀ ਅਤੇ ਸਾਹਿਬਜ਼ਾਦੇ ਦੇ ਮੇਲ-ਮਿਲਾਪ ਲਖਨੌਰ ਵਿਖੇ ਕਰਵਾਂਦੇ ਹਨ, ਜਿਹਾ ਕਿ

ਸਾਹਿਬਜ਼ਾਦਾ ਜੀ ਪਟਨੇ ਤੋਂ

"ਹੋਇ ਅਸਵਾਰ ਤੁਰਨ ਜਬ ਲਾਗੇ।
ਪੰਥ ਬਹੀਰ ਪਯਾਨੋ ਆਗੇ।
ਤਬਹਿ ਪਿਤਾ ਕੇ ਆਏ ਸੰਦੇਸੇ, ਭੇਜੇ ਜਬ ਦਿਲੀ ਸੁਪ੍ਰਵੇਸੇ।
ਤੁਮ ਕੋ ਆਵਤ ਲਗੀ ਅਵਾਰੀ, ਰਹੇ ਪ੍ਰੀਤਖਤ ਕਿਤਕ ਅਗਾਰੀ।
ਹਮ ਅਬ ਤੁਰਬੇਸ੍ਰਰ ਸਿਰ ਹੋਇ, ਤਜਹਿ ਸਰੀਰ ਲਖੇ ਸਭ ਕੋਇ।

ਇਸ ਕਾਰਨ ਕਰਕੇ ਤੁਸੀਂ ਵੀ

ਨਹੀ ਅਨੰਦਪੁਰ ਕਰੋ ਪਯਾਨਾ, ਏਕ ਗ੍ਰਾਮ ਲਖਨੌਰ ਸਥਾਨਾ।
ਤਹਿ ਮਸੰਦ ਜੇਠਾ ਇਕ ਬਾਸਹਿ, ਤਿਸ ਅਵਾਸ ਮਹਿ ਕਰਹੁ ਨਿਵਾਸੇ।
ਪੁਨ ਸੁਧ ਪਠੇ ਤੁਮਾਰਹਿ ਪਾਸ, ਤਬ ਅਨੰਦਪੁਰ ਕਰੋ ਨਿਵਾਸ।
ਭਾਵਤ ਬਸਹੁ ਗ੍ਰਾਮ ਤਿਸ ਮਾਂਹੀ, ਆਗੇ ਗਮਨ ਕਰਹੁ ਕਿਮ ਨਾਹੀ।
ਸੁਨਤ ਨਾਨਕੀ ਮਨ ਬਿਸਮਾਹੀ, ਗੁਜਰੀ ਦ੍ਰਿਗ ਆਂਸੂ ਢਰ ਪਾਹੀ।
ਸੰਕਟ ਬਡੋ ਪਾਇ ਬਡ ਸ੍ਵਾਸਾ, ਬਿਕਤ ਯੋ ਤੂਰਨ ਹੋਤ ਹੁਲਾਸਾ।

ਗੁਰਪ੍ਰਤਾਪ ਸੂਰਜ ਰਾਗ ੧੨ ਅੰਸੂ ੪੫

ਜਦੋਂ ਕਿ ਸ੍ਰੀ ਦਮਸੇਸ਼ ਜੀ ਉਪ੍ਰੋਕਤ ਵਿਸਤਾਰ ਪੂਰਵਕ ਵਖ-ਵਖ ਇਤਿਹਾਸਿਕ ਵਾਰਤਾ ਨੂੰ ਆਪਣੀ ਸ੍ਵੈ-ਰਚਨਾ ਬਚਿਤਰ ਨਾਟਕ ਵਿਚ ਕੇਵਲ ਤਿੰਨਾਂ ਅੰਕਾਂ ਵਿਚ ਇਸ ਤਰ੍ਹਾਂ ਸੰਪਟ ਕਰਦੇ ਹਨ :

ਅਬ ਕਬਿ ਜਨਮ ਕਥਨੰ
"ਮੁਰਪਿਤ ਪੂਰਬ ਕੀਆ ਪਯਾਨਾ।
ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ।
ਜਬਹੀ ਜਾਤ ਤ੍ਰਿਬੇਣੀ ਭਏ, ਪੁੰਨ ਦਾਨ ਦਿਨ ਕਰਤ ਬਿਤਏ।੧।
ਤਹੀ ਪ੍ਰਕਾਸ ਹਮਾਰਾ ਭਯੋ ਪਟਨਾ ਸਹਿਰ ਬਿਖੈ ਭਵ ਲਇਉ।
ਮੱਦ੍ਰ ਦੇਸ ਹਮਕੋ ਲੈ ਆਏ, ਭਾਂਤ ਭਾਂਤਿ ਦਾਈਅਨ ਦੁਲਰਾਏ।੨।
ਕੀਨੀ ਅਨਕਭਾਂਤਿ ਤਨ ਰਛਾ, ਦੀਨੀ ਭਾਂਤਿ ਭਾਂਤਿ ਕੀ ਸਿਛਾ।
ਜਬ ਹਮ ਕਰਮ ਧਰਮ ਮੋ ਆਏ, ਦੇਵ ਲੋਕ ਤਬ ਪਿਤਾ ਸਿਧਾਏ।੩।

ਮੈਂ ਇਸ ਵਾਰਤਾ ਦੇ ਸਪਸ਼ਟੀਕਰਨ ਦੀ ਲੋੜ ਨਹੀਂ ਸਮਝਦਾ। ਹਰ ਹਾਲਤ ਵਿਚ ਸਮੇਂ ਅਨੁਸਾਰ ਸਾਹਿਬਜ਼ਾਦਾ ਜੀ ਪਟਨੇ ਤੋਂ ਅਨੰਦਪੁਰ ਆ ਗਏ ਤੇ ਨੌਵੇਂ ਪਾਤਸ਼ਾਹ ਦਿਲੀ ਜਾ ਕੇ ਸੀਸ ਬਲੀਦਾਨ ਕਰ ਦਿਤਾ।

## ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਵੈ-ਰਚਨਾ ਗੁਰਬਾਣੀ

ਸ੍ਰੀ ਨਾਨਕ ਰਾਜ ਦੇ ਨੌਵੇਂ ਤਖਤ ਨਸ਼ੀਨ ਸਤਿਗੁਰੂ ਤੇਗ ਬਹਾਦਰ ਜੀ ਜੋ ਨ ਗਿਣਨਯੋਗ ਸ਼ਕਤੀਆਂ ਦੇ ਮਾਲਿਕ ਸਨ ਤੇ ਸਗੋਂ ਜੋ ਤਿਆਗ ਵੈਰਾਗ ਦੇ ਮਨ ਬਚ ਕ੍ਰਮ ਕਰਕੇ ਧਾਰਣੀਯ ਤੇ ਬ੍ਰਹਮ ਗਿਆਨੀ ਅਵਸਥਾ ਵਿਚ ਰਹਿਣ ਵਾਲੇ ਸਨ, ਜੇਕਰ ਉਨ੍ਹਾਂ ਨੂੰ ਪਰਉਪਕਾਰ ਦਾ ਇਕ ਵਿਅਕਤੀਗਤ ਰੂਪ ਦਾ ਸਾਕਾਰ ਅਵਤਾਰ ਆਖ ਲਿਆ ਜਾਵੇ ਤਾਂ ਅਨੱਥਾ ਨਹੀਂ ਹੋਵੇਗਾ। ਅਜਿਹੇ ਸਤਿਗੁਰੂ ਸਚੇ ਪਾਤਸ਼ਾਹ ਦੇ ਜੀਵਨ ਕਾਲ ਦਾ ਪੂਰਨ ਵਰਣਨ ਕਰਨਾ ਮਾਰੂਥਲੀ ਦੇ ਰੇਤ ਦੇ ਕਿਣਕਿਆਂ ਨੂੰ ਮੁਲੰਕਣ ਕਰਨ ਵਾਲੀ ਗੱਲ ਹੈ, ਭਾਵੇਂ ਕਿ ਗੁਰੂ ਜੀ ਦੇ ਸਬੰਧ ਵਿਚ ਕਿਤਨੇ ਹੀ ਇਤਿਹਾਸ ਲਿਖੇ ਜਾ ਚੁਕੇ ਹਨ ਕਿਤਨੇ ਹੀ ਲਿਖੇ ਜਾ ਰਹੇ ਹਨ ਅਤੇ ਕਿਤਨੇ ਹੀ ਲਿਖੇ ਜਾਣਗੇ?

ਗੁਰੂ ਸਾਹਿਬ ਜੀ ਨੇ ਪੰਜੇ ਗੁਰੂ ਸਾਹਿਬ ਦੀ ਪ੍ਰਥਾ ਅਤੇ ਸਿਧਾਂਤ ਅਨੁਸਾਰ ਸਮੇਂ-ਸਮੇਂ ਜੋ ਗੁਰਬਾਣੀ

ਉਚਾਰਨ ਕੀਤੀ ਉਸਦੇ ੫੫ ਸ਼ਬਦ ਤੇ ੫੬ ਸਲੋਕ ਸ੍ਰੀ ਦਸਮੇਸ਼ ਗੁਰੂ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ 11 ਨਵੰਬਰ 1675 ਸੰਨ ਨੂੰ ਸ੍ਰੀ ਅਨੰਦਪੁਰ ਦੇ ਦਮਦਮੇ ਅਸਥਾਨ (ਜਿਥੇ ਨੌਵੇਂ ਪਾਤਸ਼ਾਹ ਦੇ ਪਵਿਤਰ ਸੀਸ ਦਾ ਸਸਕਾਰ ਕੀਤਾ ਸੀ) ਉਤੇ ਰਾਗ ਕ੍ਰਮ ਅਨੁਸਾਰ ਲਿਖਾਰੀਆਂ ਪਾਸੋਂ ਜੋ ਲਿਖਵਾਏ। ਨਮੂਨੇ ਮਾਤਰ ਇਸ ਤਰ੍ਹਾਂ ਹਨ :

ਉਪਦੇਸ਼

"ਸਾਧੋ ਮਨ ਕਾ ਮਾਨੁ ਤਿਆਗਉ।
ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ। (੨੧੯)

**ਅਸਚਰਜਤਾ**

"ਸਾਧੋ ਰਚਨਾ ਰਾਮ ਬਨਾਈ
ਇਕਿ ਬਿਨਸੈ ਇਕ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ। (੨੧੯)

ਬੇਦ ਪੁਰਾਨ ਪੜ੍ਹਨ ਦਾ ਭਾਵ ਤੇ ਗਿਆਨੀ ਦੇ ਲੱਛਣ:-

ਸਾਧੋ ਰਾਮ ਸਰਨਿ ਬਿਸਰਾਮਾ।
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ।। ਰਹਾਉ।
ਲੋਭ ਮੋਹ ਮਾਇਆ ਮਮਤਾ ਫੁਨਿ, ਅਉ ਬਿਖਅਨ ਕੀਸੇਵਾ।
ਹਰਖ ਸੋਗ ਪਰਸੈ ਜਿਹ ਨਾਹਨਿ, ਸੋ ਮੂਰਤਿ ਹੈ ਦੇਵਾ।।
ਸੁਰਗ ਨਰਕ ਅੰਮ੍ਰਿਤ ਬਿਖੁਏ ਸਭ ਤਿਉ ਕੰਚਨੁ ਅਰੁ ਪੈਸਾ।
ਉਸਤਤਿ ਨਿੰਦਾ ਏ ਸਮ ਜਾਤੈ, ਲੋਭੁ ਮੋਹੁ ਫੁਨਿ ਤੈਸਾ।।
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਹੁ ਗਿਆਨੀ
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ। (੨੨੦)

ਅਚੇਤ ਪਾਪ ਦਾ ਡਰ:-

"ਨਰ ਅਚੇਤ ਪਾਪ ਤੇ ਡਰੁ ਰੇ
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ। (੨੨੦)

ਹਰਿ ਕੀ ਗਤਿ

"ਹਰਿ ਕੀ ਗਤਿ ਨਹਿ ਕੋਊ ਜਾਨੈ।।
ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ। (੫੩੭)

ਮਨ ਦੀ ਬਿਵਸਥਾ :-

ਬਿਰਥਾ ਕਹਉ ਕਉਨ ਸਿਉ ਮਨ ਕੀ।
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ।। (੪੧੧)

ਗੁਰੂ ਉਪਦੇਸ਼ ਤੋਂ ਬਿਨਾਂ:-

"ਮਨ ਰੇ ਗਹਿਓ ਨ ਗੁਰ ਉਪਦੇਸੁ:-

ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸੁ॥ (੬੩੩)

ਨਿਰਮਾਨਤਾ : ਸ੍ਰੀ ਗੁਰੂ ਨਾਂਵੇ ਪਾਤਸ਼ਾਹ ਜੀ ਨੇ ਸ੍ਵੈ-ਰਚਨਾ ਵਿਚ ਜੋ ਨਿਰਮਾਨਤਾ ਦਰਸਾਈ ਹੈ, ਉਹ ਕੋਈ ਵੀ ਆਦਮੀ ਆਪਣੇ ਪ੍ਰਤੀ ਨਹੀਂ ਦਰਸਾ ਸਕਦਾ, ਜਿਹਾ ਕਿ:-

ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ, ਕਿਹਿ ਬਿਧਿ ਰੋਕਉਤਾਹਿ॥

ਸੋਰਠ ਮ: ੯, ਪੰਨਾ 632

ਸਗਲ ਜਨਮੁ ਬਿਖਿਅਨ ਸਿਉ ਖੋਇਆ, ਸਿਮਰਿਓ ਨਾਹਿ ਕਨ੍ਹਾਈ। (1008)
(ਮਾਰੂ ਮ: ੯)

ਅਥਵਾ

ਮਾਈ ਮੈ ਮਨੁ ਕੋ ਮਾਨੁ ਨ ਤਿਆਗਿਓ।
ਮਇਆ ਕੇ ਮਦਿ ਜਨਮੁ ਸਿਰਾਇਓ, ਰਾਮ ਭਜਨ ਨਹੀ ਲਾਗਿਓ।
(ਸਾਰੰਗ ਮ: 9) (1232)

ਮਨ ਕਰ ਕਬਹੂ ਨ ਹਰਿ ਗੁਨ ਗਾਇਓ।
ਬਿਖਿਆ ਸਕਤਿ ਰਹਿਓ ਨਿਸ ਬਾਸੁਰ ਕੀਨੋ ਅਪਨੋ ਭਾਇਓ।
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ।
ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ।
ਕਹਾ ਕਹਉ ਮੈ ਅਪੁਨੀ ਕਰਨੀ ਜਿਹਿ ਬਿਧਿ ਜਨਮੁ ਗਵਾਇਓ।
ਕਹਿ ਨਾਨਕ ਸਭ ਅਉਗਨ ਮੋ ਮੈ ਰਾਖਿ ਲਿਹੁ ਸਰਨਾਇਓ।

ਆਦਿਕ ਸਾਰੰਗ ਮ: ੩ (1232)

## ਆਨੰਦਪੁਰ ਤੋਂ ਫਿਰ ਦਿੱਲੀ ਅਤੇ ਬਲੀਦਾਨ

ਸ੍ਰੀ ਗੁਰੂ ਤੇਗ ਬਹਾਦਰ ਜੀ ਪਟਨੇ ਤੋਂ ਜਦ ਅਨੰਦਪੁਰ ਆਏ ਪੰਜਾਬ ਨਿਵਾਸੀ ਸਿਖਾਂ ਸੇਵਕਾਂ ਤੇ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਬਹੁਤ ਖੁਸ਼ੀਆਂ ਹੋਈਆਂ ਤੇ ਸੰਗਤਾਂ ਵਹੀਰਾਂ ਘੱਤ ਕੇ ਦਰਸ਼ਨਾਂ ਨੂੰ ਆਉਣ ਲਗੀਆਂ। ਏਸੇ ਹੀ ਆਮਦੋ ਰਫਤ ਵਿਚ ਕਸ਼ਮੀਰ ਦੇ ਕੁਝ ਪੰਡਤ ਕਸ਼ਮੀਰ ਦੇ ਮੁਸਲਮਾਨ ਨਜ਼ਾਮ ਤੋਂ ਦੁਖੀ ਹੋ ਕੇ (ਕਿਉਂਕਿ ਉਹ ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਮੁਤਾਬਿਕ ਸਭ ਹਿੰਦੂਆਂ ਨੂੰ ਜਬਰਦਸਤੀ ਇਸਲਾਮ ਕਬੂਲ ਕਰਨ ਲਈ ਮਜਬੂਰ ਕਰ ਰਿਹਾ ਸੀ ਤੇ ਹਜ਼ਾਰਾਂ ਪਰਵਾਰ ਉਸਦੇ ਜ਼ੁਲਮ ਤੋਂ ਡਰਦੇ ਇਸਲਾਮ ਕਬੂਰ ਕਰ ਚੁਕੇ ਸਨ) ਗੁਰੂ ਜੀ ਪਾਸ ਅਨੰਦਪੁਰ ਆਏ। ਸ੍ਰੀ ਸਤਿਗੁਰੂ ਜੀ ਨੇ ਉਸ ਵਕਤ ਧਰਮ ਦੀ ਰਖਿਆ ਵਾਸਤੇ ਉਨ੍ਹਾਂ ਪੰਡਿਤਾਂ ਨੂੰ ਆਖਿਆ ਕਿ ਇਸ ਹੋ ਰਹੇ ਜ਼ੁਲਮ ਦਾ ਇਕੋ ਇਲਾਜ ਹੈ ਕਿ ਕਿਸੇ ਮਹਾਂ ਪੁਰਸ਼ ਦਾ ਧਰਮ ਹੇਤ ਬਲੀਦਾਨ ਦਿਤਾ ਜਾਵੇ, ਜਦ ਸਾਰੇ ਪੰਡਿਤ ਖਾਮੋਸ਼ ਹੋ ਗਏ ਤਾਂ ਧਰਮ ਰਖਿਅਕ ਸਤਿਗੁਰੂ ਤੇਗ ਬਹਾਦਰ ਜੀ ਨੇ ਪੰਡਿਤਾਂ ਨੂੰ ਹੁਕਮ ਕੀਤਾ ਕਿ ਜੇ ਤੁਸੀਂ ਬਲੀਦਾਨ ਤੋਂ ਡਰਦੇ ਹੋ ਤਾਂ ਮੈਂ ਬਲੀਦਾਨ ਦੇ ਦੇਵਾਂ? ਪੰਡਿਤ

ਝੱਟ ਬੋਲ ਉਠੇ ਗ੍ਰੀਬ ਨਿਵਾਜ ਦੀਨ ਦਿਆਲ ਧਰਮ ਮੂਰਤੀ ਗੁਰੂ ਜੀ ਆਪ ਤੋਂ ਬਿਨਾਂ ਇਹ ਪਰਉਪਕਾਰ ਹੋਰ ਕੌਣ ਕਰ ਸਕਦਾ ਹੈ? ਸਚੇ ਪਾਤਸ਼ਾਹ ਬਚਨ ਕੀਤਾ ਪੰਡਿਤੋ ਤੁਸੀਂ ਸਾਰੇ ਦਿੱਲੀ ਜਾ ਕੇ ਬਾਦਸ਼ਾਹ ਨੂੰ ਆਖੋ ਜੇ ਸਾਡਾ ਗੁਰੂ ਤੁਰਕ ਹੋਵਣਾ ਮੰਨ ਲਵੇ ਤਾਂ ਅਸੀਂ ਆਪਣੇ ਆਪ ਇਸਲਾਮ ਕਬੂਲ ਕਰ ਲਵਾਂਗੇ?

ਪੰਡਿਤਾਂ ਨੇ ਜਦ ਦਿੱਲੀ ਬਾਦਸ਼ਾਹ ਨੂੰ ਜਾ ਕੇ ਇੰਞ ਆਖਿਆ ਤਾਂ ਸ੍ਰੀ ਰਾਮਰਾਇ ਨੂੰ ਬੜੀ ਖੁਸ਼ੀ ਹੋਈ ਕਿ ਹੁਣ ਗੁਰੂ ਤੇਗ ਬਹਾਦਰ ਜਾਂ ਕੋਈ ਕਰਾਮਾਤ ਦਿਖਾਏਗਾ ਜਾਂ ਬਾਦਸ਼ਾਹ ਉਸਨੂੰ ਕਤਲ ਕਰਵਾ ਦੇਵੇਗਾ, ਕਿਉਂਕਿ ਇਸਲਾਮ ਤਾਂ ਉਸਨੇ ਕਬੂਲ ਕਰਨਾ ਨਹੀਂ? ਪੰਡਤਾਂ ਨੂੰ ਦਿੱਲੀ ਭੇਜ ਕੇ ਗੁਰੂ ਜੀ ਫਿਰ ਅਨੰਦਪੁਰ ਤੋਂ ਦਿੱਲੀ ਤਕ ਜਾਣ ਲਈ ੨ ਸਾਲ ਦੇ ਦੌਰੇ ਦਾ ਪ੍ਰੋਗ੍ਰਾਮ ਬਣਾਇਆ ਤੇ ਆਗਰੇ ਜਾ ਕੇ ਆਪਣੀ ਇੱਛਾ ਅਨੁਸਾਰ ਆਪਣੇ ਆਪਨੂੰ ਪ੍ਰਗਟ ਕਰਕੇ ਬਾਦਸ਼ਾਹ ਦੇ ਕੈਦੀ ਬਣ ਗਏ। (ਯਾਦ ਰਹੇ ਕਿ ਕੁਛ ਚਿਰ ਔਰੰਗਜ਼ੇਬ ਨੇ ਗੁਰੂ ਜੀ ਨੂੰ ਉਡੀਕ ਕੇ ਕੁਝ ਸੂਤਰ ਸਵਾਰ ਗੁਰੂ ਜੀ ਦੀ ਖੋਜ ਵਾਸਤੇ ਜੋ ਭੇਜੇ ਸਨ, ਬਾਵਜੂਦ ਅਣਥਕ ਜਤਨ ਕਰਨ ਦੇ ਉਨ੍ਹਾਂ ਨੂੰ ਸਤਿਗੁਰੂ ਜੀ ਕਿਧਰੇ ਨਹੀਂ ਸਨ ਲੱਭੇ)

ਅਤੇ ਕਈ ਤਰ੍ਹਾਂ ਦੇ ਤਸੀਹੇ ਬਰਦਾਸ਼ਤ ਕਰਦੇ ਹੋਏ ਸਗੋਂ ਸ੍ਰੀ ਮਤੀ ਦਾਸ, ਭਾਈ ਦਿਆਲਾ ਜੀ ਵਰਗੇ ਸਿਦਕੀ ਸਿਖਾਂ ਦੀ ਚਰਖੜੀ ਨਾਲ ਚੀਰੇ ਤੇ ਉਬਲਦੀ ਦੇਗ ਵਿਚ ਉਬਾਲ ਕੇ ਸ਼ਹੀਦ ਹੋਣ ਵਾਲੇ ਸਿੱਖਾਂ ਦੇ ਸੁਮੇਰ ਵਾਂਗੂ ਹਿਰਦੇ ਅਡੋਲ ਵੇਖ ਉਨ੍ਹਾਂ ਨੂੰ ਅਨੰਤ ਖੁਸ਼ੀਆਂ ਬਖਸ਼ ਕੇ ਸਗੋਂ ਬਾਦਸ਼ਾਹੀ ਹਠ ਤੇ ਗੁਰੂ ਹਠ ਦੇ ਮੁਕਾਬਲੇ ਵਿਚ, ਸ਼ਾਹੀ ਫੁਰਮਾਨਾਂ ਦੀ ਰੰਚਕ ਮਾਤਰ ਵੀ ਪ੍ਰਵਾਹ ਨ ਕਰਦੇ ਹੋਏ ਗੁਰੂ ਜੀ ਨੇ ਕਾਤਲ ਜਲਾਦਾਂ ਨੂੰ ਹੁਕਮ ਕੀਤਾ ਕਿ ਮੇਰੇ ਉਤੇ ਤਲਵਾਰ ਦਾ ਵਾਰ ਕਰਨ ਤੋਂ ਪਹਿਲਾਂ ਤਲਵਾਰ ਦੀ ਤਿਖੀ ਧਾਰ ਦੁਆਲੇ ਇਕ ਕਚੇ ਧਾਗੇ ਦੀ ਤੰਦ ਜ਼ਰੂਰ ਬੰਨ੍ਹ ਲੈਣੀ, ਜੇਕਰ ਉਹ ਤੰਦ ਕੱਟੀ ਗਈ ਫਿਰ ਸਮਝਿਓ ਸਾਡਾ ਸੀਸ ਤੁਹਾਡੀ ਤਲਵਾਰ ਨੇ ਕੱਟਿਆ ਹੋਵੇਗਾ, ਪਰ ਜੇ ਤੰਦ ਵੀ ਉਸੇ ਤਰ੍ਹਾਂ ਹੀ ਲਪੇਟੀ ਰਹੀ ਫਿਰ ਮੈਂ ਆਪਣੀ ਇੱਛਾ ਅਨੁਸਾਰ ਹੀ ਤਿਲਕ ਜੰਞੂ ਤੇ ਧਰਮ ਦੀ ਰਖਿਆ ਵਾਸਤੇ ਸੀਸ ਨੂੰ ਧੜ ਤੋਂ ਵਖਰਾ ਕੀਤਾ ਅਥਵਾ ਸੀਸ ਬਲੀਦਾਨ ਦਿਤਾ ਹੈ। ਇਹ ਅਦੁੱਤੀ ਸਾਕਾ ਦਿੱਲੀ ਦੇ ਚਾਂਦਨੀ ਚੌਕ ਵਿਖੇ ੧੩ ਮਘਰ ਸੰਮਤ ੧੭੩੨ (11 ਨਵੰਬਰ 1675 ਸੰਨ) ਨੂੰ ਹੋਇਆ।

ਸੀਸ ਦਾ ਧੜ ਤੋਂ ਵਖ ਹੁੰਦਿਆਂ ਪਤਾ ਹੀ ਨਾ ਲਗਾ ਕਿ ਕਿਹੜੇ ਵੇਲੇ ਗੁਪਤ ਭੇਸ ਵਿਚ ਖਲੋਤੇ ਭਾਈ ਜੈਤੇ ਦੀ ਝੋਲੀ ਵਿਚ ਜਾ ਡਿਗਾ ਤੇ ਧੜ ਉਸੇ ਥਾਂ ਤੇ ਰਹਿ ਗਿਆ। ਜਦ ਕਾਤਲਾਂ ਨੇ ਤਲਵਾਰ ਵੇਖੀ ਤਾਂ ਕਚੀ ਤੰਦ ਉਸੇ ਤਰ੍ਹਾਂ ਤਲਵਾਰ ਦੀ ਧਾਰ ਉਤੇ ਵਲੇਟੀ ਹੋਈ ਸੀ। ਸਣੇ ਬਾਦਸ਼ਾਹ ਤੇ ਰਾਮਰਾਇ ਅਥਵਾ ਕਾਤਲ ਜਲਾਦ ਇਹ ਵੇਖ ਕੇ ਹੈਰਾਨ ਹੋ ਗਏ ਕਿ ਕਚੀ ਤੰਦ ਉਸੇ ਤਰ੍ਹਾਂ ਤਲਵਾਰ ਦੀ ਧਾਰ ਨਾਲ ਬੱਝੀ ਹੈ, ਤੇ ਗੁਰੂ ਜੀ ਦਾ ਸੀਸ ਵੀ ਧੜ ਨਾਲੋਂ ਲਥ ਕੇ ਪਤਾ ਨਹੀਂ ਕਿਧਰ ਛਪਨ ਹੋ ਗਿਆ।

**ਗੁਰਿਆਈ ਦੀ ਰਸਮ**

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਸੀਸ ਬਲੀਦਾਨ ਕਰਨ ਤੋਂ ਪਹਿਲਾਂ ਆਪਣੇ ਸਾਹਿਬਜ਼ਾਦੇ ਨੂੰ ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਸ੍ਰੀ ਗੋਬਿੰਦ ਰਾਏ ਨੂੰ ਚਲੀ ਆ ਰਹੀ ਗੁਰੂ ਪ੍ਰੰਪਰਾ ਅਨੁਸਾਰ ਗੁਰਗੱਦੀ ਦੇਣ ਦੀ ਰਸਮ ਕਦੋਂ ਤੇ ਕਿਵੇਂ ਕੀਤੀ, ਇਸਦਾ ਪੂਰਾ ਬਿਓਰਾ ਭਾਵੇਂ ਨਹੀਂ ਮਿਲਦਾ, ਕਿਉਂਕਿ ਉਸ

ਵਕਤ ਸ਼ਹੀਦੀ ਦੇ ਵਕਤ ਕੋਈ ਸਿੱਖ ਸੇਵਕ ਗੁਰੂ ਜੀ ਦੇ ਪਾਸ ਨਹੀਂ ਸੀ। ਸੂਰਜ ਪ੍ਰਕਾਸ਼ ਅਨੁਸਾਰ ਜਦ ਸ੍ਰੀ ਗੁਰੂ ਜੀ ਦਿੱਲੀ ਦੇ ਕਿਲੇ ਵਿਚ ਸਨ ਤਾਂ ਗੁਰੂ ਜੀ ਨੇ ਅਨੰਦਪੁਰ (ਸਾਹਿਬਜ਼ਾਦੇ ਅਤੇ ਮਾਤਾ ਜੀ ਨੂੰ ਸਾਰੇ ਹਾਲਾਤ ਦਾ ਪਤਾ ਦਿੰਦੇ ਰਹਿਣ ਵਾਸਤੇ ਕੁਝ ਸਿਖਾਂ ਰਾਹੀਂ ਚਿਠੀ ਪਤਰ ਕਰਨ ਦਾ ਸੰਪਰਕ ਕਾਇਮ ਕਰ ਰਖਿਆ ਸੀ ਤੇ ਏਸੇ ਪੈਦਲ ਡਾਕ ਦੇ ਸਿਲਸਿਲੇ ਸਮੇਂ ਹੀ ਗੁਰ ਜੀ ਨੇ ਇਕ ਡਾਕੀਏ ਸਿੱਖ ਦੇ ਹੱਥ ਪੰਜ ਪੈਸੇ ਤੇ ਨਾਰੀਅਲ ਦਿੱਲੀ ਤੋਂ ਅਨੰਦਪੁਰ ਭੇਜ ਦਿੱਤਾ। ਪਰ ਉਸ ਸਿੱਖ ਦਾ ਨਾਮ ਕੋਈ ਨਹੀਂ ਦਿੱਤਾ ਹੋਇਆ। ਇਸਤੋਂ ਬਿਨਾਂ ਹੋਰ ਕੋਈ ਤਸੱਲੀ ਬਖਸ਼ ਸੰਕੇਤ ਸਿੱਖ ਇਤਿਹਾਸ ਤੋਂ ਨਹੀਂ ਮਿਲਦਾ।

ਭਾਵੇਂ ਇਹ ਮਸਲਾ ਬੜਾ ਵਿਚਾਰ ਗੋਚਰਾ ਹੈ ਪਰ ਮੈਂ ਇਸ ਵਿਵਾਦ ਵਿਚ ਪੈਣਾ ਨਹੀਂ ਚਾਹੰਦਾ, ਹਾਲਾਂਕਿ ਪੰਜ ਪੈਸੇ ਤੇ ਨਾਰੀਅਲ ਵਾਲੀ ਮਰਯਾਦਾ ਜੋ ਸ੍ਰੀ ਗੁਰੂ ਨਾਨਕ ਜੀ ਨੇ ਕਾਇਮ ਕੀਤੀ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਹਰਗੋਬਿੰਦ ਜੀ ਨੂੰ ਉਸ ਮਰਯਾਦਾ ਨਾਲ ਗੁਰਗੱਦੀ ਨ ਦੇ ਸਕੇ, ਫਿਰ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਭੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰਗੱਦੀ ਉਸ ਪ੍ਰਪੰਰਾ ਅਨੁਸਾਰ ਨ ਦੇ ਸਕੇ ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੀ ਸੰਗਤ ਦੀ ਹਜ਼ੂਰੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪੰਜ ਪੈਸੇ ਤੇ ਨਾਰੀਅਲ ਸਮੇਤ ਮੱਥਾ ਨ ਟੇਕ ਸਕੇ।

ਪਰ ਇਸਦਾ ਮਤਲਬ ਇਹ ਨਹੀਂ ਕਿ ਉਪ੍ਰੋਕਤ ਤਿੰਨਾਂ ਗੁਰੂ ਵਿਅਕਤੀਆਂ ਨੂੰ ਸ੍ਰੀ ਨਾਨਕ ਰਾਜ ਦੇ ਤਖਤ ਨਸ਼ੀਨ ਹੋਣ ਵਿਚ ਕਿਸੇ ਨੂੰ ਕੋਈ ਸ਼ੱਕ ਪੈਦਾ ਹੋਇਆ ਹੋਵੇ।

ਜੇਕਰ ਸ੍ਰੀ ਗੁਰੂ ਨਾਨਕ ਨਿਰੰਕਾਰੀ ਸ਼ਕਤੀ ਨਾਲ (ਬਿਨਾਂ ਪੰਜਾਂ ਪੈਸਿਆਂ ਤੇ ਨਾਰੀਅਲ ਦੇ) ਜਗਤ ਗੁਰੂ ਅਖਵਾਏ ਜਾ ਸਕਦੇ ਹਨ ਉਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਗੁਰੂ ਜੀ ਦੇ ਕਥਨ ਅਨੁਸਾਰ) ਸ੍ਰੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਅਵਤੀਰਣ ਹੋਏ ਸਨ ਜੇਕਰ ਕਿਸੇ ਅਪਤੀ ਕਾਲ ਕਾਰਨ ਪੰਜਾਂ ਪੈਸਿਆਂ ਵਾਲੀ ਰਸਮ ਪੂਰੀ ਨ ਵੀ ਹੋ ਸਕੀ ਹੋਵੇ ਤਾਂ ਵੀ ਉਹ ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਸਨ ਤੇ ਹਨ। ਇਸ ਵਿਚ ਕੋਈ ਸੰਦੇਹ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

# ਗੁਰੂ ਨਾਨਕ ਦੇਵ ਗੋਬਿੰਦ ਰੂਪ

## ਅਵਤਾਰ, ਵਿਆਹ ਤੇ ਸੰਤਾਨ

ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਕਾਸ਼ ਭਾਵ (ਅਵਤਾਰ) ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਸ੍ਰੀ ਮਾਤਾ ਗੁਜਰੀ ਜੀ ਦੇ ਉਦਰ ਤੋਂ ਪੋਹ ਸੁਦੀ ਸਪਤਮੀ ਮਾਰਚ ਸੰਨ 1666 ਸੰਮਤ ੧੭੨੩ ਨੂੰ ਪਟਨੇ ਸ਼ਹਿਰ ਵਿਖੇ ਹੋਇਆ। ਦਸ਼ਮੇਸ਼ ਗੁਰੂ ਜੀ ਦੇ ਤਿੰਨ ਮਹਿਲ ਸਨ (ਕਰਤਾ ਮਹਾਨ ਕੋਸ਼ ਅਨੁਸਾਰ ਮਾਤਾ ਜੀਤੋ ਨਾਲ ਗੁਰੂ ਜੀ ਦਾ ਵਿਆਹ ੨੩ ਹਾੜ ਸੰਮਤ ੧੭੩੪ ਜੁਲਾਈ 1677 ਸੰਨ ਨੂੰ ਸ੍ਰੀ ਅਨੰਦਪੁਰ ਪਾਸ ਗੁਰੂ ਕੇ ਲਾਹੌਰ ਵਿਚ ਹੋਇਆ। ਮਾਤਾ ਸੁੰਦਰੀ ਜੀ ਨਾਲ ਗੁਰੂ ਜੀ ਦਾ ਵਿਆਹ ੭ ਵੈਸਾਖ ਸੰਮਤ ੧੭੪੧ ਸਤੰਬਰ 1684 ਸੰਨ ਨੂੰ ਲਾਹੌਰ ਨਿਵਾਸੀ ਸਿੱਖ ਰਾਮਸਰਨ ਦੀ ਪੁਤ੍ਰੀ ਨਾਲ ਹੋਇਆ। ਮਾਤਾ ਸਾਹਿਬ ਦੇਵੀ ਦਾ ਵਿਆਹ 18 ਵੈਸਾਖ ਸੰਮਤ 1757 (ਸੰਮਤ) ਨੂੰ ਰੋਹਤਾਸ ਨਿਵਾਸੀ ਭਾਈ ਰਾਮੂ ਸਿੱਖ ਦੀ ਸਪੁਤ੍ਰੀ ਨਾਲ ਹੋਇਆ) ਮਾਤਾ ਸੁੰਦਰੀ ਜੀ ਤੋਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦਾ ਜਨਮ ਹੋਇਆ ਤੇ ਮਾਤਾ ਜੀਤੋ ਜੀ ਦੇ ਘਰ ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਹ ਸਿੰਘ ਜੀ ਦਾ ਜਨਮ ਹੋਇਆ, ਜਦ ਕਿ ਮਾਤਾ ਸਾਹਿਬ ਦੇਵੀ ਜੀ ਦੇ ਘਰ ਕੋਈ ਬਿੰਦੀ ਸੰਤਾਨ ਨ ਹੋਈ। ਤੇ ਇਨ੍ਹਾਂ ਨੂੰ ਨਾਦੀ ਸੰਤਾਨ ਖਾਲਸੇ ਦੀ ਮਾਤਾ ਹੋਣ ਦਾ ਵਰ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਸਵੇਂ ਪਾਤਸਾਹ, ਸ੍ਰੀ ਰਾਮ ਕ੍ਰਿਸ਼ਨ, ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਅਵਤਾਰਾਂ ਵਾਂਗ ਪ੍ਰਕਾਸ਼ ਕਾਲ ਤੋਂ ਹੀ ਅਦੁੱਤੀ ਕ੍ਰਾਂਤੀ ਦੇ ਮਾਲਕ ਸਨ। ਪਟਨੇ ਨਿਵਾਸ ਸਮੇਂ ਬਾਲ ਲੀਲਾ ਦੇ ਚੋਜ ਤੇ ਕਿਸ਼ੋਰ ਅਵਸਥਾ ਵਿਚ ਸ੍ਰੀ ਅਨੰਦਪੁਰ ਆ ਕੇ ਕੀਤੇ ਕੌਤਕਾਂ ਦਾ ਵਰਣਨ ਸਿਖ ਇਤਹਾਸ ਵਿਚ ਬਹੁਤ ਵਿਸਥਾਰ ਪੂਰਵਿਕ ਲਿਖਿਆ ਹੋਣ ਕਰਕੇ ਮੈਂ ਏਥੇ ਕੁਛ ਨਹੀਂ ਲਿਖ ਰਿਹਾ। ਇਸਤੋਂ ਇਲਾਵਾ ਭਾਵੇਂ ਸੈਂਕੜੇ ਗ੍ਰੰਥ ਗੁਰੂ ਜੀ ਦੇ ਜੀਵਨ ਇਤਿਹਾਸ ਦੇ ਲਿਖੇ ਮਿਲਦੇ ਹਨ, ਪਰ ਇਸ ਪੁਸਤਕ ਵਿਚ ਮੈਂ ਜ਼ਿਆਦਾ ਸ੍ਰੀ ਗੁਰੂ ਜੀ ਬਾਬਤ ਗੁਰੂ ਜੀ ਦੀ ਸ੍ਵੈ-ਰਚਨਾ ਬਚਿਤਰ ਨਾਟਕ ਵਿਚੋਂ ਹੀ ਨਮੂਨੇ ਮਾਤਰ ਸੰਕੇਤ ਦੇਣ ਦਾ ਯਤਨ ਕੀਤਾ ਹੈ, ਕਿਉਂਕਿ ਸਾਰੇ ਸਿਖ ਇਤਿਹਾਸ ਗੁਰੂ ਜੀ ਦੇ ਕੀਤੇ ਅਦਿਭੁੱਤ ਤੇ ਨੀਤੀ ਭਰੇ ਕਰਤਵਾਂ ਬਾਬਤ ਇਕ ਰਾਇ ਨਹੀਂ ਰਖਦੇ।

ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਆਪਣੀ ਜੀਵਨ ਕਥਾ ਵਿਚ ਸੰਸਾਰ ਉਤੇ ਸ੍ਰੀ ਅਕਾਲ ਪੁਰਖ ਨੇ ਇਨ੍ਹਾਂ ਨੂੰ ਭੇਜਨ ਦੇ ਕਾਰਨਾਂ ਦਾ ਵੀ ਜ਼ਿਕਰ ਬੜੇ ਵਿਸਥਾਰ ਨਾਲ ਕਰਕੇ ਅਖੀਰ ਉਤੇ ਲਿਖਿਆ ਹੈ :

ਮੈ ਅਪਨਾ ਸੁਤ ਤੋਹਿ ਨਿਵਾਜਾ, ਪੰਥੁ ਪ੍ਰਚੁਰ ਕਰਬੇ ਕਹੁ ਸਾਜਾ।
ਅਕਾਲਪੁਰਖ ਬਾਚ=ਚੋਪਈ ਜਾਹਿ ਤਹਾਂ ਤੇ ਧਰਮ ਚਲਾਇ, ਕਬੁਧਿ ਕਰਨ ਤੇ ਲੋਕ ਹਟਾਇ।
ਦੋਹਰਾ : "ਠਾਢਿ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।"
ਚੋਪਈ : ਇਹ ਕਾਰਨਿ ਪ੍ਰਭ ਮੋਹਿ ਪਠਾਯੋ, ਤਬ ਮੈ ਜਗਤ ਜਨਮ ਧਰਿ ਆਇਓ
ਜਿਸ ਤਿਨ ਕਹੀ ਇਨੈ ਤਿਮ ਕਹਹਿ ਹੋ, ਅਉਰ ਕਿਸੀ ਤੇ ਬੈਰ ਨ ਗਹਿ ਹੋ।

ਜੇ ਹਮ ਕੋ ਪਰਮੇਸਰ ਉਚਰਿ ਹੈ, ਸੋ ਸਭ ਨਰਕ ਕੁੰਡ ਮਹਿ ਪਰਿ ਹੈ।
ਮੋ ਕੋ ਦਾਸੁ ਤਵਨ ਕਾ ਜਾਨੋ, ਯਾਮੈ ਭੇਦੁ ਨ ਰੰਚ ਪਛਾਨੋ।
ਮੈ ਹੋ ਪਰਮ ਪੁਰਖ ਕੋ ਦਾਸਾ, ਦੇਖਨਿ ਆਯੋ ਜਗਤ ਤਮਾਸਾ।
ਹਮ ਇਹ ਕਾਜ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ, ਦੁਸਟ ਦੋਖੀਯਨ ਪਕਰ ਪਛਾਰੋ।
ਯਾਹੀ ਕਾਜ ਧਰਾ ਹਮ ਜਨਮੰ, ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਖਾਰਨ।

ਸ੍ਰੀ ਗੁਰੂ ਜੀ ਉਪ੍ਰੋਕਤ ਵਾਕਾਂ ਦਵਾਰਾ ਆਪਣੇ ਆਉਣ ਤੇ ਸੰਸਾਰ ਉੱਤੇ ਆਪਣੇ ਕਰਨਯੋਗ ਪ੍ਰੋਗ੍ਰਾਮਾਂ ਬਾਬਤ ਸੰਕੇਤ ਦੇ ਕੇ ਫਿਰ ਬੜੇ ਸੰਖਿਪਤ ਵਾਕਾਂ ਵਿਚ "ਕਥਿ ਜਨਮ ਕਥਨੰ" ਸਿਰਲੇਖ ਹੇਠਾਂ ਦੇ ਕੇ ਅੰਤਲੇ ਵਾਕਾਂ ਵਿਚ ਦਸਿਆ ਕਿ

"ਜਬ ਹਮ ਧਰਮ ਕਰਮ ਮੋ ਆਏ
ਦੇਵ ਲੋਕ ਤਬ ਪਿਤਾ ਸਿਧਾਏ।

ਇਨ੍ਹਾਂ ਵਾਕਾਂ ਤੋਂ ਸਪਸ਼ਟ ਹੁੰਦਾ ਹੈ ਕਿ ਜਦੋਂ ਨੌਂਵੇਂ ਗੁਰੂ ਜੀ ਨੇ ਦਿੱਲੀ ਭਾਣਾ ਵਰਤਾਇਆ, ਸ੍ਰੀ ਦਸਮੇਸ਼ ਪਾਤਸ਼ਾਹ ਉਸ ਵਕਤ ਦੇ ਸਾਰੇ ਵਾਤਾਵਰਨ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਜਿਥੇ ਉਸ ਵਕਤ ਦੀ ਹਕੂਮਤ ਦੇ ਜ਼ੁਲਮ ਸਿਖਰ ਤੇ ਸਨ, ਉਥੇ ਗੁਰੂ ਵੰਸ਼ੀ ਵੀ ਇਨ੍ਹਾਂ ਨਾਲ ਪੂਰੀ ਤਰ੍ਹਾਂ ਵਿਰੋਧਤਾ ਤੇ ਮਾਰਧਾੜ ਕਰਕੇ ਗੁਰਗੱਦੀ ਦੀ ਪ੍ਰਾਪਤੀ ਵਾਸਤੇ ਜ਼ੋਰਾਂ ਸ਼ੋਰਾਂ ਨਾਲ ਯਤਨਸ਼ੀਲ ਸਨ।

ਪਰ ਸ੍ਰੀ ਦਸਮੇਸ਼ ਜੀ ਦੇ ਤੇਜ ਪ੍ਰਤਾਪ ਤੇ ਈਸ੍ਰਰੀ ਸ਼ਕਤੀ ਦੇ ਅਗੇ ਕਿਸੇ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਅਰਥਾਤ ਗੁਰੂ ਜੀ ਨੇ ਤਕਰੀਬਨ ੯-੧੦ ਸਾਲ ਦੀ ਆਯੂ ਵਿਚ ਹੀ ਸਾਰੀ ਸਥਿਤੀ ਉਤੇ ਇਕਦਮ ਕੰਟਰੋਲ ਕਰ ਲਿਆ। ਭਾਵੇਂ ਇਨ੍ਹਾਂ ਦੇ ਪੂਰੀ ਨਿਰਭੈਤਾ ਤੇ ਦਲੇਰੀ ਨਾਲ ਕੀਤੇ ਕਰਵਾਏ ਜਾ ਰਹੇ ਕੰਮਾਂ ਨੂੰ ਵੇਖ ਕੇ ਦੋਵੇਂ ਮਾਤਾ ਜੀ ਤੇ ਮਸੰਦ ਬਹੁਤ ਭੈ ਖਾਂਦੇ ਸਨ ਪਰ ਗੁਰੂ ਜੀ ਪੂਰੀ ਬੇਪ੍ਰਵਾਹੀ ਨਾਲ ਕਰਨ ਵਾਲੇਸਾਰੇ ਵਿਹਾਰ ਕਰਦੇ ਤੇ ਕਰਵਾਉਂਦੇ ਰਹੇ।

### ਆਦਿ ਗ੍ਰੰਥ ਸਾਹਿਬ ਦਾ ਉਤਾਰਾ

ਅਨੰਦਪੁਰ ਸਾਹਿਬ ਜਦੋਂ ਸ੍ਰੀ ਸਤਿਗੁਰੂ ਤੇਗ ਬਹਾਦਰ ਦਾ ਸੀਸ ਪਹੁੰਚ ਗਿਆ ਤਾਂ ਉਥੇ ਸਭ ਸਥਾਨਿਕ ਸਿੱਖਾਂ ਤੇ ਪਰਵਾਰੀਆਂ ਨੇ ਵੈਰਾਗਮਈ ਹਾਲਤਵਿਚ ਗੁਰੂ ਜੀ ਦੇ ਸੀਸ ਦਾ ਸਸਕਾਰ ਕੀਤਾ ਤੇ ਸਗੋਂ ਸਸਕਾਰ ਵਾਲੀ ਜਗ੍ਹਾ ਉਤੇ ਇਕ ਥੜਾ ਸਾਹਿਬ ਬਣਾ ਦਿੱਤਾ ਜਿਸ ਦਾ ਨਾਮ ਦਮਦਮਾ ਨਿਸਚਿਤ ਕੀਤਾ ਗਿਆ। (ਯਾਦ ਰਹੇ ਕਿ ਇਨ੍ਹਾਂ ਹੀ ਦਿਨਾਂ ਵਿਚ ਦਿੱਲੀ ਤੋਂ ਹਰ ਰੋਜ਼ ਡਾਕ ਲਿਆਉਣ ਵਾਲੇ ਸਿੱਖਾਂ ਦੇ ਹੱਥ ਨੌਂਵੇਂ ਪਾਤਸ਼ਾਹ ਸ੍ਵੈ ਰਚਿਤ ਗੁਰਬਾਣੀ ਜੋ ਵੀ ਲਿਖ ਲਿਖ ਭੇਜਦੇ ਰਹਿੰਦੇ ਅਤੇ ਕੁਝ ਬਾਣੀ ਅਨੰਦਪੁਰ ਵੀ ਲਿਖੀ ਪਈ ਸੀ ਕਿਸ਼ੋਰ ਅਵਸਥਾ ਵਿਚ ਪ੍ਰਤੀਤ ਹੁੰਦੇ ਸ੍ਰੀ ਦਸਮੇਸ਼ ਜੀ ਉਸ ਸਾਰੀ ਬਾਣੀ ਨੂੰ ਨਾਲੋ ਨਾਲ ਸੰਭਾਲੀ ਜਾਂਦੇ ਸਨ) ਸੀਸ ਦੇ ਸਸਕਾਰ ਬਾਦ ਗੁਰੂ ਜੀ ਨੇ ਮਾਤਾ ਨਾਲ ਸਲਾਹ ਕਰਕੇ ਗੁਰੂ ਦੇਵ ਪਿਤਾ ਨਮਿਤ ਆਦਿ

ਸ੍ਰੀ ਗ੍ਰੰਥ ਸਾਹਿਬ ਦੇ ਪਾਠ ਭੋਗ ਦਾ ਦਿਨ ਨਿਸ਼ਚਿਤ ਕੀਤਾ ਗਿਆ ਤੇ ਕੁਝ ਸਿਖਾਂ ਨੂੰ ਕਰਤਾਰਪੁਰ ਬਾਬੇ ਧੀਰ ਮਲ ਤੋਂ ਸ੍ਰੀ ਗ੍ਰੰਥ ਸਾਹਿਬ ਮੰਗਵਾਉਣ ਲਈ ਭੇਜਿਆ। ਪਰ ਸ੍ਰੀ ਧੀਰਮਲ ਨੇ ਬੀੜ ਨ ਭੇਜੀ ਤੇ ਸਗੋਂ ਆਖ ਭੇਜਿਆ ਕਿ ਜੇ ਉਹ ਗੁਰਗੱਦੀ ਤੇ ਬੈਠ ਗਿਆ ਹੈ ਤਾਂ ਗ੍ਰੰਥ ਸਾਹਿਬ ਨਹੀਂ ਬਣਾ ਸਕਦਾ?

ਅਜਿਹਾ ਜਵਾਬ ਸੁਣ ਕੇ ਅਨੰਤ ਸ਼ਕਤੀ ਦੇ ਮਾਲਕ ਗੁਰੂ ਜੀ ਨੇ ਹੋਰ ਥਾਉਂ ਭਾਈ ਬੰਨੋ ਦੀ ਬੀੜ ਮੰਗਵਾ ਕੇ ਜਿਥੇ ਭੋਗ ਦੀ ਰਸਮ ਪੂਰੀ ਕੀਤੀ, ਉਥੇ ਨਾਲ ਹੀ ਕੁਝ ਲਿਖਾਰੀਆਂ ਨੂੰ ਸੱਦ ਕੇ ਭਾਈ ਬੰਨੋ ਵਾਲੀ ਬੀੜ ਦਾ ਦੂਸਰਾ ਉਤਾਰਾ ਸ਼ੁਰੂ ਕਰਵਾ ਦਿੱਤਾ ਅਤੇ ਉਸ ਉਤਾਰੇ ਵਿਚ ਰਾਗ ਕ੍ਰਮ ਅਨੁਸਾਰ ਨੌਵੇਂ ਪਾਤਸ਼ਾਹ ਦੀ ਰਚਿਤ ਗੁਰਬਾਣੀ ਦੇ ਸ਼ਬਦ ਦਰਜ ਕਰਵਾ ਦਿੱਤੇ ਤੇ ਜਿਥੇ ਕਰਤਾਰਪੁਰ ਵਾਲੀ ਬੀੜ ਵਿਚ ਭਾਈ ਬੰਨੋ ਦੇ ਵਾਧੂ ਸ਼ਬਦ ਸਨ ਉਨ੍ਹਾਂ ਨੂੰ ਇਸ ਬੀੜ ਵਿਚ ਦਰਜ ਨ ਕਰ ਕੇ ਤੇ ਸਗੋਂ ਸਲੋਕ ਵਾਰਾਂ ਤੋਂ ਵਧੀਕ ਬਾਣੀ ਦੇ ਲਿਖਣ ਉਪ੍ਰੰਤ ਸਲੋਕ ਨਾਵੇਂ ਪਾਤਸ਼ਾਹ ਦੇ ਸਲੋਕ ਲਿਖਵਾ ਉਸਦੇ ਅਗੇ ਮੁੰਦਾਵਣੀ ਦਾ ਸ਼ਬਦ ਤੇ ਸਲੋਕ ਲਿਖ ਕੇ ਅਤੇ ਰਾਗ ਮਾਲਾ ਲਿਖਵਾ ਕੇ ਇਸ ਬੀੜ ਨੂੰ ਸਮਾਪਤ ਕੀਤਾ ਅਤੇ ਏਸੇ ਬੀੜ ਦਾ ਨਾਮ ਦਮਦਮੀ ਬੀੜ ਇਸ ਵਾਸਤੇ ਰਖਿਆ ਗਿਆ ਕਿ ਇਸਦਾ ਉਤਾਰਾ ਦਮਦਮੇ ਵਾਲੇ ਬਣਾਏ ਥੜੇ ਅਤੇ ਉਸਾਰੇ ਗਏ ਯਾਦਗਾਰੀ ਮੰਦਰ ਵਿਚ ਹੀ ਬੈਠੇ ਕੇ ਕਰਵਾਇਆ ਗਿਆ ਸੀ। ਇਸ ਤੋਂ ਬਾਦ ਉਸ ਵਕਤ ਦੇ ਲਿਖਾਰੀ ਉਦਾਸੀ ਸਾਧੂਆਂ ਨੇ ਇਸੇ ਦਮਦਮੀ ਬੀੜ ਦੇ ਹੀ ਬਹੁਤੇ ਉਤਾਰੇ ਕੀਤੇ। ਮਿਸਾਲ ਵਜੋਂ ਹੁਣ ਵੀ ਕਈ ਲਿਖਤੀ ਬੀੜਾਂ ਵਿਚੋਂ ਇਕ ਬੀੜ ਮਾਂਗਟ ਜ਼ਿਲ੍ਹਾ ਗੁਜਰਾਤ ਤਹਿਸੀਲ ਫਾਲੀਆ ਵਿਚ ਸੁਰਖਿਅਤ ਹੈ। ਇਸ ਬੀੜ ਵਿਚ ਨਾਵੇਂ ਮਹੱਲੇ ਦੇ ਸਲੋਕ ਅੰਕਿਤ ਹਨ।

ਇਸ ਤਰ੍ਹਾਂ ਹੋਰ ਕਈ ਲਿਖਤੀ ਬੀੜਾਂ ਦੇ ਦਰਸ਼ਨ ਮੈਂ ਸਿਖ ਅਜਾਇਬ ਘਰ ਵਿਚ ਕੀਤੇ ਸਨ ਜਿਨ੍ਹਾਂ ਦੀਆਂ ਲਿਖਣ ਸੰਮਤਾਂ ੧੭੩੫ ਤੋਂ ਨਾਲ ਲਗਦੀਆਂ ਸੰਮਤਾਂ ਅੰਕਿਤ ਹਨ ਪਰ ਅਫਸੋਸ ਕਿ ਉਹ ਪੁਰਾਤਨ ਬੀੜ ਸੰਨ ੧੯੮੪ ਈਸਵੀ ਦੇ ਨੀਲੇ ਤਾਰੇ ਘੱਲੂਘਾਰੇ ਸਮੇਂ ਭਸਮ ਹੋ ਗਈਆਂ। ਪਰ ਫਿਰ ਵੀ ਦਿੱਲੀ ਆਦਿਕ ਥਾਵਾਂ ਤੇ ਸੰਮਤ ੧੭੬੨-੬੩ ਤੋਂ ਪਹਿਲਾਂ ਦੀਆਂ ਮੌਜੂਦ ਲਿਖਤ ਹਨ ਅਤੇ ਜਿਨ੍ਹਾਂ ਵਿਚ ਨਾਵੇਂ ਮਹੱਲੇ ਦੀ ਗੁਰਬਾਣੀ ਵੀ ਅੰਕਿਤ ਹੈ।

ਉਪ੍ਰੋਕਤ ਉਦਾਹਰਨ ਲਿਖਣ ਤੋਂ ਮੇਰਾ ਭਾਵ ਹੈ ਕਿ ਸ੍ਰੀ ਦਸਮੇਸ਼ ਗੁਰੂ ਜੀ ਦੇ ਨਾਵੇਂ ਪਾਤਸ਼ਾਹ ਦੀ ਬਾਣੀ ਆਦਿ ਗ੍ਰੰਥ ਵਿਚ ਦਰਜ ਕਰਨ ਦਾ ਮਹਾਨ ਕਾਰਜ ਸੰਮਤ ੧੭੩੨-੩੩ ਵਿਚ ਹੀ ਕਰ ਦਿੱਤਾ ਸੀ। ਅੱਗੇ ਹੋਰ ਸਾਹਿਤਕ ਰਚਨਾ ਦੇ ਸਿਲਸਿਲੇ ਦਾ ਫਿਰ ਪ੍ਰੋਗ੍ਰਾਮ ਸ਼ੁਰੂ ਕੀਤਾ ਅਤੇ ਸਮਾਪਤੀ ਤਲਵੰਡੀ ਸਾਬੋ ਦੇ ਨੇੜੇ ਦੀਨੇ ਕਾਂਗੜ ਵਿਚ ਸੰਮਤ ੧੭੬੩ ਨੂੰ ਫਾਰਸੀ ਵਿਚ ਜਫਰਨਾਮਾ ਲਿਖ ਕੇ ਕੀਤੀ। ਜਿਹੜੇ ਇਤਿਹਾਸਕਾਰ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ (ਦਮਦਮੇ) ਸ੍ਰੀ ਆਦਿ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਹੱਥੀਂ ਲਿਖਵਾਇਆ ਸੀ, ਉਨ੍ਹਾਂ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਜਦ ਸੱਚੇ ਪਾਤਸਾਹ ਤਲਵੰਡੀ ਆਏ ਉਸ ਵਕਤ ਭਾਈ ਮਨੀ ਸਿੰਘ ਦੋਹਾਂ ਮਾਤਾਵਾਂ (ਮਾਤਾ ਸੁੰਦਰੀ ਤੇ ਸਾਹਿਬ ਦੇਵਾਂ) ਦੀ ਸੇਵਾ ਵਿਚ ਦਿਲੀ ਰਹਿੰਦੇ ਸਨ, ਪਤਾ ਲੱਗਣ ਤੇ ਕਿ ਗੁਰੂ ਜੀ ਤਲਵੰਡੀ ਆਏ ਹਨ ਤਾਂ ਮਾਤਾ ਜੀ ਨੂੰ ਲੈ ਕੇ ਉਹ ਏਥੇ ਦਰਸ਼ਨ ਕਰਨ ਆਏ ਤੇ ਫਿਰ ਮਾਤਾ ਜੀ ਨਾਲ ਹੀ ਵਾਪਸ ਦਿੱਲੀ ਚਲੇ ਗਏ ਸਨ। ਹੋਰ ਤੇ ਹੋਰ ਜਫਰਨਾਮਾ ਵੀ ਗੁਰੂ ਜੀ ਨੇ ਦਮਦਮੇ ਨਹੀਂ ਸਗੋਂ ਦੀਨੇ ਕਾਂਗੜ ਨਗਰ ਵਿਚ ਹੀ ਉਚਾਰਿਆ ਤੇ ਲਿਖ ਕੇ ਭਾਈ ਦਯਾ ਸਿੰਘ

ਤੇ ਧਰਮ ਸਿੰਘ ਹੱਥੀਂ ਔਰੰਗਜ਼ੇਬ ਨੂੰ ਔਰੰਗਾਬਾਦ ਭੇਜਿਆ। ਮਤਲਬ ਇਹ ਕਿ ਸਾਬੋ ਕੀ ਤਲਵੰਡੀ ਗੁਰੂ ਜੀ ਨੇ ਕੋਈ ਸਾਹਿਤਕ ਗ੍ਰੰਥ ਜਾਂ ਬੀੜ ਨਹੀਂ ਲਿਖਵਾਈ ਕੋਈ ਇਸ ਸਚਾਈ ਨੂੰ ਮੰਨੇ ਜਾਂ ਨਾ ਮੰਨੇ?

ਸ੍ਰੀ ਗ੍ਰੰਥ ਸਾਹਿਬ ਦਾ ਉਤਾਰਾ ਕਰਨ ਤੋਂ ਬਾਦ ਗੁਰੂ ਜੀ ਨੇ ਅਨੰਦਪੁਰ ਸਾਹਿਬ ਵਿਚ ਆਉਣ ਵਾਲੀਆਂ ਸੰਗਤਾਂ ਨੂੰ ਛੇਵੇਂ ਪਾਤਸ਼ਾਹ ਵਾਂਗ ਭੇਟਾ ਵਾਸਤੇ ਘੋੜੇ ਤੇ ਜੰਗੀ ਸਸਤ੍ਰ ਲਿਆਉਣ ਦੇ ਹੁਕਮਨਾਮੇ ਜਾਰੀ ਕਰ ਦਿਤੇ, ਜਦੋਂ ਸੰਗਤਾਂ ਵਲੋਂ ਜੰਗੀ ਸਮਾਨ ਆਉਣ ਲਗਾ ਤਾਂ ਗੁਰੂ ਵੰਸ਼ੀਆਂ ਤੇ ਕੁਝ ਪਹਾੜੀ ਰਾਜਿਆਂ ਵਿਚ ਫਿਰ ਵਿਰੋਧਤਾ ਭੜਕ ਉਠੀ।

**ਪਾਉਂਟੇ ਨਿਵਾਸ**

ਜਿਸਨੂੰ ਗੁਰੂ ਸਾਹਿਬ ਜੀ ਨੇ ਅਨੁਭਵ ਕਰਕੇ ਨਾਹਨ ਰਿਆਸਤ ਦੇ ਰਾਜੇ ਦੀ ਅਰਜ਼ ਮੰਨ ਕੇ ਨਾਹਨ ਰਾਜ ਦੇ ਇਕ ਨਗਰ ਪਰਵਾਰ ਸਮੇਤ ਪਾਉਂਟੇ ਜਾ ਨਿਵਾਸ ਕੀਤਾ ਜਿਹਾ ਕਿ

ਰਾਜ ਕਾਜ ਹਮ ਪਰ ਜਬ ਆਯੋ।<br>
ਜਥਾ ਮੁਕਤ ਤਬ ਧਰਮ ਚਲਾਯੋ।<br>
ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ, ਮਾਰੇ ਰੀਛ ਰੋਝ ਸੰਘਾਰਾ।੧<br>
ਦੇਸ ਚਾਲ ਹਮ ਤੇ ਪੁਨਿ ਭਈ, ਸਹਰ ਪਾਂਵਟਾ ਕੀ ਸੁਧ ਲਈ।<br>
ਕਾਲਿੰਦ੍ਰੀ ਤਟਿ ਕਰੇ ਬਿਲਾਸਾ ਅਨਿਕ ਭਾਂਤ ਕੇ ਪੇਖਿ ਤਮਾਸਾ।"

ਅਰਥਾਤ : ਗੁਰੂ ਜੀ ਨੇ ਜਦ ਪਾਂਵਟੇ ਰਹਿ ਕੇ ਸ਼ਿਕਾਰ ਆਦਿ ਦਾ ਪ੍ਰੋਗ੍ਰਾਮ ਆਰੰਭ ਕੀਤਾ, ਤਾਂ ਕੁਝ ਪਹਾੜੀ ਰਾਜੇ ਇਸ ਪ੍ਰੋਗ੍ਰਾਮ ਤੋਂ ਬਹੁਤ ਔਖੇ ਹੋਣ ਲਗੇ ਤੇ ਸਗੋਂ ਰਾਜੇ ਫਤੇ ਚੰਦ ਨਾਲ ਮੁਠਭੇੜ ਵੀ ਹੋ ਗਈ। ਏਥੇ ਰਹਿੰਦਿਆਂ ਹੀ ਗੁਰੂ ਜੀ ਨੇ ੫੨ ਕਵੀਆਂ ਨੂੰ ਇਕੱਠੇ ਕਰਕੇ ਸੰਸਕ੍ਰਿਤ ਲਿਖੇ ਸਾਸਤ੍ਰਾਂ ਪੁਰਾਣਾਂ ਤੇ ਹੋਰ ਕੁਝ ਗ੍ਰੰਥਾਂ ਦਾ ਅਨੁਵਾਦ ਗੁਰਮੁਖੀ ਵਿਚ ਆਪਣੀ ਹਜ਼ੂਰੀ ਵਿਚ ਕਰਵਾਉਣਾ ਸ਼ੁਰੂ ਕਰਵਾ ਦਿੱਤਾ ਸਗੋਂ ਏਥੇ ਨਿਵਾਸ ਸਮੇਂ ਅਤੇ ਪੰਥ ਪ੍ਰਕਾਸ਼ ਦੀ ਲਿਖਤ ਅਨੁਸਾਰ ਪਾਉਂਟੇ ਨਿਵਾਸ ਸਮੇਂ ਹੋਰ ਸਾਹਿਤ ਰਚਨਾ ਦੇ ਨਾਲ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਵੀ ਰਚੀ ਜਿਹਾ ਕਿ "ਕਿਤਕ ਮਾਸ ਫਿਰ ਪਾਉਂਟੇ ਬਸਕਰ ਗੁਰ ਮੁਦਧਾਰ, ਬਾਨੀ ਸੁਖਦਾਨੀ ਰਚੀ ਹੈ ਜੋ ਗ੍ਰੰਥ ਮਝਾਰ" ਪੰਥ ਪ੍ਰਕਾਸ਼ ੨੩ ਵਿਸਰਾਮ ਅਤੇ ਭੰਗਾਣੀ ਯੁਧ ਵੀ ਹੋਇਆ।

ਫਿਰ ਅਨੰਦਪੁਰ ਵਾਪਸ ਆਉਣ ਤੇ ਨਾਦੌਣ ਯੁੱਧ ਤੇ ਹੁਸੈਨੀ ਯੁੱਧ ਤੇ ਹੋਰ ਵੀ ਪਹਾੜੀ ਰਾਜਿਆਂ ਤੇ ਸ਼ਾਹੀ ਗਸ਼ਤੀ ਫੌਜਾਂ ਨਾਲ ਵੀ ਟੱਕਰਾਂ ਹੁੰਦੀਆਂ ਪਰ ਇਤਆਦਿਕ ਯੁੱਧਾਂ ਦੇ ਬਾਵਜੂਦ ਕੋਈ ਵਿਰੋਧੀ ਤਾਕਤ ਗੁਰੂ ਜੀ ਉਤੇ ਫਤਹਿ ਨ ਪਾ ਸਕੀ। ਏਸੇ ਹੀ ਦੌਰਾਨ ਅਨੰਦਪੁਰ ਸਾਹਿਬ ਸਾਹਿਤ ਰਚਨਾ ਅਤੇ ਸੰਗਤ ਦੇ ਸਮਾਗਮਾਂ ਦਾ, ਇਕ ਕੇਂਦਰ ਬਣਿਆ ਰਿਹਾ ਤੇ ਸਗੋਂ ਪਹਾੜੀ ਰਾਜਿਆਂ ਤੇ ਤੁਰਕੀ ਸੈਨਾ ਨਾਲ ਹੁੰਦੀ ਰਹਿੰਦੀ ਮੁਠਭੇੜ ਨੂੰ ਧਿਆਨ ਵਿਚ ਰਖਦਿਆਂ ਗੁਰੂ ਜੀ ਨੇ ਅਨੰਦਪੁਰ ਵਿਖੇ ਪੰਜ ਕਿਲੇ (ਅਨੰਦਗੜ੍ਹ, ਲੋਹਗੜ੍ਹ, ਫਤੇਹਗੜ੍ਹ, ਕੇਸਗੜ੍ਹ ਤੇ ਹੋਲਗੜ੍ਹ) ਵੀ ਬਣਵਾਏ ਸਗੋਂ ਅਨੰਦਗੜ੍ਹ ਕਿਲੇ ਵਿਚ ਇਕ ਬਾਵਲੀ ਦੀ ਤਿਆਰੀ ਕਰਵਾਈ, ਜਿਸਦੀ ਉਤਰਾਈ-ਚੜਾਈ ਬਹੁਤ ਕਠਨ ਹੈ। ਸ੍ਰੀ ਅਨੰਦਪੁਰ ਨਿਵਾਸ ਸਮੇਂ ਦੇ ਅਣਗਿਣਤ ਪ੍ਰਸੰਗ ਜੋ ਗੁਰੂ ਜੀ ਦੇ ਜੋ ਇਤਿਹਾਸਾਂ ਵਿਚ ਅੰਕਿਤ ਹੋਣ ਦੇ ਬਾਵਜੂਦ ਫਿਰ ਵੀ ਉਹ ਸਾਰੇ ਵਰਣਨ ਨਹੀਂ ਕੀਤੇ

ਜਾ ਸਕਦੇ।

ਜਦ ਕਦੇ ਗੁਰੂ ਜੀ ਰਣਜੀਤ ਨਗਾਰੇ ਨੂੰ ਚੋਟਾਂ ਮਾਰਦੇ ਦੌਣਾ ਵਿਚ ਸਿਖਾਂ ਸਮੇਤ ਘੋੜਿਆਂ ਉਤੇ ਸਵਾਰ ਹੋ ਸੈਰ ਤੇ ਸ਼ਿਕਾਰ ਨੂੰ ਜਾਂਦੇ ਤਾਂ ਭੀਮਚੰਦ ਵਰਗੇ ਪਹਾੜੀ ਰਾਜੇ ਬਹੁਤ ਖੁਣਸ ਖਾਂਦੇ ਤੇ ਕਈ ਉਤਰਾ ਚੜ੍ਹਾ ਹੁੰਦੇ ਰਹੇ।

**ਵਿਸ਼ਾਲ ਹਵਨ-ਯੱਗ ਤੇ ਮਹਾਂ ਸ਼ਕਤੀ ਦਾ ਪ੍ਰਗਟ ਹੋਣਾ**

ਭਾਵੇਂ ਸੰਮਤ ੧੭੩੨ ਤੋਂ ਲੈ ਕੇ ਸੰਮਤ ੧੭੫੪ ਤਕ ਸ੍ਰੀ ਅਨੰਦ ਪੁਰ ਨਿਵਾਸ ਸਮੇਂ ਸਤਿਗੁਰੂ ਜੀ ਗੁਰਮਤ ਪ੍ਰਚਾਰ, ਮਸੰਦ ਸੁਧਾਰ, ਸਾਹਿਤਕ ਸਿਰਜਨਾ, ਪਹਾੜੀ ਰਾਜਿਆਂ ਨਾਲ ਜੰਗ, ਤੇ ਹੋਰ ਕਈ ਸ਼ਕਤੀਸ਼ਾਲੀ ਪ੍ਰੋਗ੍ਰਾਮ ਕਰਦੇ ਹੀ ਆ ਰਹੇ ਸਨ, ਪਰ ਜਿਸ ਪੰਥ ਦੀ ਸਾਜਨਾ ਬਾਬਤ ਗੁਰੂ ਜੀ ਅਕਾਲ ਪੁਰਖ ਤੋਂ ਵਰ ਲੈ ਕੇ ਆਏ ਸਨ ਕਿ :

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਯਾਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ।

ਉਹ ਕੰਮ ਕਰਨਾ ਅਜੇ ਵਿਚਾਰ ਅਧੀਨ ਹੀ ਸੀ ਸੰਮਤ ੧੭੫੩-੫੪ ਵਿਚ ਗੁਰੂ ਜੀ ਨੇ ਖਾਲਸਾ ਪੰਥ ਦੀ ਸਿਰਜਨਾ ਸਬੰਧੀ ਇਹ ਯੋਜਨਾ ਬਣਾਈ। ਭਾਵੇਂ ਸਚੇ ਪਾਤਸ਼ਾਹ ਨਿਜੀ ਤੌਰ ਤੇ ਸਾਰਾ ਕੁਝ ਆਪ ਹੀ ਕਰ ਸਕਦੇ ਸਨ, ਪਰ ਮਰਯਾਦਾ ਪੁਰਸ਼ੋਤਮ ਸਤਿਗੁਰੂ ਜੀ ਨੇ ਇਸ ਮਹਾਨ ਕਾਰਜ ਦੇ ਆਰੰਭ ਵਾਸਤੇ ਕੁਝ ਸਿਸਟਾਚਾਰਯ ਵਿਦਵਾਨਾਂ ਦੀ ਸਲਾਹ ਲੈਣ ਵਾਸਤੇ ਕੇਸੋ ਦਾਸ ਨਾਮੀ ਵਿਦਵਾਨ ਪੰਡਿਤ ਨੂੰ ਬੁਲਾਇਆ ਤੇ ਉਸਨੂੰ ਆਪਣਾ (ਪੰਥ ਸਾਜਨ ਵਾਲਾ) ਪ੍ਰੋਗ੍ਰਾਮ ਦੱਸਿਆ। ਉਸਨੇ ਬੜੀ ਨਿਮਰਤਾ ਸਹਿਤ ਅਰਜ਼ ਕੀਤੀ ਮਹਾਰਾਜ! ਅਜਿਹੇ ਸ਼ੁਭ ਕੰਮ ਦੀ ਨਿਰਵਿਘਨਤਾ ਵਾਸਤੇ ਪਹਿਲਾਂ ਇਕ ਵਿਸ਼ਾਲ ਹਵਨ ਯੱਗ ਕਰਨਾ ਬਹੁਤ ਹੀ ਜ਼ਰੂਰੀ ਹੈ। ਪੰਡਿਤ ਜੀ ਦਾ ਇਹ ਮਸ਼ਵਰਾ ਸੁਣਕੇ ਜੋ ਗੁਰੂ ਜੀ ਨੇ ਬਚਨ ਕੀਤੇ ਪੰਥ ਪ੍ਰਕਾਸ਼ ਵਿਚ ਗਿ: ਗਿਆਨ ਸਿੰਘ ਜੀ ਉਨ੍ਹਾਂ ਦਾ ਵਰਣਨ ਇਸਤਰ੍ਹਾਂ ਕਰਦੇ ਹਨ :

ਯਹ ਤੋ ਧਰਮ ਹਮਾਰਾ ਸਾਰ ਕਰਤ ਰਹੇ ਨ੍ਰਿਪ ਮੁਨਿ ਅਵਤਾਰ
ਸੋ ਤੋ ਹਮ ਵੀ ਕਰਨਾ ਚਾਹੈ, ਜਾਂਤੇ ਸਭ ਸ੍ਰਿਸ਼ਟੀ ਸੁਖ ਪਾਹੈ
ਕਿਉਂਕਿ ਇਸ ਵਕਤ :
ਇਕ ਤੋ ਹੈ ਦੁਰਭਿਖ ਅਤ ਭਾਰੀ ਹੈ, ਪੜ ਰਹਿਓ ਨ ਬਰਿਸਤ ਬਾਰੀ
ਦੂਸਰ ਭਾਰਤਵਰਸ਼ ਮਝਾਰੇ, ਮਹਾਂ ਮਰੀ ਪੜ ਰਹੀ ਆਪਾਰੇ
ਤ੍ਰਿਤੀਏ ਜੋ ਨਰ ਨਾਰੀ ਆਰਜ ਹੋਇ ਰਹੇ ਨਿਜ ਧਰਮੋ ਖਾਰਜ
ਪਾਪ ਕੁਕਰਮਨ ਮੈ ਅਤਿ ਲਾਗੇ, ਇਸੀ ਹੇਤ ਬਣ ਰਹੇ ਅਭਾਗੇ।
ਯਗ ਹੋਮ ਲੋ ਸੁਕ੍ਰਿਤ ਜੋ ਹੈ। ਹਾਕਮ ਤੁਰਕ ਕਰ ਨਹੀ ਦੇਹੈ।
ਇਸ ਵਾਸਤੇ ਜਦੋਂ:
ਹਮ ਜਬ ਹਵਨ ਯਗ ਕਰਵੈ ਹੈ, ਖੁਸ ਹੋ ਘਨ ਜਲ ਬਹੁ ਬਰਸੈ ਹੈ

ਦੂਰ ਭਿਖ ਨਸੈ ਅੰਨ ਬਹੁ ਥੈ ਹੈ, ਸੁਕ੍ਰਿਤ ਸਭ ਕਰਨੇ ਲਗ ਜੈ ਹੈ।
ਨਸੇ ਅਵਿਦਯਾ ਵਿਦਿਯਾ ਐਹੈ, ਸੂਰਬੀਰਤਾ ਜਗ ਪ੍ਰਗਟੈ ਹੈ
ਸਗੋ :
ਵਰਨ ਅਵਰਨੀ ਜਨ ਹੈ ਜੇਤੇ, ਕਾਇਰਤਾ ਕਰ ਪੂਰਨ ਤੇਤੇ।
ਉਨੈ ਹਵਨ ਕੀ ਪਵਨ ਲਗੈ ਜਬ, ਸੇਰ ਬਘਿਆੜਨ ਸੇ ਹ੍ਵੈ ਹੈ ਤਬ
ਸੂਰਬੀਰਤਾ ਉਰ ਮੈ ਜਗ ਹੈ, ਧਰਮ ਪੁਰਾਤਨ ਕਰਨੇ ਲਗ ਹੈ।
ਪ੍ਰਭਤਾ ਦੇਹ ਅਰੋਗ ਕ੍ਰਾਂਤੀ, ਵਿਜਯ ਗਿਆਨ ਸੰਤਤਿ ਸੁਖਦਾਤੀ।
ਨਿਰਭੈਤਾ ਜਸ ਗੁਣ ਦੈਵੀ ਸਭ, ਹੋਹਿ ਪ੍ਰਾਪਤ ਗੁਰ ਘਰ ਮੈ ਤਬ
ਬਾਲ ਭਾਗਵਾਨ ਉਪਜੈ ਹੈ ਰੋਗ ਸੀਤਲਾ ਆਦਿ ਨਸੈ ਹੈ।
ਕਾਮਦਿ ਜੋ ਅਸੁਰੀ ਸੰਪਿਤ, ਯਗ ਹੋਮ ਕੋ ਦਿਖ ਕਰ ਕੰਪਤ
ਊਤਮ ਗੁਣ ਸਤਿ ਆਦਿਕ ਜੇਹੈ, ਬਾਵਨ ਕਹੇ ਵੇਦ ਰਿਗ ਮੇ ਹੈ।
ਸੋ ਅਵਸ ਜਗ ਮੈ ਪ੍ਰਗਟੈ ਹੈ, ਹੋਮ ਯਗ ਬਿਧਵਤ ਜਬ ਥੈ ਹੈ।

ਯਗਹੋਮ ਦੀ ਮਹਾਨਤਾ ਸ੍ਰੀ ਗੁਰੂ ਜੀ ਤੋਂ ਸੁਣ ਕੇ ਪੰਡਿਤ ਹੈਰਾਨ ਹੋ ਗਿਆ ਕਿ ਮੈਂ ਇਨ੍ਹਾਂ ਨੂੰ ਕੀ ਸਮਝ ਸਕਦਾ ਹਾਂ। ਇਨ੍ਹਾਂ ਦੇ ਵਿਚਾਰ ਤਾਂ ਮੇਰੇ ਨਾਲੋਂ ਕਈ ਗੁਣਾ ਵਿਸ਼ਾਲ ਹਨ। ਫਿਰ ਗੁਰੂ ਜੀ ਨੇ ਹਵਨ ਸਮਗ੍ਰੀ ਤਕਰੀਬਨ ਸਵਾ ਲੱਖ ਦੀ ਹੁਸ਼ਿਆਰਪੁਰ ਬਟਾਲੇ ਆਦਿ ਸ਼ਹਿਰਾਂ ਤੋਂ ਮੰਗਵਾਈ ਤੇ ਸ੍ਰੀ ਅਨੰਦਪੁਰ ਤੋਂ ਥੋੜ੍ਹੀ ਦੂਰ ਨੈਣਾ ਦੇਵੀ ਦੇ ਟਿਲੇ ਉਤੇ ਇਕ ਵਿਸ਼ਾਲ ਹਵਨ ਕੁੰਡ ਤਿਆਰ ਕਰਵਾ ਕੇ ਜੂਨ 1698 ਸੰਨ (ਸੰਮਤ ੧੭੫੫) ਦੇ ਨਵਰਾਤ੍ਰਿਆਂ ਨੂੰ ਇਸ ਯੱਗ ਦੀ ਸਾਰੀ ਤਿਆਰੀ ਕਰਵਾਈ। ਇਸ ਯਗ ਹੋਮ ਸਮੇਂ ਭਾਗ ਲੈਣ ਵਾਲੇ ਪੰਡਿਤਾਂ ਦੀ ਪ੍ਰੀਖਿਆ ਵਾਸਤੇ ਪਹਿਲਾਂ ਗੁਰੂ ਜੀ ਨੇ ਇਕ ਬ੍ਰਹਮ ਭੋਜ ਵੀ ਕੀਤਾ, ਤੇ ਹੁਕਮ ਕੀਤਾ ਕਿ ਜੋ ਬ੍ਰਾਹਮਣ ਮਾਸਾਹਾਰੀ ਭੋਜਨ ਕਰੇਗਾ ਉਸਨੂੰ ਪੰਜ ਮੋਹਰਾਂ ਅਤੇ ਜੋ ਸਾਕਾਹਾਰੀ ਹੋਵੇਗਾ ਉਸਨੂੰ ਇਕ ਮੋਹਰ ਦਛਣਾ ਦਿਤੀ ਜਾਵੇਗੀ? ਪੰਜ ਮੋਹਰਾਂ ਦਖਸ਼ਣਾ ਲੈਣ ਵਾਸਤੇ ਕਈ ਬ੍ਰਾਹਮਣ ਜੋ ਵੈਸ਼ਨੋ ਅਖਵਾਉਂਦੇ ਸਨ ਉਹ ਵੀ ਮਾਸਾਹਾਰੀਆਂ ਵਿਚ ਜਾ ਬੈਠੇ, ਤੇ ਬਹੁਤ ਥੋੜ੍ਹੇ ਵਿਦਵਾਨ (ਖਟਕ੍ਰਮੀ ਪੰਡਿਤ ਸਾਕਾਹਾਰੀ ਰਹਿ ਗਏ) ਗੁਰੂ ਜੀ ਨੇ ਸਾਕਾਹਾਰੀਆਂ ਨੂੰ ਪੰਜ ਪੰਜ ਮੋਹਰਾਂ ਦੇ ਕੇ ਹਵਨ ਯੱਗ ਵਾਸਤੇ ਰਖ ਲਿਆ ਤੇ ਮਾਸਾ ਹਾਰੀਆਂ ਨੂੰ ਇਕ ਇਕ ਮੋਹਰ ਦੇ ਕੇ ਸ਼ਰਮਿੰਦਾ ਕਰਕੇ ਵਿਦਿਆ ਕਰ ਦਿੱਤਾ।

ਆਖਿਰ ਨੈਣਾ ਦੇਵੀ ਦੇ ਕਿਲ੍ਹੇ ਉੱਤੇ ਕੇਸੋ ਦਾਸ ਪੰਡਿਤ ਦੇ ਪ੍ਰਬੰਧ ਹੇਠ ਵੇਦ ਮੰਤਰਾਂ ਦੇ ਪਾਠ ਨਾਲ ਹੋਮ ਯੱਗ ਹੋਣ ਲੱਗਾ। ਸੂਰਜ ਪ੍ਰਕਾਸ਼ ਅਨੁਸਾਰ ਗੁਰੂ ਜੀ ਨੇ ਏਸੇ ਦਿਨ ਤੋਂ ਬ੍ਰਹਮਚਰਯ ਧਾਰਨ ਕਰ ਲਿਆ।

ਇਕ ਦਿਨ ਸਚੇ ਪਾਤਸਾਹ ਸ਼ਿਕਾਰ ਖੇਡ ਕੇ ਜਦ ਆਏ ਤਾਂ ਬਹੁਤ ਸਾਰੇ ਪਰਿੰਦੇ ਤੇ ਚਾਰਿੰਦੇ ਜਾਨਵਰ ਸ਼ਿਕਾਰ ਕੀਤੇ, ਇਹ ਮਰੇ ਹੋਏ ਜਾਨਵਰ ਗੁਰੂ ਜੀ ਦੇ ਪਾਸ ਵੇਖ ਕੇ ਕੇਸੋ ਦਾਸ ਨੇ ਅਰਜ਼ ਕੀਤੀ ਕਿ ਮਹਾਰਾਜ ਯਗ ਹੋਮ ਸਮੇਂ ਜੀਵ ਹਿੰਸਾ ਨਹੀਂ ਹੋਣੀ ਚਾਹੀਦੀ, ਪੰਡਤ ਦੀ ਗਲ ਸੁਣਕੇ ਕਰਨ ਕਾਰਨ ਸਮਰਥ ਗੁਰੂ ਜੀ ਨੇ ਸੇਵਕਾਂ ਨੂੰ ਹੁਕਮ ਕੀਤਾ, ਸਾਰੇ ਜਾਨਵਰਾਂ ਦੀਆਂ ਰਸੀਆਂ ਖੋਲ੍ਹ ਦਿਓ, ਅਤੇ ਨਾਲ ਹੀ ਸਾਰਿਆਂ ਨੂੰ ਹੁਕਮ

ਕੀਤਾ ਕਿ ਉੱਡਣ ਵਾਲੇ ਉੱਡ ਜਾਣ ਪੈਦਲ ਚਲਣ ਵਾਲੇ ਜੰਗਲ ਵਲ ਚਲੇ ਜਾਣ। ਪੰਡਤ ਕੇਸੋ ਦਾਸ ਗੁਰੂ ਜੀ ਦੀ ਇਹ ਸ਼ਕਤੀ ਵੇਖ ਕੇ ਚਕ੍ਰਿਤ ਹੋ ਗਿਆ। ਵੈਸੇ ਉਸ ਦਿਨ ਤੋਂ ਗੁਰੂ ਜੀ ਨੇ ਸ਼ਿਕਾਰ ਖੇਡਣਾ ਵੀ ਬੰਦ ਕਰ ਦਿਤਾ। ਇਸ ਤਰ੍ਹਾਂ ਬਿਧਿ ਪੂਰਵਕ ਹੋਮ ਯੱਗ ਕਰਦਿਆਂ ਸੰਮਤ ੧੭੫੬ ਦੇ ਨਵਰਾਤੇ ਆ ਗਏ। ਪੰਡਤ ਦਾ ਵਾਅਦਾ ਸੀ ਕਿ ਸਾਲ ਦੇ ਵਿਚ ਵਿਚ ਇਸ ਹਵਨ ਯੱਗ ਦੇ ਫਲਸਰੂਪ ਏਥੇ ਸ਼ੇਰਾਂ ਵਾਲੀ ਮਾਤਾ (ਜੋ ਦੈਂਤਾਂ ਦ ਸੰਘਾਰਕ ਹੈ ਪ੍ਰਗਟ ਹੋਵੇਗੀ। ਜੋ ਆਪ ਜੀ ਨੂੰ ਵੀ ਪੰਥ ਦੀ ਸਾਜਨਾ ਤੇ ਤੇਜ ਪ੍ਰਤਾਪ ਦਾ ਵਰ ਦੇਵੇਗੀ। ਜਦ ਸਾਲ ਪੂਰਾ ਹੋ ਜਾਣ ਦੇ ਬਾਵਜੂਦ ਕੋਈ ਚੰਡੀ ਮਾਤਾ ਪ੍ਰਗਟ ਨ ਹੋਈ ਤਾਂ ਗੁਰੂ ਜੀ ਦੇ ਪੁਛਣ ਤੇ ਪੰਡਿਤ ਜੀ ਨੇ ਦਸਿਆ ਕਿ ਇਸ ਵਕਤ ਆਖਰੀ ਅਹੂਤੀ ਵਾਸਤੇ ਕਿਸੇ ਮਹਾਂ ਪੁਰਸ਼ ਦੇ ਸਿਰ ਦੀ ਅਹੂਤੀ (ਬਲੀ) ਦੇਣ ਤੋਂ ਚੰਡੀ ਪ੍ਰਗਟ ਹੋਵੇਗੀ। ਗੁਰੂ ਜੀ ਨੇ ਬਚਨ ਕੀਤਾ, ਪੰਡਿਤ ਜੀ ਇਸ ਵਕਤ ਤੁਹਾਡੇ ਨਾਲੋਂ ਸ੍ਰੇਸ਼ਟ ਤੇ ਖਟਕ੍ਰਮੀ ਹੋਰ ਕੌਣ ਹੋ ਸਕਦਾ ਹੈ? ਗੁਰੂ ਜੀ ਦਾ ਇਹ ਬਚਨ ਸੁਣਕੇ ਪੰਡਿਤ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਕਿ ਹੋ ਸਕਦਾ ਹੈ ਗੁਰੂ ਜੀ ਮੈਨੂੰ ਹੀ ਕੁੰਡ ਵਿਚ ਸੁੱਟ ਘੱਤਨ, ਬੜੀ ਨਿਮਰਤਾ ਨਾਲ ਆਖਣ ਲਗਾ ਕਿ ਬਲੀ ਦੇਣ ਤੋਂ ਪਹਿਲਾਂ ਮੈਂ ਸੌਚ ਸ਼ਨਾਨ ਕਰ ਆਵਾਂ ਫਿਰ ਜਿਵੇਂ ਆਪਦੀ ਰਜ਼ਾ ਹੋਵੇ ਕਰ ਲੈਣਾ। ਇਹ ਗੱਲ ਕਰਕੇ ਪੰਡਤ ਕੇਸੋ ਦਾਸ ਉਥੋਂ ਜਿਉਂ ਖਿਸਕਿਆ ਮੁੜਕੇ ਦਖਸ਼ਣਾ ਤੇ ਪੂਜਾ ਲੈਣ ਵੀ ਨ ਆਇਆ।

ਗੁਰੂ ਜੀ ਇਕੱਲੇ ਹੀ ਤਕਰੀਬਨ ਤੇਰਾਂ ਪਹਿਰ ਉਥੇ ਬੈਠ ਕੇ ਆਪਣੀ ਕਾਵਿ-ਰਚਨਾ ਦਵਾਰਾ ਚੰਡੀ ਚਰਿੱਤ੍ਰ ਦੂਸਰਾ ਚੰਡੀ ਦੀ ਵਾਰ ਉਗ੍ਰਦੰਤੀ ਆਦਿਕ ਬਾਣੀਆਂ ਦਾ ਪਾਠ ਕਰਦੇ ਰਹੇ (ਯਾਦ ਰਹੇ ਕਿ ਗੁਰੂ ਜੀ ਇਹ ਬਾਣੀਆਂ ਪਹਿਲਾਂ ਹੀ ਉਚਾਰਨ ਕਰ ਚੁਕੇ ਹੋਏ ਸਨ) ਜਦ ਪੰਡਤ ਤੇਰਾਂ ਪਹਿਰ ਤਕ ਨ ਆਇਆ ਤਾਂ ਗੁਰੂ ਜੀ ਨੇ ਜਿਤਨੀ ਸਮਗ੍ਰੀ ਤੇ ਘਿਓ ਉਥੇ ਮੌਜੂਦ ਸੀ ਸਾਰੀ ਦੀ ਸਾਰੀ ਹਵਨ ਕੁੰਡ ਵਿਚ ਸੁੱਟ ਦਿਤੀ, ਜਿਸ ਨਾਲ ਅਗਨੀ ਦੀਆਂ ਲਾਟਾਂ ਦਾ ਪ੍ਰਕਾਸ਼ ਦੂਰ ਦੂਰ ਤਕ ਹੋਇਆ। ਅਗਨੀ ਸ਼ਾਂਤ ਹੋਣ ਤੇ ਸ੍ਰੀ ਸਤਿਗੁਰੂ ਜੀ ਹੱਥ ਵਿਚ ਇਕ ਬਿਜਲੀ ਸਮਾਨ ਚਮਕਦੀ ਕ੍ਰਿਪਾਨ ਫੜੀ ਉਸ ਟਿਲੇ ਤੋਂ ਸ੍ਰੀ ਅਨੰਦਪੁਰ ਆ ਗਏ (ਇਸ ਪ੍ਰਸੰਗ ਵਿਚ ਸਿੱਖ ਇਤਿਹਾਸਾਂ ਦਾ ਆਪਸ ਵਿਚ ਜੋ ਜ਼ਮੀਨ ਅਸਮਾਨ ਦਾ ਮਤਭੇਦ ਹੈ ਮੈਂ ਇਸ ਝਮੇਲੇ ਵਿਚ ਨਹੀਂ ਪੈਣਾ ਚਾਹੁੰਦਾ) ਜਦ ਇਕ ਫੈਸਲਾ ਸ੍ਰੀ ਗੁਰੂ ਜੀ ਆਪਣੀ ਕਲਮ ਨਾਲ ਆਪ ਹੀ ਲਿਖ ਗਏ ਗਏ ਹਨ ਕਿ :

"ਸਰਬ ਕਾਲ ਹੈ ਪਿਤਾ ਹਮਾਰਾ
ਦੇਬਿ ਕਾਲਕਾ ਮਾਤ ਹਮਾਰਾ

ਇਸਤੋਂ ਇਲਾਵਾ ਸ੍ਰੀ ਗੁਰਦਾਸ ਦੂਸਰੇ ਨੇ ਚਾਲ੍ਹੀਵੀ ਵਾਰ ਵਿਚ ਇਸ ਵਾਕ ਦੀ ਪੁਸ਼ਟੀ ਕਰ ਦਿੱਤੀ ਹੋਈ ਹੈ ਕਿ :

"ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ"

ਫਿਰ ਇਸਤੋਂ ਵੱਧ ਹੋਰ ਸਪਸ਼ਟੀਕਰਨ ਕੀ ਹੋ ਸਕਦਾ ਹੈ ਤੇ ਸਗੋਂ ਇਹ ਮੰਨਣਾ ਹੀ ਪਵੇਗਾ ਕਿ ਸ੍ਰੀ ਦਸਮੇਸ਼ ਜੀ ਨੇ ਖਾਲਸਾ ਪੰਥ ਸਾਜਨ ਤੋਂ ਪਹਿਲਾਂ ਦੁਸਟ ਬਿਚਾਰਨ ਸ਼ਕਤੀ ਦਾ ਅਵਾਹਨ ਵੀ ਕੀਤਾ। ਭਾਵੇਂ ਉਸਦਾ ਕੋਈ ਵੀ ਰੂਪ ਸੀ ਤੇ ਹੈ।

ਜਦੋਂਕਿ ਉਸ ਵਕਤ ਚੰਡੀ ਦੇ ਪ੍ਰਗਟ ਹੋਣਦਾ ਦ੍ਰਿਸ਼ ਕੇਵਲ ਗੁਰੂ ਜੀ ਆਪ ਹੀ ਜਾਣਦੇ ਸਨ, ਜਿਸ ਸੰਕੇਤ ਗੁਰੂ ਜੀ ਦੇ ਮੁਖ ਵਾਕ ਬਾਣੀ ਦੇਵੀ ਜੂ ਕੀ ਉਸਤਤ ਜੋ ਕਈ ਥਾਂਈ ਅੰਕਿਤ ਹੈ ਤੋਂ ਸੁਤੇ ਸਿਧ ਮਿਲਦੇ ਹਨ।

## ਕ੍ਰਿਪਾਨ ਪ੍ਰੀਖਿਆ ਤੇ ਖਾਲਸਾ ਪੰਥ ਦੀ ਸਾਜਨਾ

ਉਪ੍ਰੋਕਤ ਇਤਿਹਾਸਕ ਸੰਕੇਤਾਂ ਅਨੁਸਾਰ ਜਦ ਗੁਰੂ ਜੀ ਮਹਾਨ ਤੇਜਸਵੀ ਰੂਪ ਦੁਆਰਾ ਹੱਥ ਵਿ ਭਗਉਤੀ (ਕ੍ਰਿਪਾਨ) ਲੈ ਕੇ ਸ੍ਰੀ ਅਨੰਦਪੁਰ ਆਏ ਤਾਂ ਇਕ ਵਾਰੀ ਸਮੇਤ ਮਾਤਾ ਜੀ, ਮਸੰਦਾਂ ਤੇ ਨਿਕਟਵਰਤ ਸੇਵਕਾਂ ਅਥਵਾ ਆਮ ਦਰਸ਼ਕ ਠਠੰਬਰ ਗਏ, ਕਿ ਪਤਾ ਨਹੀਂ ਗੁਰੂ ਜੀ ਕੀ ਕਰਨ ਵਾਲੇ ਹਨ, ਕਿਉਂ ਇਸਤੋਂ ਪਹਿਲਾਂ ਗੁਰੂ ਜੀ ਨੇ ੧੭੫੬ ਦੀ ਵਿਸਾਖੀ ਉਤੇ ਦੇਸਾਂ ਦੇਸਾਤਰਾਂ ਦੀ ਸੰਗਤ ਨੂੰ ਹੁਮ ਹੁਮਾ ਕੇ ਪੁੱਜ ਲਈ ਹੁਕਮਨਾਮੇ ਭੇਜੇ ਹੋਏ ਸਨ।

ਨੌਰਾਤਿਆਂ ਤੋਂ ਬਾਦ ਛੇਤੀ ਹੀ ਵੈਸਾਖੀ ਤੋਂ ਪਹਿਲਾਂ ਹੀ ਦੂਰੋਂ ਦੂਰੋਂ ਸੰਗਤਾਂ ਆਉਣ ਲਗ ਪਈਅ ਏਧਰ ਗੁਰੂ ਜੀ ਨੇ ਆਪਣੀ ਯੋਜਨਾ ਨਾਲ ਜਿਥੇ ਦੀਵਾਨ ਤੇ ਲੰਗਰ ਅਥਵਾ ਰਿਹਾਇਸ਼ ਆਦਿ ਦਾ ਪ੍ਰਬੰ ਬੜੇ ਵਡੇ ਪੈਮਾਨੇ ਤੇ ਕਰਵਾਇਆ ਉਥੇ ਆਪ ਮਾਤਾ ਜੀ ਤੇ ਮਹਿਲਾਂ ਅਥਵਾਂ ਹੋਰਨਾਂ ਨਾਲ ਘੱਟ ਬਚ ਬਿਲਾਸ ਕਰਦੇ ਤੇ ਜਦੋਂ ਕੋਈ ਬਚਨ ਕਰਦੇ ਵੀ, ਤਾਂ ਉਹ ਦੁਨਿਆਵੀ ਪੱਧਰ ਤੋਂ ਵਖਰਾ ਹੀ ਹੁੰਦਾ ਜਿਸ ਸਾਰੇ ਹੀ ਇਹ ਅਨੁਮਾਨ ਲਾਉਂਦੇ ਕਿ ਗੁਰੂ ਜੀ ੧੩-੧੪ ਪਹਿਰ ਜੋ ਇਕੱਲੇ ਹੀ ਹਵਨ ਕੁੰਡ ਵਿਚ ਅਹੂਤ ਪਾਉਂਦੇ ਰਹੇ ਹਨ ਤੇ ਇਸ ਦੌਰਾਨ ਜਲ ਪ੍ਰਸਾਦਾ ਵੀ ਨਹੀਂ ਛਕਿਆ। ਇਸ ਵਾਸਤੇ ਇਨ੍ਹਾਂ ਦੇ ਦਿਮਾਗ ਨੂੰ ਗਰਮੀ ਖੁਸਕੀ ਹੋ ਗਈ ਹੈ, ਕਈ ਆਖਦੇ ਇਨ੍ਹਾਂ ਨੂੰ ਦੇਵੀ ਪੁਠੀ ਪੈ ਗਈ ਹੈ? ਪਰ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਾਣਕ ਰੂਪ ਧਾਰਨ ਤੇ ਨਿਕਟਵਰਤੀਆਂ ਨੂੰ ਕੁਤਕੇ ਮਾਰਨ ਦੇ ਪ੍ਰੋਗ੍ਰਾਮ ਨੂੰ ਕੇਵਲ ਗੁਰੂ ਜ ਆਪ ਹੀ ਜਾਣਦੇ ਸਨ, ਤਿਵੇਂ ਸ੍ਰੀ ਦਸਮੇਸ਼ ਜੀ ਦੇ ਇਸ ਅਦੁੱਤੀ ਸੁਭਾਵ ਵਾਲੇ ਤੇਜ ਭਰੇ ਬਚਨਾਂ ਤੇ ਕਰਤਵ ਨੂੰ ਉਹ ਆਪ ਹੀ ਜਾਣਦੇ ਸਨ, ਜਿਉਂ-ਜਿਉਂ ਵਿਸਾਖੀ ਦਾ ਦਿਨ ਨੇੜੇ ਆ ਰਿਹਾ ਸੀ ਸ੍ਰੀ ਦਸਮੇਸ਼ ਜੀ ਦ ਦਸ਼ਾ ਵਿਚ ਵੱਧ ਤੋਂ ਵੱਧ ਸ਼ਕਤੀ ਦਾ ਪ੍ਰਗਟਾਵਾ ਹੋ ਰਿਹਾ ਸੀ।

ਵਿਸਾਖੀ ਵਾਲੇ ਦਿਨ ਗੁਰੂ ਜੀ ਦੀ ਯੋਜਨਾ ਉਸ ਵਕਤ ਸਭ ਸੰਗਤਾਂ ਦੇ ਸਾਹਮਣੇ ਆਈ ਜਦੋਂ ਚੋਜ ਪਾਤਸ਼ਾਹ ਨੇ ਹੱਥ ਵਿਚ ਬਿਜਲੀ ਵਾਂਗ ਚਮਕਦੀ ਭਗਉਤੀ ਲੈ ਕੇ ਸੰਗਤ ਨੂੰ ਸੰਬੋਧਨ ਕੀਤਾ ਕਿ ਮੈਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ। ਇਸ ਵਾਸਤੇ ਜੇਕਰ ਤੁਹਾਨੂੰ ਮੇਰੇ ਨਾਲ ਪ੍ਰੇਮ ਹੈ ਤਾਂ ਮੈਨੂੰ ਸਿਰ ਦੇਣ ਵਾਸਤ ਮੈਦਾਨ ਵਿਚ ਕੋਈ ਸਿੱਖ ਆਵੇ? ਜਿਹਾਕਿ :

ਜਉਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤ ਮਾਰਗਿ ਪੈਰ ਧਰੀਜੈ।
ਸਿਰ ਦੀਜੈ ਕਾਣਿ ਨ ਕੀਜੈ। ਮ: ੧ (ਪੰਨਾ 1412)

ਗੁਰੂ ਜੀ ਦੀ ਇਸ ਯੋਜਨਾ ਅਨੁਸਾਰ ਗੁਰੂ ਜੀ ਦੇ ਹੁਕਮ ਨੂੰ ਸਰਵਣ ਕਰਕੇ ਕ੍ਰਮਵਾਰ ਪੰਜ ਸਿਖ ਗੁ

ਜੀ ਨੂੰ ਸਿਰ ਦੇਣ ਵਾਸਤੇ ਨਿਤਰੇ। ਗੁਰੂ ਜੀ ਨੇ ਸ਼ਰੇਆਮ ਮੈਦਾਨ ਵਿਚ ਵਾਰੀ ਵਾਰੀ ਇਕ ਇਕ ਦਾ ਸਿਰ ਇਉਂ ਕਲਮ ਕਰਦੇ ਜਿਵੇਂ ਕੋਈ ਤਜਰਬਾਕਾਰ ਮਾਲੀ ਖੱਟੇ ਮਿੱਠੇ ਬੂਟਿਆਂ (ਖਟੀਆਂ ਕਾਠੀਆਂ ਬੇਰੀਆਂ, ਅੰਬਾਂ ਆਦਿਕ ਦੇ ਫਲਾਂ ਨੂੰ) ਸਵਾਦਲਾ ਤੇ ਵਧੀਆ ਬਨਾਉਣ ਵਾਸਤੇ ਚੰਗੇ ਫਲਦਾਰ ਪੌਦਿਆਂ ਦੀ ਪੇਉਂਦ ਕਰਨ ਸਮੇ ਤੁਖਮੀ ਬੂਟਿਆਂ ਦੇ ਸਿਰ ਕਲਮ ਕਰਿਆ ਕਰਦਾ ਹੁੰਦਾ ਹੈ।

ਜਦ ਮਾਤਾ ਜੀ ਮਸੰਦਾਂ ਤੇ ਆ ਦਰਸ਼ਕਾਂ ਨੇ ਏਹ ਕੁਝ ਹੁੰਦਾ ਵੇਖਿਆ ਤਾਂ ਸਾਰੇ ਅੰਦਰਾਂ ਵਿਚ ਵੜ ਗਏ ਤੇ ਭਾਂਤ ਭਾਂਤ ਦੀ ਚਰਚਾ ਕਰਨ ਲਗੇ। ਏਧਰ ਗੁਰੂ ਜੀ ਕਲਮ ਕੀਤੇ ਸਿਰ ਉਥੇ ਹੀ ਇਕ ਦੂਸਰੇ ਦੇ ਧੜ ਨਾਲ ਜੋੜ ਕਾਯਾਂ ਵਯੂਹ ਦੀ ਜੁਗਤੀ ਵਾਂਗ ਜੋੜ ਕੇ ਕਨਾਤ ਦੇ ਅੰਦਰ ਲੈ ਗਏ ਤੇ ਆਪਣੀ ਮਰਯਾਦਾ ਅਨੁਸਾਰ ਖੰਡੇ ਦੀ ਪਾਹੁਲ ਤਿਆਰ ਕਰਕੇ ਪੰਜਾਂ ਸਿਖਾਂ ਨੂੰ ਛਕਾ ਕੇ ਪੰਜਾਂ ਸਿਖਾਂ ਦੇ ਨਾਮਾਂ ਵਿਚ ਪ੍ਰੀਵਰਤਨ ਕਰ ਦਿਤਾ ਜਿਹਾ ਕਿ ਦਯਾ ਰਾਮ ਦਯਾ ਸਿੰਘ, ਧਰਮ ਚੰਦ ਤੋਂ ਧਰਮ ਸਿੰਘ, ਮੋਹਕਮ ਚੰਦ ਤੋਂ ਮੋਹਕਮ ਸਿੰਘ, ਸਾਹਿਬ ਚੰਦ ਤੋਂ ਸਾਹਿਬ ਸਿੰਘ ਤੇ ਹਿੰਮਤ ਰਾਇ ਤੋਂ ਹਿੰਮਤ ਸਿੰਘ ਨਾਮ ਉਚਾਰਨ ਕਰਕੇ ਉਨ੍ਹਾਂ ਤੋਂ ਆਪ ਅੰਮ੍ਰਿਤ ਛਕਕੇ ਅਤੇ ਅੱਗੇ ਵਾਸਤੇ ਆਪਣੇ ਨਾਮ ਨਾਲ ਵੀ ਸਿੰਘ ਸ਼ਬਦ ਲਾ ਕੇ ਪੰਜਾਂ ਪਿਆਰਿਆਂ ਦੇ ਨਾਲ ਗੁਰੂ ਜੀ ਕਨਾਤੋ ਬਾਹਰ ਆਏ ਤਾਂ ਸਾਰੇ ਉਹ ਲੋਕ ਜੋ ਡਰਦੇ ਮਾਰੇ ਕੇਸਗੜ੍ਹ ਦੇ ਦੀਵਾਨ ਵਿਚੋਂ ਦੌੜ ਗਏ ਸਨ, ਅੱਖਾਂ ਨੀਵੀਆਂ ਕਰ ਕੇ ਗੁਰੂ ਕੀ ਹਜ਼ੂਰੀ ਵਿਚ ਆਉਣੇ ਸ਼ੁਰੂ ਹੋ ਗਏ।*

### ਪੰਜਾਂ ਪਿਆਰਿਆਂ ਪਾਸੋਂ ਗੁਰੂ ਜੀ ਨੇ ਅੰਮ੍ਰਿਤ ਕਿਉਂ ਛਕਿਆ?

ਬਹੁਤ ਸਾਰੇ ਇਤਿਹਾਸਕਾਰ, ਭਾਈ ਗੁਰਦਾਸ ਦੂਸਰੇ ਦੀ ਇਸ ਪੰਗਤੀ ਨੂੰ ਅਧਾਰ ਬਣਾ ਕੇ ਕਿ: "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਇਹ ਸਾਬਤ ਕਰਨ ਦੀ ਚੇਸ਼ਟਾ ਕਰਦੇ ਹਨ ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਉਨ੍ਹਾਂ ਨੂੰ ਆਪਣਾ ਗੁਰੂ ਨਿਯੁਕਤ ਕਰ ਲਿਆ ਸੀ। ਜਦੋਂ ਕਿ ਇਹ ਦਲੀਲ ਅਸਲੋਂ ਹੀ ਨਿਰਮੂਲ ਹੈ। ਜਦੋਂ ਕਿ ਗੁਰੂ ਜੀ ਦਾ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਦਾ ਮਤਲਬ ਉਸ ਵੇਲੇ ਸ੍ਰੀ ਗੁਰੂ ਨਾਨਕ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਦੀ ਚਰਨਾਮਿਤ ਪ੍ਰੰਪਰਾ ਨੂੰ ਇਸ ਕਰਕੇ ਬਦਲਣ ਦੀ ਲੋੜ ਸੀ ਕਿ ਜਿਹੜੇ ਮਸੰਦ ਗੁਰੂ ਘਰ ਤੋਂ ਪ੍ਰਵਾਨਤ ਜਾਂ ਦੂਸਰੇ ਗੁਰੂਵੰਸੀਆਂ ਦੀ ਏਜੰਟੀ ਕਰਦੇ ਸਨ ਉਹ ਵੀ ਸਾਰੇ ਸਿੱਖਾਂ ਨੂੰ ਆਪਣੇ ਆਪਣੇ ਪੈਰ ਧੋ ਕੇ ਚਰਨਾਮ੍ਰਿਤ ਦੇ ਕੇ ਆਪੋ-ਆਪਣੇ ਸਿੱਖ ਤਸੱਵਰ ਕਰਦੇ ਤੇ ਉਨ੍ਹਾਂ ਕੋਲੋਂ ਪੂਜਾ ਲਿਆ ਕਰਦੇ ਸਨ। ਪਰ ਉਹ ਸਿੱਖਾਂ ਤੋਂ ਚਰਨਾਮ੍ਰਿਤ ਲੈਣੀ ਆਪਣੀ ਹਤਕ ਸਮਝਦੇ ਤੇ ਸਗੋਂ ਆਪਣੀ ਬੇਅਦਬੀ ਸਮਝਦੇ ਸਨ।

ਜਿਤਨਾ ਚਿਰ ਸ੍ਰੀ ਦਸਮੇਸ਼ ਪਾਤਸ਼ਾਹ ਸ੍ਰੀ ਨਾਨਕ ਰਾਜ ਵਿਚ ਸਿੱਖਾਂ ਤੋਂ ਆਪ ਅੰਮ੍ਰਿਤ ਛਕਣ ਦੀ ਮਰਯਾਦਾ ਕਾਇਮ ਨ ਕਰਦੇ, ਉਤਨਾ ਚਿਰ ਮਸੰਦਾਂ ਦੀ ਪ੍ਰਥਾ ਪੂਰੀ ਤਰ੍ਹਾਂ ਖਤਮ ਹੀ ਨਹੀਂ ਸੀ ਹੋਣੀ। ਇਸ ਵਾਸਤੇ ਦੀਰਘ ਦ੍ਰਿਸ਼ਟੀ ਦੇ ਮਾਲਕ ਗੁਰੂ ਜੀ ਨੇ ਜਿਥੇ ਪੰਜਾਂ ਪਿਆਰਿਆਂ ਨੂੰ ਆਪ ਅੰਮ੍ਰਿਤ ਛਕਾਯਾ ਉਥੇ ਉਨ੍ਹਾਂ

* ਪਾਹੁਲ ਤਿਆਰ ਕਰਨ ਸਮੇਂ ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਮਾਤਾ ਸਾਹਿਬ ਦੇਵੀ ਜੀ. ਨੇ ਪਾਹੁਲਵਿਚ ਆ ਕੇ ਪਤਾਸੇ ਪਾਏ ਸਨ ਜਦਕਿ ਕਰਤਾ ਮਹਾਨ ਕੋਸ਼ ਅਨੁਸਾਰ ਇਨ੍ਹਾਂ ਦਾ ਅਨੰਦ ਹੀ ਸੰਮਤ ੧੭੫੭ ਵੈਸਾਖ ੧੮ ਨੂੰ (ਇਕ ਸਾਲ 18 ਦਿਨ ਬਾਅਦ) ਪੰਜ ਪਿਆਰੇ ਸਾਜਨ ਤੋਂ ਬਾਦ ਹੋ ਗਿਆ ਸੀ)

ਕੋਲੋਂ ਆਪ ਵੀ ਅੰਮ੍ਰਿਤ ਛਕ ਕੇ ਅੰਮ੍ਰਿਤ ਦੀ ਮਰਯਾਦਾ ਅਨੁਸਾਰ ਅੰਮ੍ਰਿਤ ਸਾਰਿਆਂ ਲਈ ਭਾਵੇਂ ਗੁਰੂ ਅਤੇ ਸਿਖ ਲਈ ਜ਼ਰੂਰੀ ਕਰਾਰ ਦੇ ਦਿੱਤਾ।* ਸੱਚ, ਸੰਜਮ ਅਤੇ ਮਰਯਾਦਾ ਨਾਲ ਤਿਆਰ ਕੀਤਾ ਅੰਮ੍ਰਿਤ ਛਕਣ ਛਕੌਣ ਦੀ ਮਰਯਾਦਾ ਨਾਮਧਾਰੀ ਪੰਥ ਵਿਚ ਅਜ ਵੀ ਉਵੇਂ ਪ੍ਰਚਲੰਤ ਹੈ, ਜਿਵੇਂ ਸ੍ਰੀ ਦਸਮੇਸ਼ ਜੀ ਨੇ ਪ੍ਰਚਲਤ ਕੀਤੀ ਸੀ)

ਇਸਦੇ ਨਾਲ ਹੀ ਇਕ ਹੋਰ ਵੀ ਗੱਲ ਆਮ ਤੌਰ ਤੇ ਲਿਖੀ ਤੇ ਆਖੀ ਜਾਂਦੀ ਹੈ ਕਿ ਗੁਰੂ ਜੀ ਨੇ ਅੰਮ੍ਰਿਤ ਛਕਾ ਕੇ ਚਿੜੀਆਂ ਦੀ ਤਾਕਤ ਰਖਣ ਵਾਲੇ ਸਿਖਾਂ ਵਿਚ ਬਾਜਾਂ ਨੂੰ ਮਾਰਨ ਦੀ ਸ਼ਕਤੀ ਭਰ ਦਿੱਤੀ? ਇਸ ਗਲ ਵਿਚ ਕੋਈ ਸ਼ੱਕ ਨਹੀਂ ਕਿ ਅੰਮ੍ਰਿਤ ਛਕਣ ਤੋਂ ਬਾਦ ਹਰ ਆਦਮੀ ਦਾ ਜੀਵਨ ਪਲਟ ਜਾਂਦਾ ਹੈ ਤੇ ਇਸਦੀ ਰਹਿਣੀ, ਬਹਿਣੀ, ਕਹਿਣੀ ਤੇ ਸਹਿਣੀ ਦੂਜੇ ਲੋਕਾਂ ਨਾਲੋਂ ਵੱਖਰੀ ਹੋ ਜਾਂਦੀ ਹੈ ਤੇ ਇਸ ਵਿਚ ਬੀਰ ਰਸ ਦਾ ਪ੍ਰਭਾਵ ਕੁਦਰਤੀ ਆ ਜਾਂਦਾ ਹੈ, ਪਰ ਇਸਦੇ ਨਾਲ ਇਹ ਵੀ ਵਿਚਾਰਨ ਵਾਲੀ ਗੱਲ ਹੈ ਕਿ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਤੇ ਉਨ੍ਹਾਂ ਦੇ ਸੂਰਬੀਰ ਸਿਖਾਂ ਜਿਨਾਂ ੩-੪ ਲੜਾਈਆਂ ਲੜਕੇ ਤਕਰੀਬਨ ੭੫ ਹਜ਼ਾਰ ਦੂਸਰੇ ਬਲਵਾਨ ਸੂਰਮੇ ਮਾਰੇ ਸਨ ਉਨ੍ਹਾਂ ਕਿਹੜਾ ਖੰਡੇ ਦਾ ਅੰਮ੍ਰਿਤ ਛਕਿਆ ਹੋਇਆ ਸੀ, ਤੇ ਨਾਲੇ ਉਹ ਕਿਹੜੇ ਪੰਜ ਕਕਾਰੀ ਸਨੇ। ਫਿਰ ਸ੍ਰੀ ਦਸਮੇਸ਼ ਗੁਰੂ ਜੀ ਨੇ ਅੰਮ੍ਰਿਤ ਛਕੌਣ ਤੋਂ ਪਹਿਲਾਂ ਨਦੌਣ, ਭੰਗਾਣੀ, ਤੇ ਹੁਸੈਨੀ ਆਦਿ ਲੜਾਈਆਂ ਸਮੇ ਜੋ ਜਿਤਾਂ ਪ੍ਰਾਪਤ ਕੀਤੀਆਂ ਉਨ੍ਹਾਂ ਜੋਧਿਆਂ ਨੇ ਕਿਹੜਾ ਅੰਮ੍ਰਿਤ ਛਕਿਆ ਹੋਇਆ ਸੀ। ਦਰਅਸਲ ਉਹ ਜਿੱਤਾਂ ਕੇਵਲ ਗੁਰੂ ਸ਼ਕਤੀ ਤੇ ਹੀ ਅਧਾਰਤ ਸਨ, ਨਾ ਕਿ ਕੇਵਲ ਅੰਮ੍ਰਿਤ ਛਕਣ ਦੀ ਵਜ੍ਹਾ ਕਰਕੇ ਸਨ।

ਇਸਦੇ ਨਾਲ ਲਗਦੇ ਇਕ ਹੋਰ ਮਸਲਾ ਵੀ ਵਿਚਾਰ ਅਧੀਨ ਹੈ ਕਿ :

ਖਾਲਸੇ ਦੀ ਸਿਰਜਨਾ ਕਰਕੇ ਸਰਬ ਲੋਹ ਗ੍ਰੰਥ ਅਨੁਸਾਰ ਗੁਰੂ ਜੀ ਨੇ ਫੁਰਮਾਇਆ ਸੀ ਕਿ

"ਖਾਲਸਾ ਮੇਰਾ ਰੂਪ ਹੈ ਖਾਸ
ਖਾਲਸੇ ਮੇ ਹਉ ਕਰੋ ਨਿਵਾਸ॥" ਆਦਿਕ

**ਖਾਲਸਾ**

ਆਮ ਤੌਰ ਤੇ ਇਸ ਤਰ੍ਹਾਂ ਦੇ ਵਾਕ ਕਈ ਹੋਰ ਇਤਿਹਾਸਾਂ ਵਿਚ ਵੀ ਅੰਕਿਤ ਹੋਣ ਕਰਕੇ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਸ੍ਰੀ ਦਸਮੇਸ਼ ਜੀ ਅਜਿਹੇ ਬਚਨ ਕਰਕੇ ਖਾਲਸੇ ਨੂੰ ਆਪਣੇ ਥਾਂ ਗੁਰੂ ਨਿਯੁਕਤ ਕਰ ਗਏ ਸਨ? ਗੁਰੂ ਜੀ ਨੂੰ ਅਜਿਹੇ ਗੁਰੂ ਵਾਕ ਕਿਉਂ ਉਚਾਰਨੇ ਪਏ? ਇਸਦੇ ਵਾਸਤੇ ਹਰ ਇਕ (ਖੋਜੀ ਵਿਦਵਾਨ) ਨੂੰ ਗੁਰੂ ਅਮਰਦਾਸ ਜੀ ਦੇ ਆਪਨੀ ਸਪੁਤ੍ਰੀ ਬੀਬੀ ਭਾਨੀ ਜੀ ਨੂੰ ਦਿਤੇ ਵਰ ਕਿ

ਮਮ ਪਤਿ ਕੋ ਜੋ ਦਈ ਗੁਰਿਆਈ
ਸੋ ਮੇਰੀ ਸੰਤਤਿ ਮਹਿ ਰਹੈ, ਇਹ ਸੁਣ ਪੁਨ ਸਤਿਗੁਰ ਬਚ ਕਹੇ
ਹੇ ਪੁਤ੍ਰੀ ਬਰ ਭਲਾ[1] ਨ ਚਾਹਾ, ਏਹੁ ਤਕ[2] ਸੇਵਕ ਕਾ ਅਹਾ
ਜਿਉਂ ਪਾਣੀ ਇਕ ਠੌਰ ਰਹੈ ਹੈ, ਬਦਬੋ ਦੇਤ ਰੋਗ ਉਪਜੈਹੈ

* ਅੰਮ੍ਰਿਤ ਛਕਣ ਤੋਂ ਪਹਿਲਾਂ ਸ੍ਰੀ ਗੁਰ ਜੀ ਦਾ ਆਮ ਤੌਰ ਤੇ ਗੋਬਿੰਦ ਰਾਏ ਜਾਂ ਗੋਬਿੰਦ ਦਾਸ ਕਰਕੇ ਹੀ ਉਚਾਰਿਆ ਜਾਂਦਾ ਸੀ।

ਤਿਉਂ ਗੁਰਿਆਈ ਜੋ ਇਕਠਉਰੈ, ਹੈ ਹੈ ਦੈ ਹੈ ਦੁਖ ਅਤਿ ਗੌਰੈ
ਉਪਜੇਗੇ ਝਗੜੇ ਬਹੁ ਝੇੜੇ, ਓੜਕ ਮੁਕ ਜਾਵੇਗੀ ਨੇੜੇ।

ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ੧੨ ਨਿਵਾਸ

ਉਤੇ ਦੋਬਾਰਾ ਵਿਚਾਰ ਕਰਨ ਦੀ ਲੋੜ ਹੈ

ਭਾਵੇਂ ਦਸਵੇਂ ਪਾਤਸ਼ਾਹ ਤੋਂ ਪਹਿਲਾਂ ਵੀ ਸਾਰੇ ਗੁਰੂ ਸਾਹਿਬ ਗੁਰੂ ਵੰਸੀਆਂ ਦੀ ਵਿਰੋਧਤਾ ਨੂੰ ਬੜਾ ਅਨੁਭਵ ਕਰਦੇ ਰਹੇ ਸਨ, ਪਰ ਉਹ ਇਸਦਾ ਲੋੜੀਂਦਾ ਹਲ ਨਹੀਂ ਸਨ ਕਰ ਸਕੇ। ਪਰ ਦਸਮੇਸ਼ ਸੁਆਮੀ ਜੀ ਨੇ ਸਮੇਂ ਅਨੁਸਾਰ ਜਦ ਗੁਰੂ ਵੰਸੀਆਂ ਵਿਚ ਗੁਰਤਾ ਦੀ ਵਿਰਾਸਤ ਦਾ ਇਹ ਵਧਦਾ ਸੰਕਟ ਵੇਖਿਆ ਤਾਂ ਇਸਦੀ ਨਵਿਰਤੀ ਵਾਸਤੇ ਖਾਲਸੇ ਦੀ ਸਿਰਜਨਾ ਜਾਤ ਗੋਤ ਦੀਆਂ ਹੱਦਾਂ ਤੋੜ ਕੇ ਪੰਜਾਂ ਪਿਆਰਿਆਂ (ਖਤ੍ਰੀ, ਜਟ, ਨਾਈ, ਝੀਵਰ, ਛੀਂਬੇ) ਦੁਆਰਾ ਕੀਤੀ ਤੇ ਇਨ੍ਹਾਂ ਨੂੰ ਹੀ ਖਾਲਸੇ ਦਾ ਮਾਣ ਬਖਸ਼ਿਆ ਅਤੇ ਜੇਹੜੀ ਗੁਰੂ ਪਦਵੀ ਬੀਬੀ ਭਾਨੀ ਜੀ ਨੇ ਆਪਣੇ ਗੁਰੂਦੇਵ ਪਿਤਾ ਦੀ ਸੇਵਾ ਕਰਕੇ ਆਪਣੀ ਸੋਢੀ ਗੋਤ ਤੇ ਆਪਣੀ ਅੰਸ ਵਾਸਤੇ ਉਨ੍ਹਾਂ ਤੋਂ ਸੀਮਿਤ ਕਰਵਾ ਲਈ ਹੋਈ ਸੀ ਤੇ ਜਿਸ ਬਾਬਤ ਉਸੇ ਵਕਤ ਹੀ ਗੁਰੂ ਅਮਰਦਾਸ ਜੀ ਬਚਨ ਕਰ ਦਿਤਾ ਸੀ ਕਿ:

"ਓੜਕ ਮੁਕ ਜਾਹਿਗੀ ਨੇੜੇ"

ਉਸ ਸੀਮਾ ਨੂੰ ਖਾਲਸਾ ਪੰਥ ਦੀ ਸਾਜਨਾ ਕਰਕੇ ਸ੍ਰੀ ਦਸ਼ਮੇਸ਼ ਨੇ ਤੋੜਿਆ। ਜਿਸਦਾ ਭਾਵ ਸੀ ਕਿ ਇਹ ਗੁਰੂ ਸ਼ਕਤੀ ਕਿਸੇ ਵੀ ਅੰਸ਼ ਵੰਸ਼ ਜਾਂ ਅਸਥਾਨ ਦੀ ਹੱਦ ਤੋਂ ਰਹਿਤ (ਮੁਕਤ) ਰਹਿ ਕੇ ਕਿਸੇ ਯੋਗ ਵਿਅਕਤੀ (ਸੇਵਕ) ਨੂੰ ਮਿਲ ਸਕਿਆ ਕਰੇਗੀ ਜਾਂ ਮਿਲ ਸਕਦੀ ਹੈ। ਇਸਦਾ ਇਹ ਮਤਲਬ ਹਰਗਿਜ਼ ਨਹੀਂ ਸੀ ਕਿ ਲਖਾਂ ਕਰੋੜਾਂ ਦੀ ਗਿਣਤੀ ਵਿਚ ਹੋਣ ਵਾਲਾ ਸਾਰਾ ਖ਼ਾਲਸਾ ਪੰਥ ਹੀ ਗੁਰੂ ਹੋਵੇਗਾ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਨਾਨਕ ਰਾਜ ਦਾ ਇਕੋ ਹੀ ਵਿਅਕਤੀ ਤਖ਼ਤ ਨਸ਼ੀਨ ਨਿਯੁਕਤ ਕੀਤਾ ਜਾਂਦਾ ਰਿਹਾ ਸੀ ਤੇ ਹੈ। ਭਾਵੇਂ ਉਹਸੇਵਕ ਤੋਂ ਗੁਰੂ ਬਣਿਆ ਤੇ ਭਾਵੇਂ ਗੁਰੂ ਵੰਸੀਆਂ ਤੋਂ। ਜਿਵੇਂ ਹਰ ਰਾਜਸੀ ਤਖਤ ਉਤੇ ਇਕੋ ਹੀ ਵਿਅਕਤੀ ਬਾਦਸ਼ਾਹ ਹੁੰਦਾ ਹੈ, ਤਿਵੇਂ ਸ੍ਰੀ ਨਾਨਕ ਤਖਤ ਉਤੇ ਵੀ ਇਕੋ ਵਿਅਕਤੀ ਗੁਰੂ ਹੁੰਦਾ ਰਿਹਾ ਸਗੋਂ ਰਾਜ ਘਰਾਣਿਆਂ ਤੇ ਗੁਰੂ ਘਰਾਣਿਆਂ ਵਿਚ ਵਿਰੋਧਤਾ ਏਸੇ ਕਰਕੇ ਹੀ ਹੁੰਦੀ ਰਹੀ ਕਿ ਤਖਤ ਦਾ ਵਾਰਸ ਇਕੋ ਵਿਅਕਤੀ ਹੀ ਨਿਯੁਕਤ ਹੁੰਦਾ ਅਤੇ ਬਾਕੀ ਦਾਅਵੇਦਾਰ ਮੂੰਹ ਵੇਖਦੇ ਰਹਿ ਜਾਂਦੇ ਤੇ ਫਿਰ ਵਿਰੋਧਤਾ ਕਰਦੇ ਰਹਿੰਦੇ।

ਅਰਥਾਤ : ਅਗੇ ਵਾਸਤੇ ਗੁਰੂ ਜੀ ਨੇ ਕੁਝ ਚਿਰ ਤੋਂ ਚਲੀ ਆਉਂਦੀ ਗੁਰਗੱਦੀ ਦੀ ਸੀਲ ਬੰਦ ਨੂੰ ਤੋੜ ਕੇ ਖਾਲਸੇ ਵਿਚੋਂ ਕਿਸੇ ਯੋਗ ਵਿਅਕਤੀ ਵਾਸਤੇ ਮੁੰਤਕਿਲ ਕਰ ਦਿੱਤੀ ਤੇ ਬਚਨ ਕੀਤਾ ਖਾਲਸਾ ਮੇਰਾ ਰੂਪ ਹੈ ਖਾਸ, ਖਾਲਸੇ ਮੇ ਹਉ ਕਰੋ ਨਿਵਾਸ।

## ਸ੍ਰੀ ਅਨੰਦਪੁਰ ਵਿਚ ਰੌਣਕਾਂ ਤੇ ਹਿਜਰਤ

ਸ੍ਰੀ ਦਸ਼ਮੇਸ਼ ਜੀ ਦੁਆਰਾ ਜਿਉਂ ਜਿਉਂ ਸ੍ਰੀ ਨਾਨਕ ਰਾਜ ਦਾ ਤੇਜਸਵੀ ਪ੍ਰਤਾਪ ਦੇਸਾਂ ਦੇਸਾਤਰਾਂ ਵਿਚ ਪ੍ਰਸਾਰਿਤ ਹੁੰਦਾ ਤੇ ਢਾਕੇ ਆਦਿਕ ਪ੍ਰਦੇਸ਼ਾਂ ਤਕ ਸਿੱਖ ਤੇ ਰਾਜੇ ਗੁਰੂ ਜੀ ਦਾ ਜਸ ਤੇ ਖਾਲਸਾ ਪੰਥ ਦੀ ਰਚਨਾ

ਸੁਣ ਸੁਣ ਕੇ ਵਹੀਰਾਂ ਘੱਤ ਕੇ ਆਉਣ ਲਗੇ ਅਤੇ ਗੁਰੂ ਕੀ ਹਜ਼ੂਰੀ ਵਿਚ ਮਾਇਆ ਤੇ ਪਦਾਰ ਅਜੂਬੀ ਵਸਤਾਂ ਦੇ ਅੰਬਾਰ ਲੱਗਣ ਲੱਗੇ ਤਾਂ ਭੀਮ ਚੰਦ ਵਰਗੇ ਪਹਾੜੀ ਰਾਜੇ ਕਈ ਵੇਰਾਂ ਤਾਂ ਨਾਲ ਮੇਲ ਮਿਲਾਪ ਦੀਆਂ ਗੱਲਾਂ ਵੀ ਕਰਦੇ, ਤੇ ਸਚੇ ਪਾਤਸ਼ਾਹ ਵੀ ਉਨ੍ਹਾਂ ਦਾ ਆਦਰ ਕਰਦੇ ਪ ਤੌਰ ਤੇ ਭੀਮ ਚੰਦ ਅੰਦਰੋਂ ਖੁਣਸ ਹੀ ਖਾਂਦਾ ਸੀ। ਭਾਵੇਂ ਕਲਗੀਧਰ ਪਾਤਸ਼ਾਹ ਚਾਹੁੰਦੇ ਸਨ ਕਿ ਜਿ ਵੀ ਹੋ ਸਕੇ ਪਹਾੜੀ ਰਾਜਿਆਂ ਨੂੰ ਦਿੱਲੀ ਦੀ ਮੁਗਲੀ ਹੁਕੂਮਤ ਤੋਂ ਆਜ਼ਾਦ ਕਰਵਾਇਆ ਜਾਵੇ ਅ ਰਾਜੇ ਜੋ ਹਰ ਸਾਲ ਛਿਮਾਹੀ ਨੂੰ ਸ਼ਾਹੀ ਟਕੇ (ਕਰ) ਭਰਿਆ ਕਰਦੇ ਹਨ ਉਹ ਨ ਭਰਨਾ ਪਿਆ ਕ ਇਹ ਰਾਜੇ ਗੁਰੂ ਜੀ ਦੀ ਵੱਧ ਰਹੀ ਪ੍ਰਤਿਭਾ ਦੀ ਈਰਖਾ ਦੀ ਬੇਹੋਸ਼ੀ ਵਿਚ ਗੁਰੂ ਜੀ ਦੇ ਰਾਜ਼ ਨੂੰ ਨ ਸਕੇ।

ਜਿਥੇ ਸ੍ਰੀ ਗੁਰੂ ਜੀ ਅਨੰਦਪੁਰ ਵਿਖੇ ਵਿਸਾਖੀ ਤੇ ਹੋਲੇ ਅਥਵਾ ਹੋਰ ਪੁਰਬਾਂ ਦੇ ਸਮਾਗਮ ਬੜ ਧਾਮ ਨਾਲ ਕਰਦੇ ਤੇ ਸੰਗਤਾਂ ਦੀ ਅਮਦੋ ਰਫਤ ਹਰ ਵਕਤ ਬਣੀ ਰਹਿੰਦੀ। ਅਨੇਕਾਂ ਸ਼ਰਧਾਲੂ ਸਿੱਖ ਪਾਨ ਕਰਦੇ ਰਹਿੰਦੇ। ਉਥੇ ਪਹਾੜੀ ਰਾਜਿਆਂ ਨੇ ਗੁਰੂ ਜੀ ਦੇ ਸੂਰਜ ਸਮਾਨ ਪ੍ਰਕਾਸ਼ ਨੂੰ ਧੁੰਦਲਾ ਬ ਤੇ ਸਗੋਂ ਗੁਰੂ ਜੀ ਨੂੰ ਅਨੰਦਪੁਰ ਵਿਚੋਂ ਹਮੇਸ਼ਾ ਵਾਸਤੇ ਕਢਵਾ ਦੇਣ ਦੀਆਂ ਵਿਉਂਤਾਂ ਘੜਨੀਆਂ ਸ਼ੁ ਤੇ ਕਈ ਵਾਰੀ ਬਹਾਨੇ ਬਣਾ ਕੇ ਲੜਾਈਆਂ ਵੀ ਕਰਦੇ ਪਰ ਜਦੋਂ ਇਨ੍ਹਾਂ ਦੀ ਕੋਈ ਪੇਸ਼ ਨ ਗਈ ਤਾਂ ਨੇ ਆਪਣੀ ਯੋਜਨਾ (ਗੁਰੂ ਜੀ ਨੂੰ ਅਨੰਦਪੁਰ ਤੋਂ ਕਢਵਾਉਣਾ) ਦੀ ਸਫਲਤਾ ਵਾਸਤੇ ਦਿੱਲੀ ਦਰਬਾਰ ਸੰਪਰਕ ਕਾਇਮ ਕਰਕੇ ਸ੍ਰੀ ਅਨੰਦਪੁਰ ਦੁਆਲੇ ਘੇਰਾ ਪਾਉਣ ਵਾਸਤੇ ਲੱਖਾਂ ਫੌਜਾਂ ਦੀ ਪੇਸ਼ਕਸ਼ ਕੀ ਸ਼ਾਹੀ ਫੌਜਾਂ ਦਾ ਖਰਚ ਰਿਆਸਤਾਂ ਵਲੋਂ ਦੇਣ ਦਾ ਪ੍ਰਬੰਧ ਕਰ ਲਿਆ। ਇਨ੍ਹਾਂ ਰਾਜਿਆਂ ਦਾ ਖ਼ਿਆ ਕਿ ਲੱਖਾਂ ਫ਼ੌਜਾਂ ਦਾ ਘੇਰਾ ਪੈ ਜਾਣ ਤੇ ਜਦ ਬਾਹਰੋਂ ਸੰਗਤਾਂ ਤੇ ਪਦਾਰਥਾਂ ਅਥਵਾ ਰਸਦਾਂ ਬਸਤਾਂ ਦਾ ਜਾਣਾ ਬੰਦ ਹੋ ਗਿਆ ਤਾਂ ਗੁਰੂ ਜੀ ਕੁਝ ਦਿਨਾਂ ਵਿਚ ਹੀ ਅਨੰਦਪੁਰ ਖਾਲੀ ਛੱਡ ਕੇ ਨਿਕਲ ਜਾ

ਰਾਜਿਆਂ ਦੀ ਇਸ ਵਿਉਂਤ ਅਨੁਸਾਰ ਸ਼ਾਹੀ ਫੌਜਾਂ ਸੰਮਤ ੧੭੬੦ ਨੂੰ ਟਿੱਡੀ ਦਲ ਵਾਂਗੂੰ ਆਣ ਕੇ ਅਨੰ ਸਾਹਿਬ ਨੂੰ ਚਾਰੋਂ ਤਰਫੋਂ ਘੇਰ ਲਿਆ। ਪਹਾੜੀ ਰਾਜੇ ਬੜੇ ਖੁਸ਼ ਹੋਏ ਤੇ ਸ਼ਾਹੀ ਫੌਜਾਂ ਨੂੰ ਲੱਗੇ ਰਸਦਾਂ ਏਧਰ ਸਤਿਗੁਰੂ ਸੱਚੇ ਪਾਤਸ਼ਾਹ ਵੀ ਇਸ ਘੇਰੇ ਦੇ ਤੋੜਨ ਦੀਆਂ ਸਕੀਮਾਂ ਰੋਜ਼ ਸੋਚਦੇ। ਕਈ ਵਾਰੀ ਫੌਜਾਂ ਜਦ ਕਿਲੇ ਅੰਦਰ ਦਾਖਲ ਹੋਣ ਵਾਸਤੇ ਜੰਗੀ ਪਧਰ ਤੇ ਹਮਲਾ ਕਰਦੀਆਂ ਤਾਂ ਗੁਰੂ ਜੀ ਦੇ ਬੜੀ ਬੀਰਤਾ ਨਾਲ ਸ਼ਾਹੀ ਫੌਜਾਂ ਨੂੰ ਪਛਾੜ ਦਿੰਦੇ। ਭਾਵੇਂ ਪਹਾੜੀ ਰਾਜਿਆਂ ਤੇ ਸ਼ਾਹੀ ਫੌਜਾਂ ਦਾ ਖ਼ਿ ਸੀ ਕਿ ਅਨੰਦਪੁਰ ਦੀ ਮੁਹਿੰਮ ਛੇਤੀ ਸਰ ਹੋ ਜਾਏਗੀ, ਪਰ ਇਹ ਮੁਹਿੰਮ ਇਨ੍ਹਾਂ ਹਮਲਾਵਰਾਂ ਵਾਸਤੇ ਤ ਵਰਗੀ ਲੰਬੀ ਬੀਮਾਰੀ ਬਣ ਗਈ। ਜਿਥੇ ਕਿਲ੍ਹੇ ਅੰਦਰ ਰਸਤਾਂ ਬਸਤਾਂ ਨ ਜਾ ਸਕਣ ਕਾਰਨ ਸਿੰਘਾਂ ਨੂੰ ਵੀ ਕੱਟਣੇ ਪੈਣ ਲੱਗੇ। ਉਥੇ ਲੱਖਾਂ ਸੈਨਕਾਂ ਨੂੰ ਰਸਦਾਂ ਪਹੁੰਚਾਉਣ ਦਾ ਚਾਉ ਵੀ ਰਾਜਿਆਂ ਦਾ ਘੱਟ ਹੋ ਤੇ ਸੋਚਣ ਲੱਗੇ ਕਿ ਅਸਾਂ ਲੇਲਾ ਪਾਲਿਆ ਸੀ, ਉੱਨ ਲਾਹੁਣ ਵਾਸਤੇ, ਪਰ ਇਹ ਤਾਂ ਸਾਡੀ ਕ ਖਾ ਜਾਵੇਗਾ?

ਅਰਥਾਤ : ਅਸਾਂ ਫੌਜਾਂ ਮੰਗਵਾਈਆਂ ਤੇ ਗੁਰੂ ਸਾਹਿਬ ਨੂੰ ਕਢਵਾਉਣ ਲਈ, ਪਰ ਇਹ ਹੀ ਖਾ ਚਲੀਆਂ ਹਨ?

ਏਧਰ ਪਹਾੜੀ ਰਾਜੇ ਸ਼ਾਹੀ ਫੌਜਾਂ ਦੇ ਖਰਚੇ ਕਾਰਨ ਦੁਖੀ ਹੋਣ ਲੱਗੇ। ਓਧਰ ਸ੍ਰੀ ਗੁਰੂ ਕੀ ਹਜ਼ੂਰੀ ਵਿਚ ਰਹਿੰਦੇ ਕਈ ਸਿੰਘ ਭੁੱਖ ਦੇ ਦੁੱਖ ਤੋਂ ਤੰਗ ਹੋ ਕੇ ਆਪਣੇ ਪਿੰਡਾਂ ਨੂੰ ਜਾਣ ਲਈ ਛੁੱਟੀਆਂ ਮੰਗਣ ਲੱਗ ਪਏ, ਭਾਵੇਂ ਭਾਣੇ ਦੇ ਮਾਲਕ ਸ੍ਰੀ ਦਸਮੇਸ਼ ਜੀ ਹਰ ਵਕਤ ਸਿੱਖਾਂ ਮਸੰਦਾਂ ਤੇ ਪ੍ਰਵਾਰਾਂ ਨੂੰ ਹੌਸਲਾ ਰੱਖਣ ਤੇ ਮੁਸੀਬਤ ਸਮੇਂ ਅਡੋਲ ਰਹਿਣ ਦਾ ਉਪਦੇਸ਼ ਦਿੰਦੇ ਰਹਿੰਦੇ, ਪਰ ਇਕ ਦਿਨ ਕੁਝ ਸਿੱਖਾਂ ਨੇ ਗੁਰੂ ਜੀ ਨੂੰ ਬਹੁਤ ਮਜਬੂਰ ਕੀਤਾ ਕਿ ਅਸੀਂ ਭੁੱਖ ਦਾ ਦੁੱਖ ਨਹੀਂ ਸਹਾਰ ਸਕਦੇ, ਸਾਨੂੰ ਛੁੱਟੀ ਦਿੱਤੀ ਜਾਵੇ ਤਾਂ ਚੋਜੀ ਪਾਤਸ਼ਾਹ ਨੇ ਬਚਨ ਕੀਤਾ ਕਿ ਜੇ ਤੁਸਾਂ ਜ਼ਰੂਰ ਹੀ ਜਾਣਾ ਹੈ ਤਾਂ ਇਕ ਕਾਗਜ਼ ਤੇ ਲਿਖ ਦਿਓ ਕਿ "ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ, ਇਹ ਬੇਦਾਵਾਨਾਮਾ ਦੇ ਕੇ ਬੇਸ਼ੱਕ ਤੁਰ ਜਾਵੋ। ਤੇ ਉਹ ਸਿੱਖ ਬੇਦਾਵਾ ਲਿਖ ਕੇ ਆਪੋ-ਆਪਣੇ ਪਿੰਡਾਂ ਨੂੰ ਚਲੇ ਗਏ। (ਯਾਦ ਰਹੇ ਕਿ ਜਿਥੇ ਕਿਸੇ ਸਿਖ ਨੂੰ ਫੌਜੀ ਸਿਪਾਹੀ ਕਿਲੇ ਅੰਦਰ ਨਹੀਂ ਸਨ ਜਾਣ ਦਿੰਦੇ ਉਥੇ ਜਿਹੜੇ ਕਿਲੇ ਵਿਚੋਂ ਬਾਹਰ ਨਿਕਲਣ ਉਨ੍ਹਾਂ ਨੂੰ ਕੁਝ ਨਹੀਂ ਸਨ ਕਹਿੰਦੇ)

ਇਸ ਅਪਤੀ ਕਾਲ ਵਿਚ ਕੁਝ ਬੇਦਾਵੀ ਸਿੱਖਾਂ ਦੇ ਤੁਰ ਜਾਣ ਨਾਲ ਕਿਲੇ ਅੰਦਰ ਬਾਕੀ ਸਿੱਖਾਂ ਮਸੰਦਾਂ ਤੇ ਪਰਵਾਰ ਦੀ ਘਬਰਾਹਟ ਹੋਰ ਵਧ ਗਈ। ਆਖਰ ਪਹਾੜੀ ਰਾਜਿਆਂ ਨੇ ਸ਼ਾਹੀ ਜਰਨੈਲਾਂ ਨਾਲ ਮਿਲ ਕੇ ਇਸ ਮੁਹਿੰਮ ਤੋਂ ਛੁਟਕਾਰਾ ਪਾਉਣ ਵਾਸਤੇ ਜੰਗੀ ਤਰੀਕੇ ਨਾਲੋਂ ਕੁਝ ਸ਼ਰਤਾਂ ਰੱਖ ਕੇ ਸੁਲਾਹ ਕਰਨ ਦੀ ਵਿਉਂਤ ਬਣਾਈ। ਤੇ ਇੱਕ ਮੇਜਰ ਨਾਮਾ ਲਿਖ ਕੇ ਇਸ ਚੰਡਾਲ-ਚੌਕੜੀ ਨੇ ਗੁਰੂ ਜੀ ਵੱਲ ਭੇਜ ਦਿਤਾ, ਇਸ ਮੇਜਰਨਾਮੇ ਵਿਚ ਰਾਜਿਆਂ ਨੇ ਗਊ ਦੀ ਤੇ ਸ਼ਾਹੀ ਫੌਜਾਂ ਨੇ ਕੁਰਾਨ ਦੀ ਕਸਮ ਖਾ ਕੇ ਲਿਖਿਆਸੀ ਕਿ ਇੱਕ ਵਾਰੀ ਗੁਰੂ ਜੀ ਕਿਲ੍ਹਾ ਖਾਲੀ ਜ਼ਰੂਰ ਕਰ ਦੇਣ ਅਤੇ ਫੌਜਾਂਦੇ ਤੁਰ ਜਾਣ ਬਾਦ ਫਿਰ ਕਿਲ੍ਹੇ ਵਿਚ ਵਾਪਸ ਆ ਜਾਣ। ਤਾਂ ਕਿ ਸਾਡੀ ਵੀ ਬਾਦਸਾਹ ਵਲੋਂ ਇਜ਼ਤ ਰਹਿ ਜਾਵੇ। ਅਤੇ ਤੁਸੀਂ ਵੀ ਫਿਰ ਵਾਪਸ ਅਨੰਦਪੁਰ ਆ ਕੇ ਨਿਧੜਕ ਹੋ ਰਹਿ ਸਕੋ। ਸ਼ਾਹੀ ਫੌਜਾਂ ਕਿਲੇ ਅੰਦਰ ਜਾ ਕੇ ਗੁਰੂ ਜੀ ਦਾ ਕੋਈ ਨੁਕਸਾਨ ਨਹੀਂ ਕਰਨਗੀਆਂ।

ਇਹ ਮੁਰਾਸਲਾ ਕਿਲੇ ਵਿਚ ਪਹੁੰਚਣ ਤੇ ਮਾਤਾ ਗੂਜਰੀ ਤੇ ਮਸੰਦ ਅਤੇ ਕੁਝ ਸਿੱਖ ਬਹੁਤ ਖੁਸ਼ ਹੋਏ ਕਿ ਰਾਜਿਆਂ ਤੇ ਤੁਰਕੀ ਸੈਨਾ ਦੀਆਂ ਸ਼ਰਤਾਂ ਮੰਨਕੇ ਗੁਰੂ ਜੀ ਨੂੰ ਇੱਕ ਵਾਰੀ ਕਿਲੇ ਵਿਚੋਂ ਬਾਹਰ ਹੋ ਜਾਣਾ ਚਾਹੀਦਾ ਹੈ। ਸਗੋਂ ਇੰਞ ਕਰਨ ਵਾਸਤੇ ਸਾਰਿਆਂ ਨੇ ਇਕੱਠੇ ਹੋ ਕੇ ਗੁਰੂ ਜੀ ਅੱਗੇ ਅਰਜ਼ ਵੀ ਕੀਤੀ। ਨੀਤੀ ਨਿਪੁੰਨ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਇਹ ਇਕ ਸਿਆਸੀ ਤੇ ਬੇ ਈਮਾਨੀ ਦੀ ਚਾਲ ਹੈ ਜਿਹੜੀ ਦੁਸ਼ਮਣ ਵਰਤ ਰਹੇ ਹਨ, ਯਾਦ ਰਖੋ ਇਨ੍ਹਾਂ ਕਸਮਾਂ ਵਿਚ ਰੰਚਕ ਮਾਤਰ ਵੀ ਸਚਾਈ ਨਹੀਂ। ਇਨ੍ਹਾਂ ਸ਼ਰਤਾਂ ਨੂੰ ਪਰਖਣ ਵਾਸਤੇ ਗੁਰੂ ਜੀ ਨੇ ਉਸ ਵਕੀਲ ਹੱਥ ਇਕ ਰਾਤ ਨੂੰ ਕਿਲੇ ਵਿਚੋਂ ਬਾਹਰ ਹੋਣ ਦਾ ਸਮਾਂ ਕਹਿ ਭੇਜਿਆ ਤੇ ਉਸਸਮੇਂ ਅਨੁਸਾਰ ਗੁਰੂ ਜੀ ਨੇ ਡੇਰੇ ਦਾ ਸਾਰਾ ਰੱਦੀ ਸਮਾਨ ਟੁੱਟੇ ਭਾਂਡੇ ਤੇ ਟੁੱਟੇ ਛਿੱਤਰ ਇਕੱਠੇ ਕਰਵਾ ਗੂਨਾਂ ਭਰ ਗਡਿਆਂ ਤੇ ਲਦਵਾ ਉਨ੍ਹਾਂ ਨੂੰ ਕਿਲੇ ਦਾ ਦਰਵਾਜ਼ਾ ਖੋਲ੍ਹ ਕੇ ਬਾਹਰ ਤੋਰ ਦਿਤਾ ਅਤੇ ਆਪ ਸਨਧ ਬਧ ਹੋ ਕੇ ਸਿੰਘਾਂ ਸਮੇਤ ਕਿਲੇ ਅੰਦਰ ਮੋਰਚਾ ਬਣਾ ਕੇ ਬੈਠ ਗਏ। ਜਦ ਸ਼ਾਹੀ ਫੌਜਾਂ ਨੇ ਕਿਲ੍ਹੇ ਵਿੱਚੋਂ ਗੱਡੇ ਨਿਕਲਦੇ ਵੇਖੇ ਇਕਦਮ ਉਨ੍ਹਾਂ ਉਤੇ ਐਲੀ ਐਲੀ ਕਰਦੇ ਟੁੱਟ ਪਏ ਤੇ ਗੱਡੇ ਘੇਰ ਕੇ ਆਪਣੇ ਕੈਂਪ ਵੱਲ ਲੈ ਗਏ। ਜਦ ਉਸ ਸਮਾਨ ਨੂੰ ਵੇਖਿਆ ਤਾਂ ਸ਼ਾਹੀ ਅਫਸਰ ਬਹੁਤ ਸ਼ਰਮਿੰਦੇ ਹੋਏ। ਓਧਰ ਗੁਰੂ ਜੀ ਨੇ ਸਾਰੇ ਨਿਕਟ ਵਰਤੀਆਂ ਨੂੰ ਇਹ ਸਾਰਾ ਬੇਈਮਾਨੀ ਵਾਲਾ ਨਜ਼ਾਰਾ ਅਖੀਂ ਵਿਖਾਇਆ ਤੇ ਸ਼ਾਹੀ ਸੈਨਾ

ਦੀ ਕਪਟ ਨੀਤੀ ਤੋਂ ਚੰਗੀ ਤਰ੍ਹਾਂ ਜਾਣੂ ਕਰਵਾਇਆ।

ਕੁਝ ਦਿਨਾਂ ਬਾਅਦ ਸ਼ਾਹੀ ਅਫਸਰਾਂ ਨੇ ਜਿੱਥੇ ਪਹਿਲੀ ਕਾਰਸਤਾਨੀ ਦੀ ਗੁਰੂ ਜੀ ਤੋਂ ਮਾਫੀ ਮੰਗੀ ਕਿ ਇਹ ਕਾਰਵਾਈ ਭੁਲੇਖੇ ਕਾਰਨ ਨਾ ਵਾਕਫ ਕੁਝ ਫੌਜੀ ਕਰ ਬੈਠੇ ਸਨ ਅਗੋਂ ਵਾਸਤੇ ਇਸ ਤਰ੍ਹਾਂ ਨਹੀਂ ਹੋਵੇਗਾ। ਸਗੋਂ ਇਸ ਮੁਰਾਸਿਲੇ ਨਾਲ ਪਹਾੜੀ ਰਾਜਿਆਂ ਆਟੇ ਦੀ ਇਕ ਗਊ ਤੇ ਸ਼ਾਹੀ ਜਰਨੈਲਾਂ ਵਲੋਂ ਕੁਰਾਨ ਸ਼ਰੀਫ ਦੀ ਇਕ ਪੁਸਤਕ ਸੁਨਹਿਰੀ ਥਾਲ ਵਿਚ ਰਖ ਕੇ ਗੁਰੂ ਜੀ ਵਲ ਫੇਰ ਵਕੀਲ ਭੇਜ ਦਿਤਾ। ਇਸ ਛਡਜੰਤਰ (ਖੜਜੰਤਰ) ਨੂੰ ਵੇਖ ਕੇ (ਸਿਵਾਏ ਸਤਿਗੁਰੂ ਜੀ ਤੇ ਪੰਜਾਂ ਪਿਆਰਿਆਂ ਦੇ) ਮਾਤਾ ਜੀ, ਮਸੰਦ ਤੇ ਹੋਰ ਸਾਰੇ ਸਿੱਖ, ਫਿਰ ਪਸੀਜ ਗਏ ਕਿ ਹੋ ਸਕਦਾ ਹੈ ਅਗੇ ਸ਼ਾਹੀ ਫੌਜੀਆਂ ਨੇ ਭੁਲੇਖੇ ਨਾਲ ਗੱਡਿਆਂ ਨੂੰ ਘੇਰ ਲਿਆ ਹੋਵੇ, ਪਰ ਹੁਣ ਜਦ ਆਟੇ ਦੀ ਗਊ ਤੇ ਕੁਰਾਨ ਦੀ ਕਿਤਾਬ ਉਨ੍ਹਾਂ ਕਸਮ ਤੇ ਅਮਲ ਕਰਨ ਦੇ ਵਿਸ਼ਵਾਸ ਪੱਕਾ ਦੱਸਣ ਵਾਸਤੇ ਘੱਲੀ ਹੈ ਤਾਂ ਇਹ ਮੁਰਾਸਲਾ ਗੁਰੂ ਜੀ ਨੂੰ ਜ਼ਰੂਰ ਹੀ ਪ੍ਰਵਾਨ ਕਰ ਲੈਣਾ ਚਾਹੀਦਾ ਹੈ?

ਇਨ੍ਹਾਂ ਦੀਆਂ ਗੱਲਾਂ ਸੁਣ ਕੇ ਭਾਣੇ ਦੇ ਮਾਲਕ ਸਤਿਗੁਰੂ ਜੀ ਨੇ ਸਾਰਿਆਂ ਸਿੱਖਾਂ ਨੂੰ ਬੜੇ ਧੀਰਜ ਨਾਲ ਫੁਰਮਾਇਆ ਕਿ ਮੇਰੇ ਆਖੇ ਲਗ ਕੇ ਅੱਠ ਦਿਨ ਹੋਰ ਭੁੱਖੇ ਤਿਹਾਏ ਕੱਢ ਲਵੋ ਸ਼ਾਹੀ ਫੌਜਾਂ ਧੂੜ ਦੇ ਬਦਲਾਂ ਵਾਂਗ ਆਪਣੇ ਆਪ ਉੱਡ ਜਾਣਗੀਆਂ। ਜਦ ਇਹ ਬਚਨ ਵੀ ਮਾਤਾ ਜੀ ਸਮੇਤ ਕਿਸੇ ਨਾ ਮੰਨਿਆ ਤਾਂ ਗੁਰੂ ਜੀ ਬਚਨ ਕੀਤਾ, ਕਿ ਅਵਲ ਤਾਂ ਦੋ ਦਿਨ, ਨਹੀਂ ਤਾਂ ਅਠ ਪਹਿਰ, ਹੋਰ ਅਸਤਾ ਜਾਵੋ, ਸਭ ਕੁਝ ਠੀਕ ਹੋ ਜਾਵੇਗਾ। ਪਰ ਮਾਤਾ ਜੀ ਮਸੰਦਾਂ ਦੇ ਕਹਿਣ 'ਤੇ ਬਹੁਤ ਕਾਹਲੇ ਪੈ ਗਏ ਤੇ ਉਸੇ ਦਿਨ ਰਾਤ ਨੂੰ ਕਿਲ੍ਹਾ ਛੱਡਣ ਲਈ ਗੁਰੂ ਜੀ ਨੂੰ ਮਜਬੂਰ ਕਰ ਦਿੱਤਾ।

ਫਿਰ ਕੀ ਸੀ, ਪੋਹ ਮਹੀਨੇ ਦੀ ਸਰਦੀ, ਜ਼ੋਰ ਦੀ ਬਾਰਸ਼ ਹਨੇਰੀ ਰਾਤ ਵਿਚ ਇਕ ਮਸ਼ਾਲਚੀ ਨੂੰ ਅਗੇ ਤੋਰ ਕੇ ਗੁਰੂ ਜੀ ਨੇ ਜੈਕਾਰਾ ਬੁਲਾ ਕੇ ਕਿਲੇ ਦਾ ਦਰਵਾਜ਼ਾ ਖੋਲ੍ਹ ਦਿਤਾ। ਅੱਗੇ ਅੱਗੇ ਸੱਚੇ ਪਾਤਸ਼ਾਹ ਤੇ ਮਗਰ ਬਾਕੀ ਦਾ ਪਰਿਵਾਰ, ਪੰਜ ਪਿਆਰੇ ਤੇ ਹੋਰ ਸਿਖ ਕਿਲ੍ਹੇ ਤੋਂ ਬਾਹਰ ਨਿਕਲੇ ਤੇ ਇਨ੍ਹਾਂ ਦੇ ਪਿਛੇ ਡੇਰੇ ਦੇ ਸਾਰੇ ਸਮਾਨ ਦੇ ਗੱਡੇ ਜਿਸ ਵਿਚ ਕਈ ਮਣ ਭਾਰਾ ਗੁਰੂ ਜੀ ਵਲੋਂ ਤਿਆਰ ਕਰਵਾਇਆ ਸਾਹਿਤਕ ਭੰਡਾਰ ਵੀ ਸੀ, ਉਹ ਵੀ ਲੈ ਕੇ ਕਿਲੇ ਤੋਂ ਬਾਹਰਵਾਰ ਹੋ ਗਏ। ਸ਼ਾਹੀ ਸੈਨਿਕ ਟਿੱਡੀ ਦਲ ਵਾਂਗ ਇਕਦਮ ਐਲੀ ਐਲੀ ਦੇ ਨਾਅਰੇ ਮਾਰਦੇ ਗੁਰੂ ਜੀ ਉਤੇ ਭੁੱਖੇ ਬਘਿਆੜਾਂ ਤੇ ਹਲਕੇ ਕੀਤਿਆਂ ਅਥਵਾ ਡੂਮਣੇ ਦੀਆਂ ਮੱਖੀਆਂ ਵਾਂਗ ਟੁੱਟ ਪਏ। ਜਦ ਗੁਰੂ ਜੀ ਤੇ ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ, ਇਨ੍ਹਾਂ ਬੇਈਮਾਨ ਫੌਜਾਂ ਦਾ ਪੂਰੀ ਵੀਰਤਾ ਨਾਲ ਟਾਕਰਾ ਕਰਦੇ ਹੋਏ ਅੱਗੇ ਵੱਧ ਰਹੇ ਸਨ, ਤਾਂ ਅੱਗੇ ਸਰਸਾ ਨਦੀ ਵਿਚ ਬੜਾ ਵਡਾ ਹੜ੍ਹ ਆਇਆ ਹੋਇਆ ਸੀ। (ਉਸ ਵੇਲੇ ਦਾ ਅਨੁਮਾਨ ਸਿਰਫ ਓਹੀ ਲੋਕ ਲਾ ਸਕਦੇ ਹਨ ਜਿਹੜੇ ਸੰਨ ੧੯੪੭ ਨੂੰ ਹਿੰਦ-ਪਾਕ ਦੇ ਬਟਵਾਰੇ ਸਮੇਂ ਹੁੰਦੀਆਂ ਬਾਰਸ਼ਾਂ ਤੇ ਆਏ ਹੜ੍ਹਾਂ ਵਿਚ ਇਕ ਦੂਸਰੇ ਪਾਸੇ ਦੇ ਹਮਲਾਵਰਾਂ ਦੇ ਮਾਰੂ ਹੱਲਿਆਂ ਵਿਚੋਂ ਹਜ਼ਾਰ ਲੱਖਾਂ ਆਦਮੀ ਕਤਲ ਕਰਵਾ ਕੇ ਕਰੋੜਾਂ ਦੀ ਮਾਲੀਅਤ ਦਾ ਸਮਾਨ ਲੁਟਵਾ ਕੇ ਹਿੰਦ ਤੋਂ ਪਾਕਿ ਤੇ ਪਾਕਿ ਤੋਂ ਹਿੰਦੁਸਤਾਨ ਪਹੁੰਚੇ ਸਨ) ਉਸ ਹੜ੍ਹ, ਹਨੇਰੇ, ਬਾਰਸ਼, ਸਰਦੀ ਤੇ ਮਗਰ ਸ਼ਾਹੀ ਦਰਿੰਦਿਆਂ ਵਲੋਂ ਮਾਰਧਾੜ ਕੀਤੀ ਜਾ ਰਹੀ ਹਾਲਤ ਵਿਚ ਜਿਥੇ ਬਹੁਤ ਸਾਰੇ ਸਿੰਘ ਵੀ ਡੁੱਬ ਗਏ ਉਥੇ ਗੱਡਿਆਂ ਵਾਲਾ ਸਮਾਨ ਵੀ ਸਮੇਤ ਸਾਹਿਤਯ ਭੰਡਾਰਦੇ ਪਾਣੀ ਵਿਚ ਰੁੜ ਗਿਆ ਤੇ ਕੇਵਲ ੪੦ ਸਿੰਘ ਗੁਰੂ ਜੀ ਦੇ ਨਾਲ ਇਸ ਨਦੀ ਤੋਂ ਪਾਰ ਹੋ ਸਕੇ। ਨਦੀ ਤੋਂ ਬਾਹਰ ਨਿਕਲਣ ਤੇ ਪਤਾ ਲੱਗਾ ਕਿ ਦੋ ਵਡੇ

ਸਾਹਿਬਜ਼ਾਦੇ ਤਾਂ ਵਹੀਰ ਵਿਚ ਆ ਗਏ ਹਨ ਪਰ ਦੋ ਛੋਟੇ ਸਾਹਿਬਜ਼ਾਦੇ (ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਅਤੇ ਮਾਤਾ ਗੁਜਰੀ ਜੀ ਵਹੀਰ ਵਿਚ ਨਜ਼ਰ ਹੀ ਨ ਆਏ, ਪਰ ਉਸ ਵਕਤ ਜਦ ਸ਼ਾਹੀ ਲਸ਼ਕਰ ਮਾਰੋ-ਮਾਰ ਕਰਦਾ ਆ ਰਿਹਾ ਸੀ, ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਭਾਲ ਨ ਕੀਤੀ ਜਾ ਸਕੀ ਅਤੇ ਚਾਲੀ ਸਿੰਘਾਂ ਤੇ ਦੋ ਸਾਹਿਬਜ਼ਾਦਿਆਂ ਸਮੇਤ ਗੁਰੂ ਜੀ ਚਮਕੌਰ ਪਿੰਡ ਦੇ ਬਾਹਰੰ ਕਿਲ੍ਹੇ ਦੀ ਸ਼ਕਲ ਵਾਲੀ ਬਣੀ ਇਕ ਹਵੇਲੀ ਵਿਚ ਜਾ ਵੜੇ। ਭਾਵੇਂ ਇਸ ਗੜ੍ਹੀ ਵਾਲਾ ਜ਼ਿਮੀਂਦਾਰ ਨਾਂਹ ਨੁਕਰ ਹੀ ਕਰਦਾ ਰਿਹਾ ਪਰ ਗੁਰੂ ਜੀ ਨੇ ਗੜ੍ਹੀ ਅੰਦਰ ਇਕ ਪਾਸੇ ਮੋਰਚਾ ਬਣਾ ਲਿਆ ਅਤੇ ਇਕ ਕਮਰੇ ਵਿਚ ਸਿੱਖਾਂ ਦਾ ਡੇਰਾ ਕਰਵਾ ਦਿਤਾ। ਇਤਨੇ ਚਿਰ ਨੂੰ ਤੁਰਕ ਸੈਨਾ ਵੀ ਉਥੇ ਪਹੁੰਚ ਗਈ ਤੇ ਗੜ੍ਹੀ ਦੁਆਲੇ ਘੇਰਾ ਪਾ ਕੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਉਸ ਵਕਤ ਸ਼ਾਹੀ ਫੌਜਾਂ ੧੦ ਲੱਖ ਦੇ ਕਰੀਬ ਸਨ ਜਦੋਂ ਕਿ ਗੁਰੂ ਜੀ ਦੇ ਪਾਸ ਕੇਵਲ ੪੦ ਸਿੰਘਾਂ ਦੀ ਫੌਜ ਸੀ।

ਇਸ ਘੋਰ ਸੰਕਟ ਸਮੇਂ ਗੁਰੂ ਜੀ ਨੇ ਲੱਖਾਂ ਤੁਰਕੀ ਫੌਜਾਂ ਨਾਲ ੪੦ ਸਿੱਖਾਂ ਦੁਆਰਾ ਜੰਗ ਕਰਵਾਉਣ ਦੀ ਇਕ ਅਲੌਕਿਕ ਨੀਤੀ ਵਰਤੀ। ਅਰਥਾਤ ਗੁਰੂ ਜੀ ਨੇ ਪੰਜਾਂ ਪੰਜਾਂ ਸਿੰਘਾਂ ਦੇ ਜੱਥੇ ਲੱਖਾਂ ਮਖੀਰ ਦੀਆਂ ਮੱਖੀਆਂ ਰੂਪੀ ਫੌਜ ਨਾਲ ਜੰਗ ਕਰਨ ਲਈ ਭੇਜਣੇ ਸ਼ੁਰੂ ਕਰ ਦਿੱਤੇ। ਜਿੱਥੇ ਪਹਿਲੇ ਜੱਥਿਆਂ ਦੀ ਅਗਵਾਈ ਪੰਜਾਂ ਪਿਆਰਿਆਂ ਵਿਚੋਂ ਬਾਬਾ ਮੁਹਕਮ ਸਿੰਘ ਸਾਹਿਬ ਸਿੰਘ ਤੇ ਹਿੰਮਤ ਸਿੰਘ ਜੀ ਆਦਿ ਕਰਦੇ ਰਹੇ ਉਥੇ ਪੰਜਵੇਂ ਤੇ ਛੇਵੇਂ ਜੱਥੇ ਦੀ ਕਮਾਨ ਕ੍ਰਮਵਾਰ ਦੋਹਾਂ ਸਾਹਿਬਜ਼ਾਦਿਆਂ (ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ) ਨੇ ਕੀਤੀ ਅਤੇ ਹਜ਼ਾਰਾਂ ਦੁਸ਼ਮਣਾਂ ਨੂੰ ਤਲਵਾਰ ਦੇ ਘਾਟ ਉਤਾਰਦੇ ਹੋਏ ਸਾਹਿਬਜ਼ਾਦਿਆਂ ਸਮੇਤ ੩੪ ਸਿੰਘ ਸ਼ਹੀਦ ਹੋ ਗਏ। ਅਤੇ ਗੜ੍ਹੀ ਵਿਚ ਸ੍ਰੀ ਕਲਗੀਧਰ ਜੀ ਸਮੇਤ ਪੰਜ ਸਿੰਘ (ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ ਸੰਤ ਸਿੰਘ ਤੇ ਸੰਗਤ ਸਿੰਘ) ਰਹਿ ਗਏ ਜਦ ਇਸ ਧਰਮ ਸੰਗਰਾਮ ਵਿਚ ਦੋ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ ਤਾਂ ਸ੍ਰੀ ਗੁਰੂ ਜੀ ਨੇ ਪੰਜਾਂ ਸਿੱਖਾਂ ਨੂੰ ਸੰਬੋਧਨ ਕੀਤਾ ਕਿ ਹੁਣ ਮੈਂ ਇਕੱਲਾ ਹੀ ਮੈਦਾਨਿ ਜੰਗ ਵਿੱਚ ਜਾਂਦਾ ਹਾਂ, ਤੁਸਾਂ ਵਕਤ ਵਿਚਾਰ ਕੇ ਗੜ੍ਹੀ ਵਿੱਚੋਂ ਨਿਕਲ ਜਾਣਾ ਲੜਨਾ ਨਹੀਂ ਤਾਂ ਕਿ ਹੋਰ ਸਿੰਘਾਂ ਨੂੰ ਵੀ ਇਸ ਜੰਗ ਬਾਬਤ ਪਤਾ ਲਗ ਜਾਵੇ? ਗੁਰੂ ਜੀ ਦਾ ਇਹ ਫੁਰਮਾਨ ਸੁਣ ਕੇ ਭਾਈ ਦਯਾ ਸਿੰਘ, ਧਰਮ ਸਿੰਘ ਨੇ ਆਪਣੇ ਸਾਥੀਆਂ ਸਮੇਤ ਹੱਥ ਜੋੜ ਕੇ ਸੂਰਜ ਪ੍ਰਕਾਸ਼ ਅਨੁਸਾਰ ਇੰਞ ਅਰਜ਼ ਕੀਤੀ ਜਿਹਾ ਕਿ:

ਪਾਂਚੋ ਸਿੰਘੋ ਹਾਥ ਜੋਰ ਕਰ ਰਾਵਰ ਚਰਨਨ ਅਰਪੇ ਸੀਸ।
ਹਮ ਜੈਸੇ ਤੁਮ ਲਾਖੋਂ ਕਰਹੁ ਹਮ ਕੋ ਤੁਮ ਏਕੈ ਜਗਦੀਸ।

ਅਰਥਾਤ : ਸੱਚੇ ਪਾਤਸਾਹ ਆਪ ਤਾਂ ਸਾਡੇ ਵਰਗੇ ਹੋਰ ਲੱਖਾਂ ਸਿੱਖ ਬਣਾ ਸਕਣ ਦੀ ਸ਼ਕਤੀ ਰਖਦੇ ਹੋ, ਪਰ ਗੁਰੂ ਜੀ ਆਪ ਵਰਗੇ ਕੇਵਲ ਆਪ ਹੀ ਹੋ, ਨ ਕੋਈ ਹੋਰ ਆਪ ਜੈਸਾ ਹੈ, ਅਤੇ ਨਾ ਹੀ ਹੋਵੇਗਾ, ਇਸ ਵਾਸਤੇ ਜਿੰਨਾ ਚਿਰ ਅਸੀਂ ਜੀਊਂਦੇ ਹਾਂ ਉਤਨਾ ਚਿਰ ਅਸੀਂ ਆਪ ਜੀ ਨੂੰ ਇਸ ਜੰਗ ਵਿਚ ਨਹੀਂ ਜਾਣ ਦੇਵਾਂਗੇ, ਸਾਡੇ ਖਤਮ ਹੋ ਜਾਣ ਤੇ ਜਿਵੇਂ ਆਪ ਜੀ ਦੀ ਰਜਾ ਹੋਵੇ ਕਰ ਲੈਣਾ।

ਸਿੰਘਾਂ ਦੀ ਏਹ ਬੇਨਤੀ ਸੁਣ ਕੇ ਜਿਥੇ ਗੁਰੂ ਜੀ ਨੇ ਜੰਗ ਵਿਚ ਆਪ ਜਾਣ ਦਾ ਵਿਚਾਰ ਬਦਲ ਦਿਤਾ ਉਥੇ ਨਾਲ ਹੀ ਸਿੰਘਾਂ ਨੂੰ ਇਕ ਹੋਰ ਨੀਤੀ ਦੱਸੀ ਕਿ ਜਿਤਨਾ ਚਿਰ ਤੁਰਕੀ ਸੈਨਾ ਨੂੰ ਇਹ ਪਤਾ ਨਾ ਲਗੇ ਕਿ ਮੈਂ (ਗੁਰੂ ਜੀ) ਸ਼ਹੀਦ ਹੋ ਗਿਆ ਹਾਂ, ਉਤਨਾ ਚਿਰ ਇਨ੍ਹਾਂ ਤੁਰਕਾਂ ਨੇ ਸਾਡਾ ਪਿੱਛਾ ਨਹੀਂ ਛੱਡਣਾ। ਇਸ

ਵਾਸਤੇ ਇਨ੍ਹਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਕੋਈ ਹੋਰ ਨੀਤੀ ਵਰਤਨੀ ਪਵੇਗੀ। ਸਗੋਂ ਏਸੇ ਅਪੱਤੀ ਕਾਲ ਸਮੇਂ ਗੁਰੂ ਜੀ ਦੇ ਉਸ ਬਚਨ ਨੂੰ ਫਿਰ ਦੁਹਰਾ ਕੇ ਪਾਸੇ ਬੈਠੇ ਸਿੰਘਾਂ ਨੂੰ ਆਖਿਆ ਕਿ—

ਗੜ੍ਹ ਮੈ ਸੁਚੇਤ ਭਏ ਲਾਖੋ ਦਲ ਦੇਖ ਲਏ ਬੋਲੇ ਸ੍ਰੀ ਗੋਬਿੰਦ ਸਿੰਘ ਸੁਨੋ ਵਾਕ ਖਾਲਸਾ।
ਸਭ ਕੋ ਹਟਾਏ ਰਹੇ, ਪੱਤੇ ਕੰਦ ਖਾਇ ਰਹੇ, ਦਗੇ ਕੋ ਬਤਾਇ ਰਹੇ, ਸਤ੍ਰਨ ਕੀ ਲਾਲਸਾ।
ਸਿਖਯਾਕੋ ਸਖਾਏ ਰਹੇ, ਸੁਖ ਦੇ ਲੁਭਾਇ ਰਹੇ ਦੂਖਨ ਸੁਨਾਇ ਰਹੇ ਜੋ ਸੋ ਲਖੈ ਕਾਲਕਾ।
ਰਹਿਬਰ ਕੋ ਮਨਾਏ ਰਹੇ ਬੇ ਰਖ ਬਨਾਇ ਰਹੇ ਮ੍ਰਿਤ ਤੋਂ ਬਚਾਇ ਰਹੇ ਧਰਿਓ ਹਠ ਬਾਲ ਸਾ।

ਸੂਰਜ ਪ੍ਰਕਾਸ਼ ਰੁਤ ੬ ਅੰਸੂ ੩੫

ਪਰ ਹੁਣ ਕੀ ਹੋ ਸਕਦਾ ਸੀ? ਗੁਰੂ ਜੀ ਨੇ ਆਪਣੀ ਨੀਤੀ ਨੂੰ ਦਰਸਾਉਂਦਿਆਂ ਜੰਗ ਵਿਚ ਆਪਣੇ ਥਾਂ ਭੇਜਣ ਵਾਸਤੇ ਮਹਾਨ ਕੋਸ਼ ਅਨੁਸਾਰ ਭਾਈ ਸੰਤ ਸਿੰਘ ਤੇ ਭਾਈ ਸੁਖਾ ਸਿੰਘ ਦੇ ਗੁਰ ਬਿਲਾਸ ਅਨੁਸਾਰ ਭਾਈ ਸੰਗਤ ਸਿੰਘ ਨੂੰ ਜਿਸਦਾ ਚਿਹਰਾ ਕੁਝ ਗੁਰੂ ਜੀ ਦੇ ਸੁੰਦਰ ਬਦਨ ਨਾਲ ਮੇਲ ਖਾਂਦਾ ਸੀ, ਉਸ ਨੂੰ ਆਪਣੇ ਵਾਲੇ ਸਸਤ੍ਰ ਬਸਤ੍ਰ ਪਹਿਨਾ ਆਪਣਾ ਕਲਗੀ ਜਿਗਾ ਵਾਲਾ ਦਸਤਾਰਾ ਉਸਦੇ ਸਿਰ ਉਤੇ ਰਖ ਕੇ, ਦਯਾ ਸਿੰਘ, ਧਰਮ ਸਿੰਘ ਦੇ ਅਰਜ਼ ਕਰਨ ਦੇ ਅੱਧੀ ਰਾਤ ਨੂੰ ਹੀ ਗੜ੍ਹੀ ਵਿਚੋਂ ਨਿਕਲ ਜਾਣ ਦੀ ਗੁਰੂ ਜੀ ਨੇ ਤਿਆਰੀ ਕੀਤੀ। ਸਗੋਂ ਗੁਰੂ ਜੀ ਨੇ ਇਹ ਬਚਨ ਕੀਤਾ ਕਿ ਮੈਂ, ਇਕੱਲਾ ਹੀ ਨਿਕਲਾਂਗਾ, ਤੁਸੀਂ ਤਿੰਨ ਸਰੀਰ ਕੁਝ ਚਿਰ ਬਾਦ ਧ੍ਰੂ ਤਾਰੇ ਦੀ ਸੇਧ ਰੱਖ ਕੇ ਆ ਕੇ ਮੈਨੂੰ ਲਭ ਲੈਣਾ। ਦੂਸਰੇ ਦੋ ਸਿੰਘਾਂ ਨੂੰ ਦਿਨ ਚੜ੍ਹਨ ਤੋਂ ਪਹਿਲਾਂ ਵਾਰੀ-ਵਾਰੀ ਜਾ ਕੇ ਸ਼ਹੀਦ ਹੋਣ ਦਾ ਹੁਕਮ ਦਿਤਾ। ਇਸ ਤਰ੍ਹਾਂ ਸਿੱਖਾਂ ਨੂੰ ਨੀਤੀ ਸਬੰਧੀ ਵਕਤ ਅਨੁਸਾਰ ਅਮਲ ਕਰਨ ਵਾਸਤੇ ਹੁਕਮ ਕਰਦੇ ਹੋਏ ਗੁਰ ਜੀ ਗੜ੍ਹੀ ਦੇ ਪਿਛਲੇ ਪਾਸਿਓਂ ਪੰਥ ਪ੍ਰਕਾਸ਼ ਅਨੁਸਾਰ—

ਅਰਧ ਰਾਤ ਅਸ ਹੂੰ ਜਾਂ ਬੀਤੀ
ਤਬ ਗੁਰੂ ਰਾਜਨੀਤ ਇਮ ਕੀਤੀ।
ਆਲਾ ਥਾ ਇਕ ਭੀਤ ਮਝਾਰਾ, ਖੋਲ ਕੀਨ ਗੁਰ ਸੋ ਬਡ ਦ੍ਵਾਰਾ।
ਉਨ ਸਿੰਘਨ ਕੋ ਕਰ ਰਖਵਾਰੇ, ਬਾਹਰ ਨਿਕਸੇ ਗੁਰਤਿਸਹੀ ਦ੍ਵਾਰੇ।
ਬਾਹਰ ਨਿਕਲ ਕੇ
"ਗਿਰਾ ਗੁਰੂ ਤਿਸ ਬੇਰ ਉਚਾਰੀ"
ਪੀਰ ਹਿੰਦੂ ਕਾ ਦੌਰਯੋ ਜੈ ਹੈ, ਐਸ ਪੁਕਾਰਤ ਚਾਲੇ ਪੈਹੈ।

ਗੁਰੂ ਜੀ ਤਾੜੀ ਮਾਰਦੇ ਤੇ ਹਿੰਦੂਆਂ ਦਾ ਪੀਰ ਦੌੜ ਗਿਆ ਉਚਾਰਦੇ ਹਨੇਰੇ ਵਿਚੋਂ ਜਦ ਤੁਰੇ ਤਾਂ ਸ਼ਾਹੀ ਫੌਜਾਂ ਨੂੰ ਹਫੜਾ ਦਫੜੀ ਪੈ ਗਈ ਪਰ ਗੁਰੂ ਜੀ ਇਸ ਰੌਲੇ ਦਾ ਫਾਇਦਾ ਉਠਾਉਂਦੇ ਹੋਏ ਨੰਗੇ ਚਰਨੀਂ ਫੌਜਾਂ ਦੀ ਭੀੜ ਵਿਚੋਂ ੩ ਕੋਹ ਪੈਂਡਾ ਨਿਕਲ ਗਏ। ਏਸੇ ਰੌਲੇ ਰੱਪੇ ਵਿਚ ਹੀ ਭਾਈ ਦਯਾ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਵੀ ਗੜ੍ਹੀ ਵਿਚੋਂ ਤਾਂ ਨਿਕਲ ਗਏ ਪਰ ਗੁਰੂ ਜੀ ਦੀ ਪੈੜ ਤੋਂ ਖੁੰਝ ਗਏ। ਗੁਰੂ ਜੀ ਦਿਨ ਦਾ ਚੜ੍ਹਾਉ ਵੇਖ ਕੇ ਮਾਛੀਵਾੜੇ ਦੇ ਇਕ ਜੰਗਲ ਵਿਚ ਇਕ ਝਾੜੀ ਦਾ ਆਸਰਾ ਲੈ ਕੇ ਬਿਰਾਜ ਗਏ। ਉਧਰ ਚਮਕੌਰ ਦੀ ਗੜ੍ਹੀ ਵਾਲੇ ਦੋ ਸਿੱਖ ਵਾਰੀ ਵਾਰੀ ਜੋ ਸ਼ਹੀਦ ਹੋਏ ਸਨ ਇਕ ਦੇ ਸੀਸ ਉਤੇ ਸੁੰਦਰ ਦਸਤਾਰ ਤੇ ਜਿਗ੍ਹਾ ਕਲਗੀ ਵੇਖ ਕੇ ਤੁਰਕ ਜਰਨੈਲ ਬੜੇ ਖੁਸ਼ ਹੋਏ ਕਿ ਹਿੰਦੂਆਂ ਦਾ ਪੀਰ ਅਸਾਂ ਮਾਰ ਲਿਆ ਹੈ।

ਸਗੋਂ ਇਸ ਖੁਸ਼ੀ ਵਿਚ ਸ਼ਾਹੀ ਫੌਜਾਂ ਨੇ ਬੜਾ ਜਸ਼ਨ ਵੀ ਮਨਾਇਆ।

ਸੂਰਜ ਪ੍ਰਕਾਸ਼ ਅਨੁਸਾਰ ਤੀਸਰੇ ਦਿਨ ਦਯਾ ਸਿੰਘ ਹੋਰਾਂ ਨੂੰ ਸੱਚੇ ਪਾਤਸ਼ਾਹ ਜੀ ਦੇ ਝਾੜੀਆਂ ਵਿਚ ਸਮਾਧੀ ਲਾਏ ਬੈਠਿਆਂ ਦੇ ਦਰਸ਼ਨ ਹੋਏ ਅਤੇ ਫਿਰ ਮਾਛੀਵਾੜੇ ਪਿੰਡ ਵਿਚ ਰਹਿੰਦੇ ਗੁਲਾਬੇ ਮਸੰਦ ਦੇ ਘਰ ਪਹੁੰਚੇ। ਏਥੇ ਹੀ ਇਕ ਮਾਤਾ ਨੇ ਗੁਰੂ ਜੀ ਨੂੰ ਖੱਦਰ ਦਾ ਇਕ ਥਾਨ ਮੱਥਾ ਟੇਕਿਆ। ਗੁਰੂ ਜੀ ਨੇ ਲਲਾਰੀ ਪਾਸੋਂ ਉਸ ਕਪੜੇ ਦਾ ਸੁਰਮਈ ਰੰਗ ਕਰਵਾਇਆ ਅਤੇ ਦਰਜੀ ਪਾਸੋਂ ਇਕ ਖੁਲ੍ਹਾ ਚੋਗਾ ਤੇ ਚਾਦਰਾ ਸਿਵਾਇਆ। ਸਗੋਂ ਤਿੰਨਾਂ ਸਿੱਖਾਂ ਦੇ ਚੋਗੇ ਵੀ ਨੀਲੇ ਰੰਗਾਏ, ਫਿਰ ਉਥੋਂ ਹੀ ਗਨੀ ਖਾਂ ਤੇ ਨਬੀ ਖਾਂ ਦੋ ਪਠਾਣਾਂ ਨੂੰ ਆਪਣੇ ਨਾਲ ਰਖ ਕੇ ਤੇ ਉਨ੍ਹਾਂ ਨੂੰ ਸਾਰੀ ਨੀਤੀ ਸਮਝਾ ਕੇ ਆਪ ਉੱਚ ਦੇ ਪੀਰ ਦਾ ਰੂਪ ਧਾਰਨ ਕੀਤਾ ਅਤੇ ਇਕ ਚਾਰਪਾਈ ਉਤੇ ਚੌਕੜਾ ਮਾਰ ਕੇ ਸਿਮਰਨ ਕਰਨ ਲਗ ਪਏ ਤੇ ਉਹ ਮੰਜਾ ਚਾਰ ਨੀਲਧਾਰੀ ਸੇਵਕਾਂ (ਮਾਨ ਸਿੰਘ, ਧਰਮ ਸਿੰਘ, ਗਨੀ ਖਾਂ ਤੇ ਨਬੀ ਖਾਂ) ਨੂੰ ਚੁਕਵਾ ਤੇ ਭਾਈ ਦਯਾ ਸਿੰਘ ਨੂੰ ਮੋਰ ਪੰਖਾਂ ਦਾ ਚੌਰ ਦੇ ਕੇ ਮਾਛੀਵਾੜੇ ਤੋਂ ਕਿਸੇ ਹੋਰ ਸੁਰਿਅਖਤ ਥਾਂ ਵਲ ਨੂੰ ਚਾਲੇ ਪਾ ਦਿਤੇ। ਰਸਤੇ ਵਿਚ ਜਦੋਂ ਕੋਈ ਇਨ੍ਹਾਂ ਬਾਬਤ ਪੁਛਦਾ ਤਾਂ ਗਨੀ ਖਾਂ ਝਟ ਉਤਰ ਦਿੰਦਾ ਕਿ ਇਹ ਉੱਚ ਸਰੀਫ ਵਾਲੇ ਪੀਰ ਹਨ ਜੋ ਆਪਣੇ ਮੁਰੀਦਾਂ ਵਲ ਜਾ ਰਹੇ ਹਨ।

**ਜ਼ਰੂਰੀ ਵਿਚਾਰ**

ਸ੍ਰੀ ਅਨੰਦਪੁਰ ਤੋਂ ਚਮਕੌਰ ਤੇ ਚਮਕੌਰ ਦੀ ਗੜ੍ਹੀ ਵਿਚ ਹੋਏ ਜੰਗ ਉਪ੍ਰੰਤ ਗੁਰੂ ਜੀ ਦਾ ਮਾਛੀਵਾੜੇ ਤੇ ਇਸਤੋਂ ਅਗਾਂਹ ਜਾਣ ਦੇ ਪ੍ਰਸੰਗ ( ਜੋ ਇਕ ਬਹੁਤ ਹੀ ਰੋਮਾਂਚਿਕ ਤੇ ਰੌਂਗਟੇ ਖੜ੍ਹੇ ਕਰਨ ਵਾਲੇ ਹਨ) ਸਿੱਖ ਇਤਿਹਾਸਕਾਰਾਂ ਨੇ ਇਸ ਅਪੱਤੀ ਕਾਲ ਨੂੰ ਵੱਖ-2 ਢੰਗਾਂ ਨਾਲ ਬੜੇ ਵਿਸਥਾਰ ਪੂਰਵਕ ਵਰਣਨ ਕੀਤਾ ਹੋਇਆ ਹੈ। ਪਰ ਇਸਦੇ ਨਾਲ ਹੀ ਇਕ ਇਹ ਵੀ ਮਸਲਾ ਹਲ ਕਰਨ ਦਾ ਯਤਨ ਕੀਤਾ ਹੋਇਆ ਹੈ ਕਿ ਗੁਰੂ ਸਾਹਿਬਾਂ ਨੂੰ ਜਦੋਂ ਭਾਈ ਦਯਾ ਸਿੰਘ ਹੋਰਾਂ ਮੈਦਾਨੇ ਜੰਗ ਵਿਚ ਨਾ ਜਾਣ ਦਿਤਾ ਤੇ ਇਸਦੇ ਥਾਂ ਗੁਰੂ ਜੀ ਨੂੰ ਗੜ੍ਹੀ ਵਿਚੋਂ ਨਿਕਲ ਜਾਣ ਦੀ ਅਰਜ਼ ਕੀਤੀ ਤਾਂ ਉਸ ਵਕਤ ਗੁਰੂ ਜੀ ਪੰਥ ਨੂੰ ਗੁਰਿਆਈ ਦੇ ਕੇ ਗੜ੍ਹੀ ਵਿਚੋਂ ਆਪਣੇ ਢੰਗ ਨਾਲ ਨਿਕਲੇ? ਕਿਸੇ ਵੀ ਗੁਰੂ ਪੀਰ ਅਵਤਾਰ ਦੇ ਅਪਤੀ ਕਾਲ ਨੂੰ ਆਪੋ ਆਪਣੇ ਨਜ਼ਰੀਏ ਨਾਲ ਉਸ ਸਮੇਂ ਦੇ ਬੀਤਣ ਤੋਂ ਸੈਂਕੜੇ ਸਾਲਾਂ ਬਾਦ ਲਿਖਣਾ ਇਕ ਵੱਖਰੀ ਗੱਲ ਹੈ, ਜਦੋਂ ਕਿ ਉਸ ਗੁਰੂ ਅਵਤਾਰ ਜਾਂ ਪੈਗੰਬਰ ਦਾ ਉਸ ਅਪਤੀ ਕਾਲ ਵਿਚ ਅਡੋਲ ਰਹਿ ਕੇ ਜਾਂ ਨੀਤੀ ਅਨੁਸਾਰ ਕਿਸੇ ਸੰਕਟ ਵਿਚੋਂ ਬਚ ਕੇ ਨਿਕਲਣਾ ਇਕ ਵੱਖਰੀ ਗੱਲ ਹੈ।

ਆਮ ਤੌਰ ਤੇ ਅਸਲੀ ਹਾਲਤ ਦਾ ਉਸੇ ਗੁਰੂ ਪੀਰ ਜਾਂ ਅਵਤਾਰ ਨੂੰ ਪਤਾ ਹੁੰਦਾ ਹੈ ਜਿਸ 'ਤੇ ਕੋਈ ਅਪੱਤੀ ਕਾਲ ਦਾ ਸੰਕਟ ਵਰਤਿਆ ਹੋਵੇ।

ਮਿਸਾਲ ਦੇ ਤੌਰ ਤੇ ਜਦ ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਆਪਣੇ ਵਕਤ ਵਿਚ ਇਸ ਰਾਜ ਦੀ ਸਥਿਤੀ ਹੋਰ ਸ਼ਕਤੀ ਸ਼ਾਲੀ ਬਨਾਉਣ ਵਾਸਤੇ ਅਣਗਿਣਤ ਢੰਗਾਂ ਨਾਲ (ਬਾਲ ਅਵਸਥਾ ਤੋਂ ਸ੍ਰੀ ਅਨੰਦਪੁਰ ਦੇ ਤਿਆਗਨ ਤਕ) ਆਪਣੀ ਅਲੌਕਿਕ ਨੀਤੀ ਤੇ ਅਕਾਲ ਪੁਰਖ ਦੀ ਸ਼ਕਤੀ ਨਾਲ ਯਤਨਸ਼ੀਲ ਰਹੇ, ਪਰ ਰੱਬੀ ਭਾਣੇ ਅਨੁਸਾਰ ਜੋ ਅਪੱਤੀ ਕਾਲ ਉਸ ਵੇਲੇ ਗੁਰੂ ਜੀ ਨਾਲ ਵਾਪਰਿਆ, ਉਸ ਨੂੰ ਕੇਵਲ ਉਹ

ਆਪ ਹੀ ਜਾਣਦੇ ਸਨ ਜਾਂ ਭਾਈ ਦਯਾ ਸਿੰਘ ਜੀ ਕੇਵਲ ਪੰਜ ਪਿਆਰੇ ਹੀ ਜਾਣਦੇ ਸਨ, ਪਰ ਉਨ੍ਹਾਂ ਨੂੰ ਵੀ ਵਰਤਮਾਨ ਸਰਕਾਰੀ ਵਿਧਾਨ ਅਨੁਸਾਰ ਮੰਤਰੀਆਂ ਦੇ ਰੂਪ ਵਿਚ ਗੁਰੂ ਕੇ ਪ੍ਰੋਗ੍ਰਾਮ ਨੂੰ ਗੁਪਤ ਰੱਖਣ ਦਾ ਹੀ ਹੁਕਮ ਸੀ। ਇਕ ਪਾਸੇ ਮਾਤਾ ਗੁਜਰੀ ਤੇ ਦੋ ਛੋਟੇ ਸਾਹਿਬਜ਼ਾਦੇ ਵਿਛੜਕੇ ਪਤਾ ਨਹੀਂ ਕਿਥੇ ਕਸ਼ਟ ਸਹਾਰ ਰਹੇ ਸਨ। ਦੂਸਰੇ ਪਾਸੇ ਚਮਕੌਰ ਦੀ ਗੜ੍ਹੀ ਵਿਚ ਦੋ ਵੱਡੇ ਸਾਹਿਜ਼ਾਦਿਆਂ ਸਮੇਤ ੩੫ ਸਿੰਘ ਸ਼ਹੀਦ ਹੋ ਚੁਕੇ ਸਨ। ਅੱਧੀ ਰਾਤ ਦਾ ਵੇਲਾ ਹੈ, ਗੁਰੂ ਜੀ ਆਪ ਮਜਬੂਰ ਹੋ ਕੇ ਜੰਗ ਵਿਚ ਜੂਝਨ ਦੀ ਤਿਆਰੀ ਵਿਚ ਸਨ, ਸਿੱਖ ਗੁਰੂ ਜੀ ਨੂੰ ਇੰਵ ਨਹੀਂ ਕਰਨ ਦਿੰਦੇ, ਸਗੋਂ ਏਥੋਂ ਛੇਤੀ ਨਿਕਲ ਜਾਣ ਵਾਸਤੇ ਅਰਜ਼ਾਂ ਕਰ ਰਹੇ ਹਨ, ਉਸ ਅਪਤੀ ਕਾਲ ਨੂੰ ਪਾਸ ਕਰਨ ਵਾਸਤੇ ਗੁਰੂ ਜੀ ਆਪਣੀ ਰਾਜ ਨੀਤੀ ਨਾਲ ਦੁਸ਼ਮਨ ਦੀਆਂ ਅੱਖਾਂ ਵਿਚ ਘੱਟਾ ਪਾਉਣ ਵਾਸਤੇ ਆਪਣੇ ਬਸਤ੍ਰ ਤੇ ਸਸਤ੍ਰ ਜਿਗ੍ਹਾ ਕਲਗੀ ਵਾਲਾ ਦਸਤਾਰਾ ਭਾਈ ਸੰਤ ਸਿੰਘ ਜਾਂ ਸੰਗਤ ਸਿੰਘ ਨੂੰ ਦੇ ਕੇ ਉਸਦੇ ਬਸਤਰ ਆਪ ਧਾਰਨ ਕਰਕੇ ਬੜੀ ਮੁਸ਼ਕਲ ਨਾਲ ਜੰਗਲ ਵਲ ਪਧਾਰ ਰਹੇ ਸਨ ਪਰ ਅੱਜ ਦੇ ਇਤਿਹਾਸ ਲਿਖਾਰੀ ਇਨ੍ਹਾਂ ਘਟਨਾਵਾਂ ਨੂੰ ਇੰਵ ਵਰਣਨ ਕਰ ਰਹੇ ਹਨ, ਜਿਵੇਂ ਗੁਰੂ ਜੀ ਉਥੇ ਪੰਥ ਨੂੰ ਗੁਰਗੱਦੀ ਦੇਣ ਦਾ ਜਸ਼ਨ ਮਨਾ ਰਹੇ ਹੋਣ? ਕੀ ਆਖਿਆ ਜਾਵੇ ਇਨ੍ਹਾਂ ਇਤਿਹਸਾਕਰਾਂ ਨੂੰ, ਖੈਰ ਗੁਰੂ ਜੀ ਉਚ ਦੇ ਪੀਰ ਬਣ ਕੇ ਕਿਸੇ ਅਗਿਆਤ ਪਾਸੇ ਜਾ ਰਹੇ ਸਨ ਕਿ ਇਤਨੇ ਚਿਰ ਨੂੰ ਚਮਕੌਰ ਦੇ ਸ਼ਾਹੀ ਕਰਮਚਾਰੀਆਂ ਨੂੰ ਕਿਸੇ ਤਰ੍ਹਾਂ ਪਤਾ ਲਗ ਗਿਆ ਕਿ ਸਿੱਖਾਂ ਦਾ ਗੁਰੂ ਤਾਂ ਜੀਉਂਦਾ ਬਚ ਕੇ ਨਿਕਲ ਗਿਆ ਹੈ ਤਾਂ ਸਾਰੇ ਪਿੰਡਾਂ ਤੇ ਜੰਗਲ ਵਲ ਗਸ਼ਤੀ ਦਸਤੇ ਗੁਰੂ ਜੀ ਦੀ ਖੋਜ ਭਾਲ ਵਾਸਤੇ ਹਰਲ ਹਰਲ ਕਰਨ ਲਗ ਪਏ।

ਜਦ ਕਿਸੇ ਗਸ਼ਤੀ ਦਸਤੇ ਨੇ ਪੀਰ ਦੇ ਰੂਪ ਵਿਚ ਗੁਰੂ ਜੀ ਨੂੰ ਜਾਂਦੇ ਵੇਖਿਆ ਤਾਂ ਆਪਣੇ ਕੈਂਪ ਵਿਚ ਲੈ ਗਏ, ਪੁੱਛ-ਪੜਤਾਲ ਕਰਨ ਤੋਂ ਪਤਾ ਲਗਾ ਕਿ ਇਹ ਉੱਚ ਦੇ ਪੀਰ ਹਨ (ਯਾਦ ਰਹੇ ਉਚ ਨਗਰ ਦੇ ਸੂਫੀ ਫਕੀਰ ਨਿਰੋਲ ਕੇਸਾ ਧਾਰੀ ਹੋਇਆ ਕਰਦੇ ਹਨ ਤੇ ਉਹ ਮੁਛਹਰਿਆਂ ਦੀ ਸੁੰਨਤ ਵੀ ਨਹੀਂ ਕਰਵਾਉਂਦੇ) ਤੇ ਮੱਕੇ ਦੀ ਜਿਅਰਤ ਕਰਕੇ ਹੁਣ ਮੁਰੀਦਾਂ ਵਲ ਦੌਰਾ ਕਰ ਰਹੇ ਹਨ, ਪਰ ਸੂਬੇਦਾਰ ਨੇ ਪਰਖ ਵਾਸਤੇ ਜਦ ਪੀਰ ਨੂੰ ਰਾਤ ਦੇ ਖਾਣੇ ਦੀ ਦਾਅਵਤ ਆਖੀ ਤਾਂ ਗਨੀ ਖਾਨ ਨੇ ਉਤਰ ਦਿਤਾ ਕਿ ਪੀਰ ਸਾਹਿਬ ਦਾ ਦਾਇਮੀ ਰੋਜ਼ਾ ਹੈ, ਅੱਠੀ ਪਹਿਰੀ ਪਾਣੀ ਦੇ ਪਿਆਲੇ ਤੇ ਜੌਂ ਦੇ ਦਾਣੇ ਨਾਲ ਰੋਜ਼ਾ ਖੋਲਦੇ ਤੇ ਬਹੁਤ ਘਟ ਬੋਲਦੇ ਹਨ। ਉਸ ਨੇ ਮੁਰੀਦਾਂ ਨੂੰ ਜਦ ਦਾਅਵਤ ਆਖੀ ਤਾਂ ਸਿੱਖਾਂ ਨੇ ਉਸ ਵਕਤ ਦਾਅਵਤ ਮੰਨ ਲਈ, ਪਰ ਬਾਅਦ ਵਿਚ ਸਿੱਖਾਂ ਗੁਰੂ ਜੀ ਅਗੇ ਅਰਜ਼ ਕੀਤੀ ਕਿ ਅਸੀਂ ਕਿਵੇਂ ਕਰੀਏ, ਗੁਰੂ ਜੀ ਹੁਕਮ ਕੀਤਾ ਤੁਸੀਂ ਖਾਣਾ ਖਾਣ ਸਮੇ "ਕਰਦ ਭੇਟ" ਕਰ ਲੈਣੀ, ਅਤੇ ਕੁਝ ਖਾਣਾ ਕਪੜੇ ਦੀ ਕੰਨੀ ਬੰਨ੍ਹ ਕੇ ਨਾਲ ਲੈ ਆਉਣਾ। ਖਾਣਾ ਖਾਣ ਉਪ੍ਰੰਤ ਜਦ ਸਾਰੇ ਵਾਪਸ ਆਏ ਤਾਂ ਗਨੀ ਖਾਂ ਨੇ ਤਰਕ ਨਾਲ ਆਖਿਆ ਕਿ ਅੱਜ ਤੁਹਾਡੇ ਸਿਖ ਵੀ ਸਾਡੇ ਵਰਗੇ ਹੋ ਗਏ ਹਨ, ਕਿਉਂਕਿ ਉਨ੍ਹਾਂ ਨੇ ਖਾਣੇ ਵਿਚ ਗਊ ਮਾਸ ਪਕਾਇਆ ਹੋਇਆ ਸੀ, ਗੁਰੂ ਜੀ ਨੇ ਉਸਦਾ ਸ਼ੰਕਾ ਦੂਰ ਕਰਨ ਵਾਸਤੇ ਭਾਈ ਧਰਮ ਸਿੰਘ ਨੂੰ ਬੰਨ੍ਹ ਕੇ ਲਿਆਂਦਾ ਖਾਣਾ ਖੋਲ੍ਹ ਕੇ ਵਿਖਾਲਣ ਲਈ ਹੁਕਮ ਕੀਤਾ ਤੇ ਗਨੀ ਖਾਂ ਵੇਖ ਕੇ ਹੈਰਾਨ ਰਹਿ ਗਿਆ। ਕਿਉਂਕਿ ਉਹ ਕੜਾਹ ਪ੍ਰਸਾਦ (ਹਲਵਾ) ਸੀ।

ਇਤਨੇ ਨੂੰ ਇਕ ਹੋਰ ਸਯਦ ਪੀਰ (ਜਿਸ ਨੂੰ ਸੂਬੇਦਾਰ ਨੇ ਪੀਰ ਦੀ ਸ਼ਨਾਖਤ ਵਾਸਤੇ ਉਚੇਚਾ ਆਦਮੀ

ਘੱਲ ਕੇ ਮੰਗਵਾਇਆ ਸੀ) ਤੰਬੂ ਪਾਸ ਆਇਆ, ਗੁਰੂ ਜੀ ਦਾ ਦਰਸ਼ਨ ਕਰਕੇ ਸਭ ਕੁਝ ਸਮਝ ਗਿਆ। ਸੂਬੇਦਾਰ ਨੂੰ ਉਹ ਸਯਦਪੀਰ ਬੜੇ ਰੋਅਬ ਨਾਲ ਕਹਿਣ ਲਗਾ, ਤੁਸੀਂ ਇਸ ਪੀਰ ਸਾਹਿਬ ਨੂੰ ਰੋਕ ਕੇ ਬੜਾ ਵੱਡਾ ਗੁਨਾਹ ਕੀਤਾ ਹੈ, ਜੇ ਇਨ੍ਹਾਂ ਨੇ ਨਾਰਾਜ਼ ਹੋ ਕੇ ਕੋਈ ਬਦ-ਦੁਆ ਦੇ ਦਿਤੀ ਤਾਂ ਪਤਾ ਨਹੀਂ ਕੀ ਹੋ ਜਾਵੇ? ਉਸ ਪੀਰ ਦੀ ਤਾੜਨਾ ਤੋਂ ਘਬਰਾ ਕੇ ਸੂਬੇਦਾਰ ਨੇ ਹੱਥ ਜੋੜ ਕੇ, ਕੀਤੀ ਬੇਅਦਬੀ ਦੀ ਪੀਰ ਜੀ ਪਾਸੋਂ ਮਾਫੀ ਮੰਗੀ ਤੇ ਬੜੇ ਅਦਬ ਅਦਾਬ ਨਾਲ ਉਥੋਂ ਗੁਰੂ ਜੀ (ਪੀਰ ਜੀ) ਨੂੰ ਵਿਦਿਆ ਕੀਤਾ।

### ਨੀਲੇ ਬਸਤ੍ਰ ਫੂਕਣੇ

ਏਥੋਂ ਤੁਰ ਕੇ ਗੁਰੂ ਜੀ ਕਨੇਚ ਪਿੰਡ ਆਏ। ਉਥੋਂ ਦੇ ਫੱਤੇ ਮਸੰਦ ਤੋਂ ਗੁਰੂ ਜੀ ਨੇ ਅਸਵਾਰੀ ਵਾਸਤੇ ਘੋੜਾ ਮੰਗਿਆ, ਘੋੜਾ ਮਿਲਣ ਤੇ ਗੁਰੂ ਜੀ ਨੇ ਗਨੀ ਖਾਂ ਨਬੀ ਖਾਂ ਨੂੰ ਇਨ੍ਹਾਂ ਦੀ ਸੇਵਾ ਉਤੇ ਪ੍ਰਸੰਨ ਹੋ ਕੇ ਸਿੱਖ ਸੰਗਤਾਂ ਨੂੰ ਇਨ੍ਹਾਂ ਦਾ ਸਤਿਕਾਰ ਕਰਨ ਦਾ ਇਕ ਹੁਕਮਨਾਮਾ ਲਿਖ ਕੇ ਦਿੱਤਾ ਅਤੇ ਆਪ ਘੋੜੇ ਤੇ ਸਵਾਰ ਹੋ ਕੇ ਜ਼ਿਲ੍ਹਾ ਲੁਧਿਆਣਾ ਪਿੰਡ ਪਹੁੰਚੇ, ਏਥੇ ਕ੍ਰਿਪਾਲ ਦਾਸ ਉਦਾਸੀ ਮਹੰਤ ਨਾਲ ਤਕਰਾਰ ਹੋਇਆ। ਉਥੋਂ ਜਟਵਾਰੇ ਹੁੰਦੇ ਰਾਇਕੋਟ ਰਾਇ ਕੱਲੇ ਪਾਸ ਪਹੁੰਚੇ, ਉਸਨੇ ਬਹੁਤ ਸਤਿਕਾਰ ਕੀਤਾ ਤੇ ਕੁਝ ਚਿਰ ਏਥੇ ਦਰਸ਼ਨ ਦੇਣ ਦੀ ਅਰਜ਼ ਕੀਤੀ, ਸੱਚੇ ਪਾਤਸ਼ਾਹ ਹੁਕਮ ਕੀਤਾ ਅਸੀਂ ਤੇਰੀ ਅਰਜ਼ ਮੰਨ ਕੇ ਕੁਝ ਦਿਨ ਏਥੇ ਰਹਾਂਗੇ ਪਰ ਤੂੰ ਆਪਣਾ ਹਲਕਾਰਾ ਸਰਹੰਦ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਦਾ ਪਤਾ ਮੰਗਵਾ ਦੇ ਕਿ ਉਨ੍ਹਾਂ ਨਾਲ ਕਿਵੇਂ ਬੀਤੀ ਹੈ (ਕਿਉਂਕਿ ਗੁਰੂ ਜੀ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਕਣਸੋ ਮਿਲ ਚੁਕੀ ਸੀ) ਰਾਇ ਕੱਲੇ ਨੇ ਉਸੇ ਵਕਤ ਇਕ ਸ਼ੁਤਰ ਸਵਾਰ ਨੂੰ ਸਰਹੰਦ ਭੇਜ ਦਿਤਾ, ਤੇ ਉਸ ਨੇ ਜਾ ਕੇ ਜਦ ਵੇਖਿਆ ਤਾਂ ਸਭ ਲੋਕ ਸੂਬੇ ਵਜ਼ੀਰ ਖਾਂ ਦੇ ਜ਼ੁਲਮ ਤੋਂ ਹਾਹਾਕਾਰ ਕਰ ਰਹੇ ਸਨ, ਸ਼ੁਤਰ ਸਵਾਰ ਨੇ ਆ ਕੇ ਜਦ ਸਾਰਾ ਹਾਲ ਦੱਸਿਆ ਤਾਂ ਜਿਥੇ ਗੁਰੂ ਜੀ ਨੇ ਸਰਹਿੰਦ ਦੇ ਸੂਬੇ ਤੇ ਤੁਰਕਾਂ ਦੀਆਂ ਜੜ੍ਹਾਂ ਪੁੱਟੇ ਜਾਣ ਦਾ ਸਰਾਪ ਦਿੱਤਾ ਉਥੇ ਰਾਇ ਕੱਲੇ ਨੂੰ ਇਕ ਤੇਗ ਬਖਸ਼ ਕੇ ਵਰ ਦਿੱਤਾ ਕਿ ਜਿਤਨਾ ਚਿਰ ਤੁਹਾਡੇ ਘਰ ਇਸ ਤੇਗ ਦੀ ਪੂਜਾ ਹੋਵੇਗੀ ਉਤਨਾ ਚਿਰ ਤੁਹਾਡਾ ਰਾਜ ਭਾਗ ਬਣਿਆ ਰਹੇਗਾ ਪਰ ਜਦੋਂ ਕੋਈ ਇਸ ਤੇਗ ਨਾਲ ਸ਼ਿਕਾਰ ਕਰੇਗਾ ਅਥਵਾ ਜੀਵ ਹਿੰਸਾ ਕਰੇਗਾ, ਤੁਹਾਡਾ ਰਾਜ ਭਾਗ ਖ਼ਤਮ ਹੋ ਜਾਵੇਗਾ।

ਪੰਥ ਪ੍ਰਕਾਸ਼ ਅਨੁਸਾਰ ਗੁਰੂ ਜੀ ਰਾਏ ਕੋਟ ਤੋਂ ਮਾਲਵੇ ਦੇ ਨਗਰਾਂ ਵਿਚੋਂ ਹੁੰਦੇ ਹੋਏ ਦੀਨੇ ਕਾਂਗੜੇ ਪਹੁੰਚੇ ਤੇ ਕੁਝ ਚਿਰ ਇਥੇ ਰਹਿ ਕੇ ਔਰੰਗਜ਼ੇਬ ਵਾਸਤੇ ਜਫਰਨਾਮਾ (ਫਤਹ ਦੀ ਚਿਠੀ) ਲਿਖਿਆ। ਇਥੇ ਨਿਵਾਸ ਸਮੇਂ ਜਦ ਬਹੁਤ ਸਾਰੀਆਂ ਸੰਗਤਾਂ ਨੇ ਆ ਕੇ ਚਾਰੇ ਸਾਹਿਬਜ਼ਾਦਿਆਂ, ਮਾਤਾ ਗੁਜਰੀ ਤੇ ਹੋਰ ਸਿੰਘਾਂ ਦੀਆਂ ਸ਼ਹੀਦੀਆਂ ਬਾਬਤ ਅਫਸੋਸ ਕੀਤਾ ਤਾਂ ਗੁਰੂ ਜੀ ਨੇ ਸਭ ਨੂੰ ਅਕਾਲ ਪੁਰਖ ਦਾ ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਏਥੋਂ ਗੁਰੂ ਜੀ ਕੋਟਕਪੂਰੇ ਗਏ। ਉਥੇ ਕਪੂਰੇ ਚੌਧਰੀ ਤੋਂ ਗੁਰੂ ਜੀ ਨੇ ਇਕ ਕਿਲ੍ਹੇ ਦੀ ਮੰਗ ਕੀਤੀ ਪਰ ਉਹ ਨ ਮੰਨਿਆ।

ਕੋਟਕਪੂਰੇ ਨੂੰ ਗੁਰੂ ਜੀ ਵਰ ਸਰਾਪ ਦਿੰਦੇ ਹੋਏ ਢਿਲਵੀਂ ਨਗਰ ਸੋਢੀ ਕੌਲ ਰਾਏ ਪਾਸ ਆਏ ਜਿਹਾ ਕਿ:

"ਮਿਲਯੋ ਸੋਢੀ ਕੌਲ ਤਹਿ ਪਿਖ ਲਿਬਾਸ ਗੁਰ ਕੇਰ

ਨਮਨ ਜਲ ਭਰ ਜੋਰਕਰ ਕਰਕੈ ਅਰਜ ਬਘੇਰ।
ਹਾਜੀ ਭੇਸ ਤਾਹਿ ਉਤਰਾਯੋ, ਸੁਕਲ ਪੁਸ਼ਾਕ ਗੁਰ ਲਿਆਇ ਪਹਿਨਾਇਓ।
ਨੀਲ ਬਸਨ ਗੁਰ ਬੀਚ ਅੰਗੀਠੇ, ਫਾੜ ਫਾੜ ਕਰ ਜਾਹੇ ਨੀਠੇ।
ਜਿਉਂ ਜਿਉਂ ਲੀਰ ਅਗਨਿ ਮਹਿ ਜਾਰੈ
ਤਯੋਂ ਤਯੋਂ ਗੁਰ ਇਹ ਬਚਨ ਉਚਾਰੈ
(ਨੀਲ ਬਸਤ੍ਰ ਲੇ ਕਪੜੇ ਫਾਰੇ ਤੁਰਕ ਪਠਾਣੀ ਅਮਲ ਗਇਆ)
ਕੌਲ ਕਹਯੋ ਤੁਮ ਤੁਕ ਪਲਟਾਈ, ਰਾਮ ਰਾਇ ਸਮ ਕਰੀ ਖਟਾਈ।
ਗੁਰ ਕਹਯੋ ਹਮ ਸਰਬੰਸ ਮਾਰੇ ਤੁਕ ਪਲਟਾਈ ਹਿਤ ਉਪਕਾਰੇ।
ਹੇਤ ਖੁਸ਼ਾਮਦ ਸ਼ਾਹਿ ਢਿਗ ਜਾਈ, ਰਾਮ ਰਾਇ ਨੇ ਤੁਕ ਪਲਟਾਈ।
ਆਦਿ ਗੁਰੂ ਨੀਲਾਂਬਰ ਆਂਕੋ, ਅਮਲ ਕਰਾਇ ਦੀਆ ਬਰ ਬਾਂਕੋ।
ਹਮ ਪੁਸ਼ਾਕ ਨੀਲੀ ਅਬ ਜਾਰੀ, ਤੁਰ ਕਨ ਕੀ ਹੈ ਜੜਾਂ ਉਖਾਰੀ।
ਇਹ ਸੁਨ ਸੋਢੀ ਕੌਲ ਅਨੰਦ, ਭਯੋ ਕਰੀ ਬਹੁ ਸੇਵ ਸੁਛੰਦ।

(ਪੰਥ ਪ੍ਰਕਾਸ਼ ੩੫ਵਾਂ ਨਿਵਾਸ)

ਉਪ੍ਰੋਕਤ ਵਾਰਤਾ ਦੀ ਪੁਸ਼ਟੀ ਕਰਤਾ ਮਹਾਨ ਕੋਸ਼ ਨੇ ਇੰਞ ਕੀਤੀ ਹੋਈ ਹੈ:

ਕੌਲ : ਪ੍ਰਿਥੀ ਚੰਦ ਜੀ ਦੀ ਵੰਸ਼ ਵਿਚ ਹੋਣ ਵਾਲੇ ਸੋਢੀ ਕੌਲ ਸਾਹਿਬ, ਜੋ ਢਿਲਵਾਂ ਗ੍ਰਾਮ ਦੇ ਵਸਨੀਕ ਸਨ, ਜਦ ਦਸ਼ਮੇਸ਼ ਮਾਛੀਵਾੜੇ ਵਾਲੇ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ, ਤਦ ਇਨ੍ਹਾਂ ਨੇ ਦੋ ਘੋੜੇ ਤੇ ਸਫੈਦ ਪੁਸ਼ਾਕ ਨਜ਼ਰ ਕੀਤੀ। ਕਲਗੀਧਰ ਨੇ ਚਿਟੇ ਵਸਤ੍ਰ ਪਹਿਨ ਕੇ ਨੀਲੇ ਵਸਤ੍ਰ ਪਾੜ ਕੇ ਇਹ ਤੁਕ ਪੜ੍ਹਦੇ ਹੋਏ "ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ" ਅਗਨੀ ਵਿਚ ਭਸਮ ਕਰ ਦਿੱਤੇ। ਮਹਾਨ ਕੋਸ਼ ਪੰਨਾ ੩੫੪

ਸੂਰਜ ਪ੍ਰਕਾਸ਼ ਅਨੁਸਾਰ ੧੨੧ ਵਾਰੀ ਉਪ੍ਰੋਕਤ ਤੁਕ ਦਾ ਪਾਠ ਗੁਰੂ ਜੀ ਨੇ ਨੀਲੇ ਬਸਤ੍ਰ ਸਾੜਨ ਸਮੇਂ ਕੀਤਾ।

ਇਸ ਤੋਂ ਬਾਅਦ ਗੁਰੂ ਜੀ ਸਾਬੋ ਕੀ ਤਲਵੰਡੀ ਡੱਲੇ ਚੌਧਰੀ ਦੇ ਨਗਰ ਕਰੀਬ ਸਾਢੇ ਨੌਂ ਮਹੀਨੇ ਨਿਵਾਸ ਕੀਤਾ ਤੇ ਏਥੇ ਨਿਵਾਸ ਸਮੇਂ ਖਿਦਰਾਣੇ ਦੀ ਢਾਬ ਉਤੇ ਉਸ ਲੜਾਈ ਦਾ ਪਤਾ ਲੱਗਣ ਤੇ ਜਿਹੜੀ (ਬੇਦਾਵਾ ਲਿਖ ਕੇ ਦੇ ਗਏ ਕੁਝ ਮਝੈਲ ਸਿੱਖ ਅਨੰਦਪੁਰ ਤੋਂ ਪਿੰਡਾਂ ਨੂੰ ਆ ਗਏ ਹੋਏ ਸਨ, ਅਤੇ ਜਿਨ੍ਹਾਂ ਨੂੰ ਭਾਗੋ ਮਾਈ ਨੇ ਨਰਾਜ਼ ਹੋ ਕੇ ਫਿਰ ਗੁਰੂ ਜੀ ਵਲ ਤੋਰਿਆ ਸੀ) ਖਿਦਰਾਣੇ ਦੀ ਢਾਬ ਨੇੜੇ ਇਕ ਸ਼ਾਹੀ ਫੌਜੀ ਦਸਤੇ ਨਾਲ ਟੱਕਰ ਹੋ ਰਹੀ ਸੀ।

ਰਾਤ ਦੇ ਹਨੇਰੇ ਵਿਚ ਸਚੇ ਪਾਤਸ਼ਾਹ ਘੋੜੇ ਤੇ ਸਵਾਰ ਹੋ ਉਸ ਢਾਬ ਤੇ ਪਹੁੰਚੇ ਤਾਂ ਪਤਾ ਲਗਾ ਕਿ ਇਹ ਤਾਂ ਅਨੰਦਪੁਰ ਤੋਂ ਬੇਦਾਵਾ ਲਿਖ ਕੇ ਦੇ ਗਏ ਸਿੰਘ ਹੀ ਸਨ, ਜੋ ਹਜ਼ਾਰਾ ਤੁਰਕੀ ਸੈਨਾ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ ਹਨ। ਸ੍ਰੀ ਗੁਰੂ ਜੀ ਨੇ ਘੋੜੇ ਤੋਂ ਉਤਰ, ਸਾਰੇ ਸਿਖਾਂ ਦੇ ਚਿਹਰੇ ਆਪਣੇ ਭੂਸ਼ਣਾ ਨਾਲ ਪੂੰਝਦੇ ਹੋਏ ਭਾਈ ਮਹਾਂ ਸਿੰਘ ਪਾਸ ਜਦ ਪਹੁੰਚੇ ਤਾਂ ਉਹ ਅਜੇ ਸਹਿਕ ਰਿਹਾ ਸੀ, ਗੁਰੂ ਜੀ ਸਿੰਘਾਂ ਦੀ ਇਸ

ਬਹਾਦਰੀ ਤੇ ਬਹੁਤ ਪ੍ਰਸੰਨ ਹੋ ਕੇ ਭਾਈ ਮਹਾਂ ਸਿੰਘ ਨੂੰ ਕੋਈ ਵਰ ਮੰਗਣ ਲਈ ਬਚਨ ਕੀਤਾ ਤਾਂ ਉਸਨੇ ਬੇਦਾਵੇ ਵਾਲਾ ਕਾਗਜ਼ ਪਾੜ ਦੇਣ ਦੀ ਅਰਜ਼ ਕੀਤੀ ਅੰਤਰਜਾਮੀ ਸਤਿਗੁਰੂ ਜੀ ਨੇ ਉਹ ਕਾਗਜ਼ ਆਪਣੇ ਕਮਰਕਸੇ ਵਿਚੋਂ ਕੱਢ ਕੇ ਮਹਾਂ ਸਿੰਘ ਦੇ ਸਾਹਮਣੇ ਪਾੜ ਦਿੱਤਾ ਤੇ ਇਨ੍ਹਾਂ ਸ਼ਹੀਦ ਸਿੰਘਾਂ ਨੂੰ "ਮੁਕਤੇ" ਨਾਮ ਨਾਲ ਸੰਬੋਧਨ ਕੀਤਾ ਤੇ ਰਾਤ ਦੇ ਹਨੇਰੇ ਵਿਚ ਹੀ ਗੁਰੂ ਜੀ ਵਾਪਸ ਤਲਵੰਡੀ ਆ ਗਏ।

ਏਥੇ ਹੀ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵੀ ਜੀ ਨੂੰ ਭਾਈ ਮਨੀ ਸਿੰਘ ਜੀ ਦਿੱਲੀ ਤੋਂ ਦਰਸ਼ਨਾਂ ਲਈ ਆਏ ਤੇ ਏਥੋਂ ਹੀ ਗੁਰੂ ਜੀ ਨੇ ਆਪਣੇ ਮਹਿਲਾਂ ਤੇ ਭਾਈ ਮਨੀ ਸਿੰਘ ਨੂੰ ਨਦੇੜ (ਦੱਖਣ) ਵੱਲ ਜਾਣਦਾ ਸਾਰਾ ਪ੍ਰੋਗ੍ਰਾਮ ਦਸ ਕੇ ਉਨ੍ਹਾਂ ਨੂੰ ਵਾਪਸ ਦਿੱਲੀ ਭੇਜ ਦਿੱਤਾ। ਏਥੇ ਹੀ ਗੁਰੂ ਜੀ ਨੇ ਡੱਲੇ ਚੌਧਰੀ ਨੂੰ ਪਾਣੀ ਦੀਆਂ ਨਹਿਰਾਂ ਵਗਣ, ਅੰਬਾਂ ਅੰਗੂਰਾਂ ਦੇ ਬਾਗ ਤੇ ਹੋਰ ਫਸਲਾਂ ਵੱਡੀ ਮਾਤਰਾ ਵਿਚ ਹੋਣ ਦੇ ਵਰ ਦਿੱਤੇ। ਏਥੇ ਹੀ ਇਸ ਥਾਂ ਨੂੰ ਦਮਦਮਾ ਤੇ ਗੁਰੂ ਕੀ ਕਾਂਸ਼ੀ ਹੋਣ ਦਾ ਵਰ ਦਿੱਤਾ। ਜਿਥੇ ਕਰਤਾ ਮਹਾਨ ਕੋਸ਼ ਨੇ ਉਪ੍ਰੋਕਤ ਘਟਨਾਵਾਂ ਦਾ ਸੰਮਤ ੧੭੬੩ ਨੂੰ ਦੀਨੇ ਕਾਂਗੜੇ ਵਿਚ ਨਿਵਾਸ ਦਾ ਹਾਲ ਦਿਤਾ ਹੈ, ਉਥੇ ਕਰਤਾ ਪੰਥ ਪ੍ਰਕਾਸ਼ ਨੇ ਮੁਕਤੇ ਸਿੰਘਾਂ ਦੀ ਸ਼ਹੀਦੀ ਦਾ ਹਾਲ ਸੰਮਤ ੧੭੬੨ ਦੇ ਮਹੀਨੇ ਵਿਸਾਖ ਦਾ ਦਸਿਆ ਹੈ।

ਇਸ ਤਰ੍ਹਾਂ ਇਸ ਦਮਦਮੇ ਨਿਵਾਸ ਸਮੇਂ ਜੋ ਜਫਰਨਾਮਾ ਭਾਈ ਦਯਾ ਸਿੰਘ ਦੇ ਹੱਥ ਬਾਦਸਾਹ ਔਰੰਗਜ਼ੇਬ ਨੂੰ ਔਰੰਗਾਬਾਦ ਦੇ ਕੇ ਭੇਜਿਆ ਸੀ ਉਹ ਵੀ ਔਰੰਗਜ਼ੇਬ ਵਲੋਂ ਪਸਚਾਤਾਪ ਅਤੇ ਗੁਰੂ ਜੀ ਨੂੰ ਆਪਣੀ ਇੱਛਾ ਅਨੁਸਾਰ ਹਰ ਜਗ੍ਹਾ ਵਿਚਰਨ ਤੇ ਸ਼ਾਹੀ ਸੈਨਾ ਵਾਸਤੇ ਮਨਾਹੀ ਦਾ ਆਰਡਰ ਲੈ ਕੇ ਤਲਵੰਡੀ ਵਾਪਸ ਆ ਗਿਆ ਸੀ. ਹੁਣ ਗੁਰੂ ਜੀ ਉੱਤੇ ਕਿਸੇ ਕਿਸਮ ਦੀ ਸ਼ਾਹੀ ਪਾਬੰਦੀ ਨਹੀਂ ਸੀ, ਇਸ ਵਾਸਤੇ ਦੱਖਣ (ਨੰਦੇੜ) ਜਾਣ ਦਾ ਪ੍ਰੋਗਰਾਮ ਗੁਰੂ ਜੀ ਨੇ ਕੁਝ ਸਿਖਾਂ ਸਮੇਤ ਬਣਾ ਲਿਆ। ਦਿੱਲੀ ਦਰਬਾਰ ਵਲੋਂ ਗੁਰੂ ਜੀ ਤੇ ਲਗੀਆਂ ਸ਼ਾਹੀ ਪਾਬੰਦੀਆਂ ਹੁਣ ਸਰਕਾਰੀ ਮਿਲਵਰਤੋਂ ਤੇ ਸ਼ਾਹੀ ਸਤਿਕਾਰ ਵਿਚ ਬਦਲ ਚੁੱਕੀਆਂ ਸਨ।

### ਦਮਦਮੇ ਤੋਂ ਦਿੱਲੀ ਤੇ ਆਗਰੇ

ਸਚੇ ਪਾਤਸ਼ਾਹ ਜੀ ਤਲਵੰਡੀ ਤੋਂ ਦੱਖਣ ਜਾਣ ਵਾਸਤੇ ਸਰਸੇ ਹੁੰਦੇ ਨੌਹਰ ਹੀ ਪੁੱਜੇ ਸਨ ਤਾਂ ਪਤਾਲਗਾ ਕਿ ਔਰੰਗਜ਼ੇਬ ਅਹਿਮਦ ਨਗਰ ਦੱਖਣ ਵਿਚ ੨੧ ਫਰਵਰੀ ਸੰਨ ੧੭੦੭ ਨੂੰ ਫੌਤ ਹੋ ਗਿਆ ਹੈ। ਹੁਣ ਜਦ ਬਾਦਸ਼ਾਹ ਗੁਰੂ ਜੀ ਨਾਲ ਹੋਈਆਂ ਜ਼ੁਲਮੀ ਵਧੀਕੀਆਂ ਦੀ ਗਲਤੀਆਂ ਮੰਨ ਚੁਕਾ ਹੋਇਆ ਸੀ, ਗੁਰੂ ਜੀ ਉਸਦੇ ਅਫਸੋਸ ਤੇ ਦਿੱਲੀ ਪਹੁੰਚਨਾ ਨੀਤੀ ਸਮਝ ਕੇ ਰਸਤੇ ਵਿਚੋਂ ਹੀ ਦਿੱਲੀ ਨੂੰ ਰਵਾਨਾ ਹੋ ਗਏ। ਉਸ ਵਕਤ ਬਾਦਸ਼ਾਹ ਦੇ ਪੰਜ ਪੁਤਰਾਂ ਵਿਚੋਂ ਦਾਰਾ ਸਕੋਹ ਦੀ ਮੌਤ ਹੋ ਚੁੱਕੀ ਸੀ ਤੇ ਆਜਮ ਸ਼ਾਹ (ਤਾਰਾ ਆਜ਼ਿਮ) ਜੋ ਤੀਜੇ ਥਾਂ ਛੋਟਾ ਸੀ ਬਹਾਦਰ ਸ਼ਾਹ ਤੋਂ ਜਬਰਦਸਤੀ ਦਿੱਲੀ ਦੇ ਤਖਤਦਾ ਕਾਬਜ਼ ਬਣ ਚੁੱਕਾ ਸੀ। ਗੁਰੂ ਜੀ ਦੇ ਦਿਲੀ ਜਾਣਤੇ ਬਹਾਦਰ ਸ਼ਾਹ ਗੁਰੂ ਜੀ ਨੂੰ ਬੜੇ ਸਤਿਕਾਰ ਨਾਲ ਮਿਲਿਆ, ਤੇ ਉਸਨੇ ਆਪਣੀ ਹੱਕ ਤਲਫੀ ਦੀ ਸਾਰੀ ਵਿਥਿਆ ਗੁਰੂ ਜੀ ਨੂੰ ਸੁਣਾਈ, ਤਾਂ ਗੁਰੂ ਜੀ ਨੇ ਵੀ ਦਿੱਲੀ ਦਰਬਾਰ ਦੀਆਂ ਫੌਜਾਂ ਤੇ ਸਰਹੰਦ ਦੇ ਵਜੀਦ ਖਾਂ ਦੇ ਸਾਰੇ ਜ਼ੁਲਮਾਂ ਦਾ ਹਾਲ ਉਸਨੂੰ ਦੱਸਿਆ। ਬਹਾਦਰ ਸ਼ਾਹ ਦੀ ਅਤੇ ਸ੍ਰੀ ਗੁਰੂ ਜੀ ਦੀ ਇਸ ਮਿਲਣੀ ਸਮੇਂ ਜਬਾਨੀ ਕਲਾਮੀ ਇਕ ਸੰਧੀ ਹੋ ਗਈ ਕਿ ਸ੍ਰੀ ਦਸਮੇਸ਼ ਜੀ ਬਹਾਦਰ ਸ਼ਾਹ ਨੂੰ ਤਖਤ ਨਸ਼ੀਨ ਕਾਇਮ ਕਰਵਾ ਦੇਣ ਤੇ ਬਹਾਦਰ ਸ਼ਾਹ ਗੁਰੂ ਜੀ ਨਾਲ ਸ਼ਾਹੀ ਕਰਮਚਾਰੀਆਂ ਵਲੋਂ ਸਾਰੀਆਂ ਹੋਈਆਂ

ਵਧੀਕੀਆਂ ਤੇ ਸਾਹਿਬਜ਼ਾਦਿਆਂ ਦਾ ਬਦਲਾ ਸਬੰਧਤ ਹੁਕਮਰਾਨਾ ਤੋਂ ਗਿਣ ਗਿਣ ਕੇ ਲੈ ਕੇ ਦੇਵੇਗਾ। ਇਸ ਜ਼ਬਾਨੀ ਸੰਧੀਨਾਮੇ ਅਨੁਸਾਰ ਗੁਰੂ ਜੀ ਨੇ ਤਾਂ ਜਾਜੂਏ ਦੀ ਲੜਾਈ ਵਿਚ ਤਖ਼ਤ ਸਬੰਧੀ ਹੋ ਰਹੀ ਮੁੱਠਭੇੜ ਵਿਚ ਬਹਾਦਰ ਸ਼ਾਹ ਦੀਆਂ ਫੌਜਾਂ ਜਦ ਹਾਰ ਖਾ ਰਹੀਆਂ ਸਨ ਤਾਂ ਗੁਰੂ ਜੀ ਨੇ ਅਚਾਨਕ ਹੀ ਜਾਜੂਏ ਪਹੁੰਚ ਕੇ ਆਪਣੇ ਤੀਰ ਨਾਲ ਤਾਰਾ ਆਜ਼ਿਮ ਨੂੰ ਚਿੱਤ ਕਰ ਦਿੱਤਾ ਤੇ ਰਹਿ ਰਹਾ ਕੇ ਬਹਾਦਰ ਸ਼ਾਹ ਦੀ ਜਿੱਤ ਹੋ ਗਈ। ਇਸ ਜਿੱਤ ਦਾ ਜਸ਼ਨ ਮਨਾਉਣ ਵਾਸਤੇ ਗੁਰੂ ਜੀ ਨੂੰ ਬਹਾਦਰ ਸ਼ਾਹ ਨੇ ਆਗਰੇ ਨਿਮੰਤ੍ਰਤ ਕੀਤਾ।

ਉਸ ਜਸ਼ਨ ਵਿਚ ਉਸਨੇ ਸ਼ਾਹੀ ਪਦਾਰਥਾਂ ਤੇ ਨਜ਼ਰਾਨਿਆਂ ਨਾਲ ਗੁਰੂ ਜੀ ਨੂੰ ਖੁਸ਼ ਕਰਨਾ ਚਾਹਿਆ ਪਰ ਗੁਰੂ ਜੀ ਨੇ ਸਾਰਾ ਕੁਝ ਨ ਪ੍ਰਵਾਨ ਕਰਦਿਆਂ ਬਚਨ ਕੀਤਾ। ਬਾਦਸ਼ਾਹ! ਮੈਨੂੰ ਇਨ੍ਹਾਂ ਨਜ਼ਰਾਨਿਆਂ ਦੀ ਕੋਈ ਲੋੜ ਨਹੀਂ, ਤੂੰ ਜੋ ਮੇਰੇ ਨਾਲ ਵਾਅਦੇ ਕੀਤੇ ਸਨ ਪਹਿਲੇ ਉਹ ਪੂਰੇ ਕਰੋ ਬਾਅਦ ਵਿਚ ਹੋਰ ਕੁਝ ਵੇਖਿਆ ਜਾਵੇਗਾ। ਬਾਦਸਾਹ ਕਈ ਤਰ੍ਹਾਂ ਦੇ ਬਹਾਨੇ ਬਨਾ ਕੇ ਉਨ੍ਹਾਂ ਕੀਤੇ ਵਾਅਦਿਆਂ ਤੋਂ ਅੱਗਾ ਪਿੱਛਾ ਕਰਨ ਲਗਾ। ਗੁਰੂ ਜੀ ਨਰਾਜ਼ ਹੋ ਕੇ ਆਗਰੇ ਤੋਂ ਫਿਰ ਨਾਦੇੜ ਵੱਲ ਚੱਲ ਪਏ, ਕਿਉਂਕਿ ਸੱਚੇ ਪਾਤਸ਼ਾਹ ਜੀ ਨੂੰ ਨੰਦੇੜ ਇਲਾਕੇ ਵਿਚ ਰਹਿੰਦੇ (ਪਹਾੜੀਏ) ਬੈਰਾਗੀ ਮਾਧੋ ਦਾਸ ਵੱਲ ਉਸ ਨੂੰ ਸੁੱਤੇ ਨੂੰ ਜਗਾਉਣ ਗਏ। ਉਹ ਬੜਾ ਸ਼ਕਤੀਸ਼ਾਲੀ ਯੋਧਾ ਹੈ, ਅੰਤਰਜ਼ਾਮੀ ਸਤਿਗੁਰੂ ਜੀ ਸ਼ਾਹੀ ਜ਼ੁਲਮਾਂ ਦੇ ਸਾਰੇ ਬਦਲੇ ਉਸਦੀ ਹਥੀਂ ਲੈਣਾ ਚਾਹੁੰਦੇ ਸੀ। ਕਿਉਂਕਿ ਬਹਾਦਰ ਸ਼ਾਹ ਆਪਣੇ ਇਕਰਾਰ ਤੋਂ ਇਕ ਕਿਸਮ ਦਾ ਮੁਨਕਰ ਹੀ ਹੋ ਗਿਆ ਸੀ।

ਜਦੋਂ ਬਹਾਦਰ ਸ਼ਾਹ ਨੂੰ ਪਤਾ ਲੱਗਾ ਕਿ ਗੁਰੂ ਜੀ ਨਾਦੇੜ ਨੂੰ ਚਲੇ ਜਾ ਰਹੇ ਹਨ ਤਾਂ ਇਹ ਵੀ ਕੁਝ ਫੌਜਾਂ ਸਮੇਤ ਦੱਖਣ ਦੇ ਦੌਰੇ ਤੇ ਰਵਾਨਾ ਹੋ ਗਿਆ।

ਭਾਵੇਂ ਬਹਾਦਰਸ਼ਾਹ ਨੇ ਗੁਰੂ ਜੀ ਦੇ ਨਜ਼ਰਾਨਿਆਂ ਦਾ ਸਾਰਾ ਕੁਝ ਦਿੱਲੀ ਮਾਤਾ ਜੀ ਨੂੰ ਭੇਜ ਹੀ ਦਿੱਤਾ ਸੀ, ਪਰ ਸਤਿਗੁਰੂ ਜੀ ਨਾਰਾਜ਼ ਹੀ ਰਹੇ। ਕੁਝ ਇਤਿਹਾਸਕਾਰਾਂ ਅਨੁਸਾਰ ਬਾਦਸ਼ਾਹ ਨੇ ਨਜ਼ਰਾਨਿਆਂ ਦਾ ਸਾਰਾ ਸਮਾਨ ਹਲਕਾਰਿਆਂ ਰਾਹੀਂ ਦਿਲੀ ਮਾਤਾ ਜੀ ਪਾਸ ਭੇਜ ਦਿੱਤਾ। ਆਖਰਕਾਰ ਅੱਗੇ ਅੱਗੇ ਸੱਚੇ ਪਾਤਸ਼ਾਹ ਤੇ ਮਗਰ ਮਗਰ ਬਾਦਸ਼ਾਹ ਨੰਦੇੜ ਦੇ ਵੱਖ ਵੱਖ ਥਾਵਾਂ ਉੱਤੇ ਪਹੁੰਚ ਜਾ ਡੇਰੇ ਲਾਏ।

ਸ੍ਰੀ ਗੁਰੂ ਜੀ ਨੇ ਗੋਦਾਵਰੀ ਦਰਿਆ ਦੇ ਕੰਢੇ ਇਕ ਖੁਲ੍ਹੇ ਤੇ ਸੂਛ ਮੈਦਾਨ ਵਿਚ ਆਪਣਾ ਡੇਰਾ ਲਵਾਇਆ ਜਦ ਉਥੋਂ ਦੇ ਨਜ਼ਾਮ ਨੇ ਗੁਰੂ ਜੀ ਵਲੋਂ ਕੀਤੇ ਕਬਜੇ ਵਾਲੇ ਥਾਂ ਦਾ ਇਤਰਾਜ਼ ਕੀਤਾ ਤਾਂ ਗੁਰੂ ਜੀ ਨੇ ਇਕ ਜਗ੍ਹਾ ਨੂੰ ਪੁਟਵਾ ਹੇਠੋਂ ਹਵਨ ਦੀ ਵਿਭੂਤੀ, ਚਿਪੀ ਆਦਿ ਸਮਾਨ ਨਜ਼ਾਮ ਨੂੰ ਵਿਖਾ ਕੇ ਬਚਨ ਕੀਤਾ, ਕਿ ਏਥੇ ਸਾਡਾ ਸਤਿਜੁਗ ਤੋਂ ਕਬਜ਼ਾ ਚਲਿਆ ਆ ਰਿਹਾ ਹੈ ਅਥਵਾ ਇਹ ਮੇਰਾ ਕਦੀਮੀ ਤਪ ਅਸਥਾਨ ਹੈ। ਨਜ਼ਾਮ ਗੁਰੂ ਜੀ ਨੂੰ ਸਿਜਦਾ ਕਰਕੇ ਚਲਾ ਗਿਆ ਅਤੇ ਗੁਰੂ ਜੀ ਨੇ ਉਸ ਮੈਦਾਨ ਵਿਚ ਰਿਹਾਇਸ਼ ਆਦਿ ਦਾ ਸਾਰਾ ਪ੍ਰਬੰਧ ਕਰਵਾ ਲਿਆ। ਬਹਾਦਰ ਸ਼ਾਹ ਬਾਦਸ਼ਾਹ ਨੂੰ ਜਦ ਗੁਰੂ ਜੀ ਦੇ ਡੇਰੇ ਦਾ ਪਤਾ ਲਗਾ ਤਾਂ ਉਹ ਵੀ ਇਕ ਵਾਰੀ ਏਥੇ ਆਇਆ ਤਾਂ ਗੁਰੂ ਜੀ ਨੇ ਰਸਮੀ ਪ੍ਰਾਹੁਣਚਾਰੀ ਕਰਕੇ ਉਸਨੂੰ ਵਿਦਿਆ ਕੀਤਾ। ਏਥੇ ਨਿਵਾਸ ਸਮੇਂ ਹੀ ਗੁਰੂ ਜੀ ਨੇ ਮਾਧੋ ਦਾਸ ਬੈਰਾਗੀ ਦੇ ਡੇਰੇ ਦਾ ਪਤਾ ਕੀਤਾ ਅਤੇ ਸਮਾਂ ਵਿਚਾਰ ਕੇ ਉਸਦੇ ਡੇਰੇ ਗਏ ਤੇ ਉਸਦੇ ਪਲੰਘ ਉਤੇ ਜਾ ਬਿਰਾਜੇ। ਪਹਿਲਾਂ ਤਾਂ ਸਾਧ ਆਣ ਕੇ ਬੜਾ ਖਫਾ ਹੋਣ ਲਗਾ। ਪਰ ਗੁਰੂ ਜੀ ਨੇ ਉਸ ਵੱਲ ਜਦ ਕ੍ਰਿਪਾ ਕਟਾਖ ਦੁਆਰਾ ਅਵਿਲੋਕਨ ਕੀਤਾ ਤਾਂ ਉਹ ਸਨਿਮਰ ਨਮਸਕਾਰ

ਕਰਕੇ ਭੁੰਜੇ ਹੀ ਬੈਠ ਗਿਆ। ਸ੍ਰੀ ਸਤਿਗੁਰੂ ਜੀ ਨੇ ਉਸਨੂੰ ਬੜੇ ਪਿਆਰ ਸਤਿਕਾਰ ਨਾਲ ਆਪਣਾ ਏਥੇ ਆਉਣ ਦਾ ਸਾਰਾ ਕਾਰਨ ਦੱਸਿਆ। ਤਾਂ ਮਾਧੋ ਦਾਸ ਨੇ ਅਰਜ਼ ਕੀਤੀ ਕਿ ਜੇ ਆਪ ਮੇਰੇ ਤੇ ਕਿਰਪਾ ਕਰੋ ਤੇ ਸ਼ਕਤੀ ਬਖਸ਼ੋ ਤਾਂ ਪੰਜਾਬ ਵਿਚ ਜ਼ਾਲਮਾਂ ਨੂੰ ਸੋਧਨ ਦਾ ਕੰਮ ਮੈਂ ਜਾ ਕੇ ਕਰਦਾ ਹਾਂ ਅਤੇ ਆਪ ਏਥੇ ਹੀ ਦਰਸ਼ਨ ਦੇਵੋ। ਹੁਣ ਤਾਂ ਬਾਦਸ਼ਾਹ ਵੀ ਏਧਰ ਹੀ ਹੈ! ਇਤਆਦਿਕ ਬਚਨ ਬਿਲਾਸ ਕਰ ਕੇ ਸਚੇ ਪਾਤਸ਼ਾਹ ਜੀ ਨੇ ਉਸਨੂੰ ਆਪਣੇ ਡੇਰੇ ਆਉਣ ਵਾਸਤੇ ਹੁਕਮ ਕੀਤਾ।

ਗੁਰੂ ਜੀ ਦੇ ਡੇਰੇ ਆ ਕੇ ਮਾਧੋ ਦਾਸ ਨੇ ਜਦ ਜੰਗੀ ਸੇਵਾ ਕਰਨ ਦੀ ਅਰਜ਼ ਕੀਤੀ ਤਾਂ ਸਭ ਤੋਂ ਪਹਿਲਾਂ ਗੁਰੂ ਜੀ ਨੇ ਮਾਧੋ ਦਾਸ ਦੇ ਨਾਮ ਨੂੰ "ਬੰਦਾ ਬਹਾਦਰ" ਦੇ ਨਾਮ ਨਾਲ ਨਿਵਾਜਿਆ ਤੇ ਨਾਮ ਦੀ ਦਾਤ ਦਿੱਤੀ। ਫਿਰ ਉਸਨੂੰ ਆਪਣੇ ਅਮੋਘ ਤੀਰਾਂ ਵਿਚੋਂ ਪੰਜ ਤੀਰ ਅਤੀ ਲੋੜ ਸਮੇਂ ਵਰਤਨ ਨੂੰ ਦਿੱਤੇ, ਅਤੇ ਨਾਲ ਹੀ ਪੰਜ ਸਿੰਘ (ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ ਸਿੰਘ, ਬਿਜੈ ਸਿੰਘ ਤੇ ਰਾਮ ਸਿੰਘ) ਨੂੰ ਬੰਦੇ ਦੀ ਕਮਾਨ ਹੇਠਾਂ ਰਹਿਣ ਦਾ ਹੁਕਮ ਕੀਤਾ ਅਤੇ ਨਾਲ ਹੀ ਪੰਜਾਬ ਦੇ ਸਿੰਘਾਂ ਵੱਲ ਬਾਬੇ ਬੰਦੇ ਬਹਾਦਰ ਦੀ ਫੌਜ ਵਿਚ ਭਰਤੀ ਹੋਣ ਦਾ ਤਾਕੀਦੀ ਹੁਕਮਨਾਮਾ ਲਿਖ ਦਿਤਾ ਤੇ ਹੋਰ ਬਹੁਤ ਸਾਰੇ ਨੀਤੀ ਦੇ ਬਚਨ ਸਮਝਾ ਕੇ ਇਸ ਜਥੇ ਨੂੰ ਪੰਜਾਬ ਵਲ ਤੋਰ ਦਿੱਤਾ।

ਬਾਦਸ਼ਾਹ ਬਹਾਦਰ ਸ਼ਾਹ ਨੂੰ ਜਦ ਇਸ ਪ੍ਰੋਗ੍ਰਾਮ ਦਾ ਪਤਾ ਲੱਗਾ ਤਾਂ ਉਹ ਫਿਰ ਗੁਰੂ ਜੀ ਦੇ ਅਸਥਾਨ ਤੇ ਆਇਆ ਤੇ ਕਿਸੇ ਬੰਦੇ ਨੂੰ ਪੰਜਾਬ ਵੱਲ ਭੇਜਣ ਦਾ ਕਾਰਨ ਪੁਛਿਆ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਬਾਦਸ਼ਾਹ ਤੈਨੂੰ ਤਾਂ ਆਪਣੇ ਕੰਮਾਂ ਵਿਚੋਂ ਵੇਹਲ ਨਹੀਂ ਸੀ ਲਗਦਾ, ਇਸ ਵਾਸਤੇ ਤੇਰੇ ਵਾਲਾ ਕੰਮ ਪੂਰਾ ਕਰਵਾਉਣ ਲਈ ਮੈਂ ਬੰਦਾ ਬਹਾਦਰ ਨਾਮੀ ਸੂਰਬੀਰ ਪੰਜਾਬ ਭੇਜਿਆ ਹੈ। ਬਹਾਦਰ ਸ਼ਾਹ ਆਖਣ ਲੱਗਾ ਗੁਰੂ ਜੀ ਆਪ ਨੇ ਕਾਹਲੀ ਕੀਤੀ ਹੈ। ਜੇ ਹੁਣ ਵੀ ਉਸਨੂੰ ਹੁਕਮ ਕਰ ਭੇਜੋ ਕਿ ਉਹ ਕਿਸੇ ਨਾਲ ਜੰਗ ਨ ਕਰੇ। ਤਾਂ ਮੈਂ ਪੰਜਾਬ ਜਾ ਕੇ ਸਾਰਾ ਕੁਝ ਠੀਕ ਕਰ ਦੇਵਾਂਗਾ। ਸਚੇ ਪਾਤਸ਼ਾਹ ਹੁਕਮ ਕੀਤਾ, ਬਾਦਸ਼ਾਹ! ਜਿਹੜਾ ਤੀਰ, ਭੱਥੇ ਵਿਚੋਂ ਨਿਕਲ ਗਿਆ ਉਸਦਾ ਵਾਪਸ ਆਉਣਾ ਅਸੰਭਵ ਹੈ, ਹੁਣ ਜੋ ਕੁਝ ਹੋਵੇਗਾ ਉਸਨੂੰ ਤੁਸੀਂ ਹੀ ਵੇਖ ਲਵੋਗੇ ਤੇ ਮੈਂ ਵੀ। ਬਾਦਸ਼ਾਹ ਗੁਰੂ ਜੀ ਦੇ ਇਹ ਅਟਖ ਭਰੇ ਤੇ ਸੱਚੇ ਬਚਨ ਸੁਣ ਕੇ ਮਨ ਹੀ ਮਨ ਵਿਚ ਖੁਣਸ ਖਾਂਦਾ ਆਪਣੇ ਕੈਂਪ ਵੱਲ ਚਲਾ ਗਿਆ।

ਨੰਦੇੜ ਨਿਵਾਸ ਸਮੇਂ ਸ੍ਰੀ ਨਾਨਕ ਰਾਜ ਦੇ ਤਖਤ ਨਸ਼ੀਨ ਦਸਮੇਸ਼ ਗੁਰੂ ਜੀ ਅਤੇ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਦੀ ਇਹ ਆਖਰੀ ਮੁਲਾਕਾਤ ਸੀ। ਜਿਥੇ ਬਾਦਸ਼ਾਹ ਦੇ ਅੰਦਰ ਇਹ ਡਰ ਪੈਦਾ ਹੋ ਗਿਆ ਸੀ ਕਿ ਪਤਾ ਨਹੀਂ ਗੁਰੂ ਜੀ ਪੰਜਾਬ ਵਿਚ ਕੀ ਕਰਵਾ ਦੇਣ ਤੇ ਮੇਰੇ ਨਾਲ ਵੀ ਕੀ ਵਰਤਾਉ ਕਰਨ (ਕਿਉਂਕਿ ਗੁਰੂ ਜੀ ਦੀ ਸ਼ਕਤੀ ਤੋਂ ਉਹ ਚੰਗੀ ਤਰ੍ਹਾਂ ਜਾਣੂ ਹੋ ਚੁਕਾ ਸੀ) ਤੇ ਜਿਸ ਬੰਦੇ ਨੂੰ ਗੁਰੂ ਜੀ ਨੇ ਪੰਜਾਬ ਵੱਲ ਭੇਜਿਆ ਹੈ, ਉਸਦੀ ਬਾਬਤ ਵੀ ਉਸਨੂੰ ਕਾਫ਼ੀ ਪਤਾ ਲੱਗ ਚੁੱਕਾ ਸੀ ਕਿ ਉਹ ਵੀ ਬਹੁਤ ਕਰਨੀਆਂ ਦਾ ਤੇ ਅਟਖ ਦਾ ਮਾਲਕ ਹੈ। ਇਸ ਵਾਸਤੇ ਹੁਣ ਬਾਦਸ਼ਾਹ ਚਾਹੁੰਦਾ ਸੀ ਕਿ ਕਿਵੇਂ ਕਿਸੇ ਸਾਜ਼ਸ਼ ਨਾਲ ਗੁਰੂ ਜੀ ਨੂੰ ਏਧਰ ਹੀ ਕਤਲ ਕਰਵਾ ਦਿੱਤਾ ਜਾਵੇ ਤੇ ਫਿਰ ਪੰਜਾਬ ਵਿਚ ਉਸ ਬੰਦੇ ਨਾਲ ਨਜਿੱਠਿਆ ਜਾਵੇ, ਜਿਥੇ ਉਸ ਵਕਤ ਬਾਦਸ਼ਾਹ ਦਾ ਇੰਞ ਸੋਚਣਾ ਸੁਭਾਵਿਕ ਹੀ ਸੀ? ਉਥੇ ਸਤਿਗੁਰੂ ਸਚੇ ਪਾਤਸ਼ਾਹ ਵੀ ਬਾਦਸ਼ਾਹ ਦੀ ਬਦਨੀਤੀ ਤੇ ਉਸਦੀ ਨਿਰਾਸਤਾ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਅਤੇ ਉਸਦੀ ਬਦਨੀਤੀ ਤੋਂ ਬਚਣ ਦੀ

ਯੋਜਨਾ ਸੋਚ ਹੀ ਰਹੇ ਸਨ ਕਿ ਬਾਦਸ਼ਾਹ ਨੇ ਆਪਣੀ ਬਦਨੀਤੀ ਤੇ ਘੜੀ ਹੋਈ ਸਾਜ਼ਿਸ਼ ਅਧੀਨ ਦੋ ਪਠਾਣਾਂ (ਗੁਲਬਾਗ ਖਾਂ ਤੇ ਜਮਸ਼ੈਦ ਖਾਂ) ਜੋ ਸ੍ਰੀ ਗੁਰੂ ਹਰ ਗੋਬਿੰਦ ਜੀ ਦੇ ਪਾਲਕ ਪੁਤ੍ਰ ਪੈਦੇ ਖਾਂ ਪਠਾਣ ਦੇ ਪੋਤਰੇ ਹੋਣ ਕਰਕੇ ਕਦੇ ਕਦੇ ਗੁਰੂ ਜੀ ਪਾਸ ਵੀ ਆਇਆ ਜਾਇਆ ਕਰਦੇ ਸਨ) ਬਾਦਸ਼ਾਹ ਨੇ ਕਪਟ ਨੀਤੀ ਵਾਲੀ ਸਾਜ਼ਿਸ ਵਾਸਤੇ ਇਨ੍ਹਾਂ ਨੂੰ ਗੁਰੂ ਜੀ ਉਤੇ ਕਾਤਲਾਨਾ ਵਾਰ ਕਰਨ ਵਾਸਤੇ ਤਿਆਰ ਕੀਤਾ।

(ਨੰਦੇੜ ਨਿਵਾਸ ਦੇ ਉਪ੍ਰੋਕਤ ਸਮੇਂ ਵਿਚ ਹੀ ਮਾਤਾ ਸਾਹਿਬ ਦੇਵਾਂ ਜੀ (ਕਰਤਾ ਮਹਾਨ ਕੋਸ਼ ਅਨੁਸਾਰ) ਵੀ ਗੁਰੂ ਜੀ ਦੀ ਸੇਵਾ ਵਾਸਤੇ ਨਦੇੜ ਆਏ ਹੋਏ ਸਨ। ਭਾਣੇ ਦੇ ਮਾਲਕ ਅੰਤਰਜਾਮੀ ਪਾਤਸ਼ਾਹ ਜੀ ਨੇ ਭਵਿੱਖਤ ਵਿਚ ਆਉਣ ਵਾਲੇ ਸਮੇਂ ਨੂੰ ਅਨੁਭਵ ਕਰ ਕੇ ਇਨ੍ਹਾਂ ਨੂੰ ਆਉਣ ਵਾਲੇ ਸਮੇਂ ਦਾ ਪ੍ਰੋਗ੍ਰਾਮ ਇਸ ਤਰ੍ਹਾਂ ਦੱਸਿਆ ਜਿਹਾ ਕਿ

"ਤਬ ਸਤਿਗੁਰੂ ਇਸਕੇ ਤਾਂਈ ਇਸ ਭਾਤੇ ਉਚਾਰਾ
ਅਬ ਹਮ ਕਰਨਾ ਚਾਹਿਤ ਹੈਂ ਇਕ ਚਰਿਤ੍ਰ ਉਦਾਰਾ
ਤੁਮ ਵੀ ਦਿੱਲੀ ਜਾ ਰਹੋ ਅਬ ਹੀ ਬਿਖਿਆਤੇ
ਪੰਥ ਖਾਲਸਾ ਸੇਵ ਹੈ ਤੁਮਕੋ ਸਭ ਭਾਂਤੈ"

ਪੰਥ ਪ੍ਰਕਾਸ਼ ੪੦ ਨਿਵਾਸ

ਅਰਥਾਤ ਆਪਣੇ ਮਹਿਲਾਂ ਨੂੰ ਫੁਰਮਾਇਆ ਕਿ ਮੈਂ ਏਥੇ ਕੋਈ ਵੱਡਾ ਚਰਿਤ੍ਰ (ਨਾਟਿਕ) ਖੇਡਣਾ ਹੈ ਤੁਸੀਂ ਵੀ ਸੁੰਦਰੀ ਜੀ ਦੇ ਪਾਸ ਦਿਲੀ ਹੀ ਚਲੇ ਜਾਵੋ। ਭਾਵੇਂ ਮਾਤਾ ਜੀ ਨੇ ਹਜ਼ੂਰੀ ਵਿਚ ਰਹਿਣ ਵਾਸਤੇ ਬੜਾ ਹੱਠ ਕੀਤਾ, ਪਰ ਗੁਰੂ ਜੀ ਨੇ ਇਨ੍ਹਾਂ ਨੂੰ ਦਿੱਲੀ ਭੇਜ ਦਿਤਾ।

ਇਨ੍ਹਾਂ ਹੀ ਦਿਨਾਂ ਵਿਚ ਇਕ ਦਿਨ ਜਦ ਗੁਰੂ ਜੀ ਆਪਣੇ ਪਲੰਘ ਤੇ ਵਖੀ ਪਰਨੇ ਬਿਰਾਜੇ ਹੋਏ ਸਨ, ਬਾਦਸਾਹ ਦੀ ਸਾਜ਼ਿਸ਼ ਅਧੀਨ ਉਨ੍ਹਾਂ ਦੋਹਾਂ ਪਠਾਣਾਂ ਨੇ ਗੁਰੂ ਜੀ ਨੂੰ ਇਕੱਲੇ ਬਿਰਾਜੇ ਵੇਖ ਕੇ ਸਚੇ ਪਾਤਸ਼ਾਹ ਜੀ ਦੀ ਸੱਜੀ ਵੱਖੀ ਉਤੇ ਕਟਾਰ ਦਾ ਮਾਰੂ ਵਾਰ ਕਰ ਦਿਤਾ, ਪਰ ਕਮਰਕੱਸਾ ਲੱਗਾ ਹੋਣ ਕਰਕੇ ਉਹ ਵਾਰ ਮਾਰੂ ਤਾਂ ਨ ਹੋ ਸਕਿਆ, ਪਰ ਕਾਫੀ ਗਹਿਰਾ ਜ਼ਖ਼ਮ ਜ਼ਰੂਰ ਲੱਗ ਗਿਆ। ਸਚੇ ਪਾਤਸ਼ਾਹ ਜੀ ਨੇ ਇਕਦਮ ਉਠਕੇ ਆਪਣੀ ਕ੍ਰਿਪਾਨ ਨਾਲ ਇਕ ਪਠਾਣ ਨੂੰ ਥਾਂ ਤੇ ਹੀ ਉਸੇ ਵਕਤ ਖਤਮ ਕਰ ਦਿੱਤਾ ਤੇ ਦੂਸਰੇ ਨੂੰ ਥੋੜ੍ਹੀ ਦੂਰ ਬੈਠੇ ਸਿੱਖਾਂ ਨੇ ਨ ਜਾਣ ਦਿਤਾ, ਇਸ ਤਰ੍ਹਾਂ ਜਿਥੇ ਸਚੇ ਪਾਤਸ਼ਾਹ ਜੀ ਇਸ ਮਾਰੂ ਹਮਲੇ ਤੋਂ ਸਰੀਰ ਬਚਾਇਆ, ਉਥੇ ਦੋਵੇਂ ਹਮਲਾਵਰ ਪਠਾਣ ਉਥੇ ਹੀ ਮਾਰ ਦਿਤੇ ਗਏ।

ਇਸ ਘਟਨਾ ਦਾ ਜਦ ਬਾਦਸ਼ਾਹ ਨੂੰ ਪਤਾ ਲੱਗਾ ਤਾਂ ਆਪਣੀ ਕਪਟਨੀਤੀ ਤੇ ਪਰਦਾ ਪਾਉਣ ਲਈ ਆਪਣਾ ਜਿਰਾਹ ਗੁਰੂ ਜੀ ਦੀ ਪੱਟੀ ਕਰਨ ਵਾਸਤੇ ਭੇਜ ਦਿੱਤਾ ਪਰ ਗੁਰੂ ਜੀ ਨੇ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ, ਜਿਸਤੋਂ ਬਾਦਸ਼ਾਹ ਹੋਰ ਵੀ ਸ਼ਰਮਸਾਰ ਤੇ ਭੈ-ਭੀਤ ਹੋਇਆ ਕਿ ਪਤਾ ਨਹੀਂ ਗੁਰੂ ਜੀ ਮੈਨੂੰ ਕੀ ਕਹਿਣਗੇ। ਇਕ ਦਿਨ ਸ਼ਰਮਸਾਰੀ ਵਿਚ ਬਹਾਦਰ ਸ਼ਾਹ ਵੀ ਖਬਰ ਲੈਣ ਆਇਆ। ਪਰ ਗੁਰੂ ਜੀ ਨੇ ਉਸਨੂੰ ਆਪ ਮੂੰਹ ਨ ਲਾਇਆ। ਏਧਰ ਗੁਰੂ ਜੀ ਆਪਣੇ ਜਿਰਾਹ ਪਾਸੋਂ ਜ਼ਖ਼ਮ ਨੂੰ ਟਾਂਕੇ ਲਵਾਏ ਕੇ ਕੇਸੂ ਰੱਖ ਕੇ ਪਟੀ ਕਰਵਾ ਲਈ।

ਇਸ ਘਟਨਾ ਨੇ ਤ੍ਰਿਕਾਲਗਯ ਸਤਿਗੁਰੂ ਜੀ ਵਲੋਂ ਸੋਚੀ ਜਾ ਰਹੀ ਯੋਜਨਾ ਨੂੰ ਅਮਲੀ ਰੂਪ ਦੇਣ ਵਾਸਤੇ

ਹੋਰ ਪੱਕਾ ਕਰ ਦਿਤਾ।

ਇਸ ਯੋਜਨਾ ਤੇ ਜਿਵੇਂ ਤੇ ਜਦੋਂ ਅਮਲ ਕਰਨਾ ਸੀ ਦਰਅਸਲ ਸਾਰੇ ਪ੍ਰੋਗ੍ਰਾਮ ਨੂੰ ਸਚੇ ਪਾਤਸਾਹ ਆਪ ਹੀ ਜਾਣਦੇ ਸਨ। ਇਸ ਸਾਜਸੀ ਹਮਲੇ ਤੋਂ ਕੁਝ ਦਿਨਾਂ ਬਾਅਦ ਗੁਰੂ ਜੀ ਨੇ ਸਿੱਖਾਂ ਨੂੰ ਚੰਦਨ ਆਦਿ ਲਕੜਾਂ ਲਿਆਉਣ ਦਾ ਹੁਕਮ ਦਿੱਤਾ ਤੇ ਕੁਝ ਤੰਬੂ ਕਨਾਤਾਂ ਦਾ ਪ੍ਰਬੰਧ ਵੀ ਕਰਵਾਇਆ। ਸਾਰੇ ਨਿਕਟਵਰਤੀ ਹੈਰਾਨ ਸਨ ਕਿ ਸਚੇਪਾਤਸ਼ਾਹ ਇੰਵ ਕਿਉਂ ਕਰਵਾ ਰਹੇ ਹਨ।

ਇਸ ਅਲੌਕਿਕ ਨੀਤੀ ਦਾ ਪਤਾ ਦੇਣ ਵਾਸਤੇ ਸਚੇ ਪਾਤਸ਼ਾਹ ਜੀ ਨੇ ਕਿਸੇ ਬਹਾਨੇ ਨਾਲ ਵੱਖੀ ਵਾਲੇ ਜ਼ਖ਼ਮ ਨੂੰ ਫਿਰ ਤਾਜ਼ਾ ਕਰ ਲਿਆ, ਤੇ ਜਦ ਹਜ਼ੂਰੀ ਜਰਾਹ ਨੇ ਫਿਰ ਪੱਟੀ ਕਰਨ ਲਈ ਅਰਜ਼ ਕੀਤੀ ਤਾਂ ਗੁਰੂ ਜੀ ਨੇ ਜ਼ਖ਼ਮ ਨੂੰ ਤੁੱਪੇ ਨ ਲਵਾਏ, ਤੇ ਉਸੇ ਤਰ੍ਹਾਂ ਕੇਸੂ ਦੀ ਪੱਟੀ ਬੰਨ੍ਹਵਾ ਲਈ। ਉਸ ਵਕਤ ਗੁਰੂ ਜੀ ਦੇ ਪ੍ਰੋਗ੍ਰਾਮ ਦਾ ਹਾਲ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਅੰਕਿਤ ਹੈ :

"ਕਰਿਓ ਚਤ੍ਰਥੀ ਕੋ ਉਪਦੇਸ, ਸਿੰਘਨ ਕੋ ਬਹੁ ਭਾਂਤ ਵਿਸ਼ੇਖ।
ਜਾਂ ਤੇ ਜਨਮ ਮਰਨ ਦੁਖ ਨਾਸੈ, ਆਤਮ ਗਿਆਨ ਰਿਦੈ ਪ੍ਰਗਾਸੈ।
ਕਾਤਕ ਸੁਦੀ ਪੰਚਮੀ ਦੇ ਦਿਨ, ਕਰ ਇਸਨਾਨ ਸਕੇਸ ਤਾਹਿ ਛਿਨ।
ਛਕ ਅਫੀਮ ਸੁੱਖਾ, ਅਤਿ ਗਹਿਰੇ, ਸਸਤ੍ਰ ਬਸਤ੍ਰ ਸਾਰੇ ਪਹਿਰੇ।
ਦਾਨ ਦਯੋ ਕੁਣਕਾ ਬਟਵਾਯੋ, ਅਸ੍ਰ ਕੁਮੈਂਤ ਤਿਆਰ ਕਰਵਾਯੋ।
ਚੰਦਨ ਕੀ ਬਡ ਚਿਤਾ ਚਨਾਈ, ਚੌਫੇਰੇ ਕਨਾਤ ਤਨਾਈ।
ਦਯਾ ਸਿੰਘ ਪ੍ਰਤਿ ਕਹੈ ਉਚਰ ਹੈ, ਹਮ ਪ੍ਰਵੇਸ਼ ਜਬ ਇਸ ਮੈ ਕਰਹੈ।
ਬਾਹਰ ਕਨਾਤੋਂ ਦੂਰ ਰਹਾਯੋ, ਮਮ ਦਿਸ ਝਾਤ ਨ ਕੋਈ ਪਾਇਓ।
ਫੋਲਯੋ ਹਮਰਾ ਨਾਹਿ ਅੰਗੀਠਾ, ਨਹਿ ਸਮਾਧ ਬਨਈਓ ਨੀਠਾ।
ਜੋ ਸਮਾਧਿ ਹਮਰੀ ਬਨਵੈ ਹੈ, ਜਗ ਮੈ ਤਿਸ ਸਰਬੰਸ ਨ ਸੈਹੈ।

ਨਦੇੜ ਵਿਚ ਗੁਰੂ ਜੀ ਵਲੋਂ ਕੀਤੇ ਅਲੌਕਿਕ ਚਰਿਤ੍ਰ ਦੇ (ਨਾਟਕੀ ਪ੍ਰੋਗ੍ਰਾਮ) ਤੋਂ ਬਾਦ ਜਿਥੇ ਆਮ ਇਤਿਹਾਸਕਾਰ ਸ੍ਰੀ ਦਸਮੇਸ਼ ਪਾਤਸ਼ਾਹ ਦਾ ਕਤਕ ਸੁਦੀ ਪੰਚਮੀ ਸੰਮਤ ੧੭੬੫ ਨੂੰ ਜੋਤੀ ਜੋਤ ਸਮਾਉਣਾ ਮੰਨਦੇ ਹਨ, ਉਥੇ ਬਹੁਤ ਸਾਰੇ ਪ੍ਰੋਗਰਾਮਾਂ ਵਿਚ ਵੱਡੇ ਵੱਡੇ ਮਤਭੇਦ ਵੀ ਰੱਖਦੇ ਹਨ। ਜਿਵੇਂ ਕਿ ਸ੍ਰੀ ਨਾਨਕ ਰਾਜ ਦੀ ਤਖਤ ਨਸ਼ੀਨੀ ਦੇ ਸਬੰਧ ਵਿਚ ਜਿਥੇ ਗਿ. ਗਿਆਨ ਸਿੰਘ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਿਵਾਉਂਦਾ ਹੈ ਉਥੇ ਕਰਤਾ ਸੂਰਜ ਪ੍ਰਕਾਸ਼ ਲਿਖਦਾ ਹੈ

ਜਦੋਂ ਸੰਗਤ ਨੇ ਗੁਰੂ ਜੀ ਤੋਂ ਅੰਤਮ ਪ੍ਰੋਗ੍ਰਾਮ ਬਾਬਤ ਬਚਨ ਸੁਣੇ ਤਾਂ:
ਸੁਨਤ ਖਾਲਸੇ ਕੀਨਸ ਬਿਨਤੀ।
ਸ੍ਰੀ ਪ੍ਰਭ ਹਮ ਸਭ ਕੇ ਮਨ ਗਿਣਤੀ।
ਨੌ ਪਾਤਸ਼ਾਹ ਅੰਤ ਕੋ ਸਾਰੇ, ਸੰਗਤ ਲਰ ਪਕਰਾਏ ਉਦਾਰੇ।
ਪੁਨ ਬੈਕੁੰਠ ਗਮਨ ਕੋ ਕਰੈ ਹਮ ਕਿਸ ਕੇ ਪਗ ਪਰ ਸਿਰ ਧਰੈ।

**ਗੁਰੂ ਜੀ ਵਲੋਂ ਉੱਤਰ**

ਸ੍ਰੀ ਮੁਖਤੇ ਤਬ ਧੀਰਜ ਦੀਨਾ, ਹਮ ਸਭ ਬਾਤ ਪ੍ਰਿਥਮ ਕਰ ਲੀਨਾ।
ਗੰਢ ਅਕਾਲ ਪੁਰਖ ਸੋ ਪਾਯੋ, ਸੰਪਨ ਕਰ ਪੰਚਹੁ ਪਕਰਾਯੋ।
ਪਢੀਅਹੁ ਸ੍ਰਬ ਗੁਰਨ ਕੀ ਬਾਨੀ, ਰਖੀਓ ਰਹਿਤ ਜੋ ਹਮੈ ਬਖਾਨੀ।
ਪਾਇਓ ਮਾਤ ਕਾਲਕਾ ਗੋਦ, ਪੰਥ ਖਾਲਸਾ ਰਹਿਤ ਪ੍ਰਮੋਦ।
ਗੁਰੂ ਖਾਲਸਾ ਖਾਲਸਾ ਗੁਰੂ, ਅਬ ਤੇ ਹੋਤ ਐਸੀ ਬਿਧ ਸ਼ੁਰੂ।

ਕਰਤਾ ਸੂਰਜ ਪ੍ਰਕਾਸ਼ ਨੇ ਉਸ ਵਕਤ ਗੁਰੂ ਜੀ ਵਲੋਂ ਸਿੱਖਾਂ ਨੂੰ ਗੁਰਤਾ ਸਬੰਧੀ ਪੰਜ ਸੰਕੇਤ ਦਿੱਤੇ ਗਏ ਦੱਸੇ ਜਿਵੇਂ ਕਿ :

੧) ਅਕਾਲ ਪੁਰਖ ਨਾਲ ਗੰਢ
੨) ਪੰਜਾਂ ਪਿਆਰਿਆਂ ਨੂੰ ਸੌਂਪਣਾ
੩) ਸਾਰਿਆਂ ਗੁਰੂਆਂ ਦੀ ਬਾਣੀ ਪੜਨੀ
੪) ਪਾਯੋ ਮਾਤ ਕਾਲਕਾ ਗੋਦ
੫) ਗੁਰੂ ਖਾਲਸਾ ਖਾਲਸਾ ਗੁਰੂ।

ਉਪ੍ਰੋਕਤ ਸੰਕੇਤਾਂ ਵਿਚ ਸ੍ਰੀ ਗ੍ਰੰਥ ਸਾਹਿਬ ਦੀ ਗੱਦੀ ਦਾ ਕੋਈ ਸੰਕੇਤ ਕਿਧਰੇ ਨਹੀਂ ਮਿਲਦਾ ਤੇ ਸਗੋਂ ਜੋ ਹੋਰ ਪੰਜ ਸੰਕੇਤ ਮਿਲਦੇ ਹਨ ਜੋ ਸਾਰੇ ਹੀ ਇਕ ਦੂਸਰੇ ਤੋਂ ਭਿੰਨਤਾ ਦੇ ਪ੍ਰਤੀਕ ਹਨ, ਇਨ੍ਹਾਂ ਵਿਚੋਂ ਕਿਸੇ ਇਕ ਨੂੰ ਮਾਨਤਾ ਕਰਤਾ ਸੂਰਜ ਪ੍ਰਕਾਸ਼ ਨੇ ਵੀ ਨਹੀਂ ਦਿਤੀ ਹੋਈ ਸਗੋਂ ਪਤਾ ਲਗਦਾ ਹੈ ਕਿ ਉਸ ਵਕਤ ਦੇ ਵਾਤਾਵਰਨ ਨੂੰ ਵੇਖ ਕੇ ਆਪਣੇ ਭਵਿੱਖਤ ਵਾਲੀ ਨੀਤੀ ਵਾਲੇ ਪ੍ਰੋਗ੍ਰਾਮ ਨੂੰ ਗੁਪਤ ਰਖਣ ਵਾਸਤੇ ਗੁਰੂ ਜੀ ਨੇ ਗੁਰਗੱਦੀ ਦੇ ਸਬੰਧ ਵਿਚ ਕੋਈ ਵੀ ਪੱਕਾ ਫੈਸਲਾ ਕਿਸੇ ਨੂੰ ਨਹੀਂ ਸੀ ਦਿੱਤਾ ਤੇ ਉਪ੍ਰੋਕਤ ਬਚਨਾਂ ਦੁਆਰਾ ਸਿਖਾਂ ਨੂੰ ਸਿਆਣੇ ਪਿਤਾ ਵਾਂਗੂੰ ਬਿਪਤਾ ਸਮੇਂ ਦਾ ਵਕਤ ਟਾਲਣ ਵਾਂਗ ਪਰਚਾਇਆ ਹੀ ਸੀ ਜਿਸ ਤਰ੍ਹਾਂ ਸ੍ਰੀ ਦਸਮੇਸ਼ ਗੁਰੂ ਜੀ ਵਲੋਂ ਗੁਰਗੱਦੀ ਦੇਣ ਸਬੰਧੀ ਬਹੁਤ ਸਾਰੇ ਇਤਿਹਾਸਕਾਰਾਂ ਦੀ ਵੱਖੋ ਵੱਖ ਰਾਇ ਹੈ, ਤਿਵੇਂ ਇਸ ਤੋਂ ਬਾਦ ਦੇ ਪ੍ਰੋਗ੍ਰਾਮਾਂ ਵਿਚ ਵੀ ਧਰਤੀ ਤੇ ਅਕਾਸ਼ ਦਾ ਅੰਤਰਾ ਹੈ ਭਾਵੇਂ ਇਸ ਤਰ੍ਹਾਂ ਦੇ ਮਤਭੇਦੀ ਪ੍ਰਮਾਣ ਤੇ ਗੁਰਗੱਦੀ ਦੇ ਸਿਲਸਿਲੇ ਸਬੰਧੀ ਵਖ ਵਖ ਇਤਿਹਾਸਾਂ ਵਿਚ ਦਿੱਤੇ ਵੱਖ ਵੱਖ ਪ੍ਰਮਾਣ ਜਿਥੇ ਬਹੁਤ ਮਿਲਦੇ ਹਨ ਪਰ ਪੁਸਤਕ ਬ੍ਰਿਧੀ ਨੂੰ ਧਿਆਨ ਵਿਚ ਰੱਖ ਕੇ ਸਾਰੇ ਪ੍ਰਮਾਣ ਏਥੇ ਨਹੀਂ ਲਿਖੇ ਗਏ। ਜਦ ਕਿ ਪੰਥ ਪ੍ਰਕਾਸ਼ ਵਿਚ ਅਗਲੀ ਵਾਰਤਾ ਇਸ ਤਰ੍ਹਾਂ ਅੰਕਿਤ ਹੈ ਕਿ

"ਇਤ ਕਰ ਗੁਰ ਨਰ ਨਾਟਕੇ ਜਬ ਗਏ ਬੀਚ ਕਨਾਂਤੇ ਥੇ"
"ਸਿੱਖ ਕਨਾਤੋਂ ਦੂਰ ਰਹਾਏ, ਆਪ ਪ੍ਰਵਿਸੇ ਸੇ ਤਹਾਂ ਮੇ ਜਾਏ"

ਅਥਵਾ : ਕੁਝ ਚਿਰ ਬਾਅਦ ਜਦ ਕਨਾਤ ਦੇ ਅੰਦਰੋਂ ਚਿਤਾ ਬਲਦੀ ਦੀਆਂ ਲਾਟਾਂ ਨਿਕਲਦੀਆਂ ਸਿੱਖਾਂ ਨੇ ਵੇਖੀਆਂ ਤਾਂ ਉਸ ਵਕਤ ਜੋ ਕਰੁਣਾਮਈ ਵੈਰਾਗੀ ਸਿੱਖਾਂ ਨੇ ਗੁਰੂ ਜੀ ਨੂੰ ਸੰਬੋਧਨ ਕਰਕੇ ਕੀਤਾ, ਉਸਦਾ ਵਰਣਨ ਗਿ: ਗਿਆਨ ਸਿੰਘ ਇੰਞ ਕਰਦੇ ਹਨ :

"ਜਲ ਝਰਯੋ ਝਰਨਾ ਜਿਉਂਦ੍ਰਿਗੈ ਪ੍ਰਵਾਹਿ ਪ੍ਰੇਮ ਵਿਰਾਗ ਕੋ।

ਰਸ ਛਾਇਓ ਕਰੁਨਾ ਚਹੁ ਦਿਸੈ ਕਨਾਤ ਸੇ ਪਿਖ ਆਗ ਕੋ।
ਕਰ ਰੁਦਨ ਕਹਿ ਸਿਖ ਹੇ ਗੁਰੂ ਕਿਤ ਗਏ ਹਮ ਕੋ ਛੋਰ ਹੈਂ।
ਇਸ ਦੇਸ ਵੇਸ ਪਰਦੇਸ ਮੇ ਅਬ ਕੌਣ ਹਮਰਾ ਹੋਰ ਹੈ"।
"ਹਮ ਸ਼ੋਕ ਸਿੰਧਹਿ ਜਾਤ ਡੂਬੇ ਕਾਢ ਗੁਰੂ ਗਹਿ ਬਾਂਹ ਜੀ
ਏਹ ਪੰਥ ਤੇਰਾ ਬਿਨ ਮਲਾਹੋ ਪਾਰ ਕੈਸੇ ਪਾਹਿ ਜੀ।*"
ਅਥਵਾ :
ਜਿਮ ਬਾਗਮਾਲੀ, ਬਿਨਾ ਖਾਲੀ, ਅਜਾ, ਬਨ ਮਹਿ ਖੀਨ ਹੈ।
ਜਿਮ ਤੀਅ, ਪੀਆ, ਬਿਨਾ ਦੀਆ, ਧਾਮ, ਤਨ ਦ੍ਰਿਗ ਹੀਨ ਹੈ।
ਬੇ ਆਬ ਮਛਲੀ ਸਮ ਸ਼ਿਤਾਬ ਅਜਾਬ ਸਿੰਘ ਨਿਹਾਰ ਕੈ।
ਬਹੁ ਧੀਰ ਦੀਨੋ ਦਯਾ ਸਿੰਘ ਉਪਦੇਸ ਨੀਕ ਉਚਾਰ ਕੈ।
ਏਸੇ ਵੈਰਾਗਮਈ ਮਾਹੌਲ ਵਿਚ:
"ਤਬ ਲੋ ਪਹੁੰਚੇ ਸਾਧ ਤਿਹ ਥਾਂ ਚਲ ਪੰਜਾਬ ਚਾਰ ਹੈ।
ਤਿਨ ਤਾਈਂ ਪਾਚ ਕੁ ਕੋਸ ਪਰ ਗੁਰ ਮਿਲੇ ਕਰਤ ਸਿਕਾਰ ਹੈ।
ਉਨ ਪੇਖ ਅਬਿਚਲ, ਨਗਰ ਬਿਯਾਕੁਲ ਸਗਰ ਸਿੰਘਹਿ ਬੂਝਯੋ।
ਤਬ ਕਹਯੋ ਸਿੰਘਨ ਗੁਰੂ ਜੀ ਪ੍ਰਲੋਕ ਗਮਨੈ ਗੂਝਿਓ।
ਤਬ ਕਹਯੋ ਸੰਤਹੋ ਕੂਰ ਕਹਿ ਹੋ ਮਿਲਯੋ ਹਮ ਕੋ ਸੋ ਅਬੈ।
ਅਸਵਾਰ ਬਾਜ ਕੁਮੈਤ ਪੈ ਜਿਤ ਬਾਜ ਕਰ ਪਰ ਥਾ ਫਬੈ।
ਸੁਨ ਸਿੰਘਨ ਅਚਰਜ ਮਾਨ ਹੇਰਿਓ ਜੋ ਤਬੇਲਾ ਜਾਇ ਹੈ।
ਨਹਿ ਸਵਾਨ ਬਗਲਾ ਅਸ੍ਵ ਕਾਠੀ ਬਾਜ ਮਿਤ ਥਾਇਹੈ।
ਤਬ ਧਾਰ ਨਿਸਚੈ ਕਹਯੋ ਸਿੰਘ ਚਰਿਤ ਏਹ ਗੁਰ ਕਿਆ ਕੀਓ।
ਹਮ ਤਾਂਈ ਏਕਲ ਛੋਰ ਧੋਖਾ ਦੈ ਸੁ ਪੰਥਾ ਅਨ ਲੀਓ।
ਇਹ ਸੋਚ ਫੋਲਿਓ ਤਿਨ ਅੰਗੀਠਾ ਕਰਦ ਲਘੁ ਇਕ ਪਾਈਆ।
ਨਹਿ ਮਿਲਿਓ ਅਸਥ ਸਸਤ੍ਰ ਕੋਈ ਗੁਰੂ ਥੇ ਜੋ ਲਾਈਆ।

ਗਿਆਨੀ ਜੀ ਉਪ੍ਰੋਕਤ ਲਿਖੀ ਅਲੌਕਿਕ ਵਾਰਤਾ ਦੀ ਪੁਸ਼ਟੀ ਵਾਸਤੇ ਆਪਣੇ ਦਾਦਾ ਗੁਰੂ ਜੀ ਦਾ ਪ੍ਰਮਾਣ ਦਿੰਦੇ ਹਨ ਜਿਨ੍ਹਾਂ ਨੂੰ ਨੰਦੇੜ ਤੋਂ ਅਲੋਪ ਹੋਣ ਬਾਦ ਗੁਰੂ ਜੀ ਦੇ ਦਰਸ਼ਨ ਹੋਏ ਸਨ, ਜਿਹਾ ਕਿ

ਹਰਿ ਸਰਨ ਕਾਥਾ ਗੁਰੂ ਦਾਸ ਢਿਗ ਹੰਗੋਲੀ ਨਗਰ ਤੈਂ।
ਜਿਸ ਤਾਈਂ ਥਾ ਗੁਰ ਦਰਸ ਦੀਆ ਲੋਪ ਕਰ ਤਨ ਮਗਰ ਤੈਂ।

ਗਿਆਨੀ ਗਿਆਨ ਸਿੰਘ ਵਾਲੀ ਵਾਰਤਾ ਦੀ ਪੁਸਟੀ ਮਹੰਤ ਸੁਮੇਰ ਸਿੰਘ ਜੀ ਪਟਨੇ ਸਾਹਿਬ ਵਾਲੇ ਆਪਣੇ ਰਚਿਤ ਗ੍ਰੰਥ ਵਿਚ ਇਸ ਤਰ੍ਹਾਂ ਕਰਦੇ ਹਨ :

ਚਿਖਾ ਦੇ ਸਾਂਤ ਹੋਣ ਤੇ ਬਾਅਦ

ਦੋਹਰਾ : ਪ੍ਰਾਤ ਭਾਈ ਸਿੰਘਨ ਲਖੀ ਅਸ੍ਰ ਕੁਮੈਤ ਨ ਏਕ
ਸ੍ਰੀ ਪ੍ਰਭ ਕੀ ਸੁ ਸੁਵਾਹਿ ਕੋ ਚਿੰਤਤ ਜਲਧ ਬਿਬੇਕ

ਸਾਖੀ 51

ਲਖ ਚਿੰਤਾਤੁਰ ਸੇਵਕਨ ਸਾਚੇ ਦੀਨ ਦਇਆਲ।
ਦਰਸਨ ਨਿਜ ਮਗ ਮੈਦੀਓ ਸੇਵਕ ਨ ਬਿਰਦ ਸੰਭਾਲ।

ਸਾਖੀ ੫੨

ਚੋ : ਜੋ ਨਿਤ ਲਕਰੀ ਲਿਆਣ ਹਾਰੋ, ਲੰਗਰ ਲਲਤਿ ਸੇਵ ਚਿਤ ਧਾਰੋ।
ਤਿਨ ਦਰਸੋਯ ਸੋ ਦੀਨ ਦੁਖ ਦਰਨ, ਚਢੇ ਕੁਮੈਤ ਸਗਲ ਦੁਖ ਹਰਨ।
ਤਿਹ ਬੁਲਾਏ ਨਿਕਟ ਅਸ ਕਹੀ, ਸਿੰਘਨ ਕਹਨਿ ਸੋਚਹਿ ਨਹੀ
ਹਯ ਕੁਮੈਤ ਹਮ ਸੰਗ ਲਿਆਏ, ਕਾ ਹਿਤ ਸੋਚੇ ਸੰਕ ਧਰਾਏ।

ਉਸ ਸਿਖ ਨੇ ਸਿਖਾਂ ਨੂੰ ਗੁਰੂ ਜੀ ਦਾ ਹੁਕਮ ਸੁਣਾ ਦਿੱਤਾ, ਸਗੋਂ ਇਸ ਤੋਂ ਤਿਨ ਘੜੀਆਂ ਬਾਅਦ ਦਿਨ ਚੜ੍ਹੇ ਇਕ ਹੋਰ ਉਦਾਸੀ ਸੰਤ ਆਇਆ। ਜਿਹਾ ਕਿ :

ਪਹਿਰ ਪ੍ਰਮਾਨ ਜਬੈ ਦਿਨ ਆਯੋ, ਤਬ ਇਕ ਸੰਤ ਉਦਾਸੀ ਆਯੋ।
ਫਤੇ ਬੁਲਾਈ ਸਿੰਘਨ ਧੀਰਾ, ਬੋਲਿਓ ਬਚਨ ਕਹਤ ਗੁਰੂ ਧੀਰਾ।
ਤੁਮ ਕਤ ਚਿੰਤਾ ਕਰਹੁ ਖਾਲਸਾ, ਸਤਿਗੁਰ ਪੂਰਨ ਸਰਬ ਲਾਲਸਾ।
ਉਹ ਤਾਂ
ਮੋਹਿ ਮਿਲੇ ਹਯ ਪਰ ਅਸਵਾਰਾ।
ਖੇਲਤ ਮ੍ਰਿਗਯਾ ਪ੍ਰਤ ਕਰਭਾਰਾ।
ਕਹਿਓ ਕੜਾਹ ਪ੍ਰਸਾਦਿ ਜੁ ਲੀਜੈ, ਛਕ ਛਕਾਇ ਅਨੰਦ ਕਰੀਜੈ।
ਕਹੀ ਕਿ ਜਾਇ ਦਿਹੁ ਸੁਧ ਮੋਰੀ, ਤਜਹੁ ਚਿੰਤ ਸਮਝੋ ਬਚ ਹੋਰੀ।

ਇਸ ਤਰ੍ਹਾਂ ਦੋ ਤਿੰਨ ਖਬਰਾਂ ਤੇ ਗੁਰੂ ਜੀ ਦੇ ਸੰਦੇਸ ਮਿਲਣ ਦੇ ਬਾਵਜੂਦ ਜਦ ਚੌਥੇ ਦਿਨ ਕੁਝ ਸਿੱਖ ਫੁੱਲ ਚੁਗਨ ਲੱਗੇ ਤਾਂ

ਕੇਵਲ : ਏਕ ਕਰਦ ਸਤਿਗੁਰ ਕੀ ਪਾਈ, ਭਸਮ ਏਕੇ ਗਾਗਰ ਮੇ ਪਾਈ।

## ਸ੍ਰੀ ਗੁਰੂ ਜੀ ਨੇ ਨੰਦੇੜ ਵਿਚ ਏਹ ਕੌਤਕ ਕਿਉਂ ਕੀਤਾ?

ਉਪਰੋਕਤ ਇਤਿਹਾਸਕਾਰਾਂ ਦੀਆਂ ਲਿਖਤਾਂ ਪੜ੍ਹ ਕੇ ਸਵਾਲ ਪੈਦਾ ਹੁੰਦਾ ਹੈ ਕਿ ਗੁਰੂ ਜੀ ਨੇ ਨਦੇੜ ਵਿਚ ਇਹ ਅਲੌਕਿਕ ਚਰਿਤ੍ਰ ਕਿਉਂ ਕੀਤਾ? ਭਾਵੇਂ ਇਸ ਸਵਾਲ ਬਾਬਤ ਦੱਸਣਾ ਬਹੁਤ ਵਿਸਥਾਰ ਦੀ ਲੋੜ ਰਖਦਾ ਹੈ, ਪਰ ਸੰਕੇਤ ਮਾਤਰ ਨੰਦੇੜ ਵਾਲੇ ਚਰਿਤ੍ਰ ਦੇ ਕੁਝ ਕਾਰਨ ਇਹ ਸਨ ਕਿ ਉਸ ਵਕਤ ਦੇ ਮੁਗਲ ਬਾਦਸਾਹ ਜਹਾਂਗੀਰ ਦੇ ਵਕਤ ਤੋਂ ਅੰਦਰੋਂ ਅੰਦਰੀਂ ਗੁਰੂ ਘਰ ਤੋਂ ਖੁਣਸ ਖਾਂਦੇ ਸਨ।

ਜਦੋਂ ਕਿ ਸ੍ਰੀ ਨਾਨਕ ਰਾਜ ਦੇ ਪੰਜ ਤਖਤ ਨਸ਼ੀਨ, ਸਮੇ-ਸਮੇਂ ਸਾਰੇ ਹੁਕਮਰਾਨਾਂ ਨਾਲ ਸਦਭਾਵਨਾ ਹੀ ਰਖਦੇ ਰਹੇ। ਫਿਰ ਸਮੇਂ ਦੀ ਲੋੜ ਨੂੰ ਅਨੁਭਵ ਕਰਕੇ ਛੇਵੇਂ ਪਾਤਸਾਹ ਨੇ ਵਿਰੋਧੀਆਂ ਨਾਲ ਤਿੰਨ ਚਾਰ ਵੱਡੇ-ਵੱਡੇ ਜੰਗ ਕੀਤੇ, ਪਰ ਸਦਭਾਵਨਾ ਦੇ ਪੱਖੋਂ ਕਿਸੇ ਵਿਰੋਧੀ ਦਾ ਨਗਰ, ਜਾਂ ਕਿਲ੍ਹਾ ਅਥਵਾ ਹੋਰ ਰੰਚਕ ਮਾਤਰ ਸਾਮਾਨ ਵੀ ਆਪਣੇ ਕਬਜ਼ੇ ਵਿਚ ਨਾ ਰੱਖਿਆ। ਸਗੋਂ ਤੁਰਕ ਫੌਜਾਂ ਦੇ ਮੁਰਦਿਆਂ ਨੂੰ ਭਾਵੇਂ ਹੱਥੀਂ ਦਫਨਾਇਆ ਜਾਂਦਾ ਰਿਹਾ, ਪਰ ਉਸ ਵਕਤ ਦੇ ਸ਼ਾਹੀ ਕਰਮਚਾਰੀਆਂ ਅੰਦਰ ਗੁਰੂ ਜੀ ਦੀ ਸ਼ਕਤੀ ਤੇ ਠਾਠ-ਬਾਠ ਬਾਬਤ ਨਫ਼ਰਤ ਬਦਸਤੂਰ ਬਣੀ ਰਹੀ। ਫਿਰ ਸਤਵੇਂ ਪਾਤਸਾਹ ਜੀ ਨੇ ਬਾਈ ਸੌ ਸਵਾਰਾਂ ਦੇ ਹੁੰਦਿਆਂ ਵੀ ਕਿਸੇ ਸ਼ਾਹੀ ਜਾਂ ਹੋਰ ਵਿਰੋਧੀਆਂ ਤੇ ਕੋਈ ਹਮਲਾ ਨ ਕੀਤਾ। ਪਰ ਸਮਾਂ ਮਿਲਣ ਤੇ ਸ਼ਾਹੀ ਫੌਜੀ ਦਸਤੇ ਗੁਰੂ ਜੀ ਦੇ ਮਹਿਲਾਂ ਤੇ ਸਾਜ਼ੋ ਸਮਾਨ ਤੇ ਹਮਲਾ ਕਰਨ ਤੋਂ ਸੰਕੋਚ ਨਾ ਕਰਦੇ। ਸੂਰਜ ਪ੍ਰਕਾਸ਼ ਵਿੱਚ ਭਾਈ ਗੌਰੇ ਦਾ ਪ੍ਰਸੰਗ ਇਕ ਵੱਡਾ ਸਬੂਤ ਹੈ।

ਫਿਰ ਸ੍ਰੀ ਗੁਰੂ ਹਰਿ ਰਾਇ ਨੂੰ ਔਰੰਗਜ਼ੇਬ ਨੇ ਦਿੱਲੀ ਸੱਦਣਾ ਅਤੇ ਗੁਰੂ ਜੀ ਨੇ ਆਪਣੇ ਥਾਂ ਆਪਣੇ ਸਪੁੱਤ੍ਰ ਬਾਬਾ ਰਾਮ ਰਾਇ ਜੀ ਨੂੰ ਭੇਜਣਾ ਭਾਵੇਂ ਬਾਬਾ ਜੀ ਸਤਿਗੁਰੂ ਜੀ ਦੀ ਦਿੱਤੀ ਸ਼ਕਤੀ ਨਾਲ ਸੈਂਕੜੇ ਕਰਾਮਾਤਾਂ ਬਾਦਸ਼ਾਹ ਨੂੰ ਦੱਸ ਕੇ ਖੁਸ਼ ਕਰਨ ਦਾ ਯਤਨ ਕਰਦੇ ਰਹੇ ਰਾਮ ਰਾਇ ਨੇ ਗੁਰਬਾਣੀ ਦੀ ਤੁਕ ਉਲਟਾਨ ਨਾਲ ਬੇਮੁਖੀ ਪ੍ਰਾਪਤ ਕਰ ਲਈ ਪਰ ਬਾਦਸ਼ਾਹ ਫਿਰ ਵੀ ਗੁਰੂ ਜੀ ਦੀ ਨਿਰਭੈਤਾ ਤੇ ਅੰਦਰੋਂ ਖੁਣਸ ਖਾਂਦਾ ਹੀ ਰਿਹਾ। ਏਹੋ ਵਜ੍ਹਾ ਸੀ ਕਿ ਬਿਨਾਂ ਵਜ੍ਹਾ ਰਾਮ ਰਾਇ ਦੇ ਕਹਿਣ ਤੇ ਅੱਠਵੇਂ ਸਤਿਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਨੂੰ ਦਿੱਲੀ ਮੰਗਵਾ ਭੇਜਿਆ, ਜਦ ਕਿਸ਼ੋਰ ਅਵੱਸਥਾ ਵਾਲੇ ਗੁਰੂ ਜੀ ਨੇ ਵੀ ਆਪਣੇ ਗੁਰੂਦੇਵ ਪਿਤਾ ਜੀ ਦੇ ਪ੍ਰਣ ਨੂੰ ਅਡੋਲਤਾ ਤੇ ਬੇਪ੍ਰਵਾਹੀ ਨਾਲ ਪੂਰਾ ਨਿਬਾਹਿਆ ਤਾਂ ਇਹ ਵੀ ਔਰੰਗਜ਼ੇਬ ਵਾਸਤੇ ਇਕ ਬੜਾ ਵੱਡਾ ਚੈਲਿੰਜ ਸੀ। ਫਿਰ ਧਰਮ ਰਖਿਅਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸੰਬੰਧ ਵਿਚ ਪਿਛਲੀ ਖੁਣਸ ਤੇ ਸ੍ਰੀ ਰਾਮ ਰਾਇ ਦੇ ਮਸ਼ਵਰੇ ਨਾਲ ਜੋ ਕੁਝ ਉਹ ਕਰਦਾ ਰਿਹਾ ਉਹ ਇਤਿਹਾਸ ਦੇ ਪਤਰਿਆਂ ਤੇ ਖੂਨੀ ਅੱਖਰਾਂ ਨਾਲ ਹਮੇਸ਼ਾ ਵਾਸਤੇ ਲਿਖਿਆ ਰਹੇਗਾ। ਔਰੰਗਜ਼ੇਬ ਦੇ ਸਮੇਂ ਪਹਾੜੀ ਰਾਜਿਆਂ ਨਾਲ ਸ੍ਰੀ ਦਸਮੇਸ਼ ਗੁਰੂ ਜੀ ਨੇ ਕਈ ਜੰਗ ਕੀਤੇ, ਪਰ ਕਿਸੇ ਰਾਜੇ ਦੇ ਕਿਸੇ ਰਕਬੇ ਉਤੇ ਕਬਜ਼ਾ ਨ ਕੀਤਾ। ਸਗੋਂ ਗੁਰੂ ਜੀ ਰਾਜਿਆਂ ਨੂੰ ਤੁਰਕੀ ਹਕੂਮਤ ਤੋਂ ਮੁਕਤ ਕਰਵਾਉਣ ਦੇ ਯਤਨ ਕਰਦੇ ਰਹੇ।

ਆਖਿਰ ਚਮਕੌਰ ਦੇ ਜੰਗ ਸਮੇਂ ਜਦੋਂ ਕਿ ਪਹਾੜੀ ਰਾਜਿਆਂ ਦੀ ਵਜ੍ਹਾ ਨਾਲ ਗੁਰੂ ਜੀ ਨੂੰ ਗਿਣਤੀ ਦੇ ਸਿੱਖਾਂ ਸਮੇਤ ੧੦ ਲੱਖ ਤੁਰਕੀ ਸੈਨਾ ਨਾਲ ਜੂਝਣਾ ਪਿਆ, ਤਾਂ ਉਸ ਵਕਤ ਗੜ੍ਹੀ ਵਿਚ ਰਹਿ ਗਏ ੫-੬ ਸਿੱਖਾਂ ਨੇ ਅਰਜ਼ ਕਰਕੇ ਗੁਰੂ ਜੀ ਨੂੰ ਮੈਦਾਨਿ ਜੰਗ ਵਿਚ ਨ ਜਾਣ ਦਿੱਤਾ ਤੇ ਗੁਰੂ ਜੀ ਨੂੰ ਗੜ੍ਹੀ ਵਿਚੋਂ ਨਿਕਲ ਜਾਣ ਲਈ ਮਜਬੂਰ ਕੀਤਾ ਤੇ ਨੀਤੀ ਨਿਪੁੰਨ ਸਤਿਗੁਰੂ ਜੀ ਨੇ ਤੁਰਕਾਂ ਦੀਆਂ ਅੱਖਾਂ ਵਿਚ ਧੂਲ ਪਾਉਣ ਵਾਸਤੇ ਆਪਣੇ ਬਸਤ੍ਰ ਤੇ ਜਿਗ੍ਹਾ ਕਲਗੀ ਇਕ ਸਿੱਖ ਨੂੰ ਦੇ ਕੇ ਆਪ ਤਾਲੀ ਮਾਰ ਕੇ ਨਿਕਲ ਗਏ ਪਰ ਉਸ ਵਕਤ ਗੁਰੂ ਜੀ ਦੀ ਨੀਤੀ ਪੂਰੀ ਤਰ੍ਹਾਂ ਸਫਲ ਨ ਹੋਈ।

ਕਿਉਂਕਿ ਕੁਝ ਦਿਨਾਂ ਬਾਦ ਹੀ ਤੁਰਕਾਂ ਨੂੰ ਪਤਾ ਲਗ ਗਿਆ ਕਿ ਗੁਰੂ ਜੀ (ਚਮਕੌਰ ਤੋਂ) ਉਥੋਂ ਬਚ ਕੇ ਨਿਕਲ ਗਏ ਹਨ। ਗੁਰੂ ਜੀ ਨੂੰ ਇਸ ਸਮੇਂ ਉਚ ਦੇ ਪੀਰ ਦਾ ਰੂਪ ਵੀ ਧਾਰਨਾ ਪਿਆ।

ਸਮੇਂ ਨਾਲ ਜਫਰਨਾਮਾ ਭੇਜਨ ਉਪ੍ਰੰਤ ਕੁਝ ਵਾਤਾਵਰਨ ਬਦਲਿਆ। ਬਹਾਦਰ ਸ਼ਾਹ ਦੇ ਅਰਜ਼ ਕਰਨ

ਤੇ ਜਿਸ ਸ਼ਰਤ ਉਤੇ ਗੁਰੂ ਜੀ ਨੇ ਉਸਦੀ ਮਦਦ ਕਰਕੇ ਤਾਰਾ ਆਜ਼ਮ ਨੂੰ ਮਾਰਿਆ ਪਰ ਬਹਾਦਰ ਸ਼ਾਹ ਬਾਦਸ਼ਾਹੀ ਤਖਤ ਉਤੇ ਬੈਠ ਕੇ ਉਸ ਸ਼ਰਤ ਤੋਂ ਮੁਨਕਰ ਹੋ ਗਿਆ। ਏਧਰ ਸਚੇ ਪਾਤਸ਼ਾਹ ਜੀ ਦੇ ਅੰਦਰ ਚਮਕੌਰ ਦੀ ਜੰਗ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣ ਦਾ ਜੋ ਪ੍ਰੋਗ੍ਰਾਮ ਬਣਿਆ ਹੋਇਆ ਸੀ ਨੀਤੀ ਨੂੰ ਮੁਖ ਰੱਖਦੇ ਹੋਏ ਗੁਰੂ ਜੀ ਬਦਲੇ ਦੇ ਰੂਪ ਵਿਚ ਸਿਧੇ ਤੌਰ ਤੇ ਆਪ ਕਿਸੇ ਨਾਲ ਜੰਗ ਕਰਨਾ ਨਹੀਂ ਸੀ ਚਾਹੁੰਦੇ। ਉਹ ਚਾਹੁੰਦੇ ਸਨ ਕਿ ਬਾਦਸ਼ਾਹ ਹੀ ਨਿਆਂ ਪਸੰਦ ਰਾਜ ਕਰੇ ਤੇ ਜ਼ਾਲਮਾਂ ਨੂੰ ਸਜ਼ਾ ਦੇਵੇ। ਜਦੋਂ ਵੇਖਿਆ ਕਿ ਬਾਦਸ਼ਾਹ ਦੀ ਵੀ ਬਦਨੀਤੀ ਹੋ ਗਈ ਤਾਂ ਗੁਰੂ ਜੀ ਨੇ ਏਸ ਜੰਗ ਵਾਸਤੇ ਨਦੇੜੋਂ ਬੰਦੇ ਬਹਾਦਰ ਨੂੰ ਪੰਜਾਬ ਭੇਜਿਆ, ਜਿਸਨੇ ਪੰਜਾਬ ਵਿਚ ਆਉਂਦਿਆਂ ਹੀ ਵਿਰੋਧੀਆਂ ਵਾਸਤੇ ਕਿਆਮਤ ਲੈ ਆਂਦੀ, ਤੇ ਸ਼ਹਿਰਾਂ ਅਤੇ ਕਿਲ੍ਹਿਆਂ ਤੇ ਕਬਜ਼ੇ ਕਰਨੇ ਤੇ ਆਪਣਾ ਸਿੱਕਾ ਕਾਇਮ ਕਰਨਾ ਸ਼ੁਰੂ ਕਰ ਦਿਤਾ। ਬਹਾਦਰ ਸ਼ਾਹ ਬਾਦਸ਼ਾਹ ਗੁਰੂ ਜੀ ਦੇ ਨੀਤੀ ਭਰੇ ਪ੍ਰੋਗ੍ਰਾਮਾਂ ਤੋਂ ਅੰਦਰੋ ਅੰਦਰੀਂ ਬਹੁਤ ਔਖਾ ਸੀ, ਏਸੇ ਵਜ੍ਹਾ ਕਰਕੇ ਉਸਨੇ ਸਾਜ਼ਿਸ਼ ਅਧੀਨ ਗੁਰੂ ਜੀ ਉਤੇ ਮਾਰੂ ਹਮਲਾ ਕਰਵਾ ਦਿਤਾ। ਬਾਦਸ਼ਾਹ ਦੀ ਇਸ ਕਪਟ ਨੀਤੀ ਉਤੇ ਕਾਬੂ ਪਾਉਣ ਵਾਸਤੇ ਨਾਂਦੇੜ ਵਿਚ ਜੰਗ ਤਾਂ ਕੀਤਾ ਨਹੀਂ ਸੀ ਜਾ ਸਕਦਾ, ਪਰ ਬਾਦਸ਼ਾਹ ਦੀ ਕਪਟ ਨੀਤੀ ਤੇ ਸਾਜ਼ਸ਼ੀ ਹਮਲੇ ਤੋਂ ਬਚਣਾ ਵੀ ਅਤੀ ਜ਼ਰੂਰੀ ਸੀ, ਗੁਰੂ ਜੀ ਉਥੋਂ ਸ਼ਰੇਆਮ ਸੁਰੱਖਿਆ ਸਹਿਤ ਕਿਧਰੇ ਆ ਜਾ ਵੀ ਸਕਦੇ ਸਨ, ਪਰ ਇਸ ਹਾਲਤ ਵਿਚ ਬਾਦਸ਼ਾਹ ਦੀ ਬੁਰੀ ਭਾਵਨਾ ਤੋਂ ਮੁਕਤ ਹੋਣਾ ਬਹੁਤ ਹੀ ਮੁਸ਼ਕਿਲ ਸੀ, ਫਿਰ ਜਿਤਨਾ ਚਿਰ ਗੁਰੂ ਜੀ ਨੰਦੇੜ ਵਿਚ ਨਿਵਾਸ ਰਖਣਾ ਸੀ, ਉਤਨਾ ਚਿਰ ਬਹਾਦਰ ਸ਼ਾਹ ਵੀ ਉਥੋਂ ਕਿਧਰੇ ਹੋਰ ਪਾਸੇ ਜਾਣਾ ਨਹੀਂ ਸੀ ਚਾਹੁੰਦਾ। ਇਸ ਵਾਸਤੇ ਬਾਦਸ਼ਾਹਾਂ ਦੀਆਂ ਅੱਖਾਂ ਵਿਚ ਹੁਣ ਚੰਗੀ ਤਰ੍ਹਾਂ ਘੱਟਾ ਪਾ ਕੇ ਉਸਨੂੰ ਦਸਣ ਦੀ ਲੋੜ ਸੀ ਕਿ ਗੁਰੂ ਜੀ ਕਟਾਰ ਦੇ ਵਾਰ ਵ੍ਹਾਲੇ ਜ਼ਖ਼ਮਾਂ ਦੇ ਦੋਬਾਰਾ ਖੁਲ੍ਹ ਜਾਣ ਕਾਰਨ ਜੋਤੀ ਜੋਤ ਸਮਾ ਗਏ ਹਨ? ਭਾਵੇਂ ਚਮਕੌਰ ਦੀ ਜੰਗ ਵਿਚ ਵੀ ਕਿਸੇ ਸਿੰਘ ਨੂੰ ਜਿਗਾ ਕਲਗੀ ਤੇ ਆਪਣੇ ਬਸਤ੍ਰ ਦੇ ਕੇ ਸ਼ਹੀਦ ਕਰਵਾਉਣ ਦਾ ਏਹੋ ਮਤਲਬ ਸੀ, ਪਰ ਉਸ ਵਕਤ ਇਹ ਨੀਤੀ ਪੂਰੀ ਤਰ੍ਹਾਂ ਸਫਲ ਨਹੀਂ ਸੀ ਹੋਈ, ਜਿਸ ਕਰਕੇ ਗੁਰੂ ਜੀ ਨੇ ਆਪਣੇ ਅਖੌਤੀ ਜੋਤੀ ਜੋਤ ਸਮਾਉਣ ਦੇ ਸਾਰੇ ਪ੍ਰਬੰਧ ਅਜਿਹੇ ਕਰਵਾਏ, ਜਿਸਤੋਂ ਬਾਦਸ਼ਾਹ ਨੂੰ ਪ੍ਰਤੀਤ ਹੋ ਜਾਵੇ ਕਿ ਗੁਰੂ ਜੀ ਸਚੀਂ ਮੁਚੀ ਜੋਤੀ ਜੋਤ ਸਮਾ ਗਏ ਹਨ ਤੇ ਉਹ ਵੀ ਨਦੇੜ ਵਿਚੋਂ ਤੁਰ ਜਾਵੇ ਤੇ ਮੈਂ ਵੀ ਆਪਣੀ ਇੱਛਾ ਅਨੁਸਾਰ ਰਾਜ ਪੂਤਾਨੇ ਤੇ ਹੋਰ ਥਾਵਾਂ ਤੇ ਗੁਪਤ ਢੰਗ ਨਾਲ ਵਿਚਰ ਸਕਾਂ ਅਤੇ ਬਹਾਦਰ ਸ਼ਾਹ, ਵਜੀਦ ਖਾਂ ਆਦਿਕ ਜ਼ਾਲਮਾਂ ਦੀ ਦੁਰਦਸ਼ਾ ਹੁੰਦੀ ਵੇਖ ਲਵੇ ਤੇ ਮੈਂ ਵੀ ਖਾਲਸਾ ਰਾਜ ਦੀ ਸਥਾਪਨਾ ਅਥਵਾ ਗਊ ਗਰੀਬ ਦੀ ਪੰਜਾਬ ਵਿੱਚ ਰਖਿਆ ਹੁੰਦੀ ਅੱਖੀ ਵੇਖਾਂ। ਸਮੇਂ ਅਨੁਸਾਰ ਸ੍ਰੀ ਨਾਨਕ ਰਾਜ ਦੇ ਤਖਤ ਉਤੇ ਕਿਸੇ ਯੋਗ ਵਿਅਕਤੀ ਨੂੰ ਸਸ਼ੋਭਿਤ ਕਰਕੇ ਆਪਣਾ ਫਰਜ਼ ਪੂਰਾ ਕਰਕੇ ਹੀ ਪ੍ਰਲੋਕ ਨੂੰ ਜਾਵਾਂ।

ਸੋ ਇਸ ਵਾਰੀ ਦੇ ਕੀਤੇ ਨਰਨਾਟਿਕ (ਚਰਿਤ੍ਰ) ਵਿਚ ਗੁਰੂ ਜੀ ਨੂੰ ਸੌ ਫੀ ਸਦੀ ਸਫਲਤਾ ਪ੍ਰਾਪਤ ਹੋਈ। ਨਾਂਦੇੜ ਵਿਚੋਂ ਸੁਰਖਿਅਕ ਨਿਕਲਕੇ ਚੋਜੀ ਪਾਤਸਾਹ ਕਿੱਥੇ ਕਿੱਥੇ ਕਦੋ-ਕਦੋਂ ਕਿਤਨਾ ਕਿਤਨਾ ਚਿਰ ਰਹੇ, ਅਤੇ ਕਿਵੇਂ-ਕਿਵੇ ਸੇਵਕਾਂ ਦੀਆਂ ਅਰਜ਼ਾਂ ਸੁਣ ਸੁਣ ਕੇ ਕਿਸ ਕਿਸ ਤਰ੍ਹਾਂ ਉਨ੍ਹਾਂ ਦੀ ਗੁਰੂ ਜੀ ਸਹਾਇਤਾ ਕਰਦੇ ਰਹੇ। ਇਹ ਸਾਰਾ ਕੁਝ, ਕੇਵਲ ਸੱਚੇ ਪਾਤਸਾਹ ਕਲਗੀਧਰ ਆਪ ਹੀ ਜਾਣਦੇ ਹਨ ਤੇ ਸਨ, ਪਰ ਕੁਝ ਇਤਿਹਾਸਕਾਰਾਂ ਨੇ ਆਪੋ-ਆਪਣੀ ਖੋਜ ਦੁਆਰਾ ਸ੍ਰੀ ਦਸ਼ਮੇਸ਼ ਜੀ ਦੇ ਗੁਪਤ-ਚਰਾਂ ਨੂੰ ਜੋ ਕਲਮਬੰਦ ਕੀਤਾ

ਹੋਣਾ ਹੈ। ਉਸਦੇ ਕੁਝ ਸੰਕੇਤ ਸੰਗਤਾਂ ਦੀ ਜਾਣਕਾਰੀ ਵਾਸਤੇ ਦੇਣ ਦਾ ਤੁਛ ਯਤਨ ਮੈਂ ਵੀ ਕਰਦਾ ਹਾਂ।

**"ਇਸ ਤੋਂ ਪਹਿਲਾਂ ਕਰਨਯੋਗ ਜ਼ਰੂਰੀ ਵਿਚਾਰ"**

ਆਮ ਤੌਰ ਤੇ ਬਹੁਤੇ ਇਤਿਹਾਸਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਇਤਿਹਾਸ ਪੋਹ ਸੁਦੀ ਸਤਮੀ ਸੰਮਤ ੧੭੨੩ ਤੋਂ ਕਤਕ ਸੁਦੀ ਪੰਚਮੀ ਸੰਮਤ ੧੭੬੫ ਤੱਕ ਹੀ ਲਿਖਦੇ ਹਨ, ਜਦ ਕਿ ਬਹੁਤੇ ਇਤਿਹਾਸਕਾਰ ਗੁਰੂ ਜੀ ਦੇ ਕਾਰਨਾਮਿਆਂ ਬਾਬਤ ਵੀ ਇੱਕ ਰਾਏ ਨਹੀਂ ਰਖਦੇ) ਪਰ ਇਹ ਗੱਲ ਆਮ ਤੌਰ ਤੇ ਆਖੀ ਜਾਂਦੀ ਹੈ, ਕਿ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਸਮਾ ਗਏ ਸਨ। ਇਸ ਸਬੰਧ ਵਿਚ ਮੈਂ ਕਿਸੇ ਇਤਿਹਾਸਕ ਬਹਿਸ ਵਿੱਚ ਭਾਵੇਂ ਨਹੀਂ ਪੈਣਾ ਚਾਹੁੰਦਾ। ਪਰ ਵਿਚਾਰ ਕਸਵਟੀ ਉੱਤੇ ਇਸ ਵਿਸ਼ੇ ਨੂੰ ਘੋਖਣ ਦੀ ਚੇਸ਼ਟਾ ਜ਼ਰੂਰ ਕਰਦਾ ਹਾਂ।

ਸ੍ਰੀ ਦਸਮੇਸ਼ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਆਪਣੀ ਕਥਾ ਲਿਖਣ ਦੀ ਜੋ ਕ੍ਰਿਪਾ ਕੀਤੀ ਹੈ, ਉਸ ਵਿਚ ਗੁਰੂ ਜੀ ਨੇ ਪਹਿਲਾਂ ਸ੍ਰੀ ਅਕਾਲ ਪੁਰਖ ਦੇ ਹੁਕਮ ਨਾਲ ਹੀ ਜਗਤ ਵਿੱਚ ਆਪਣੇ ਆਉਣ ਦੇ ਕਾਰਨ ਲਿਖੇ ਹਨ, ਜਿਹਾ ਕਿ :

"ਅਬ ਮੈ ਅਪਨੀ ਕਥਾ ਬਖਾਨੋ, ਤਪ ਸਾਧਤ ਜਿਹ ਬਿਧਿ ਮੋਹਿ ਆਨੋ।
ਹੇਮਕੁੰਟ ਪਰਬਤ ਹੈ ਜਹਾਂ, ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਤਹ ਹਮ ਅਧਿਕ ਤਪਸਿਆ ਸਾਧੀ।
ਮਹਾਂ ਕਾਲ ਕਾਲਕਾ ਅਰਾਧੀ।
ਇਹ ਬਿਧਿ ਕਰਤ ਤਪਸਿਆ ਭਯੋ।
ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ।
ਬਹੁਬਿਧਿ ਜੋਗ ਸਾਧਨਾ ਸਾਧਾ॥
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਤੇ ਭਏ ਪ੍ਰਸੰਨਿ ਗੁਰ ਦੇਵਾ॥
ਤਿਨ ਪ੍ਰਭ ਜਬ ਆਇਸ ਮੋਹਿ ਦੀਯਾ
ਤਬ ਹਮ ਜਨਮ ਕਲੂ ਮਹਿ ਲੀਯਾ
ਚਿਤ ਨ ਭਯੋ ਹਮਰੋ ਆਵਨ ਕਹ।
ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ॥
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਮ ਕਹਿ ਕੇ ਇਹ ਲੋਕ ਪਠਾਯੋ॥
**ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ**

ਇਸ ਸੰਦਰਭ ਵਿਚ ਗੁਰੂ ਜੀ ਨੇ ਚੋਪਈ ਦੇ ਛੇ ਅੰਕ ਤੋਂ ੨੮ ਅੰਕ ਤਕ ਸ਼ੁਰੂ ਤੋਂ ਲੈ ਕੇ ਹੁਣ ਤੱਕ

ਹੋਏ ਸਾਰੇ ਮਤਾਂ, ਮਤਾਂਤਰਾਂ, ਭੇਖਾਂ, ਪੀਰਾਂ, ਪੈਗੰਬਰਾਂ ਦੇ ਕ੍ਰਮਵਾਰ ਨਾਮ ਲਿਖ ਕੇ ਗੁਰੂ ਜੀ ਅਖੀਰ ਤੇ ਲਿਖਦੇ ਹਨ

"ਸਭ ਅਪਨੀ ਅਪਨੀ ਕ੍ਰਿਆ ਉਰਝਾਨਾ।
ਪਾਰਬ੍ਰਹਮ ਕਾਹੂ ਨ ਪਛਾਨਾ
ਤਪ ਸਾਧਤ ਹਰਿ ਮੋਹਿ ਬੁਲਾਯੋ।
ਇਮ ਕਹਿਕੈ ਇਹ ਲੋਕ ਪਠਾਯੋ।

**ਅਕਾਲ ਪੁਰਖ ਬਾਚ**
ਮੈ ਅਪਨਾ ਸੁਤ ਤੋਹਿ ਨਿਵਾਜਾ, ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮ ਚਲਾਇ, ਕਬੁਧਿ ਕਰਨ ਤੇ ਲੋਕ ਹਟਾਇ।
**ਕਬਿ ਬਾਚ:**
ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥
ਚੌਪਈ :
ਇਹ ਕਾਰਨ ਪ੍ਰਭ ਮੋਹਿ ਪਠਾਯੋ, ਤਬ ਮੈ ਜਗਤ ਜਨਮ ਧਰਿ ਆਯੋ।
ਮੈ ਹੋ ਪਰਮ ਪੁਰਖ ਕੋ ਦਾਸਾ, ਦੇਖਨਿ ਆਯੋ ਜਗਤ ਤਮਾਸਾ।
ਤਥਾ :
ਹਮ ਇਹ ਕਾਜ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ, ਦੁਸਟ ਦੋਖੀਅਨਿ ਪਕਰਿ ਪਛਾਰੋ॥
ਯਹੀ ਕਾਜ ਧਰਾ ਹਮ ਜਨਮੰ., ਸਮਝ ਲੇਹੁ ਸਾਧੂ ਸਭ ਮਨਮੰ.॥
ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਪਾਰਨਿ॥

ਬਚਿਤ੍ਰ ਨਾਟਿਕ ਪਾ : ੧੦

ਹੁਣ ਵਿਚਾਰਨ ਵਾਲੀ ਗੱਲ ਹੈ ਕਿ ਆਪਣੇ ਕਥਨ ਅਨੁਸਾਰ ਗੁਰੂ ਜੀ ਸੰਮਤ ੧੭੨੩ ਤੋਂ ਲਗ ਕੇ ਸੰਮਤ ੧੭੬੩ ਤਕ ਆਪਣੇ ਜੋ ਪ੍ਰੋਗ੍ਰਾਮ ਅਕਾਲ ਪੁਰਖ ਤੋਂ ਲੈ ਕੇ ਜਗਤ ਵਿਚ ਆਏ ਸਨ ਕੀ ਉਹ ਸਾਰੇ ਪੂਰੇ ਹੋ ਗਏ ਸਨ?

ਕੀ! ਉਸ ਵਕਤ ਤਕਸਾਰੇ ਦੁਸ਼ਟਾਂ ਦੋਖੀਆਂ ਨੂੰ ਖਤਮ ਕੀਤਾ ਜਾ ਚੁਕਾ ਸੀ?

ਅਥਵਾ ਕੀ! ਧਰਮ ਪ੍ਰਚਾਰ ਹੋ ਚੁਕਾ ਸੀ?

ਕੀ! ਉਸ ਵਕਤ ਆ ਕੇ ਗੁਰੂ ਜੀ ਵਲੋਂ ਖਾਲਸਾ ਪੰਥ ਦੀ ਸਾਜਨਾ ਕਰਨੀ, ਅਨੰਦਪੁਰ ਵਿਚ ਕਿਲੇ ਬਨਵਾਉਣੇ, ਸਿੰਘਾਂ ਦੀਆਂ ਫੌਜਾਂ ਕਾਇਮ ਕਰਨੀਆਂ, ਤੇ ਸਾਸਤ੍ਰ, ਘੋੜੇ ਆਦਿ ਇਕਠੇ ਕਰਨੇ, ਸਸਤ੍ਰ ਵਿਦਿਆ ਦਾ ਅਧਿਐਨ ਕਰਵਾਉਣਾ ਤੇ ਪਹਾੜੀ ਰਾਜਿਆਂ ਨਾਲ ਮੁਠਭੇੜਾਂ ਕਰਨੀਆਂ, ਆਦਿਕ ਸਾਰੇ ਕੰਮ ਦੁਸ਼ਟਾਂ

ਨੂੰ ਵਿਚਾਰਨ ਤੇ ਧਰਮ ਸੰਸਥਾਪਨਾ ਦੀ ਗੱਲ ਸ਼ੁਰੂਆਤ ਤਾਂ ਨਹੀਂ ਸੀ? ਜਦੋਂ ਕਿ ਉਸ ਵਕਤ ਤਕ ਮੁਗਲ ਸ਼ਾਹੀ ਰਾਜ ਦੇ ਜ਼ੁਲਮ ਸਿਖਰ ਤੇ ਸਨ ਤੇ ਸਿਧੀ ਟੱਕਰ ਵਾਸਤੇ ਗੁਰੂ ਜੀ ਪਾਸ ਪੂਰਾ ਜੰਗੀ ਸਮਾਨ ਵੀ ਮੌਜੂਦ ਨਹੀਂ ਸੀ ਤੇ ਲੱਖਾਂ ਦੀ ਗਿਣਤੀ ਵਾਲੀ ਸ਼ਾਹੀ ਫੌਜ ਦੇ ਮੁਕਾਬਲੇ ਵਿਚ ਸਚੇ ਪਾਤਸਾਹ ਜੀ ਪਾਸ ਜੋ ਸੈਂਕੜੇ ਸਿਖ ਅਨੰਦਪੁਰ ਨਿਵਾਸ ਸਮੇਂ ਸਨ ਉਨ੍ਹਾਂ ਵਿਚ ਵੀ ਕਈ ਬੇਦਾਵਾ ਲਿਖ ਕੇ ਜਾ ਚੁਕੇ ਸਨ। ਭਾਵੇਂ ਸ੍ਰੀ ਸਤਿਗੁਰੂ ਜੀ ਅਕਾਲ ਪੁਰਖ ਦੀ ਅਥਾਹ ਸ਼ਕਤੀ ਦੇ ਮਾਲਿਕ ਸਨ ਪਰ ਦੁਨਿਆਵੀ ਤੇ ਜੰਗੀ ਪੱਧਰ ਤੇ ਜੋ ਪ੍ਰਬੰਧ ਹੋਣ ਚਾਹੀਦੇ ਸਨ, ਉਨ੍ਹਾਂ ਦੀ ੯੯ ਪ੍ਰਤੀਸ਼ਤ ਘਾਟ ਸੀ। ਏਹੋ ਵਜ੍ਹਾ ਸੀ ਕਿ ਗੁਰੂ ਜੀ ਨੂੰ ਪਹਿਲਾਂ ਅਨੰਦਪੁਰ ਕਿਲ੍ਹੇ ਵਿਚ ਹੀ ੮-੯ ਮਹੀਨੇ ਰਹਿ ਕੇ ਦੁਸ਼ਮਨਾਂ ਦਾ ਮੁਕਾਬਲਾ ਕਰਨਾ ਪਿਆ ਤੇ ਭੁੱਖ ਦੇ ਕਸ਼ਟ ਸਹਾਰਨੇ ਪਏ। ਫਿਰ ਸ੍ਰੀ ਅਨੰਦਪੁਰ ਵਿਚ ਸ਼ਾਹੀ ਫੌਜਾਂ ਨਾਲ ਆਮੋ-ਸਾਹਮਣੇ ਹੋ ਕੇ ਬਾਕਾਇਦਾ ਜੰਗ ਕਰਨ ਦੇ ਥਾਂ ਪਹਿਲਾਂ ਕਿਲ੍ਹੇ ਵਿਚੋਂ ਗੋਲਾਬਾਰੀ ਕਰਨੀ ਪੈਂਦੀ ਰਹੀ, ਫਿਰ ਸੰਧੀ ਅਧੀਨ ਅਧੀ ਰਾਤੀਂ ਕਿਲ੍ਹਾ ਛਡਣਾ ਪਿਆ ਤੇ ਚਮਕੌਰ ਦੇ ਜੰਗ ਵਿਚੋਂ ਦੋ ਸਾਹਿਬਜ਼ਾਦਿਆਂ ਸਮੇਤ ੨੫ ਸਿੰਘਾਂ ਦੇ ਸ਼ਹੀਦ ਹੋਣ ਉਪ੍ਰੰਤ ਨੀਤੀ ਦੇ ਢੰਗ ਨਾਲ ਉਥੋਂ ਵੀ ਰਾਤ ਨੂੰ ਨਿਕਲਣਾ ਪਿਆ ਫਿਰ ਉਚ ਦੇ ਪੀਰ ਦਾ ਰੂਪ ਧਾਰਨ ਕੀਤਾ, ਫਿਰ ਅਨੇਕਾਂ ਮੁਸ਼ਕਿਲ ਘਾਟੀਆਂ ਨੂੰ ਪਾਰ ਕਰਕੇ ਗੁਰੂ ਜੀ ਨੂੰ ਆਪਣੇ ਪ੍ਰੋਗ੍ਰਾਮ ਨੂੰ ਪੂਰਾ ਕਰਨ ਵਾਸਤੇ ਨਾਂਦੇੜ ਜਾਣਾ ਪਿਆ, ਉਥੇ ਵੀ ਜਦ ਬਹਾਦਰ ਸ਼ਾਹ ਨੇ ਖਹਿੜਾ ਨ ਛਡਿਆ ਤਾਂ ਗੁਰੂ ਜੀ ਨੇ ਪਹਿਲਾਂ ਪੰਜਾਬ ਦੇ ਸ਼ਾਹੀ ਜ਼ਾਲਮਾਂ (ਸੂਬਿਆਂ) ਦੇ ਖਾਤਮੇ ਵਾਸਤੇ ਬਾਬੇ ਬੰਦੇ ਬਹਾਦਰ ਨੂੰ ਸ਼ਕਤੀ ਦੇ ਕੇ ਪੰਜਾਬ ਭੇਜਿਆ ਤੇ ਫਿਰ ਬਾਦਸ਼ਾਹ ਨੂੰ ਹਮੇਸ਼ਾ ਵਾਸਤੇ ਆਪਣੇ ਮਗਰੋਂ ਹਟਾਉਣ ਵਾਸਤੇ ਗੁਪਤ ਤੇ ਸਿਆਸੀ ਨੀਤੀ ਦੇ ਆਧਾਰ ਤੇ ਜੋ ਅਖੌਤੀ ਨਾਟਕ ਖੇਡਿਆ ਅਤੇ ਆਮ ਕਰਕੇ ਬਾਦਸ਼ਾਹ ਨੂੰ ਵਿਸ਼ਵਾਸ ਦਿਵਾਇਆ ਕਿ ਗੁਰੂ ਜੀ ਠੀਕ ਹੀ ਜੋਤੀ ਜੋਤ ਸਮਾ ਗਏ ਹਨ? ਕੀ! ਉਸ ਵਕਤ ਤਕ ਗੁਰੂ ਜੀ ਦੇ ਪ੍ਰਗਟ ਹੋਣ ਤੇ ਖਾਲਸਾ ਪੰਥ ਨੂੰ ਸਾਜਣ ਦਾ ਸਾਰਾ ਉਦੇਸ਼ ਪੂਰਾ ਹੋ ਚੁਕਿਆ ਸੀ? ਜਾਂ ਅਜੇ ਉਸ ਉਦੇਸ਼ ਦੀ ਪੂਰਤੀ ਵਾਸਤੇ ਗੁਰੂ ਜੀ ਮੈਦਾਨ ਤੇ ਲੋੜੀਂਦਾ ਮਾਹੌਲ ਹੀ ਬਣਾ ਰਹੇ ਸਨ?

ਉਪ੍ਰੋਕਤ ਲਿਖੇ ਹਾਲਾਤ ਵਿਚ ਇਤਿਹਾਸਕਾਰਾਂ ਵਲੋਂ ਇਹ ਲਿਖਣਾ ਕਿ ਗੁਰੂ ਜੀ ਨਾਂਦੇੜ ਵਿਚ ਕਤਕ ਸੁਦੀ ਪੰਚਮੀ ਸੰਮਤ ੧੭੬੫ ਨੂੰ ਹੀ ਸ੍ਰੀ ਗ੍ਰੰਥ ਸਾਹਿਬ ਜਾਂ ਖਾਲਸੇ ਨੂੰ ਅਥਵਾ ਪੰਜਾਂ ਪਿਆਰਿਆਂ ਜਾਂ ਚਮਕੌਰ ਦੀ ਜੰਗ ਸਮੇਂ ਭਾਈ ਸੰਤ ਸਿੰਘ ਨੂੰ ਜਿਗਾ ਕਲਗੀ ਦੇ ਕੇ ਗੁਰਿਆਈ ਦੇ ਗਏ ਸਨ, ਬਿਲਕੁਲ ਹੀ ਨਿਰਮੂਲ ਤੇ ਗੁਰੂ ਜੀ ਦੇ ਜੀਵਨ ਕਾਲ ਦੇ ਇਤਿਹਾਸ ਨਾਲ ਭਾਰੀ ਬੇਇਨਸਾਫੀ ਕਰਨ ਵਾਲੀ ਗੱਲ ਹੈ। ਹਾਲਾਂ ਕਿ ਜਿਸ ਦੋਹਰੇ ਦੇ ਅਧਾਰ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦਾ ਮਹਿਲ ਉਸਾਰਿਆ ਗਿਆ ਹੈ, ਉਸਦੀ ਬਾਬਤ ਕਰਤਾ ਮਹਾਨ ਕੋਸ਼ (ਸ. ਬਹਾਦਰ ਭਾਈ ਕਾਨ ਸਿੰਘ ਜੀ) ਇੰਞ ਜਾਣਕਾਰੀ ਦਿੰਦੇ ਹਨ :

ਪ੍ਰਹਿਲਾਦ ਸਿੰਘ ਮਹਾਨ ਕੋਸ਼ ਪੰਨਾ ੭੨੬:

"ਰਹਿਤਨਾਮੇ ਦਾ ਕਰਤਾ ਇਕ ਸਿੰਘ ਇਸਦੇ ਰਹਿਤਨਾਮੇ ਦਾ ਅਰੰਭ ਇਸ ਦੋਹੇ ਤੋਂ ਹੁੰਦਾ ਹੈ "ਅਬ ਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਵਿਚਾਰ, ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ ਅਤੇ ਰਹਿਤਨਾਮਾ ਬਣਨ ਦਾ ਸਾਲ ਦਸਿਆ ਹੈ—ਸੰਮਤ ਸਤ੍ਰਹ ਸੈ ਭਏ ਬਰਸ ਬਵੰਜਾ ਨਿਹਾਰ, ਮਾਘ ਵਦੀ ਥਿਤ ਪੰਚਮੀ ਵੀਰਵਾਰ ਸੁਭਵਾਰ।

ਇਸਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਹੀ ਪਧਾਰੇ ਅਤੇ ਨਾ ਹੀ ਉਸ ਵੇਲੇ ਖਾਲਸੇ ਦੀ ਰਚਨਾ ਹੀ ਸੀ। ਇਸੇ ਰਹਿਤਨਾਮੇ ਦੇ ਇਹ ਵਾਕ ਹਨ :

"ਅਕਾਲ ਪੁਰਖ ਕੇ ਹੁਕਮ ਤੇ. ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ
ਗੁਰੂ ਖਾਲਸਾ ਮਾਨਿਓ ਪ੍ਰਗਟ ਗੁਰੂ ਕੀ ਦੇਹ।"

ਇਤਆਦਿਕ ਸਚਾਈ ਨੂੰ ਜੋ ਇਤਿਹਾਸਕਾਰ ਨਾ ਮੰਨਣ. ਤਾਂ ਉਨ੍ਹਾਂ ਨੂੰ ਕੋਈ ਕੀ ਕਹਿ ਸਕਦਾ ਹੈ।

**ਸ੍ਰੀ ਕਲਗੀਧਰ ਜੀ ਨੰਦੇੜ ਦੇ ਕੌਤਕ ਤੋਂ ਬਾਦ ਕਿਧਰ ਨੂੰ ਗਏ?**

ਇਸਤੋਂ ਅਗੇ ਸ੍ਰੀ ਨਾਨਕ ਰਾਜ ਦੇ ਦਸਵੇਂ ਤਖ਼ਤ ਨਸ਼ੀਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਲੌਕਿਕ ਜੀਵਨ ਇਤਿਹਾਸ ਦਾ ਦੂਸਰਾ ਕਾਂਡ ਆਰੰਭ ਹੁੰਦਾ ਹੈ। ਭਾਵੇਂ ਕਿ ਇਸ ਕਾਂਡ ਦਾ ਅਰੰਭ ਗੁਰ ਬਿਲਾਸ. ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਆਦਿਕ ਉਸੇ ਵਕਤ ਤੋਂ ਕਰ ਦਿੰਦੇ ਹਨ ਜਿਸ ਵਕਤ ਗੁਰੂ ਜੀ ਨਦੇੜ ਚਰਿਤ੍ਰ ਸਮੇਂ ਕਨਾਤ ਵਿਚ ਪ੍ਰਵੇਸ਼ ਕਰਕੇ ਘੋੜੇ ਬਾਜ ਤੇ ਕੁਤੇ ਸਮੇਤ ਕੁਝ ਦੂਰੀ ਤੇ ਲੰਗਰ ਵਾਸਤੇ ਲਕੜਾਂ ਚੁਗਣ ਵਾਲੇ ਸੇਵਕ ਅਥਵਾ ਉਦਾਸੀ ਸਾਧ ਜਾਂ ਚਾਰ ਸਾਧਾਂ ਨੂੰ ਗੁਰੂ ਜੀ ਦੇ ਦਰਸ਼ਨ ਹੀ ਨਹੀਂ ਸਨ ਹੁੰਦੇ ਸਗੋਂ ਇਨ੍ਹਾਂ ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਸਾਰਿਆਂ ਨੂੰ ਕ੍ਰਮਵਾਰ ਗੁਰੂ ਸੁਨੇਹਾ ਵੀ ਦਿੰਦੇ ਰਹੇ ਸਨ ਕਿ ਨਾਂਦੇੜ ਜਾ ਕੇ ਸਿਖਾਂ ਨੂੰ ਧੀਰਜ ਦੇਣ ਤੇ ਕਹਿਣ ਕਿ ਸੇਵਕ ਕੋਈ ਚਿੰਤਾ ਨਾ ਕਰਨ ਮੈਂ ਘੋੜਾ ਬਾਜ ਆਦਿ ਆਪ ਹੀ ਲਿਆਇਆ ਹਾਂ. ਤੇ ਮੈਂ ਆਪਣੀ ਇੱਛਾ ਅਨੁਸਾਰ ਹੀ ਵਿਚਰਾਂਗਾ।

ਇਸਤੋਂ ਬਾਦ ਇਹ ਸਾਰੇ ਇਤਿਹਾਸਕਾਰ ਪੂਨੇ ਸਤਾਰੇ ਦੇ ਕਿਲੇ ਵਿਚੋਂ ਬਾਲਾ ਰਾਇ ਤੇ ਰੁਸਤਮ ਰਾਇ ਜਨਵਾਰੇ ਦੇ ਦੋ ਕੈਦ ਹੋਏ ਰਾਜਪੂਤਾਂ ਨੂੰ ਬੰਦੀ ਮੁਕਤ ਕਰਵਾਉਣ ਦੇ ਪ੍ਰਸੰਗ ਨੂੰ ਵਖੋ ਵਖ ਢੰਗ ਨਾਲ ਲਿਖ ਕੇ ਇਹ ਮੰਨਦੇ ਹਨ ਕਿ ਕਲਗੀਧਰ ਪਾਤਸ਼ਾਹ ਨੇ ਉਨ੍ਹਾਂ ਰਾਜਪੂਤਾਂ ਦੀ ਅਰਦਾਸ ਸੁਣਕੇ ਪੂਨੇ ਸਤਾਰੇ ਦੇ ਕਿਲ੍ਹੇ ਵਿਚ ਦਰਸ਼ਨ ਦੇ ਕੇ ਬਚਨ ਕੀਤਾ,

"ਭੌ ਬਾਲਾ ਰੁਸਤਮ ਇਵ ਆਵਹੁ।
ਮੈ ਹੌ ਗੋਬਿੰਦ ਸਿੰਘ ਜਿਹ ਨਿਤਧਿਵਾਵਹੁ॥
ਪਕਰਹੁ ਪਗ ਮਮ ਦੋਨੋ ਭਾਈ।
ਉਠਹੁ ਸੁ ਰਸਨਾ ਸਭਨ ਸੁਨ ਪਾਈ।
ਹਮੈਂ ਲਿਜਾਤ ਭਏ ਗੋਬਿੰਦ ਸਿੰਘ ਗੁਰ।
ਪਕਰਹਿ ਜਿਹ ਮਨਾਏ ਰਹੇ ਥੇ ਅਹਿ ਉਰ।
ਸ਼ੋਰ ਪਰਾ ਰਖਵਾਰੇ ਜਾਗੇ, ਕਰਹਿ ਕਹਾਂ ਵੋਹ ਆਕਾਸ਼ੇ ਲਾਗੇ।
ਸਤਿਗੁਰ ਆਪ ਅਸਵ ਅਸਵਾਰਾ, ਦੋਵੇਂ ਰਾਉ ਰਕਾਬ ਮੰਝਾਰਾ
ਹੇਰਤ ਹੀਯ ਹੈਰਾਨ ਸਭ ਭਏ, ਦੁਆਦਸ਼ ਕੋਸ ਇਸੀ ਬਿਧਿ ਗਏ।
ਸ੍ਰੀ ਮੁਖ ਕਹਾ ਜਾਉ ਨਿਜ ਧਾਮਾ, ਪੂਰਨ ਭਏ ਤੁਮਾਰੇ ਕਾਮਾਂ।

(ਗ੍ਰੰਥ ਮਹੰਤ ਸੁਮੇਰ ਸਿੰਘ, ਪਟਨਾ)

ਇਸ ਪ੍ਰਸੰਗ ਦੀ ਕਥਾ ਹੋਰ ਇਤਿਹਾਸਾਂ ਤੋਂ ਇਲਾਵਾ ਭਾਈ ਵੀਰ ਸਿੰਘ ਜੀ ਨੇ ਆਪਣੇ ਰਚਿਤ ਗ੍ਰੰਥ ਸ੍ਰੀ ਕਲਗੀਧਰ ਚਮਤਕਾਰ ਵਿਚ ਬੜੇ ਵਿਸਥਾਰ ਨਾਲ ਕਥਾ ਲਿਖੀ ਹੋਈ ਹੈ ਤੇ ਕਰਤਾ ਮਹਾਨ ਕੋਸ਼ ਨੇ ਵੀ ਸੰਕੇਤ ਮਾਤਰ ਇਸ ਘਟਨਾ ਦਾ ਜ਼ਿਕਰ ਕੀਤਾ ਹੋਇਆ ਹੈ ਜਿਵੇਂ ਕਿ:

ਜਨਵਾਰਾ:

ਹੈਦਰਾਬਾਦ ਦਖਣ ਦੇ ਰਾਜ ਵਿਚ ਬਿਦਰ ਦੇ ਪਾਸ ਇਕ ਨਗਰ

ਜਿਸਦੇ ਰਈਸ ਰੁਸਤਮ ਰਾਇ ਤੇ ਬਾਲਾ ਰਾਇ ਨੂੰ ਦਸਮੇਸ਼ ਨੇ ਕੈਦ ਵਿਚੋਂ ਛੁਡਵਾਇਆ ਸੀ। ਪੰਨਾ ੫੦੪

ਸਗੋਂ ਮਨਵਾੜ ਸ਼ਹਿਰ ਵਿਚ ਉਸ ਅਸਥਾਨ ਤੇ ਹੁਣ ਬਹੁਤ ਵਡਾ ਗੁਰਦਵਾਰਾ ਬਣਿਆ ਹੋਇਆ ਹੈ ਜਿਸ ਦੀ ਕੁਰਸੀ ਧਰਤੀ ਤੋਂ ੧੦ ਫੁੱਟ ਵਧ ਉਚੀ ਹੈ ਅਤੇ ਗੁਰਦਵਾਰੇ ਉਤੇ ਸ੍ਰੀ ਗੁਰੂ ਜੀ ਦੇ ਘੋੜੇ ਉਤੇ ਸਵਾਰ ਅਤੇ ਦੋਹਾਂ ਰਾਜਪੂਤਾਂ ਨੇ ਰਕਾਬਾਂ ਫੜੀਆਂ ਵਾਲੀ ਕਾਂਸ਼ੀ ਦੀ ੧੫ ਫੁੱਟ ਉਚੀ ਮੂਰਤੀ ਬਣੀ ਹੈ। ਏਹ ਇਤਿਹਾਸਕ ਘਟਨਾ ਨਾਂਦੇੜ ਦੇ ਕੌਤਕ ਤੋਂ ਪਤਾ ਨਹੀਂ ਕਿਤਨੀ ਦੇਰ ਬਾਦ ਵੇਖਣ ਤੇ ਲਿਖਣ ਵਿਚ ਆਈ। ਪਰ ਇਸ ਸਚੀ ਕਥਾ ਤੋਂ ਕੋਈ ਵੀ ਸਿਖ ਇਤਿਹਾਸਕਾਰ ਇਨਕਾਰ ਨਹੀਂ ਕਰ ਸਕਦਾ।

ਏਥੇ ਹੀ ਬਸ ਨਹੀਂ ਮਹੰਤ ਸੁਮੇਰ ਸਿੰਘ ਜੀ ਆਪਣੇ ਗ੍ਰੰਥ ਵਿਚ ਇਕ ਹੋਰ ਕਥਾ ਇੰਞ ਲਿਖਦੇ ਹਨ:

"ਨਗਰ ਬਿਰਾਟ ਪਸ਼ੌਰ ਮਧ, ਇਕ ਭਗਤ ਭਗਵਤੀ ਪ੍ਰੇਮੀ।
ਸ੍ਰੀ ਗੁਰੂ ਗੋਬਿੰਦ ਸਿੰਘ ਚਰਨਨ, ਗਤਿ ਚਾਹਿਤ ਦਰਸ਼ਨ ਨੇਮੀ।।
ਏਕ ਬਾਰ ਸ੍ਰੀ ਗੁਰ ਚਰਨਨ ਕੋ, ਅਧਿਕ ਧਿਆਨ ਤਿਸ ਕੀਨੋ।
ਪ੍ਰਗਟ ਸਤਿਗੁਰ ਗੋਬਿੰਦ ਸਿੰਘ, ਨੇ ਜਾਂ ਜੋ ਦਰਸ਼ਨ ਦੀਨੋ।।
ਪਹਿਰਾਈ ਪੌਸ਼ਾਕ ਭਗੌਤੀ, ਸ੍ਰੀ ਗੁਰ ਅਧਿਕ ਰਿਝਾਏ।
ਚਰਨ ਧੋਇ ਚਰਨਾਮ੍ਰਿਤ ਲੀਨੋ, ਭੋਜਨ ਭਲੋ ਛਕਾਏ।।
ਅਜਹੂ ਤਹਾਂ ਬਨਿਓ ਗੁਰਦੁਆਰਾ, ਪੂਜਤ ਪੁਰ ਨਰ ਨਾਰੀ।
ਪੁਨ ਤਹਿ ਤੇ ਉਠ ਕਾਬਿਲ ਆਏ, ਅਸਟ ਕੋਸ ਪਰ ਭਾਰੀ।।
ਲਾਇ ਦੀਵਾਨ ਕਹੀ ਸਿੰਘਨ ਪ੍ਰਤਿ, ਲੰਡਾ ਤਹਿ ਦਰੀਆਵਾ।
ਮਾਰੋ ਪਥਰ ਯਾ ਸਰਤਾ ਮਹਿ, ਮਾਰਿਓ ਬਚਨ ਪ੍ਰਭਾਵਾ।
ਤਾ ਪੂਛੀ ਯਾ ਕਰ ਕਾ ਕਾਰਨ, ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸਹੀਦ ਲਰਨ ਹਿਤ ਆਏ, ਦੀਏ ਮਾਰ ਭਜਾਈ।।
ਪ੍ਰਤੀ ਰਵਿਵਾਰ ਹੋਤ ਤਹਾਂ ਮੇਲਾ, ਸ੍ਰੀ ਸਤਿਗੁਰ ਬਰ ਆਵੈ।।
ਘੋਰਨ ਕੀ ਅਵਾਜ ਸੁਨ ਪਰੈ, ਦਰਸ ਨ ਕੋਊ ਪਾਵੈ
ਕੋਠਾ ਸਾਹਿਬ ਬਿਦਤ ਸੰਗਤ, ਮੈ ਜਾਹਿਰ ਕਲਾ ਪ੍ਰਗਟਾਯਾ।।
ਹਿੰਦੂ ਅਹਿੰਦੂ ਦੋਊ ਮਾਨਤ, ਕਾਮਨਾ ਪੂਰੀ ਕਰਵਾਇਆ।।

ਉਪ੍ਰੋਕਤ ਇਤਿਹਾਸਾਂ ਅਨੁਸਾਰ ਸ੍ਰੀ ਦਸਮੇਸ਼ ਜੀ ਅਗਿਆਤਵਾਸ ਦੇ ਦੌਰਾਨ ਦੋ ਰਾਜਪੂਤਾਂ ਨੂੰ ਬੰਦੀ

ਮੁਕਤ ਕਰਕੇ ਆਪਣੀ ਇੱਛਾ ਅਨੁਸਾਰ ਰਾਜ ਪੂਤਾਨੇ ਅੰਦਰ ਜਿਵੇਂ ਵਿਚਰਦੇ ਰਹੇ ਇਸਦੀ ਬਾਬਤ ਕੇਵਲ ਗੁਰੂ ਜੀ ਹੀ ਜਾਣਦੇ ਹਨ ਜਦੋਂਕਿ ਪੰਜਾਬ ਵਿਚ ਬੰਦਾ ਬਹਦਾਰ ਸਿੰਘਾਂ ਦੀ ਸੂਰਬੀਰ ਫੌਜ ਲੈ ਕੇ ਗੁਰੂ ਜੀ ਦੀ ਸਮਝਾਈ ਹੋਈ ਜੰਗ ਨੀਤੀ ਅਨੁਸਾਰ ਨਦੇੜ ਤੋਂ ਪੰਜਾਬ ਵਿਚ ਜ਼ਾਲਮ ਸੂਬਿਆਂ ਨਾਲ ਜੰਗ ਕਰਨ ਦੀ ਤਿਆਰੀ ਕਰਦਿਆਂ ਕਰੀਬ ੧ ਸਾਲ ਤੇ ਇਕ ਮਹੀਨਾ ਲਗ ਗਿਆ। ਜਿਸਤੋਂ ਮੁਗਲ ਹਕੂਮਤ ਇਹ ਮਹਿਸੂਸ ਕਰਨ ਲਗੀ ਕਿ ਗੁਰੂ ਜੀ ਦੀ ਮੌਤ ਬਾਅਦ ਹੁਣ ਬੰਦੇ ਦਾ ਹੌਸਲਾ ਵੀ ਟੁੱਟ ਗਿਆ ਹੈ। ਜਿਥੇ ਇਹ ਜਾਣਕੇ ਮੁਗਲੀਆ ਹਕੂਮਤ ਦੇ ਸੂਬੇ ਤੇ ਨਾਜਮ ਅਚਿੰਤ ਹੋ ਕੇ ਬੈਠ ਗਏ ਉਥੇ ਬੰਦਾ ਬਹਾਦਰ ਦੇ ਗੁਰੂ ਜੀ ਦੱਸੇ ਹੋਏ ਗੁਪਤ ਟਿਕਾਣੇ ਤੇ ਜਾ ਕੇ ਗੁਰੂ ਜੀ ਨਾਲ ਜੰਗੀ ਮਸ਼ਵਰਾ ਕਰਦਾ ਤੇ ਸਮਾਂ ਪਾ ਕੇ ਬੰਦੇ ਨੇ ਜ਼ਾਲਮ ਸੂਬਿਆਂ ਤੇ ਤਾਬੜ ਤੋੜ ਹਮਲੇ ਕਰਕੇ ਸੱਤਾਂ ਮਹੀਨਿਆਂ (ਮਘਰ ੧੭੬੬ ਤੋਂ ਜੇਠ ਸੰਮਤ ੧੭੬੭ ਤਕ) ਅੱਠਾਂ ਤੁਰਕੀ ਜ਼ਿਲ੍ਹਿਆਂ ਉਤੇ ਕਬਜ਼ਾ ਕਰ ਲਿਆ ਤੇ ਜਿਹੜੇ ਜ਼ਾਲਮ ਗੁਰੂ ਜੀ ਦੇ ਦੋਸ਼ੀ ਸਨ ਸਭਨਾਂ ਨੂੰ ਚਿਤਾਵਨੀ ਦੇ ਕੇ ਹੰਗੋਲੀ ਮਕਾਮ ਤੇ ਮੰਗਵਾ ਕੇ ਸਭ ਨੂੰ ਮੌਤ ਦੇ ਘਾਟ ਉਤਾਰ ਦਿਤਾ।

ਜਦੋਂ ਬੰਦੇ ਬਹਾਦਰ ਨੇ ਸਰਹਿੰਦ ਤੇ ਹਮਲਾ ਕੀਤਾ ਤਾਂ ਉਸ ਸਮੇਂ ਦਾ ਹਾਲ ਸ਼ਾਹੀ ਰੋਜ਼ਨਾਮਚਾ ਲਿਖਣ ਵਾਲੇ ਮੁਨਸ਼ੀ ਨੇ ਆਪਣੀ ਕਿਤਾਬ "ਮਾਂ ਖਿਜਿ ਤਵਾਰੀਖ ਸਿਖਾਂ" ਵਿਚ ਜੋ ਲਿਖਿਆ ਤੇ ਜਿਸਦਾ ਪੰਜਾਬੀ ਅਨੁਵਾਦ ਸੁਰਗਵਾਸੀ ਡਾ: ਗੰਡਾ ਸਿੰਘ ਨੇ ਜਿਵੇਂ ਕੀਤਾ ਉਸ ਵਿਚੋਂ ਗੁਰੂ ਜੀ ਦਾ ਸਰਹੰਦ ਆਕੇ ਅਜਨਬੀ ਰੂਪ ਵਿਚ ਵਜ਼ੀਦ ਖਾਂ ਨੂੰ ਆਪੇ ਤੀਰ ਨਾਲ ਹਾਥੀ ਤੋਂ ਡੇਗਣ ਦਾ ਸੰਕੇਤ ਇਸ ਤਰ੍ਹਾਂ ਮਿਲਦਾ ਹੈ :

"ਵਜ਼ੀਰ ਖਾਂ ਪਿਸਰਾਨ ਗੋਬਿੰਦ ਸਿੰਘ ਰਾ ਕੁਸ਼ਤਾ ਬੂਦ
ਅਦਾਵਤ ਸ਼ਕਲਈ ਦਾ ਰੰਦ, ਅਜ਼ੀ ਜਾਹਿਤ ਦਰ ਤਮਾਮ
ਮਹਾਲ ਤੁਆਲਕਾ ਵਜੀਰ ਖਾਨ ਹਕਾਕ ਰਾਹ ਯਾਫਤਾ
ਵ ਖੁਦ ਬਜ਼ੋ ਜ਼ਰੋ ਜਮੀਅਤ ਦਰ ਸਰਹੰਦ ਅਕਾਮਤ
ਦਾਰਦ ਵਾ ਇਲ ਹਾਲ ਦਿਮੀ ਦਾਰਾਨਿ ਦਰ ਪੇਸ਼ਾ
ਰਾ ਬਰਾਇ ਤਮਰੋ ਗਾਰਤ ਦਸਤ ਗਾਹ ਤਮਾਮ ਬਹਿਮ
ਰਸੀਦਾ, ਬਰ ਪਰਗਨਾਤਿ ਤਾਖਤ ਮੇ ਨੁਮਾਇੰਦੇ ਸਿਖਾਨਿ
ਖਾਲਸਾ ਮੇ ਕੀਰੰਦ, ਮੇ ਗੋਇੰਦ ਕਿ ਗੁਰੂ ਗੋਬਿੰਦ ਸਿੰਘ ਖੁਦ
ਆਮਦਾ ਸ਼ਰੀਕ ਬਾ ਮਰਦਮ ਸ਼ੁਦਾ ਆਅਜ਼ ਔਕਾਤ
ਬਰ ਜ਼ਬਾਂਹਾ ਮ ਆਰੰਦ ਕਿ ਯਕ ਸੱਯਦ ਅਜ਼
ਗ਼ੈਬ ਬਹਮ ਰਸੀਦਾ ਗਈ ਫਿਰਕਾਈਂ ਕਦਰ
ਦਸਤ ਗਾਹ ਰਸੀਦਾ (ਮਾਖਿ ਜ਼ਾਂਤਾਰੀਖੇ ਸਿਖਾਂ ਪੰਨਾ ੮੪)
ਅਨੁਵਾਦ ਡਾ: ਗੰਡਾ ਸਿੰਘ

ਵਜ਼ੀਰ ਖਾਂ ਨਾਲ (ਗੁਰੂ ਗੋਬਿੰਦ ਸਿੰਘ ਦੇ ਪੁਤਰ ਮਰਵਾਨ ਕਰਕੇ) ਸਿਖ ਡੂੰਘੀ ਦੁਸ਼ਮਨੀ ਰਖਦੇ ਸਨ, ਇਸ ਕਰਕੇ ਵਜ਼ੀਰ ਖਾਂ ਦੇ ਸਾਰੇ ਇਲਾਕੇ ਵਿਚ ਗੜਬੜ ਪੈ ਗਈ, ਵਜ਼ੀਰ ਖਾਂ ਨੂੰ ਰੁਪੈ ਤੇ ਫੌਜ ਦੇ ਜ਼ੋਰ ਨਾਲ ਸਰਹੰਦ ਵਿਚ ਆਪਣੀ ਰਿਹਾਇਸ ਰਖਣੀ ਪੈ ਗਈ। ਐਸੇ ਮੌਕੇ ਤੇ ਫਸਾਦ ਕਰਨ ਵਾਲੇ (ਸਿਖ) ਜਿਮੀਂਦਾਰਾਂ

ਨੂੰ ਲੁੱਟਮਾਰ ਕਰਨ ਦਾ ਚੰਗਾ ਮੌਕਾ ਹੱਥ ਲਗ ਗਿਆ। ਉਹ ਪਿੰਡਾਂ ਵਿਚ ਹਮਲੇ ਕਰਦੇ ਅਤੇ ਕਹਿੰਦੇ ਕਿ ਇਹ (ਬੰਦੇ ਦੇ ਸਿਖਾਂ ਨੇ ਹਮਲਾ ਕੀਤਾ ਹੈ।) ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਖੁਦ ਆ ਕੇ ਆਪਣੇ ਸਿਖਾਂ ਦੇ ਨਾਲ (ਲੜਾਈ ਵਿਚ) ਸ਼ਾਮਲ ਹੋਏ। ਕਦੇ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ (ਗੁਰੂ ਜੀ) ਇਕ ਸਯਦ ਦੇ ਭੇਸ ਵਿਚ ਗੁਪਤ ਵਾਸ ਤੋਂ ਆ ਗਏ ਜਿਸ ਨਾਲ ਸਿਖਾਂ ਦੇ ਇਸ ਫਿਰਕੇ ਨੂੰ ਇਸ ਕਦਰ ਤਾਕਤ ਹਾਸਲ ਹੋ ਗਈ। ਇਸਦੇ ਨਾਲ ਹੀ ਮਾਖਿਜੇ ਤਵਾਰੀਖ ਖਾਲਸੇ ਵਿਚ ਰੋਜਨਾਮਚਾ ਲਿਖਣ ਵਾਲੇ ਸਰਕਾਰੀ ਮੁਨਸ਼ੀ ਦੀ ਦੂਸਰੀ ਰਿਪਰੋਟ ਵੀ ਦਰਜ ਹੈ ਜਿਸ ਵਿਚ ਵਜ਼ੀਰ ਖਾਂ ਦੀ ਮੌਤ ਦਾ ਜਿਕਰ ਹੈ ਜਿਵੇਂ ਕਿ:

ਪਹਿਲਾਂ (ਬੰਦਾ ਸਿੰਘ) ਖਾਲਸੇ ਦੇ ਸਿਖ਼ਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ (ਜੰਗ ਵਿਚ) ਪਹੁੰਚਣ ਦੀ ਹਕੀਕਤ ਦੀ ਬਾਬਤ ਬਾਦਸਾਹ ਸਲਾਮਤ (ਬਹਾਦਰ ਸ਼ਾਹ) ਨੂੰ ਖਬਰ ਪਹੁੰਚਾ ਦਿਤੀ ਸੀ, ਤਾਂ ਕਿ ਉਸ ਵਕਤ ਵਜ਼ੀਰ ਖਾਂ ਉਨ੍ਹਾਂਦਾ ਰਾਹ ਰੋਕ ਲਵੇ। ਹੁਣ ਸ਼ਾਹੂਕਾਰਾਂ ਦੀਆਂ ਚਿਠੀਆਂ ਦੇ ਅਧਾਰ ਤੇ ਇਹ ਖਬਰ ਹੈ ਕਿ (ਸਰਹੰਦ) ਪਰਗਣੇ ਦੇ ਨਜ਼ੀਦਕ ਸ਼ਨਿਚਰਵਾਰ ਵਾਲੇ ਦਿਨ, ੨੫ ਰਬੀਅ ਅਲਾਵਲ ਨੂੰ ਇਕਾਦਸੀ ਵਾਲੇ ਦਿਨ ਵਜ਼ੀਰ ਖਾਂ ਨਾਲ ਜੰਗ ਹੋਈ, ਤੀਸਰੇ ਪਹਿਰ ਤਕ ਘਮਸਾਨ ਦਾ ਜੰਗ ਅਤੇ ਵਢ-ਟੁੱਕ ਦਾ ਬਜ਼ਾਰ ਗਰਮ ਰਿਹਾ, ਇਸਤੋਂ ਮਗਰੋਂ ਵਜ਼ੀਰ ਖਾਂਦੇ ਤੀਰ ਲਗਾ ਅਤੇ ਉਹ ਮਰ ਗਿਆ।

ਲੋਕਾਂ ਤੋਂ ਇਹ ਵੀ ਸੁਣਿਆ ਹੈ ਕਿ ਵਜ਼ੀਰ ਖਾਨ ਦਾ ਬੇਟਾ ਅਤੇ ਦਾਮਾਦ ਵੀ ਇਸ ਜੰਗ ਵਿਚ ਮਾਰੇ ਗਏ ਹਨ। ਬੰਦਾ ਸਿੰਘ (ਖਾਲਸੇ) ਦੀਆਂ ਫੌਜਾਂ ਦਾ ਸਰਹੰਦ ਉਤੇ ਕਬਜ਼ਾ ਹੋ ਗਿਆ ਹੈ ਉਨ੍ਹਾਂ (ਮੁਸਲਮਾਨਾਂ ਨੂੰ) ਤਾਕੀਦ ਕੀਤੀ ਹੈ ਕਿ ਐਤਵਾਰ ਤੋਂ ਕੋਈ (ਗਊ ਆਦਿ) ਜਾਨਵਰ ਨ ਮਾਰਿਆ ਜਾਵੇ।

ਉਪ੍ਰੋਕਤ ਸੂਹੀਆਂ ਵਲੋਂ ਭੇਜੀਆਂ ਰਿਪੋਰਟਾਂ ਗੁਰੂ ਜੀ ਦੇ ਨਦੇੜ ਵਾਲੇ ਕੌਤਕ ਤੋਂ ੧ ਸਾਲ ੭ ਮਹੀਨੇ ਬਾਦ ਦੀਆਂ ਹਨ, ਜਿਨ੍ਹਾਂ ਤੋਂ ਬਾਦਸ਼ਾਹ ਨੂੰ ਫਿਰ ਇਹ ਯਕੀਨ ਹੋ ਗਿਆ ਕਿ ਗੁਰੂ ਜੀ ਨਾਂਦੇੜ ਵਿਚ ਫੌਤ ਨਹੀਂ ਸਨ ਹੋਏ ਤੇ ਰੂਪੋਸ਼ ਹੋਏ ਸਨ, ਜੋ ਹੁਣ ਬੰਦੇ ਬਹਾਦਰ ਤੇ ਸਿਖਾਂ ਦੀ ਜੰਗ ਵਿਚ ਮਦਦ ਕਰ ਰਹੇ ਹਨ।

ਸਗੋਂ ਗਿ: ਗਿਆਨ ਸਿੰਘ ਨੇ ਸਰਹੰਦ ਫਤਹਿ ਹੋਣ ਤੇ ਵਜ਼ੀਰ ਖਾਂ ਦੀ ਮੌਤ ਤੋਂ ਬਾਦ ਬਹਾਦਰ ਸ਼ਾਹ ਦੀ ਗੁਰੂ ਜੀ ਨਾਲ ਭਾਈ ਨੰਦ ਲਾਲ ਰਾਹੀਂ ਦੁਬਾਰਾ ਮੁਲਾਕਾਤ ਦਾ ਪੰਥ ਪ੍ਰਕਾਸ਼ ਵਿਚ ਵੀ ਜਿਕਰ ਕੀਤਾ ਹੈ, ਪਰ ਇਸ ਮੁਲਾਕਤ ਦੇ ਜੰਗ ਦੀਆਂ ਤਾਰੀਖਾਂ ਗਲਤ ਲਿਖੀਆਂ ਹਨ, ਜਿਸਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਕੰਮ ਕਿਸੇ ਨੇ ਜਾਣ ਬੁਝ ਕੇ ਆਪਣੀ ਪੁਰਾਣੀ ਲਿਖਤ ਤੇ ਪਰਦਾ ਪਾਉਣ ਲਈ ਕੀਤਾ ਗਿਆ ਹੋਇਆ ਹੈ।

ਅਰਥਾਤ ਜਦੋਂ ਵਜ਼ੀਰ ਖਾਂ ਮਰ ਗਿਆ ਸਰਹੰਦ ਆਦਿ ਸ਼ਹਿਰ ਲੁਟੇ ਗਏ ਤਾਂ ਲਾਹੌਰ ਦਾ ਸੂਬਾ ਤੇ ਹੋਰ ਜੰਗ ਤੋਂ ਬਚੇ ਹਾਕਮ, ਬੰਦੇ ਦੀ ਮਾਰ ਤੋਂ ਡਰਦੇ ਹੋਏ ਬਾਦਸ਼ਾਹ ਨੂੰ ਦਖਣ ਵਲ ਜਾ ਕੇ ਮਿਲੇ ਅਤੇ ਜਾਂ ਚਿਠੀ ਲਿਖੀ ਅਤੇ ਅਰਜ਼ ਕੀਤੀ ਕਿ ਗੁਰੂ ਜੀ ਦੇ ਜੀਊਂਦੇ ਹੋਣ ਦੇ ਪੂਰੇ ਸਬੂਤ ਤਾਂ ਮਿਲ ਹੀ ਚੁਕੇ ਹਨ। ਜੇ ਬਾਦਸ਼ਾਹ ਆਪਣੀ ਤੇ ਸੂਬਿਆਂ ਅਥਵਾ ਰਿਆਸਤਾਂ ਦੀ ਸਲਾਮਤੀ ਚਾਹੁੰਦਾ ਹੈ ਤਾਂ ਹੁਣ ਇਸਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਕਿ ਬਾਦਸ਼ਾਹ ਗੁਰੂ ਜੀ ਨੂੰ ਦੁਬਾਰਾ ਮਿਲ ਕੇ ਬੰਦੇ ਬਹਾਦਰ ਨੂੰ ਹੋਰ ਲੁੱਟ ਮਾਰ ਕਰਨ ਤੇ ਗਦਰ ਮਚਾਉਣ ਤੋਂ ਰੋਕਣ ਦੀ ਅਰਜ਼ ਕਰੇ, ਉਪ੍ਰੋਕਤ ਵਾਰਤਾ ਦਾ ਵਰਣਨ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਹੈ :

"ਜੋ ਕਾਮ ਬੰਦੇ ਨੇ ਕਰੇ, ਅਤਿ ਲੂਟ ਮਾਰ ਮਚਾਇ।
ਕਢ ਖੂਬ ਕਬਰਾਂ ਤੋਂ ਜਲਾਏ ਪੀਰ ਤੁਰਕ ਮਹਾਇ॥
ਵਜ਼ੀਰ ਖਾਂਨੋ ਜੈਸ਼ ਸ਼ਾਹੀ, ਕਾਰ ਦਾਰ ਬਡੇਰ।
ਬਹੁ ਖ਼ੁਆਰ ਕਾਫਰ ਕਰੇ, ਜਲਾਏ ਦੁਖ ਦੈ ਵਧੇਰ।
... ... ...
ਸਰਹੰਦ ਨੋ ਜਿਮ ਸ਼ਹਿਰ ਕੀਨੋ, ਲੂਟ ਮਾਰ ਵੀਰਾਨ।
ਵਹਿ ਹਾਲ ਸਾਰਾ ਦਸ ਗੁਣਾ, ਕਰ ਮੁਸਲਮਾਨੋ ਜਾਨ॥
ਲਿਖ ਪਰਿਓ ਬਾਦਸ਼ਾਹ ਢਿਗ, ਦੇਸ਼ ਦਖਣ ਮਾਹਿ।
ਸੁਨ ਸ਼ਾਹ ਬਹਾਦਰ ਬੂਡਗਯੋ, ਮਧ ਸ਼ੋਕ ਸਿੰਧ ਅਥਾਹਿ॥

ਪੰਥ ਪ੍ਰਕਾਸ਼ ਐਡੀਸਨ ਪੰਜਵੀਂ ਪੰਨਾ ੧੭੮

ਆਪਣੇ ਸੂਬਿਆਂ ਤੇ ਹਾਕਮਾਂ ਦੁਆਰਾ ਅਜਿਹੀਆਂ ਖਬਰਾਂ ਪੜ੍ਹ ਕੇ ਜਾਂ ਸੁਣ ਕੇ ਬਾਦਸ਼ਾਹ ਸ਼ੋਕ ਸਾਗਰ ਵਿਚ ਗੋਤੇ ਖਾਣ ਲਗਾ ਤੇ ਆਖਰ ਗੁਰੂ ਜੀ ਨਾਲ ਦੁਬਾਰਾ ਮਿਲਣ ਦਾ ਮਨ ਬਣਾ ਲਿਆ ਕਿ ਗੁਰੂ ਜੀ ਨੂੰ ਮਿਲ ਕੇ ਅਰਜ਼ ਕਰੇ ਕਿ ਤੁਹਾਡੀ ਇੱਛਾ ਅਨੁਸਾਰ ਬੰਦੇ ਨੇ ਆਪਣੀ ਫੌਜ ਨਾਲ ਸਾਰੇ ਤੁਹਾਡੇ ਦੋਸ਼ੀਆਂ ਤੋਂ ਚੰਗੀ ਤਰ੍ਹਾਂ ਬਦਲਾ ਲੈ ਲਿਆ ਤੇ ਉਨ੍ਹਾਂ ਨੂੰ ਬੁਰੀ ਤਰ੍ਹਾਂ ਮਾਰਿਆ ਤੇ ਲੁਟਿਆ ਹੈ ਪਰ ਹੁਣ ਉਸਨੂੰ ਹੁਕਮ ਦੇਵੋ ਕਿ ਹੁਣ ਅਗੇ ਤੋਂ ਇੰਞ ਨ ਕਰੇ।

ਏਧਰ ਗੁਰੂ ਜੀ ਗੁਪਤਰੂਪ ਵਿਚ ਪਤਾ ਨਹੀਂ ਕਿਥੇ ਹਨ ਤੇ ਉਨ੍ਹਾਂ ਮੈਨੂੰ ਸਿੱਧੇ ਤੌਰ ਤੇ ਤਾਂ ਹੁਣ ਮਿਲਣਾ ਨਹੀਂ, ਇਸ ਵਾਸਤੇ ਉਸਨੇ ਭਾਈ ਨੰਦ ਲਾਲ (ਜਿਸਨੂੰ ਗੁਰੂ ਜੀ ਦੇ ਟਿਕਾਣੇ ਦਾ ਪਤਾ ਸੀ) ਬੜੇ ਅਦਬ ਨਾਲ ਬੁਲਾਇਆ ਤੇ ਉਸਦੇ ਹੱਥ ਗੁਰੂ ਜੀ ਨੂੰ ਚਿੱਠੀ ਲਿਖੀ ਜਦੋਂ ਕਿ ਪੰਜਾਬ ਵਲੋਂ ਵੀ ਇੱਕ ਸਿੱਖ ਬੰਦੇ ਬਹਾਦਰ ਦਾ ਫਤਹਿਨਾਮਾ ਲੈ ਕੇ ਕਿਸੇ ਗੁਪਤ ਟਿਕਾਣੇ ਉਤੇ ਗੁਰੂ ਜੀ ਪਾਸ ਪਹੁੰਚ ਗਿਆ ਜਿਹਾ ਕਿ:

ਤਬ ਸਿੰਘ ਏਕ ਪੰਜਾਬ ਦਿਸ ਤੇ ਆਇਓ ਗੁਰ ਢਿਗ ਧਾਇ।
ਉਨ ਜੰਗ ਬੰਦੇ ਕੀ ਸੁਨਾਈ ਗਾਥਾ ਸਭ ਸੁਖਦਾਇ॥
ਇਹ ਗਾਥਾ ਸੁਣ ਗੁਰੂ ਜੀ ਭਏ ਮੋਦ ਅਪਾਰ।
ਸਭ ਸਿੰਘਨ ਖੁਸੀ ਹੋਇਕੈ ਜੈਕਾਰ ਕੀਨ ਉਚਾਰ॥
ਸਗੋਂ ਗੁਰੂ ਜੀ ਨੇ "ਇਸ ਖੁਸੀ ਵਿਚ ਗੁਰੂ ਜੀ ਕੁਟਕਾ ਬਹੁ ਬਨਵਾਇ
ਸ਼ਲਕ ਕਰਵਾਈ ਦੀਪ ਮਾਲ ਵੰਡਿਓ ਧਨ ਅਧ ਕਾਇ॥
ਖਬਰ ਲਿਆਵਨ ਹਾਰਕੋ ਸਭ ਬਿਧਿ ਕੀਓ ਨਿਹਾਲ।
ਤਬ ਲੋ ਤਹਿ ਗੁਰੂ ਢਿਗ ਪਹੁੰਚਿਓ ਜਾ ਨੰਦ ਲਾਲ॥

ਪੰਥ ਪ੍ਰਕਾਸ਼ ਅਨੁਸਾਰ ਜਿਹੜੀ ਚਿਠੀ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਲਿਖੀ ਉਹ ਇਸ ਤਰ੍ਹਾਂ ਸੀ :
ਫਿਰ ਬਾਦਸਾਹ ਬਹਾਦਰ ਖਾਸੇ।

ਹਾਥ ਜੋਰ ਕਹਿਓ ਗੁਰ ਪਾਸੇ।
ਹੇ ਸਤਿਗੁਰ ਦੀਨ ਦਿਆਲੇ, ਇਕ ਕ੍ਰਿਪਾ ਕਰੋ ਬਿਸਾਲੇ।
ਜੋ ਬੰਦਾ ਹੈ ਸਿਖ ਤੁਮਾਰਾ, ਹ੍ਵੈ ਗਇਓ ਪੰਜਾਬ ਮਝਾਰਾ
ਜਿਸ ਹਿਤ ਤੁਮ ਵਹਿ ਪਠ ਦੀਨਾ।
ਸੋ ਕਾਰਜ ਹੈ ਸਭ ਉਨ ਕਰ ਦੀਨਾ॥
ਅਬ ਮੇਹਰ ਆਪ ਦਿਲ ਧਰੀਏ।
ਮੁਝ ਪਰ ਇਹ ਕਿਰਪਾ ਕਰੀਏ॥
ਲਿਖ ਪਠੀਏ ਜੋ ਤਿਸ ਤਾਂਈ, ਨਹਿ ਜ਼ੁਲਮ ਇਮ ਕਰੈ ਮਹਾਈ॥
ਨਹਿ ਗਦਰ ਅਬ ਮੁਲਕ ਮੇ ਪਾਇ, ਹਮਤੇ ਜੋ ਚੈਹੋ ਮਨਵਾਇ॥
ਸਭ ਸਿੰਘਨ ਕੋ ਭੀ ਦਿਲਵਾਵੈ, ਮਨ ਜੇਤਕ ਤਾਂਹਿ ਕੋ ਭਾਵੈ॥
ਪੁਨ ਮੈ ਭੀ ਹੋ ਦਾਸ ਤੁਮਾਰਾ, ਜਿਮ ਹੈ ਅੌਰ ਖਾਲਸਾ ਸਾਰਾ।

ਪੰਥ ਪ੍ਰਕਾਸ਼ ਅੰ ੫

ਜਦੋਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਕਿਸੇ ਗੁਪਤ ਨਿਵਾਸ ਤੇ ਬਾਦਸ਼ਾਹ ਦੀ ਇਹ ਚਿਠੀ ਪੜ੍ਹੀ, ਤਾਂ ਪੰਥ ਪ੍ਰਕਾਸ਼ ਅਨੁਸਾਰ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਇੰਞ ਉੱਤਰ ਦਿਤਾ :

ਤਬ ਯੌ ਸਤਿਗੁਰ ਬਚਨ ਉਚਾਰੇ, ਸੁਨ ਸ਼ਾਹ ਬਹਾਦਰ ਪਿਆਰੇ।
ਤੁਮਨੇ ਜੋ ਸੀ ਸੰਗ ਹਮਾਰੇਂ, ਕੀ ਨੇ ਥਾ ਇਕਰਾਰੇ।
ਨਹਿ ਪੂਰੇ ਸੋ ਤੁਮ ਨੇ ਕੀਨੇ, ਹਮ ਤਿਸੀ ਕਾ ਜਹਿਤ ਚੀਨੇ।
ਇਕ ਬੰਦਾ ਪੁਰਖ ਨਿਵਾਜਾ, ਤਿਸਤੇ ਕਰਵਾਇਓ ਸਭ ਕਾਜਾ।
ਹਮ ਹੁਕਮ ਜੋ ਤਿਸ ਕਉ ਦੀਨਾ, ਸਭ ਸੀਸ ਪਰ ਧਾਰ ਤਿਨ ਲੀਨਾ।
ਅਰ ਅਜਮਤ ਤਿਸਕੋ ਦੀਨੀ, ਹਮਨੇ ਸਭ ਬਿਧ ਕੀ ਪੀਨੀ।
ਜੋ ਬੋਲ ਭਲੇ ਜਨ ਕਰ ਹੈ, ਫਿਰ ਪਾਲਨ ਤਿਸ ਹੀ ਕੋ ਕਰ ਹੈ।
ਜੋ ਬੈਨ ਨ ਅਪਣੇ ਪਾਲਕ, ਤਿਨ ਕੋ ਜਮ ਹੈ ਦੋਜ਼ਕ ਡਾਲਤ।
ਜੋ ਬਚਨ ਸੁ ਪੁਰਸ਼ਨ ਕੇਰਾ, ਮੁਖ ਤੇ ਨਿਕਸਿਓ ਇਕ ਬੇਰਾ।
ਵਹਿ ਫਿਰਤ ਨਹਿ ਫਿਰ ਐਸੇ, ਪਿਖ ਦੰਤ ਦੁਰਗ ਕਾ ਜੈਸੇ।
ਜਿਉ ਛੂਟਿਓ ਤੀਰ ਕਮਾਨੋ, ਫਿਰ ਫਿਰਤ ਨ ਪੀਛੇ ਜਾਨੋ।

ਪੰਥ ਪ੍ਰਕਾਸ਼ ਦੀ ਲਿਖਤ ਤੋਂ ਇਹ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਉਸ ਵਕਤ ਗੁਰੂ ਜੀ ਕਿਸੇ ਅਗਿਆਤ ਥਾਂ ਤੇ ਨਿਵਾਸ ਰੱਖ ਰਹੇ ਸਨ ਤੇ ਨੰਦੇੜ ਵਾਲੇ ਕੌਤਕ ਨੂੰ ਹੋਇਆਂ ਤਕਰੀਬਨ ਦੋ ਸਾਲ ਗੁਜ਼ਰ ਗਏ ਸਨ।

ਇਸ ਵੇਲੇ ਤਕ ਬੰਦਾ ਬਹਾਦਰ ਪਹਿਲੀ ਵਾਰੀ ਸਮਾਣੇ, ਸਢੌਰੇ ਤੇ ਸਰਹੰਦ ਆਦਿਕ ਸ਼ਹਿਰਾਂ ਦੇ ਗੁਰੂ ਦੋਖੀਆਂ ਨੂੰ ਮੁਕਾ ਕੇ ਇਨ੍ਹਾਂ ਸ਼ਹਿਰਾਂ ਉਤੇ ਕਬਜ਼ਾ ਕਰਕੇ ਖਾਲਸਾ ਰਾਜ ਵੀ ਕਾਇਮ ਕਰਵਾ ਚੁਕਾ ਸੀ।

ਭਾਵੇਂ ਇਸ ਸਬੰਧ ਵਿਚ ਪੰਥ ਪ੍ਰਕਾਸ਼ ਭਾਈ ਸੁਮੇਰ ਸਿੰਘ ਆਦਿਕ ਗ੍ਰੰਥਾਂ ਦੇ ਉਦਾਹਰਣਾਂ ਦੁਆਰਾ ਨੰਦੇੜ ਦੇ ਕੌਤਕ ਤੋਂ ਬਾਦ ਸਾਖਿਆਤ ਰੂਪ ਵਿਚ ਬਹੁਤ ਸਾਰੇ ਸ਼ਰਧਾਲੂਆਂ ਤੇ ਬਾਰਾਂ ਮਿਸਲਾਂ ਸਮੇਂ ਤੁਰਕਾਂ ਨਾਲ ਜੰਗ ਕਰਦੇ ਸਿੰਘਾਂ ਦੀ ਸਹਾਇਤਾ ਕਰਨ ਦੇ ਪ੍ਰਸੰਗ ਮਿਲਦੇ ਹਨ। ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੰਦੇੜ ਤੋਂ ਹਿਜ਼ਰਤ ਕਰਕੇ ਆਪਣੀ ਇੱਛਾ ਅਨੁਸਾਰ ਰਾਜਪੂਤਾਨੇ ਤੇ ਹੋਰ ਇਲਾਕਿਆਂ ਵਿਚ ਵਿਚਰਦੇ ਤੇ ਅਪੱਤੀ ਕਾਲ ਸਮੇਂ ਗੁਰੂ ਜੀ ਨੂੰ ਯਾਦ ਕਰਨ ਤੇ ਕਈਆਂ ਦੀ ਜਾ ਕੇ ਸਹਾਇਤਾ ਵੀ ਕਰਦੇ ਰਹੇ। ਗ੍ਰੰਥ ਬ੍ਰਿਧੀ ਦਾ ਖਿਆਲ ਕਰਕੇ ਉਹ ਸਾਰੇ ਪ੍ਰਸੰਗ ਲਿਖਣ ਦੇ ਥਾਂ ਮੈਂ ਮਾਤਾ ਸਾਹਿਬ ਦੇਵੀ ਤੇ ਮਾਤਾ ਸੁੰਦਰੀ ਜੀ ਦੇ ਉਹ ਹੁਕਮਨਾਮੇ ਜੋ ਸਮੇਂ ਸਮੇਂ ਦਿੱਲੀ ਤੋਂ ਸੰਗਤਾਂ ਨੂੰ ਭੇਜਦੇ ਰਹੇ ਅਤੇ ਜੋ ਨਿਸ਼ਾਨ ਤੇ ਹੁਕਮਨਾਮੇ ਨਾਮ ਦੀ ਪੁਸਤਕ ਵਿਚ ਸ਼੍ਰੋ.ਗੁ.ਪ੍ਰ. ਕਮੇਟੀ ਦੇ ਪ੍ਰਬੰਧ ਹੇਠ ਸਵਰਗਵਾਸੀ ਸ. ਸਮਸ਼ੇਰ ਸਿੰਘ 'ਅਸ਼ੋਕ' ਦੀ ਸੰਪਾਦਕੀ ਹੇਠ ਪ੍ਰਕਾਸ਼ਤ ਹੋਏ ਹਨ।

ਉਨ੍ਹਾਂ ਹੁਕਮਨਾਮਿਆਂ ਦੇ ਕੁਝ ਸੰਕੇਤ ਇਸ ਸਬੰਧ ਵਿਚ ਦੇਣੇ ਜ਼ਰੂਰੀ ਸਮਝਦਾ ਹਾਂ ਜੋ ਇਸ ਪ੍ਰਕਾਰ ਹਨ :

### ਹੁਕਮਨਾਮਾ ਮਾਤਾ ਸੁੰਦਰੀ ਜੀ

"ਸ੍ਰੀ ਮਾਤਾ ਜੀ ਦੀ ਆਗਿਆ ਹੈ. ਭਾਈ ਨੰਦ ਰੂਪ ਖਾਲਸਾ ਵਾਸੀ ਪਟਨੇ ਕਾ ਗੁਰੂ ਗੁਰੂ ਜਪਣਾ...੨੦੦) ਰੁਪੈ ਲੰਗਰ ਕੇ ਵਾਸਤੇ ਤੁਸਾਂ ਉਪਰ ਫੁਰਮਾਇਸ਼ ਹੋਈ ਹੈ, ਹੁਕਮ ਦੇਖ ਕੇ ਹੁੰਡੀ ਕਰਵਾਇ ਦੇਣੀ।"

ਸੰਮਤ ੧੭੭੪ ਮਿਤੀ ਕਤਕ ੧੧

ਦੂਸਰਾ ਹੁਕਮਨਾਮਾ ਮਾਤਾ ਜੀਦਾ ਸੰਮਤ ੧੭੭੬ ਮਿਤੀ ੧੯ ਅਸੂ ਨੂੰ ਪਟਨੇ ਆਇਆ

ਫਿਰ ਤੀਸਰਾ ਹੁਕਮਨਾਮਾ ੧ ਵਿਸਾਖ ਸੰਮਤ ੧੭੭੮ ਨੂੰ ਮਾਤਾ ਜੀ ਦਾ ਪਟਨੇ ਆਇਆ

ਚੌਥਾ ਹੁਕਮਨਾਮਾ ਭਾਈ ਨੈਨ ਸੁਖ ਦੇ ਨਾਮ ਅਸੂ ਸੰਮਤ ੧੭੭੯ ਨੂੰ ਆਇਆ

ਪੰਜਵਾਂ ਹੁਕਮਨਾਮਾ ਮਾਤਾ ਜੀ ਨੇ ਗਾਜੀਪੁਰ ਜਮਾਨੀਆ ਨਗਰ ਵਿਚ ਸੰਮਤ ੧੭੮੦, ੩ ਹਾੜ ਨੂੰ ਲਿਖਿਆ।

ਫਿਰ ਏਸੇ ਤਰ੍ਹਾਂ ਹੁਕਮਨਾਮਾ ਮਾਤਾ ਸਾਹਿਬ ਦੇਵਾ ਦਾ ਸੰਮਤ ੧੭੮੫ ਚੇਤ ਸੁਦੀ ੯ ਦਾ ਲਿਖਿਆ ਹੋਇਆ ਹੈ।

ਇਸ ਤੋਂ ਇਲਾਵਾ ਮਾਤਾ ਸਾਹਿਬ ਦੇਵਾਂ ਨੇ ਸੰਮਤ ੧੭੮੯ ਚੇਤ ਸੁਦੀ ੧੧ ਵਿਚ ਭੇਜੇ ਹੁਕਮ ਨਾਮੇ ਵਿਚੋਂ ਇਕ ਅਜੇਹਾ ਸੰਕੇਤ ਮਿਲਦਾ ਹੈ ਜਿਸ ਵਿਚੋਂ ਗੁਰੂ ਜੀ ਦੇ ਅਗਿਆਤ ਵਾਸ ਵਾਲੇ ਟਿਕਾਣੇ ਦੀ ਸੂਹ ਸੁਭਾਵਿਕ ਹੀ ਮਿਲ ਜਾਂਦੀ ਹੈ। ਜਿਹਾ ਕਿ :

ਫੁਰਮਾਇਸ਼ ਲਿਖੀ ਤੁਸਾਂ ਉਤੇ ਲੰਗਰ ਵਾਸਤੇ ਪੰਜਾਹਿ<br>
੫੦) ਫੁਰਮਾਇਸ਼ ਦੇਖਦੇ ਕਾਰ ਕਰਿ ਹੁੰਡੀ ਮਾਰਫਤ<br>
ਭਾਈ ਸਿਧੂ ਸਿੰਘ ਮੇਵੜਾ ਹਜ਼ੂਰ ਭੇਜਣੀ, ਬਨਾਰਸ<br>
"ਵਾਹ ਗੁਰੂ" ਕੀ ਕੋਠੀ ਹੈ।

## ਹੁਕਮਨਾਮਿਆਂ ਬਾਬਤ ਸੰਖਿਪਤ ਵੀਚਾਰ

ਨੀਸਾਣ ਤੇ ਹੁਕਮਨਾਮੇ ਪੁਸਤਕ ਵਿਚੋਂ ਨਮੂਨੇ ਮਾਤਰ ਸੰਮਤ ੧੭੭੪ ਤੋਂ ਸੰਮਤ ੧੭੮੯ ਤਕ ਮਾਤਾ ਜੀ (ਦੋਹਾਂ ਵਲੋਂ) ਸੰਗਤਾਂ ਦੇ ਨਾਮ ੨੦੦ ਤੇ ੫੦ ਰੁਪਿਆ ਵਾਸਤੇ ਹੁੰਡੀ ਹਜ਼ੂਰ ਭੇਜਨ ਦੀ ਫੁਰਮਾਇਸ ਦੇ ਸ਼ਬਦ ਹੀ ਲਿਖੇ ਹੋਏ ਹਨ ਤੇ ਸਗੋਂ ੧੭੮੯ ਵਾਲੇ ਹੁਕਮਨਾਮੇ ਵਿਚ "ਬਨਾਰਸ "ਵਾਹ ਗੁਰੂ" ਕੀ ਕੋਠੀ ਹੈ ਲਿਖ ਕੇ ਮਾਤਾ ਸਾਹਿਬ ਦੇਵਾਂ ਜੀ ਨੇ ਸਾਰੀ ਗੁਹਝ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹ ਦਿਤਾ ਹੋਇਆ ਹੈ, ਇਸ ਸਚਾਈ ਨੂੰ ਕੋਈ ਨ ਮੰਨੇ ਤਾਂ ਕੀ ਕੀਤਾ ਜਾ ਸਕਦਾ ਹੈ? ਫਿਰ ਇਨ੍ਹਾਂ ਹੁਕਮਨਾਮਿਆਂ ਵਿਚ ਮਾਤਾ ਜੀ ਦੀ ਆਗਿਆ ਤੋਂ ਬਾਦ ਤੋਂ ਫੁਰਮਾਇਸ਼ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਹ ਫੁਰਮਾਇਸ਼ ਕਿਸੇ ਹੋਰ ਵਿਅਕਤੀ ਦੀ ਹੀ ਹੋ ਸਕਦੀ ਹੈ ਜੋ ਗੁਰੂ ਸਾਹਿਬ ਜੀ ਦਾ ਸੰਕੇਤ ਹੀ ਮੰਨਿਆ ਜਾ ਸਕਦਾ ਹੈ ਸਗੋਂ ਕਈ ਹੁਕਮਨਾਮਿਆਂ ਵਿਚ ਹਜ਼ੂਰ ਸ਼ਬਦ ਵੀ ਲਿਖਿਆ ਮਿਲਦਾ ਹੈ ਜੋ ਕੇਵਲ ਸ੍ਰੀ ਦਸਮੇਸ਼ ਜੀ ਦੇ ਨਾਮ ਨਾਲ ਹੀ ਸਬੰਧ ਰਖਦਾ ਹੈ ਤੀਸਰਾ ਸੰਕੇਤ ਬਨਾਰਸ ਵਾਹ ਗੁਰੂ ਕੀ ਕੋਠੀ ਵਾਲਾ ਹੈ, ਫਿਰ ਏਥੇ ਹੀ ਬਸ ਨਹੀਂ, ਮਾਤਾ ਜੀ ਵਲੋਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਜਾਂ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦੇਣ ਦਾ ਰੰਚਕ ਮਾਤਰ ਵੀ ਇਨ੍ਹਾਂ ਹੁਕਮਨਾਮਿਆਂ ਵਿਚ ਜ਼ਿਕਰ ਨਹੀਂ ਜੇਕਰ ਗੁਰਗੱਦੀ ਵਾਲਾ ਜ਼ਿਕਰ ਨ ਵੀ ਕਰਦੇ ਪਰ ਜੋਤੀ ਜੋਤ ਸਮਾਉਣ ਦਾ ਵੈਰਾਗਮਈ ਜ਼ਿਕਰ ਤਾਂ ਉਨ੍ਹਾਂ ਜ਼ਰੂਰ ਹੀ ਕਰਨਾ ਸੀ ਇੰਞ ਨ ਕਰਨ ਦਾ ਕੋਈ ਕਾਰਨ ਹੀ ਨਹੀਂ ਸੀ। ਕਰਤਾ ਮਹਾਨ ਕੋਸ਼ ਨੇ ਮਾਤਾ ਸਾਹਿਬ ਦੇਵੀ ਜੀ ਦੇ ਦਿਹਾਂਤ ਦਾ ਕੋਈ ਸੰਮਤ ਨਹੀਂ ਦਿਤਾ ਜੋ ਮਾਤਾ ਸੁੰਦਰੀ ਜੀ ਤੋਂ ਪਹਿਲਾਂ ਚੜ੍ਹਾਈ ਕਰ ਗਏ ਸਨ।

ਪਰ ਮਾਤਾ ਸੁੰਦਰੀ ਜੀ ਦਾ ਦਿਹਾਂਤ ਸੰਮਤ ੧੮੦੪ ਨੂੰ ਹੋਇਆ ਦਸਿਆ ਹੈ। ਅਰਥਾਤ ੧੭੬੫ ਸੰਮਤ ਤੋਂ ਲੈ ਕੇ ਸੰਮਤ ੧੮੦੪ ਤਕ ਮਾਤਾ ਸੁੰਦਰੀ ਜੀ ਨੂੰ ਗੁਰੂ ਜੀ ਬਾਬਤ ਨਿਵਾਸ ਤੇ ਹੋਰ ਪ੍ਰੋਗ੍ਰਾਮ ਦਾ ਸਾਰਾ ਗਿਆਨ ਸੀ ਪਰ ਜਿਸਨੂੰ ਜ਼ਾਹਿਰ ਨ ਕਰਨ ਦਾ ਉਨ੍ਹਾਂ ਨੂੰ ਗੁਰੂ ਜੀ ਦਾ ਤਾਕੀਦੀ ਹੁਕਮ ਸੀ।

ਇਤਨੇ ਚਿਰ ਤਕ ਸਿਖ ਪੰਥ ਵਿਚ ਕਈ ਤਰ੍ਹਾਂ ਦੇ ਪ੍ਰੀਵਰਤਨ ਆਏ। ਜਿਨ੍ਹਾਂ ਦਾ ਵਿਸਥਾਰ ਸਿਖ ਇਤਿਹਾਸਾਂ ਵਿਚ ਵਖ ਵਖ ਰੂਪ ਵਿਚ ਲਿਖਿਆ ਮਿਲਦਾ ਹੈ।

ਸੰਮਤ ੧੮੦੪ ਤਕ ਤਾਂ ਮਾਤਾ ਸੁੰਦਰੀ ਜੀ ਵਲੋਂ ਜਿੱਥੇ ਗੁਰੂ ਜੀ ਬਾਬਤ ਨਾਮ ਮਾਤਰ ਵੀ ਕੋਈ ਅਜਿਹਾ ਸੰਕੇਤ ਸੰਗਤ ਨੂੰ ਨਾ ਮਿਲਣਾ ਤੇ ਕੁਝ ਮਥਰਾ (ਬਨਾਰਸ) ਵਲ ਨਿਵਾਸ ਕਰਨਾ ਇਸ ਗੱਲ ਦੀ ਅਕੱਟ ਪੁਸ਼ਟੀ ਕਰਦਾ ਹੈ ਉਥੇ ਮਹਾਨ ਕੋਸ਼ ਵਿਚ ਬਾਬੇ ਅਜਾਪਾਲ ਸਿੰਘ ਦੇ ਸੰਕੇਤੀ ਨਾਮ ਹੇਠਾਂ ਸ੍ਰੀ ਦਸਮੇਸ਼ ਜੀ ਦੇ ਨਿਵਾਸ ਦਾ ਬਿਓਰਾ ਇਸ ਤਰ੍ਹਾਂ ਲਿਖਿਆ ਮਿਲਦਾ ਹੈ।

### ਅਜਾਪਾਲ ਸਿੰਘ ਬਾਬਾ

"ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਸਾਹਿਬ ਕੌਣ ਸਨ? ਕਿਸ ਵੰਸ ਅਤੇ ਨਗਰ ਵਿਚ ਪ੍ਰਗਟੇ, ਇਸਦਾ ਕਿਸੇ ਨੂੰ ਕੁਛ ਪਤਾ ਨਹੀਂ। ਇਹ ਮਹਾਂ ਪ੍ਰਤਾਪੀ, ਸਸਤ੍ਰ ਵਿਦਿਆ ਦੇ ਅਚਾਰਯ ਨਾਮ ਦੇ ਰਸੀਏ, ਤਪ ਦੀ ਮੂਰਤੀ ਹੋਏ ਹਨ।

ਸੰਮਤ ੧੮੧੨ ਵਿਚ ਰਾਜਪੂਤਾਨੇ ਦੇ ਭਾਦਰਾ ਵਿਚ ਕਿਸੇ ਰਾਜਪੂਤ ਰਾਈਸ ਦੀ ਸਹਾਇਤਾ ਕਰਨੀ ਅਤੇ

ਜੀਦ ਪਟਿਆਲੇ ਪਾਸ ਜੰਗਲ ਵਿਚ ਨਿਵਾਸ ਰਖਣਾ ਸੁਣਿਆ ਗਿਆ ਹੈ ਪਰ ਪੂਰੀ ਕਥਾ ਨਹੀਂ ਮਿਲਦੀ?

ਬਾਬਾ ਜੀ ਨੇ ਸੰਮਤ ੧੮੩੨ ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ,ਜਿਥੇ ਉਹ ਪ੍ਰਲੋਕ ਗਮਨ ਕਰਨ ਤੀਕ ਰਹੇ। ਏਥੇ ਰਹਿ ਕੇ ਆਪਨੇ ਸਾਸਤ੍ਰ ਵਿਦਿਆ ਦਾ ਪੂਰਣ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁੱਤ ਸਸਤ੍ਰਾਂ ਦਾ ਹੁਣ ਵੀ ਗੁਰਦਵਾਰੇ ਦਰਸ਼ਨ ਹੁੰਦਾ ਹੈ। ਇਨ੍ਹਾਂ ਦੇ ਪੂਰਨ ਭਗਤ ਬਾਬਾ ਸਰੂਪ ਸਿੰਘ ਜੀ ਜੋ ਮੇਰੇ (ਗ੍ਰੰਥ ਕਰਤਾ ਦੇ) ਬਜ਼ੁਰਗ ਹੋਏ ਹਨ। ਬਾਬਾ ਜੀ ਦੇ ਪ੍ਰਲੋਕ ਗਮਨ ਪਿਛੋਂ ਗੁਰਦਵਾਰੇ ਦੇ ਮਹੰਤ ਥਾਪੇ ਗਏ। (ਬਾਬਾ ਜੀ ਜੇਠ ਸੁਦੀ ੫ ਸੰਮਤ ੧੮੬੯ ਨੂੰ ਗੁਰਪੁਰੀ ਪਧਾਰੇ।

### ਹੋਰ ਸਪਸ਼ਟੀਕਰਨ ਤੇ ਬਿਓਰਾ

ਸੰਨ ੧੯੧੬ ਵਿਚ ਪੰਜਾਬੀ ਦਾ ਇਕ ਰਸਾਲਾ "ਪੰਜਾਬੀ ਭੈਣ" ਫਿਰੋਜ਼ਪੁਰ ਤੋਂ ਪ੍ਰਕਾਸ਼ਤ ਹੋਇਆ ਕਰਦਾ ਸੀ। ਉਸ ਰਸਾਲੇ ਦੇ ਮਈ ਮਹੀਨੇ ਦੇ ਪਰਚੇ ਵਿਚ ਇਕ ਲੇਖ "ਇਤਿਹਾਸ ਦੇ ਅਣਲਿਖੇ ਪਤ੍ਰੇ" ਸਿਰਲੇਖ ਹੇਠਾਂ ਪ੍ਰਕਾਸ਼ਤ ਹੋਇਆ ਲੜੀਵਾਰ ਲੇਖ ਜਿਸ ਵਿਚ ਉਸ ਰਿਸਰਚਕਾਰ ਨੇ ਅਪਨਾ ਨਾਮ ਉਸ ਵਕਤ ਤਾਂ ਨਹੀਂ ਸੀ ਦਿਤਾ, ਪਰ ਉਹ ਲੇਖ ਲਾਹੌਰ ਵਿਚੋਂ ਪ੍ਰਕਾਸ਼ਤ ਹੋਣ ਵਾਲੇ ਹਰਮਨ ਪਿਆਰੇ ਮਾਸਕ ਪਤ੍ਰ ਫੁਲਵਾੜੀ ਵਿਚ ਸੰਨ ੧੯੨੭ ਦੇ ਮਾਰਚ ਅਪ੍ਰੈਲ ਦੇ ਅੰਕਾਂ ਵਿਚ ਜਦ ਪ੍ਰਕਾਸ਼ਤ ਹੋਇਆ ਤਾਂ ਉਸ ਲੇਖ ਦੇ ਲੇਖਕ ਦਾ ਨਾਮ ਇਸ ਤਰ੍ਹਾਂ ਪ੍ਰਗਟ ਹੋਇਆ:

"ਸ੍ਰੀਮਾਨ ਵਿਦਿਆ ਭੂਸ਼ਨ ਸਰਦਾਰ ਕਾਨ੍ਹ ਸਿੰਘ ਜੀ ਨਾਭਾ।

ਜਿਸ ਤੋਂ ਪਤਾ ਲਗਾ ਕਿ ਪੰਜਾਬੀ ਭੈਣ ਵਾਲਾ ਲੇਖ ਵੀ ਭਾਈ ਸਾਹਿਬ ਕਾਨ੍ਹ ਸਿੰਘ ਜੀ (ਕਰਤਾ ਮਹਾਨ ਕੋਸ਼ ਦਾ ਹੀ ਸੀ। ਉਸ ਲੇਖ ਵਿਚ ਸ੍ਰ. ਜੀ ਨੇ ਬਾਬੇ ਅਜਾ ਪਾਲ ਸਿੰਘ (ਸ੍ਰੀ ਦਸ਼ਮੇਸ਼ ਜੀ) ਦਾ ਵਿਸਥਾਰ ਪੂਰਵਕ ਬਿਓਰਾ ਇਸ ਤਰ੍ਹਾਂ ਲਿਖਿਆ:

ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ* ਮਹਾਂ ਪ੍ਰਤਾਪੀ ਤੇਜ ਪੁੰਜ ਬਾਬਾ ਅਜਾਪਾਲ ਸਿੰਘ ਜੀ ਸਾਹਿਬੇ ਕੌਮ ਸਨ? ਕਿਸ ਵੰਸ਼ ਅਤੇ ਨਗਰ ਵਿਚ ਜਨਮੇ, ਇਸਦਾ ਕੁਛ ਪਤਾ ਨਹੀਂ, ਉਨ੍ਹਾਂ ਦੀ ਜੋ ਕਥਾ ਮੈਨੂੰ ਮਾਨਯੋਗ ਪਿਤਾ (ਸੰਤ ਬਾਬਾ ਨਰਾਇਣ ਸਿੰਘ) ਜੀ ਨੇ ਬਹੁਤ ਵਰ੍ਹੇ ਹੋਏ ਨੋਟ ਕਰਵਾਈ ਸੀ, ਗਿਆਨੀ ਹੀਰਾ ਸਿੰਘ ਜੀ ਦਰਦ ਦੀ ਦਰਖਾਸਤ ਪਰ ਪਾਠਕਾਂ ਦੀ ਭੇਟਾ ਕਰਦਾ ਹਾਂ:

### ਸਰੀਰ ਦੀ ਬਨਾਵਟ

ਬਾਬਾ ਜੀ ਦਾ ਕੱਦ ਨ ਮਧਰਾ ਸੀ ਤੇ ਨ ਭਾਰਾ ਸੀ। ਸਰੀਰ ਨ ਭਾਰੀ ਸੀ ਨ ਪਤਲਾ ਸੀ, ਅੰਗ ਵਡੇ ਸਡੋਲ ਅਤੇ ਸੁੰਦਰ ਸਨ। ਰੰਗ ਗੋਰਾ ਚੇਹਰਾ ਪ੍ਰਕਾਸ਼ਵਾਲਾ ਅਤੇ ਪ੍ਰਭਾਵ ਵਾਲਾ ਸੀ। ਚਿੱਟਾ ਅਤੇ ਚਮਕੀਲਾ ਦਾੜ੍ਹਾ ਨਾਭੀ ਤੀਕ ਲੰਮਾ ਪਰ ਵਿਰਲਾ ਸੀ, ਨੈਣ ਵੱਡੇ ਖਾਸ ਜੋਤ ਰਖਦੇ ਸਨ।

### ਲਿਬਾਸ

ਗੋਡੇ ਤੋਂ ਦੋ ਉਂਗਲਾਂ ਉਚਾ ਕਛਹਿਰਾ, ਕਛ ਤੋਂ ਚਾਰ ਉਂਗਲਾਂ ਉਚੀ ਚਿਟੀ ਕੁੜਤੀ, ਸੀਸ ਉਤੇ ਸਫੇਦ ਗੁਰਮੁਖੀ (ਸਿਧਾ) ਦਸਤਾਰਾ, ਗਾਤਰੇ ਸ੍ਰੀ ਸਾਹਿਬ ਤੇ ਹੱਥ ਸਰਬਲੋਹ ਦਾ ਤੀਰ, ਕਦੇ ਗੁਲੇਲ ਰਖਦੇ ਸਨ,

ਇਕ ਚਿਟਾ ਰੁਮਾਲ ਆਪਦੇ ਹਰ ਵੇਲੇ ਮੁਖ ਉਪਰ ਢਿਲੇ ਢਾਠੇ (ਠਾਠਾ) ਦੀ ਤਰ੍ਹਾਂ ਬੱਧਾ ਰਹਿੰਦਾ ਸੀ। ਜਿਸ ਤੋਂ ਮੁਛਹਿਰਿਆਂ ਸਮੇਤ ਮੁਖ ਅਤੇ ਅੱਧਾ ਦਾੜ੍ਹਾ ਢਕਿਆ ਰਹਿੰਦਾ ਸੀ।

**ਸ਼ੁਗਲ**

ਇਕਾਂਤ ਵਾਸ ਕਰਕੇ ਨਾਮ ਵਿਚ ਲਿਵ ਲੀਨ ਰਹਿੰਦੇ ਸਨ। ਘੋੜੇ ਅਤੇ ਸਸਤ੍ਰਾਂ ਨਾਲ ਖਾਸ ਪਿਆਰ ਸੀ। ਜਿਸ ਸੇਵਕ ਨੂੰ ਡੇਰੇ ਰਹਿਣ ਦੀ ਆਗਿਆ ਹੁੰਦੀ ਉਸਨੂੰ ਗੁਰਬਾਣੀ ਕੰਠ ਕਰਨ ਅਤੇ ਸਸਤ੍ਰ ਵਿਦਿਆ ਦੇ ਅਭਿਆਸ ਵਿਚ ਲਾਇਆ ਜਾਂਦਾ ਸੀ। ਨਿੰਮ, ਪਿਪਲ, ਬੜ (ਬੋਹੜ) ਆਦਿਕ ਦਰਖਤ ਬਹੁਤ ਲਗਵਾਂਦੇ, ਜੋ ਉਨ੍ਹਾਂ ਨੂੰ ਪਾਣੀ ਪਾਉਂਦਾ ਉਸਤੇ ਬੜੇ ਪ੍ਰਸੰਨ ਹੁੰਦੇ।

ਹੁਣ ਵੀ ਉਨ੍ਹਾਂ ਦੇ ਲਗਵਾਏ ਕਈ ਦਰਖਤ ਗੁਰਦਵਾਰੇ ਦੇ ਅਹਾਤੇ ਵਿਚ ਵੇਖੇ ਜਾਂਦੇ ਹਨ। ਬਾਬਾ ਜੀ ਬਿਰਛ ਕਟਣ ਦੇ ਬਹੁਤ ਵਿਰੋਧੀ ਸਨ। ਉਨ੍ਹਾਂ ਨੇ ਇਕ ਦਿਨ ਸੇਵਕਾਂ ਨੂੰ ਮਕਾਨ ਲਈ ਕਾਠ ਦੀ ਜ਼ਰੂਰਤ ਵੇਖ ਕੇ ਹੁਕਮ ਦਿਤਾ ਸੀ ਕਿ ਇਕ ਦੇ ਥਾਂ ਦੋ ਬਿਰਛ ਲਾ ਕੇ ਜ਼ਰੂਰਤ ਅਨੁਸਾਰ ਪਹਿਲਾ ਕਟ ਲਉ।

ਇਸ ਹੁਕਮ ਤੇ ਅਜਿਹਾ ਅ਼ਮਲ ਹੋਇਆ ਕਿ ਅਮੋਨੁ ਦੇ ਬਿਰਛ ਲਾਏ ਬਿਨਾਂ ਕੋਈ ਦਰਖਤ ਨਹੀਂ ਕਟਦਾ ਸੀ। ਕਦੇ-ਕਦੇ ਰਹਿਰਾਸ ਦੇਪਾਠ ਪਿਛੋਂ ਬਾਬਾ ਸਾਹਿਬ ਨੌਬਤ ਵਜਾਉਣੀ ਅਰੰਭਦੇ ਅਤੇ ਪਹੁ ਫੁੱਟਣ ਤੀਕ ਅਖੰਡ ਹੀ ਵਜਾਇਆ ਕਰਦੇ। ਨੌਬਤ ਦੀ ਆਵਾਜ਼ ਵੀ ਸਾਧਾਰਨ ਨਹੀਂ ਸੀ। ਸਗੋਂ ਲੈਅਤਾਰ ਨਾਲ ਮਿਲੇ ਮ੍ਰਿਦੰਗ ਦੇ ਬੋਲਾਂ ਵਾਂਗ ਬਹੁਤ ਮਨ ਮੋਹਣ ਵਾਲਾ ਹੁੰਦਾ ਸੀ। ਬੋਲੀ ਆਪਦੀ ਹਿੰਦੀ ਮਿਲੀ ਪੰਜਾਬੀ ਸੀ।

ਸੂਰ ਵਡਾ ਤੇ ਗੰਭੀਰ ਅਤੇ ਮਿਠਾ ਸੀ ਅਤੇ ਗੁਰੂ ਸਿੰਘ ਜੀ ਸ਼ਬਦ ਬੋਲਣ ਵਿਚ ਬਹੁਤ ਵਰਤਿਆ ਕਰਦੇ ਸਨ, ਜੈਸੇ ਕਿ ਗੁਰੂ ਸਿੰਘ ਜੀ ਨੇ ਇਹ ਹੁਕਮ ਦਿਤਾ ਹੈ, ਗੁਰੂ ਜੀ ਮਨਮਤੀਆ ਨੂੰ ਸੋਧਨਗੇ। ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ ਉਹ ਲੋਕ ਸੁਖੀ ਪਰਲੋਕ ਸੁਹੇਲਾ ਹੋਊਗਾ।

ਬਾਬਾ ਜੀ ਦੇ ਕੁਝ ਸੰਕੇਤ ਕੀਤੇ ਬੋਲੇ ਵੀ ਸਨ ਜਿਨ੍ਹਾਂ ਨੂੰ ਪੰਜ ਸਿੰਘਾਂ ਤੋਂ ਛੁਟ ਹੋਰ ਕੋਈ ਸਰੋਤਾ ਨਹੀਂ ਸਮਝ ਸਕਦਾ ਸੀ।

**ਪੰਜ ਗੁਰਮੁਖ ਸੇਵਕ**

ਬਾਬਾ ਜੀ ਦੇ ਨਿਕਟਵਰਤੀ ਪੰਜ ਸਿੰਘ ਜਿਨ੍ਹਾਂ ਦਾ ਅਸਲ ਨਾਉਂ ਥਾਉਂ ਸਾਨੂੰ ਮਾਲੂਮ ਨਹੀਂ, ਅਤੇ ਜੋ ਸੰਕੇਤ ਕੀਤੇ ਨਾਵਾਂ ਤੋਂ ਬੁਲਾਏ ਜਾਂਦੇ ਸਨ। ਹਰ ਵੇਲੇ ਮਕਾਨ ਅੱਗੇ ਵਾਰੋ ਵਾਰ ਹਾਜ਼ਰ ਰਹਿੰਦੇ ਸਨ। ਇਹ ਗੁਰਬਾਣੀ ਦੇ ਰਸੀਏ ਰਹਿਤ ਦੇ ਪੂਰੇ ਸਸਤ੍ਰ ਧਾਰੀ, ਆਲਸ ਰਹਿਤ ਸਿੰਘ ਸਨ। ਘੋੜੇ ਅਤੇ ਸਸਤ੍ਰਾਂ ਦੀ ਸਾਰ ਲੈਣੀ ਲੰਗਰ ਸਜਾਉਣਾ, ਗੁਰਬਾਣੀ ਦਾ ਪ੍ਰਚਾਰ ਕਰਨਾ, ਸਸਤ੍ਰ ਵਿਦਿਆ ਦਾ ਅਭਿਆਸ ਕਰਨਾ ਤੇ ਹੋਰਨਾਂ ਨੂੰ ਸਿਖਾਉਣਾ ਇਨ੍ਹਾਂ (ਪੰਜਾਂ ਗੁਰਮੁਖ ਸੇਵਕਾਂ) ਦਾ ਕੰਮ ਸੀ। ਬਾਬਾ ਸਰੂਪ ਸਿੰਘ ਦੇ ਵੇਖਦਿਆਂ ਇਨ੍ਹਾਂ ਵਿਚੋਂ ਦੋ ਸਿੰਘਾਂ ਦਾ ਚਲਾਣਾ ਵੀ ਹੋ ਗਿਆ, ਅਤੇ ਇਕ ਦਾ ਤਬਾਦਲਾ ਪਰ ਦੋ ਦਿਨ ਭੀ ਨ ਪੈਂਦੇ, ਜਦ ਇਕ ਦੇ ਥਾਂ ਦੂਸਰਾ ਸਿੰਘ ਹਾਜ਼ਰ ਹੋ ਜਾਂਦਾ ਰਿਹਾ। ਇਨ੍ਹਾਂ ਪੰਜਾਂ ਤੋਂ ਛੁਟ ਇਕ ਬਿਰਧ ਮਾਈ ਜਿਸਦਾ ਅਸਲ ਨਾਉਂ

ਭਾਵੇਂ ਕੁਛ ਹੋਵੇ, ਪਰ ਸੋਢਾਂ ਨਾਮ ਤੋਂ ਸਦੀਦੀ ਸੀ।

ਮਰਦਾਵੇਂ ਲਿਬਾਸ ਵਿਚ ਸ੍ਰੀ ਸਾਹਿਬ ਪਹਿਨੇ ਹੋਏ ਡਿਉਢੀ ਅਗੇ ਦਰਵਾਨ ਦੀ ਥਾਂ ਰਿਹਾ ਕਰਦੀ ਸੀ। ਪੰਜਾਂ ਸਿੰਘਾਂ ਤੋਂ ਬਿਨਾਂ ਇਹ ਕਿਸੇ ਸਿਖ ਨੂੰ ਬਾਬਾ ਸਾਹਿਬ ਦੇ ਖਾਸ ਹੁਕਮ ਤੋਂ ਬਿਨਾਂ ਅੰਦਰ ਦਾਖਿਲ ਹੋਣਦੀ ਆਗਿਆ ਨਹੀਂ ਦਿੰਦੀ ਸੀ। ਇਸ ਮਾਈ ਦਾ ਪ੍ਰਸੰਗ ਅਗੇ ਪੜ੍ਹੋਗੇ।

## ਨਿਰਵਾਹ

ਲੰਗਰ ਲਈ ਰਸਦ, ਸੇਵਕਾਂ ਲਈ ਬਸਤ੍ਰ, ਘੋੜਿਆਂ ਲਈ ਗਤਾਬਾ ਅਤੇ ਦਾਣਾ ਸਿਕਲੀਗਰਾਂ ਦੀ ਨੌਕਰੀ ਆਦਿ ਖਰਚੇ ਦਾ ਪ੍ਰਬੰਧ ਇਕ ਸਿਖ ਜਿਸਨੂੰ ਬਾਘਰਾ ਸਿੰਘ ਨਾਉਂ ਤੇ ਸਦਿਆ ਜਾਂਦਾ ਸੀ, ਉਹ ਕਰਦਾ ਸੀ। ਉਸਨੂੰ ਮਾਇਆ ਕਿਥੋਂ ਮਿਲਦੀ ਸੀ, ਇਸਦਾ ਕਿਸੇ ਨੂੰ ਕੁਛ ਪਤਾ ਨਹੀਂ ਸੀ।

## ਸੇਵਕ

ਬਾਬਾ ਜੀ ਦੇ ਪਿਆਰੇ ਸੇਵਕ ਜਿਨ੍ਹਾਂ ਨੂੰ ਝਿੜੀ ਅੰਦਰ ਰਹਿਣ ਦੀ ਆਗਿਆ ਸੀ, ਬਾਬਾ ਸਰੂਪ ਸਿੰਘ ਜੀ, ਭਾਈ ਰਤਨ ਸਿੰਘ ਜੀ, ਭਾਈ ਸੁਖਾ ਸਿੰਘ ਜੀ ਫੂਲ ਵੰਸ਼ ਦੇ ਪ੍ਰੋਹਿਤ, ਸਿੰਘ ਧਰਮ ਧਾਰੀ, ਬਾਘ ਸਿੰਘ ਜੀ, ਭਾਈ ਕੇਸਰਾ ਸਿੰਘ ਜੀ ਆਦਿਕ ਕਈ ਸਨ, ਜੋ ਆਪੋ ਵਿਚ ਮਿਲ ਸਤਿਸੰਗ ਕਰਦੇ, ਪਰ ਇਨ੍ਹਾਂ ਨੂੰ ਬਾਬਾ ਸਾਹਿਬ ਦੇ ਮਕਾਨ ਅੰਦਰ ਰਹਿਣ ਦੀ ਆਗਿਆ ਨਹੀਂ ਸੀ ਹੁੰਦੀ। ਕੁਛ ਦੂਰ ਝਿੜੀ ਵਿਚ ਕੁਟੀਆ ਬਣਾ ਕੇ ਇਹ ਰਿਹਾ ਕਰਦੇ ਸਨ। ਬਾਬਾ ਸਰੂਪ ਸਿੰਘ ਜੀ ਨੂੰ ਕੁਝ ਵਰ੍ਹੇ ਸੇਵਾ ਕਰਨ ਦੇ ਪਿੱਛੋਂ ਆਗਿਆ ਹੋ ਗਈ ਕਿ ਉਹ ਖਾਸ ਕੰਮ ਵੇਲੇ ਚੁਬਾਰੇ ਜਾ ਕੇ ਬਾਬਾ ਸਾਹਿਬ ਦਾ ਦਰਸ਼ਨ ਤੇ ਪ੍ਰਾਰਥਨਾ ਕਰ ਸਕਦੇ ਹਨ।

## ਮਕਾਨ

ਬਾਬਾ ਸਾਹਿਬ ਜੀ ਦਾ ਮਕਾਨ ਸੰਘਣੀ ਝਿੜੀ ਵਿਚ ਬੁਰਜ ਦੀ ਸ਼ਕਲ ਦਾ ਸੀ, ਜਿਸ ਦੀ ਹੇਠਲੀ ਮੰਜ਼ਲ ਭਰਤ ਦੀ ਤੇ ਉਪਰ ਤਿੰਨ ਚੁਬਾਰੇ ਸਨ। ਇਕ ਵਿਚ ਬਾਬਾ ਜੀ ਨਿਵਾਸ ਕਰਦੇ ਸਨ। ਦੂਸਰੇ ਵਿਚ ਸਸਤ੍ਰ ਅਤੇ ਗੁਰੂ ਗ੍ਰੰਥ ਸਾਹਿਬ ਜੀ, ਤੀਸਰੇ ਵਿਚ ਨੌਬਤਾਂ ਰਖੀਆਂਹੋਈਆਂ ਸਨ। ਚੁਬਾਰਿਆਂ ਦੇ ਦੋ ਪਾਸੇ ਫਿਰਨੀ (ਗੈਲਰੀ) ਬਣੀ ਹੋਈ ਸੀ, ਜਿਨ੍ਹਾਂ ਵਿਚ ਗੋਲੀ ਚਲਾਉਣ ਲਈ ਛਿਦਰ ਰਖੇ ਹੋਏ ਸਨ। ਇਸ ਭਰਤ ਦੇ ਮਕਾਨ ਅੱਗੇ ਦੋ ਕੋਠੜੀਆਂ ਸਨ, ਜਿਨ੍ਹਾਂ ਵਿਚ ਪੰਜ ਸਿੰਘ ਰਿਹਾ ਕਰਦੇ ਸ਼ਨ। ਮਜ਼ਬੂਤ ਤਖਤਿਆਂ ਵਾਲੀ ਡਿਉਢੀ ਅੱਗੇ ਸੱਜੇ ਪਾਸੇ ਦੀ ਕੋਠੜੀ ਵਿਚ ਮਾਈ ਸੋਢਾਂ ਦਾ ਡੇਰਾ ਸੀ, ਅਤੇ ਖੱਬੇ ਪਾਸੇ ਦੀ ਕੋਠੜੀ ਵਿਚ ਚੱਕੀ ਤੇ ਮੋਦੀਖਾਨਾ ਸੀ।

ਬਾਬਾ ਅਜਾ ਪਾਲ ਸਿੰਘ ਜੀ ਮਕਾਨ ਤੋਂ ਬਾਹਰ ਕਦੇ ਕਿਸੇ ਨੂੰ ਨਾ ਮਿਲਦੇ। ਪ੍ਰੇਮੀ ਸਿੰਘਾਂ ਨੂੰ ਜਦ ਵੀ ਉਨ੍ਹਾਂ ਦਾ ਦਰਸ਼ਨ ਹੋਇਆ ਤਾਂ ਚੁਬਾਰੇ ਉਤੇ ਹੀ ਖੜਿਆਂ ਦਾ ਹੋਇਆ ਅਤੇ ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਬਾਬਾ ਜੀ ਕਿਸ ਵੇਲੇ ਦਰਸ਼ਨ ਦੇਣਗੇ। ਕਦੇ-ਕਦੇ ਪੰਜ ਸਤ ਪ੍ਰੇਮੀ ਆਉਂਦੇ ਰਹਿੰਦੇ, ਪਰ ਦਰਸ਼ਨ ਨ ਹੁੰਦਾ। ਕਦੇ ਅਚਾਨਕ ਹੀ ਆ ਦੀਦਾਰ ਦਿੰਦੇ। ਰਿਹਾਇਸ਼ੀ ਮਕਾਨ ਨਾਲ ਲਗਦਾ ਬਾਹਰ ਵਾਰ ਖੱਬੇ ਪਾਸੇ

ਇਕ ਤਬੇਲਾ ਸੀ, ਜਿਸ ਵਿਚ ਬਹੁਤ ਸੁੰਦਰ ਪੰਜ ਘੋੜੇ ਦੋ ਟਟੂ ਰਹਿੰਦੇ ਸਨ। ਸੱਜੇ ਪਾਸੇ ਲੰਗਰ ਸੀ, ਜਿਸ ਵਿਚ ਪੰਜ ਸਿੰਘ, ਮਾਈ ਸੋਢਾਂ ਤੋਂ ਛੁਟ ਹੋਰ ਕਿਸੇ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਲੰਗਰ ਦੇ ਸਾਹਵੇਂ ਉਚੇ ਚੌਤਰੇ ਪਰ ਬਸੰਤੀ ਫਰਹੇ ਵਾਲਾ ਨਿਸ਼ਾਨ ਝੂਲਦਾ ਸੀ।

### ਨਿਤ ਦੀ ਰੀਤਿ

ਬਾਬਾ ਸਾਹਿਬ ਜੀ ਦਾ ਖਾਨ ਪਾਨ, ਇਸ਼ਨਾਨ ਆਦਿ ਕਿਰਿਆ ਬਹੁਤ ਗੁਪਤ ਸੀ, ਏਥੋਂ ਤੀਕ ਕਿ ਸਰੂਪ ਸਿੰਘ ਨੂੰ ਵੀ ਕਦੇ ਨੇਤ੍ਰੀਂ ਦੇਖਣ ਦਾ ਸਮਾਂ ਨਹੀਂ ਮਿਲਿਆ ਸੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਡਿਉਢੀ ਵਿਚ ਹੁੰਦਾ। ਸੰਝ ਨੂੰ ਰਹਿਰਾਸ ਦਾ ਪਾਠ ਨਿਸ਼ਾਨ ਸਾਹਿਬ ਪਾਸ ਬੈਠ ਕੇ ਹੋਇਆ ਕਰਦਾ ਸੀ।

ਤ੍ਰਿਹਾਵਲ ਦਾ ਕੜਾਹ ਜਪ ਸਾਹਿਬ ਦਾ ਪਾਠ ਕਰਕੇ ਲੰਗਰ ਵਿਚ ਸਜਾਇਆ ਜਾਂਦਾ ਸੀ, ਅਤੇ ਮੇਵਾ ਕੋਈ ਨਹੀਂ ਪਾਇਆ ਜਾਂਦਾ ਸੀ। ਅਨੰਦ ਦਾ ਪਾਠ ਕਰਕੇ ਲੰਗਰ ਵਿਚ ਹੀ ਪ੍ਰਸਾਦਿ ਦੀ ਅਰਦਾਸ ਹੁੰਦੀ। ਅਰਦਾਸ ਦੇ ਅੰਤ ਇਹ ਸ਼ਬਦ ਵਰਤਦੇ ਸਨ :

ਹੇ ਅਕਾਲ ਪੁਰਖ ਕਰਤਾਰ ਕੜਾਹ ਪ੍ਰਸਾਦਿ ਦੀ ਦੇਗ ਤਿਆਰ ਹੈ ਆਪ ਨੂੰ ਅੰਗੀ ਕਾਰ ਹੋਵੇ ਕਲਾ ਗੁਰ ਸਿੰਘ ਜੀਦੀ ਵਰਤੇ, ਤ੍ਵ ਪ੍ਰਸਾਦਿ। ਕੋਈ ਆਦਮੀ ਮੂੰਹ ਉਤੇ ਰੁਮਾਲ ਬੰਨੇ ਬਿਨਾਂ ਨਾ ਕੜਾਹ ਪ੍ਰਸਾਦਿ ਤਿਆਰ ਕਰ ਸਕਦਾ ਸੀ ਤੇ ਨਾ ਵਰਤਾ ਹੀ ਸਕਦਾ ਸੀ।

ਇਸ ਤਰ੍ਹਾਂ ਜਿਸ ਦੇ ਹਥ ਛਾਪ ਹੋਵੇ, ਉਹ ਲੰਗਰ ਦੀ ਸੇਵਾ ਦਾ ਅਧਿਕਾਰੀ ਨਹੀਂ ਸਮਝਿਆ ਜਾਂਦਾ ਸੀ। ਹਰੇਕ ਸਿਖ ਸੇਵਕ ਲੰਗਰਦੇ ਦਰਵਾਜ਼ੇ ਤੇ ਪਹੁੰਚ ਕੇ ਵਰਤਾਵੇ ਸਿੰਘ ਤੋਂ ਪ੍ਰਸਾਦਿ ਲੈਂਦਾ ਸੀ। ਇਸ ਤਰ੍ਹਾਂ ਲੰਗਰ ਵੀ ਪੰਗਤ ਲਾ ਕੇ ਨਹੀਂ ਸੀ ਵਰਤਾਇਆ ਜਾਂਦਾ। ਹਰੇਕ ਸਿਖ ਲਾਂਗਰੀ ਤੋਂ ਦਰਵਾਜ਼ੇ ਅਗੇ ਖਲੋ ਕੇ ਆਪਣੀ ਭੁੱਖ ਅਨੁਸਾਰ ਇਕੋ ਵਾਰ ਅੰਨ ਲੈ ਲੈਂਦਾ ਸੀ।

### ਅੰਮ੍ਰਿਤ ਸੰਸਕਾਰ

ਜਦ ਕਿਸੇ ਨੇ ਅੰਮ੍ਰਿਤ ਛਕਨਾ ਹੁੰਦਾ ਤਾਂ ਉਹ ਪ੍ਰਵਾਨਗੀ ਲੈ ਕੇ ਡਿਉਢੀ ਅੱਗੇ ਨਿਰਮਲ ਬਸਤ੍ਰ ਅਤੇ ਸਸਤ੍ਰ ਪਹਿਨ ਕੇ ਖੜ੍ਹਾ ਹੁੰਦਾ, ਅੰਮ੍ਰਿਤ ਦਾ ਬਾਟਾ ਪੰਜ ਸਿੰਘ ਬਾਬਾ ਜੀ ਦੇ ਚੁਬਾਰੇ ਤੋਂ ਲੈ ਕੇ ਆਉਂਦੇ ਅਤੇ ਬਿਧੀ ਨਾਲ ਅੰਮ੍ਰਿਤ ਛਕਾਇਆ ਜਾਂਦਾ, ਅਤੇ ਬਾਬਾ ਸਾਹਿਬ ਉੱਚੀ ਅਵਾਜ਼ ਨਾਲ ਸਿੰਘ ਦਾ ਨਵਾਂ ਨਾਉਂ ਸੁਣਾਉਂਦੇ। ਕਿਸੇ ਸੇਵਕ ਨੂੰ ਇਸ ਦਾ ਪਤਾ ਨਹੀਂ ਹੁੰਦਾ ਕਿ ਪੰਜਾਂ ਵਿਚ ਬਾਬਾ ਸਾਹਿਬ ਵੀ ਸ਼ਾਮਿਲ ਹੁੰਦੇ ਜਾਂ ਨਹੀਂ। ਇਕ ਸਿੰਘ ਅੰਮ੍ਰਿਤ ਛਕਨ ਵਾਲਾ ਹੋਵੇ ਭਾਵੇਂ ਕਈ, ਬਾਬਾ ਸਾਹਿਬ ਪੰਜ ਪਤਾਸਿਆਂ ਤੋਂ ਵਧ ਕਦੇ ਬਾਟੇ ਵਿਚ ਨਹੀਂ ਪਾਉਂਦੇ* ਸਨ।

### ਸ਼ਸਤ੍ਰ ਵਿਦਿਆ

ਬਾਬਾ ਸਾਹਿਬ ਜੀ ਨੂੰ ਤਲਵਾਰ ਨੇਜਾ ਚਲਾਉਂਦੇ ਕਦੇ ਨਹੀਂ ਡਿੱਠਾ ਸੀ, ਪਰ ਗੋਪੀਆ ਗੁਲੇਲ ਬੰਦੂਕ ਅਤੇ ਤੀਰ ਚਲਾਉਂਦੇ ਕਈ ਵਾਰ ਵੇਖਿਆ ਗਿਆ ਸੀ। ਬਰੀਕ ਸੂਤ ਦੇ ਧਾਗੇ ਨਾਲ ਕੌਡੀ ਲਟਕਾ ਕੇ ਗੋਲੀ

ਨਾਲ ਡੋਰ ਤੋੜ ਦੇਣੀ, ਅਕਾਸ਼ ਨੂੰ ਗੁਲੇਲਾਂ ਚਲਾ ਕੇ ਹੇਠ ਆਉਂਦੇ ਗੁਲੇਲੇ ਨਾਲ ਦੂਜੇ ਗੁਲੇਲੇ ਨੂੰ ਭੰਨ ਦੇਣਾ, ਗੋਪੀਏ ਦਾ ਗੋਲਾ ਬੰਦੂਕ ਵਾਂਗ ਠੀਕ (ਨਿਸ਼ਾਨੇ) ਤੇ ਮਾਰਨਾ, ਉੱਡਦੇ ਇਕ ਕਾਂ ਨੂੰ ਤੀਰ ਨਾਲ ਸੁੱਟ ਲੈਣਾ ਆਪ ਦਾ ਸਾਧਾਰਨ ਕਰਤਵ ਸੀ। ਇਹ ਸ਼ਸ਼ਤਰ ਉਹ ਕਦੇ-ਕਦੇ ਆਪਣੇ ਚੁਬਾਰੇ ਤੇ ਹੀ ਆਪਣੀ ਇੱਛਾ ਅਨੁਸਾਰ ਚਲਾਇਆ ਕਰਦੇ ਸਨ ਅਤੇ ਸੇਵਕਾਂ ਦੇ ਕਰਤੱਵ ਘੋੜੇ ਦੀ ਅਸਵਾਰੀ ਦਾ ਅਭਿਆਸ ਵੀ ਵੱਡੇ ਉਤਸ਼ਾਹ ਨਾਲ ਵੇਖਿਆ ਕਰਦੇ ਸਨ। ਜੇ ਕੋਈ ਭੁੱਲ ਜਾਵੇ ਤਾਂ ਆਪ ਦੱਸ ਦਿੰਦੇ। ਬਾਬਾ ਜੀ ਦਾ ਹੁਕਮ ਸੀ, ਜਦ ਸ਼ਸ਼ਤਰ ਹਥ ਫੜੋ ਤਾਂ ਅਕਾਲ ਹੀ ਸਹਾਇ ਸ਼ਬਦ ਕਹੋ ਅਤੇ ਘੋੜੇ ਤੇ ਸਵਾਰ ਹੋਣ ਵੇਲੇ ਵਾਹਿਗੁਰੂ ਅੰਗ-ਸੰਗ ਕਹਿ ਕੇ ਰਕਾਬ ਵਿਚ ਪੈਰ ਦਿਓ।

ਬਾਬਾ ਸਾਹਿਬ ਦੇ ਅਨੇਕ ਸੁੰਦਰ ਸ਼ਸ਼ਤਰ ਹੁਣ ਗੁਰਦਵਾਰੇ ਮੌਜੂਦ ਹਨ। ਸ਼ਸ਼ਤਰ ਵਿਦਿਆ ਦੇ ਨਾਲ ਹੀ ਆਰਰੰਬੀ ਦਾ ਕੰਮ ਸਿਖਣਾ ਵੀ ਸਿੰਘਾਂ ਲਈ ਜ਼ਰੂਰੀ ਸੀ, ਤਾਂ ਕਿ ਕਾਠੀ ਦਾ ਸਾਜ ਆਪ ਹੀ ਗੰਢ ਲਿਆ ਜਾਵੇ। ਬਾਬਾ ਸਾਹਿਬ ਕਈ ਵਾਰ ਫੁਰਮਾਇਆ ਕਰਦੇ ਕਿ ਜੋ ਸਿੰਘ ਬਸਤ੍ਰ ਸਿਊਣੇ, ਸਸ਼ਤਰ ਚਲਾਉਣੇ, ਘੋੜਾ ਫੇਰਨਾ, ਕਾਠੀ ਦਾ ਸਾਜ ਗੰਢਣਾ ਤੇ ਵਾਂਢੇ (ਗਾਂਢਾ) ਲਾਉਣਾ, ਲੰਗਰ ਸਜਾਉਣਾ ਅਤੇ ਗੁਰਮੁਖੀ ਲਿਖਣਾ ਨਹੀਂ ਜਾਣਦਾ, ਉਹ ਗੁਰੂ ਸਿੰਘ ਦੇ ਜਥੇ ਵਿਚ ਭਰਤੀ ਹੋਣ ਦੇ ਲਾਇਕ ਨਹੀਂ।

### ਗੁਰਪੁਰਬ

ਬਾਬਾ ਸਾਹਿਬ ਜੀ ਅਸੂ ਸੁਦੀ ਦਸਮੀ ਨੂੰ ਗੁਰਪੁਰਬ ਮਨਾਇਆ ਕਰਦੇ ਸਨ। ਇਸ ਦਿਨ ਕੜਾਹ ਪ੍ਰਸਾਦਿ ਵਰਤਦਾ ਤੇ ਕੀਰਤਨ ਹੁੰਦਾ ਅਤੇ ਨੌਬਤ ਵੱਜਦੀ, ਬੰਦੂਕਾਂ ਦੀ ਸ਼ਲਕ ਹੰਦੀ। ਇਕ ਦਿਨ ਬਾਬਾ ਸਾਹਿਬ ਨੇ ਬਾਬਾ ਸਰੂਪ ਸਿੰਘ ਨੂੰ ਬਚਨ ਸੁਣਾਏ ਸਨ ਕਿ ਸਿਖਾਂ ਦਾ ਗੁਰਪੁਰਬ ਅਸੂ ਸੁਦੀ ਦਸਮੀ ਤੋਂ ਵਧ ਕੇ ਕੋਈ ਨਹੀਂ। ਕਿਉਂਕਿ ਇਸ ਦਿਨ ਸਤਿਗੁਰੂ ਨਾਨਕ ਦੇਵ ਜੀ ਨੇ "ਤਖਤ ਬਹੇ ਤਖਤੇ ਕੀ ਲਾਇਕ" ਦਾ ਨਿਯਮ ਥਾਪਿਆ ਸੀ, ਹੋਰ ਪੁਰਬ ਦਸਮੀ ਦੇ ਅੰਦਰ ਇਸ ਤਰ੍ਹਾਂ ਹਨ : ਜਿਸ ਤਰ੍ਹਾਂ ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਹਨ। ਮਾਲੂਮ ਹੁੰਦਾ ਹੈ ਕਿ ਬਾਬਾ ਸਾਹਿਬ ਜੀ ਦਾ ਭਾਵ ਇਹ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਅੰਗਦ ਦੇਵ ਜੀ ਵਿਚ ਅਸੂ ਸੁਦੀ ਦਸ ਨੂੰ ਅਸਥਾਪਨਾ ਕਰਕੇ ਵਿਅਕਤੀਗਤ ਗੁਰੂ ਪ੍ਰਪੰਗਾ ਸਥਾਪਤ ਕੀਤੀ ਸੀ।

### ਉਪਦੇਸ਼

ਜਦ ਕਦੇ ਉਪਦੇਸ਼ ਕਰਨ ਦਾ ਸਮਾਂ ਹੁੰਦਾ ਤਾਂ ਬਾਬਾ ਸਾਹਿਬ ਪ੍ਰਸ਼ਨ ਅਨੁਸਾਰ ਉਪਦੇਸ਼ ਕਰਦੇ, ਪਰ ਉਹਨਾਂ ਦਾ ਸਾਧਾਰਨ ਉਪਦੇਸ਼ ਇਹ ਸੀ :

ਧਰਮ ਦੀ ਕਿਰਤ ਕਰੋ, ਦਸਵੰਧ ਦਿਓ, ਨਾਮ ਜਪੋ, ਵਿਦਿਆ ਪੜ੍ਹੋ, ਵਰਤਾ ਕੇ ਛਕੋ, ਸਸਤ੍ਰਾਂ ਦਾ ਅਭਿਆਸ ਕਰੋ, ਘੋੜੇ ਅਤੇ ਬੈਲਾਂ ਦੀ ਨਸਲ ਵਧਾਓ, ਬਿਰਛ ਲਾਉ। ਆਪੋ ਵਿਚ ਸਕੇ ਭਾਈਆਂ ਵਾਲਾ ਪ੍ਰੇਮ ਕਰੋ। ਦੇਸ਼ ਦੀ ਸੇਵਾ ਕਰੋ, ਨਿਰਭੈ, ਨਿਰਵੈਰ ਰਹੋ, ਸਵਾਰਥ ਤਿਆਗੋ। ਜੇ ਤੁਸੀਂ ਇਸ ਉਪਦੇਸ਼ ਤੇ ਅਮਲ ਕਰੋਗੇ ਤਾਂ ਗੁਰੂ ਸਿੰਘ ਜੀ ਦੇ ਦਰਬਾਰ ਦਾ ਦਰ ਤੁਹਾਡੇ ਲਈ ਸਦਾ ਖੁਲ੍ਹਾ ਹੈ।

ਲੇਖਕ ਭਾਈ ਸਾਹਿਬ ਭਾਈ ਕਾਨ ਸਿੰਘ ਜੀ ਨਾਭਾ "ਬਾਬਾ ਅਜਾਪਾਲ ਸਿੰਘ ਜੀ ਨੇ ਆਪਣੀ ਕਥਾ ਕਦੇ ਕਿਸੇ ਨੂੰ ਕੁਝ ਨਹੀਂ ਸੀ ਸੁਣਾਈ, ਪਰ ਉਨ੍ਹਾਂ ਦੇ ਨਿਕਟਵਰਤੀ ਸੇਵਕਾਂ ਦਾ ਨਿਸ਼ਚਾ ਸੀ ਕਿ ਕਲਗੀਧਰ ਜੀ ਦੱਖਣ ਵਿਚ ਜੋਤੀ ਜੋਤ ਨਹੀਂ ਸਨ ਸਮਾਏ। ਕਿਉਂਕਿ ਗੁਰੂ ਜੀ ਦੇ ਅੰਗ ਸਜਾਏ ਸਸਤ੍ਰ ਅਤੇ ਸਰੀਰ ਦੀਆਂ ਅਸਥੀਆਂ ਅੰਗੀਠੇ ਵਿਚੋਂ ਨਹੀਂ ਮਿਲੀਆਂ ਸਨ,ਅਤੇ ਤਬੇਲੇ ਵਿਚ ਖਾਸ ਸਵਾਰੀ ਦਾ ਘੋੜਾ ਵੀ ਗਾਇਬ ਹੋ ਗਿਆ ਸੀ। ਗੁਰੂ ਜੀ ਗੁਪਤ ਰੂਪ ਨਾਲ ਪੰਜਾਬ ਵਿਚ ਬਾਬਾ ਅਜਾ ਪਾਲ ਸਿੰਘ ਦੇ ਨਾਮ ਤੋਂ ਰਹੇ ਹਨ।"

"ਇਸ ਗੱਲ (ਖ਼ਿਆਲ) ਦੀ ਪੁਸ਼ਟੀ ਉਹ ਇਸ ਬਾਤ ਤੋਂ ਕਰਦੇ ਹਨ ਕਿ ਬਾਬਾ ਸਾਹਿਬ ਦੀ ਵੱਖੀ ਵਿਚ ਸਸਤ੍ਰ ਦਾ ਪੁਰਾਣਾ ਘਾਉ ਅੰਤ ਸਮੇਂ ਵੇਖਿਆ ਗਿਆ ਸੀ ਅਤੇ ਉਨ੍ਹਾਂ ਦੀ ਰਹੁ-ਰੀਤ ਅਤੇ ਤੇਜ ਪ੍ਰਤਾਪ ਅਣਮਨੁੱਖੀ ਸੀ, ਅਤੇ ਦੇਸ਼ ਦੀ ਨੀਤੀ ਨਾਲ ਬਾਬਾ ਜੀ ਦਾ ਜ਼ਰੂਰ ਕੋਈ ਸਬੰਧ ਸੀ। ਉਨ੍ਹਾਂ ਪਾਸ ਵੇਲੇ ਕੁਵੇਲੇ ਅਨੇਕ ਲਿਬਾਸ ਵਿਚ ਕਈ ਸਿੰਘ ਆਉਂਦੇ ਰਹਿੰਦੇ ਸਨ ਅਤੇ ਕਈ ਵਾਰ ਪੰਜ ਸਿੰਘਾਂ ਵਿਚੋਂ ਘੋੜੇ ਸਮੇਤ ਕਦੀ ਇਕ ਕਦੀ ਦੋ ਅਸਥਾਨ ਤੋਂ ਗੈਰ ਹਾਜ਼ਰ ਬਿਨਾਂ ਕਿਸੇ ਨੂੰ ਖਬਰ ਦਿਤੇ ਰਹਿੰਦੇ ਸਨ।"

ਪਰ ਜੇ ਬਾਬਾ ਜੀ ਦੇ ਸੇਵਕਾਂ ਦਾ ਖ਼ਿਆਲ ਸਹੀ ਮੰਨ ਲਿਆ ਜਾਵੇ ਤਾਂ ਬਾਬਾ ਜੀ ਦੀ ਸਾਰੀ ਉਮਰ ੧੪੬ ਵਰ੍ਹੇ ਦੀ ਜੁੜਦੀ ਹੈ। ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਮਤ ੧੭੨੩ ਦਾ ਹੈ, ਅਬਚਲ ਨਗਰ ਦਾ ਕੌਤਕ ਸੰਮਤ ੧੭੬੫ ਵਿਚ ਵਰਤਿਆ, ਅਤੇ ਬਾਬਾ ਅਜਾ ਪਾਲ ਸਿੰਘ ਜੀ ਦਾ ਦੇਹਾਂਤ ਸੰਮਤ ੧੯੬੯ ਨੂੰ ਹੋਇਆ ਹੈ।

"ਉਪਰ ਲਿਖੇ ਪ੍ਰਸੰਗ ਦੇ ਖੰਡਨ-ਮੰਡਨ ਨੂੰ ਛੱਡਕੇ ਬਾਬਾ ਸਾਹਿਬ ਦੀ ਵਿਸਥਾਰ ਨਾਲ ਕਥਾ ਜੋ ਪਿਤਾ (ਬਾਬਾ ਨਾਰਾਇਣ ਸਿੰਘ) ਜੀ ਨੇ ਨੋਟ ਕਰਵਾਈ ਹੈ, ਉਸ ਵਿਚੋਂ ਸੰਖੇਪ ਨਾਲ ਕੁਝ ਉਹ ਪ੍ਰਸੰਗ ਅੱਗੇ ਲਿਖਦਾ ਹਾਂ, ਜਿਸ ਤੋਂ ਪੰਥ ਨੂੰ ਕੁਝ ਲਾਭ ਪਹੁੰਚੇ। ਸੰਮਤ ੧੯੧੧ ਤੋਂ ਪਹਿਲੇ ਦਾ ਕੋਈ ਪ੍ਰਸੰਗ ਮੇਰੀ ਉਸ ਨੋਟ ਬੁਕ ਵਿਚ ਨਹੀਂ ਹੈ। ਜਦੋਂ ਕਿ ਨੋਟ ਬੁਕ ਵਿਚ :

ਸੰਮਤ ੧੯੧੨ ਵਿਚ ਰਾਜ ਪੂਤਾਨੇ ਦੇ ਭਾਦਰਾ ਨਗਰ ਦੇ ਇਕ ਦੁਖੀ ਵਿਪਦਾ ਗ੍ਰੱਸ ਰਾਜਪੂਤ ਰਾਈਸ ਦੀ ਸਹਾਇਤਾ ਦਾ ਪ੍ਰਸੰਗ ਹੈ। ਬਾਬਾ ਸਾਹਿਬ ਨੇ ਉਸਦੀ ਜੰਗ ਵਿਚ ਸਹਾਇਤਾ ਕਰਕੇ ਜਾਗੀਰ ਅਤੇ ਗੜ੍ਹੀ ਉਪਰ ਉਸਦਾ ਕਬਜ਼ਾ ਕਰਵਾਇਆ। ਇਸ ਪਿਛੋਂ ਕਈ ਆਖਦੇ ਹਨ ਕਿ ਬਾਬਾ ਸਾਹਿਬ ਜੀ ਜੀਂਦ ਦੇ ਲਾਗੇ ਕੁਛ ਸਮਾਂ ਰੋਹੀ ਵਿਚ ਰਹੇ, ਅਤੇ ਕੁਛ ਕਾਲ ਪਟਿਆਲੇ ਪਾਸ ਝਿੜੀ ਅੰਦਰ ਨਿਵਾਸ ਕੀਤਾ, ਪਰ ਕੋਈ ਚਿੰਨ੍ਹ ਅਥਵਾ ਪ੍ਰਬਲ ਪ੍ਰਮਾਣ ਨਹੀਂ ਮਿਲਦਾ। ਬਾਬਾ ਸਾਹਿਬ ਸੰਮਤ ੧੯੩੦ ਵਿਚ ਨਾਭੇ ਆ ਕੇ ਬਿਰਾਜੇ, ਉਸ ਵੇਲੇ ਇਹ ਬਹੁਤ ਛੋਟਾ ਸ਼ਹਿਰ ਕਿਲੇ ਦੇ ਆਸ ਪਾਸ ਸੀ। ਜਿਸ ਥਾਂ ਹੁਣ ਬਾਬਾ ਸਾਹਿਬ ਜੀ ਦਾ ਗੁਰਦੁਆਰਾ ਹੈ, ਏਥੇ ਸੰਘਣਾ ਜੰਗਲ ਸੀ। ਜਿਸ ਤੋਂ ਸ਼ਹਿਰ ਕੋਈ ਢਾਈ ਫਰਲਾਂਗ ਵਿਥ ਤੇ ਸੀ। "ਦੁਖੀਆਂ ਦਾ ਦੁਖ ਦੂਰ ਕਰਨਾ" ਜਿਸ ਮਾਈ ਦਾ ਨਾਮ ਉਪਰ ਸੇਂਢਾ ਆਇਆ ਹੈ। ਇਹ ਬੁਢਲਾਡੇ ਦੀ ਵਸਨੀਕ ਸੀ, ਇਸਨੂੰ ਕੋਹੜ ਰੋਗ ਹੋ ਗਿਆ ਹੋਇਆ ਸੀ ਅਤੇ ਪਿੰਡ ਦੇ ਬਾਹਰ ਝੁੱਗੀ ਵਿਚ ਰਿਹਾ ਕਰਦੀ ਸੀ।

ਇਕ ਵਾਰੀ ਇਕ ਮਹਾਂ ਪੁਰਸ਼ ਸੰਤ ਫੂਲਾ ਸਿੰਘ ਜੀ ਝੁਗੀ ਪਾਸ ਟੋਭੇ ਕਿਨਾਰੇ ਆ ਬਿਰਾਜੇ। ਉਨ੍ਹਾਂ ਦੀ ਸੇਵਾ ਵਿਚ ਮਾਈ ਨੇ ਬੇਨਤੀ ਕੀਤੀ ਕਿ ਮੇਰਾ ਰੋਗ ਕਿਰਪਾ ਕਰਕੇ ਕਟਿਆ ਜਾਵੇ। ਸੰਤ ਫੂਲਾ ਸਿੰਘ ਜੀ ਨੇ ਆਖਿਆ ਕਿ ਤੂੰ ਮਹਾਂ ਪੁਰਖ ਬਾਬਾ ਅਜਾ ਪਾਲ ਸਿੰਘ ਜੀ ਦੀ ਸ਼ਰਨ ਜਾਹ, ਉਹ ਤੈਨੂੰ ਅਰੋਗ ਕਰਨਗੇ।

ਉਹ ਮਾਈ ਜਿਸਦਾ ਨਾਮ ਨਿਹਾਲ ਕੌਰ ਸੀ, ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਈ, ਅਤੇ ਉਨ੍ਹਾਂ ਦੀ ਦਇਆ ਨਾਲ ਪੂਰਨ ਅਰੋਗ ਹੋ ਗਈ। ਇਸ ਮਾਈ ਦਾ ਨਾਮ ਅਰੋਗ ਹੋਣ ਤੇ ਸੇਵਾ ਵਿਚ ਹਾਜ਼ਰ ਕਰਕੇ ਗੁਰੂ ਜੀ ਨੇ ਸੇਵਾ ਰਖਿਆ। ਇਸ ਮਾਈ ਨੇ ਬਾਕੀ ਦੀ ਸਾਰੀ ਉਮਰ ਬਾਬਾ ਸਾਹਿਬ ਜੀ ਦੀ ਸੇਵਾ ਵਿਚ ਨਿਬਾਹੀ। ਇਹ ਮਾਈ ਸਿੰਘ ਭੇਸ ਧਾਰਕੇ (ਪਹਿਨ ਕੇ) ਡਿਉਢੀ ਅੱਗੇ ਦਰਵਾਨ ਹੋ ਕੇ ਰਿਹਾ ਕਰਦੀ ਅਤੇ ਸੇਵਾ ਪ੍ਰੇਮਾ ਭਗਤੀ ਭਜਨ ਆਦਿਕ ਦੈਵੀ ਗੁਣਾਂ ਦੀ ਪੁੰਜ ਸੀ। ਬਾਬਾ ਸਾਹਿਬ ਜੀ ਦਾ ਦਵਾਈਆਂ ਨਾਲਭਰਿਆ ਥੈਲਾ ਜਿਸਨੂੰ "ਸਦਾ ਝੋਲਾ" ਫੁਰਮਾਇਆ ਕਰਦੇ ਸਨ, ਇਸ ਮਾਈ ਦੇ ਸਪੁਰਦ ਰਹਿੰਦਾ। ਜਦ ਕੋਈ ਰੋਗੀ ਆਉਂਦਾ, ਤਾਂ ਉਸ ਵਿਚੋਂ ਜੇਹੀ ਯੋਗ ਹੁੰਦੀ ਬਾਬਾ ਸਾਹਿਬ ਦੇ ਹੁਕਮ ਨਾਲ ਮਾਈ ਸੇਵਾ ਔਸ਼ਧੀ ਦਿੰਦੀ। ਇਸ ਤਰ੍ਹਾਂ ਅਨੇਕ ਰੋਗੀਆਂ ਦੇ ਅਸਾਧ ਰੋਗ ਠੀਕ ਹੁੰਦੇ ਰਹਿੰਦੇ।

(ਯਾਦ ਰਹੇ ਕਿ ਸ੍ਰ. ਜੀ ਨੇ ਉਸ ਨੋਟ ਬੁਕ ਵਿਚੋਂ ਕੇਵਲ ਨਮੂਨੇ ਮਾਤਰ ਹੀ ਪ੍ਰਸੰਗ ਸੰਖਿਪਤ ਕਰਕੇ ਲਿਖੇ ਹੋਏ ਹਨ)

### ਮਾਤਾ ਪਿਤਾ ਦੀ ਸੇਵਾ

ਭਾਈ ਰੂਪਾ ਸਿੰਘ ਵੰਸ਼ੀ ਬਾਘ ਸਿੰਘ ਇਕ ਪ੍ਰੇਮੀ ਨਥਾ ਸਿੰਘ ਤਾਜੋ ਦਾ ਵਸਨੀਕ, ਪਿਤਾ ਦੀਆਂ ਅਸਥੀਆਂ ਲੈ ਕੇ ਗੰਗਾ ਨੂੰ ਜਾਂਦਾ ਹੋਇਆ ਨਾਭੇ ਬਾਘ ਸਿੰਘ ਪਾਸ ਬਾਬਾ ਸਾਹਿਬ ਜੀ ਦੀ ਝਿੜੀ ਅੰਦਰ ਠਹਿਰਿਆ। ਨਥਾ ਸਿੰਘ ਨੇ ਬਾਘ ਸਿੰਘ ਨੂੰ ਆਖਿਆ ਕਿ ਜਿਸ ਮਹਾਂਪੁਰਖ ਦੀ ਆਪ ਸੇਵਾ ਕਰਦੇ ਹੋ, ਮੈਨੂੰ ਵੀ ਉਸਦਾ ਦਰਸ਼ਨ ਕਰਵਾਵੋ। ਬਾਘ ਸਿੰਘ ਨਥਾ ਸਿੰਘ ਨੂੰ ਲੈ ਕੇ ਬਾਬਾ ਸਾਹਿਬ ਜੀ ਦੇ ਦਰ ਪਰ ਪਹੁੰਚਾ। ਕੁਝ ਚਿਰ ਪਿਛੋਂ ਬਾਬਾ ਸਾਹਿਬ ਜੀ ਨੇ ਚੁਬਾਰੇ ਉਪਰ ਖਲੋ ਕੇ ਫੁਰਮਾਇਆ, ਇਹ ਚੰਡਾਲ ਨੂੰ ਏਥੇ ਕਿਉਂ ਲਿਆਂਦਾ ਹੈ, ਬਾਘ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਤਾਂ ਜਿਮੀਂਦਾਰ ਸਿੰਘ ਹੈ ਤੇ ਮੇਰਾ ਪ੍ਰੇਮੀ ਹੈ। ਬਾਬਾ ਸਾਹਿਬ ਜੀ ਨੇ ਬਚਨ ਕੀਤਾ, ਜੋ ਮਾਤਾ ਪਿਤਾ ਦੀ ਸੇਵਾ ਨਹੀਂ ਕਰਦੇ ਉਹ ਚੰਡਾਲ ਹੋਇਆ ਕਰਦੇ ਹਨ। ਫਿਰ ਨਥਾ ਸਿੰਘ ਨੂੰ ਸੰਬੋਧਨ ਕਰਦੇ ਬੋਲੇ ਕਿ ਰੋਗੀ ਬਾਪ ਨੂੰ ਛਡਕੇ ਇਹ ਮੇਲੇ ਜਾ ਵੜਿਆ ਤੇ ਉਹ ਤਿਹਾਇਆ ਹੀ ਮਰ ਗਿਆ। ਹੁਣ ਉਸਦੀਆਂ ਹੱਡੀਆਂ ਲੈ ਕੇ ਗੰਗਾ ਨੂੰ ਗਤੀ ਕਰਵਾਉਣ ਜਾਂਦਾ ਹੈ, ਸਗੋਂ ਇਸਦੇ ਨਾਲ ਤੂੰ ਵੀ ਵਡਾ ਤਨਖਾਹੀਆ ਹੈਂ। ਇਹ ਕਹਿ ਕੇ ਬਾਬਾ ਸਾਹਿਬ ਨੇ ਭਾਈ ਗੁਰਦਾਸ ਦੀ ਪਉੜੀ ਪੜ੍ਹੀ :

ਮਾਂ ਪਿਓ ਪਰ ਹਰਿ ਪੜ੍ਹੇ ਵੇਦ ਭੇਦ ਨ ਜਾਣੇ ਕਥਾ ਕਹਾਣੀ।
ਮਾਂ ਪਿਓ ਪਰ ਹਰਿ ਕਰੈ ਤਪ ਵਣ ਖੰਡ ਭੁਲਾ ਫਿਰੈ ਬੇਬਾਣੀ।
ਮਾਂ ਪਿਓ ਪਰ ਹਰਿ ਕਰੈ ਪੂਜ ਦੇਵੀ ਦੇਵਨ ਸੇਵ ਕਮਾਣੀ।
ਮਾਂ ਪਿਓ ਪਰ ਹਰਿ ਨ੍ਹਾਵਣਾ ਅਠ ਸਠ ਤੀਰਥ ਘੁੰਮਣਵਾਣੀ।
ਮਾਂ ਪਿਓ ਪਰ ਹਰਿ ਕਰੈ ਦਾਨ ਬੇਈਮਾਨ ਅਗਿਆਨ ਪ੍ਰਾਣੀ।
ਮਾਂ ਪਿਓ ਪਰ ਹਰਿ ਕਰੈ ਵਰਤ ਮਰ ਮਰ ਜੰਮੈ ਭ੍ਰਮ ਭੁਲਾਣੀ।
ਗੁਰ ਪਰਮੇਸ਼ਰ ਸਾਰ ਨ ਜਾਣੀ। ੧੩-੩੭ ਵਾਰ

ਨਥਾ ਸਿੰਘ ਨੇ ਨਮਸਕਾਰ ਕਰਕੇ ਹੱਥ ਜੋੜੇ ਅਤੇ ਬੇਨਤੀ ਕੀਤੀ ਕਿ ਮੈਨੂੰ ਬਖਸ਼ੋ। ਇਸ ਪਰ ਬਾਬਾ

ਸਾਹਿਬ ਜੀ ਨੇ ਹੁਕਮ ਦਿਤਾ ਕਿ ਅਸਥੀਆਂ ਏਥੇ ਹੀ ਧਰਤੀ ਵਿਚ ਗਡਕੇ ਵਾਪਸ ਘਰ ਨੂੰ ਜਾਵੇ। ਇਹ ਵਿਦਿਆ ਪੜਿਆ ਹੋਇਆ ਹੈ ਇਸ ਲਈ ਪੰਜ ਬਾਲਕਾਂ ਨੂੰ ਗੁਰਮੁਖੀ ਅੱਖਰ ਪੜ੍ਹਾਵੇ ਤੇ ਗੁਰੂ ਗ੍ਰੰਥ ਸਾਹਿਬ ਦੇ ਪਾਠੀ ਬਣਵਾਵੇ।

ਬਾਬਾ ਜੀ ਜਦ ਕਿਸੇ ਨੂੰ ਤਨਖਾਹ ਲਾਉਂਦੇ ਤਾਂ ਕਦੇ ਰੁਪਏ ਨਹੀਂ ਸਨ ਲਾਉਂਦੇ, ਉਹ ਤਨਖਾਹੀਏ ਨੂੰ ਜਿਸ ਗੁਰ ਜਾਂ ਵਿਦਿਆ ਦਾ ਗਿਆਤਾ ਜਾਣਦੇ, ਉਸਦੇ ਪ੍ਰਚਾਰ ਦਾ ਉਸਤੋਂ ਕੰਮ ਲੈਂਦੇ। ਜੇ ਕੋਈ ਗੁਣ ਤੋਂ ਖਾਲੀ ਹੁੰਦਾ ਤਾਂ ਉਸਨੂੰ ਕੋਈ ਸਾਧਾਰਨ ਸੇਵਾ ਕਰਨ ਦਾ ਹੁਕਮ ਦਿੰਦੇ।

### ਅਨੰਦ ਸੰਸਕਾਰ

ਬਾਬਾ ਸਰੂਪ ਸਿੰਘ ਜੀ ਨੇ ਦੋ ਅਨੰਦ ਵਿਆਹ ਬਾਬਾ ਸਾਹਿਬ ਦੀ ਹਜ਼ੂਰੀ ਵਿਚ ਹੁੰਦੇ ਜੁਦੇ ਜੁਦੇ ਵੇਖੇ। ਇਕ ਰਤਨ ਸਿੰਘ ਦੀ ਸਪੁਤ੍ਰੀ ਅਨੰਦ ਕੌਰ ਦਾ, ਦੂਜਾ ਸੁਖਾ ਸਿੰਘ ਦੀ ਬੇਟੀ ਪ੍ਰੇਮ ਕੌਰ ਦਾ।

ਬਾਬਾ ਸਾਹਿਬ ਨੇ ਵਰ ਅਤੇ ਕੰਨਿਆ ਨੂੰ ਪੇਸ਼ ਕਰਨ ਦਾ ਹੁਕਮ ਦਿਤਾ। ਜਦੋਂ ਦੋਵੇਂ ਪੇਸ਼ ਹੋਏ ਤਾਂ ਮਾਈ ਸੇਂਢਾ ਦੀ ਮਾਰਫਤ ਦੋਹਾਂ ਨੂੰ ਪੁਛਿਆ ਕਿ ਤੁਸੀਂ ਬਾਪ ਦੀ ਇੱਛਾ ਅਨੁਸਾਰ ਸਬੰਧ ਕਰਦੇ ਹੋ, ਜਾਂ ਆਪਣੀ ਪ੍ਰਸੰਨਤਾ ਨਾਲ? ਤਦ ਉਨ੍ਹਾਂ ਉਤਰ ਦਿਤਾ ਕਿ ਅਸੀਂ ਮਾਤਾ ਪਿਤਾ ਨਾਲ ਸੰਮਤੀ ਰਖਦੇ ਹਾਂ ਤਾਂ ਬਾਬਾ ਸਾਹਿਬ ਹੁਕਮ ਦਿਤਾ ਅਮਕੇ ਦਿਨ ਅੰਮ੍ਰਿਤ ਵੇਲੇ ਹਾਜ਼ਰ ਹੋ ਜਾਓ। ਆਸਾ ਦੀ ਵਾਰ ਪਿਛੋਂ ਦੀਵਾਨ ਵਿਚ ਅਰਦਾਸ ਹੋਈ ਕਿ ਅਮਕਾ ਸਿੰਘ ਆਪਣੀ ਪੁਤ੍ਰੀ ਅਮਕੇ ਸਿੰਘ ਨੂੰ ਗੁਰੂ ਸਿੰਘ ਦੇ ਦੀਵਾਨ ਵਿਚ ਗ੍ਰਿਹਸਥ, ਧਰਮ, ਅਰਪਨ ਕਰਦਾ ਹੈ। ਦੋਹਾਂ ਨੂੰ ਸਤਿਗੁਰੂ ਦੇ ਹੁਕਮਾਂ ਉਤੇ ਦ੍ਰਿੜ੍ਹ ਰਹਿਣ ਦੀ ਸਿਖਿਆ ਦਿਤੀ ਜਾਂਦੀ ਹੈ। ਅਰਦਾਸ ਪਿਛੋਂ ਅਨੰਦ ਬਾਣੀ ਦਾ ਕੀਰਤਨ ਹੋ ਕੇ ਪ੍ਰਸਾਦਿ ਵਰਤਿਆ। ਇਹਨਾਂ ਦੋਹਾਂ ਮੌਕਿਆਂ ਤੇ ਹਥ ਲੇਵੇ ਗਠਜੋੜ ਲਾਵਾਂ ਆਦਿਕ ਦੀ ਕੋਈ ਰੀਤੀ ਨਹੀਂ ਹੋਈ, ਕੇਵਲ ਅਰਦਾਸ ਤੇ ਅਨੰਦ ਦਾ ਪਾਠ ਹੋਇਆ।

### ਕੰਨਿਆ ਦੇ ਧਨ ਦਾ ਨਿਖੇਧ

ਨਿਸ਼ਾਨ ਵਾਲੀ ਮਿਸਲ ਦਾ ਇਕ ਸਿੰਘ ਸਰਦਾਰ ਕਈ ਦਿਨ ਬਾਬਾ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਉਂਦਾ ਰਿਹਾ, ਦਰਸ਼ਨ ਹੋਇਆ। ਇਕ ਦਿਨ ਮਾਈ ਸੇਂਢਾ ਨੇ ਅਰਜ਼ ਕੀਤੀ, ਮਹਾਰਾਜ ਇਕ ਸਰਦਾਰ ਬਹੁਤ ਵਾਰ ਦਰਸਨਾਂ ਨੂੰ ਆਇਆ ਹੈ, ਪਰ ਨਿਰਾਸ਼ਾ ਹੀ ਜਾਂਦਾ ਰਿਹਾ ਹੈ। ਬਾਬਾ ਸਾਹਿਬ ਨੇ ਫੁਰਮਾਇਆ, ਕਿ ਉਹ ਕੰਜਰ ਸਾਡੇ ਦਰਸ਼ਨ ਦਾ ਅਧਿਕਾਰੀ ਨਹੀਂ। ਉਸ ਰਾਜੇ ਨੂੰ ਜਾਗੀਰ ਦੇ ਲਾਲਚ ਕਾਰਨ ਆਪਣੀ ਪੁਤ੍ਰੀ ਦਿਤੀ ਹੋਈ ਹੈ।

### ਕੀਰਤਨ

ਬਾਬਾ ਸਾਹਿਬ ਜੀ ਦੇ ਦਰਬਾਰ ਕੀਰਤਨ ਕਰਨ ਲਈ ਕੋਈ ਰਾਗੀ ਰਖੇ ਹੋਏ ਨਹੀਂ ਸਨ। ਹਜ਼ੂਰੀ ਸਿੰਘ ਅਤੇ ਸੇਵਕ ਮਿਲ ਕੇ ਕੀਰਤਨ ਕਰਦੇ ਸਨ ਪਰ ਜੇ ਕੋਈ ਰਾਗੀ ਕਦੇ ਆ ਜਾਵੇ ਤਾਂ ਨਿਸ਼ਾਨ ਸਾਹਿਬ ਪਾਸ ਬੈਠ ਕੇ ਕੀਰਤਨ ਕਰਦਾ। ਜਿਸਨੂੰ ਕਦੇ ਕਦੇ ਚੁਬਾਰੇ ਤੇ ਖਲੋ ਕੇ ਬਾਬਾ ਸਾਹਿਬ ਵੀ ਸੁਣਦੇ। ਬਾਬਾ ਜੀ ਰਬਾਬ

ਤੇ ਸਿਰੰਦੇ ਬਿਨਾਂ ਹੋਰ ਤੰਬੂਰਾ ਸਤਾਰ ਆਦਿ ਵੇਖ ਕੇ ਪ੍ਰਸੰਨ ਨਹੀਂ ਹੁੰਦੇ ਸਨ। ਇਕ ਦਿਨ ਰਬਾਬੀ ਨੂੰ ਜਿਸਨੇ ਸ਼ਬਦ ਗਾਉਣ ਸਮੇਂ ਟੇਕ ਆਪਣੇ ਵਲੋਂ ਲਾਈ ਸੀ ਬਾਬਾ ਸਾਹਿਬ, ਨੇ ਉਸਨੂੰ ਦੀਵਾਨ ਵਿਚੋਂ ਉਠਾ ਦਿੱਤਾ ਸੀ। ਉਨ੍ਹਾਂ ਫੁਰਮਾਇਆ ਕਿ ਗੁਰਬਾਣੀ ਵਿਚ ਜੋ ਰਹਾਉ ਹੈ ਉਹ ਹੀ ਉਤਮ ਟੇਕ ਹੈ। ਜੋ ਉਸ ਬਿਨਾਂ ਹੋਰ ਟੇਕ ਰਹਾਉਦੀ ਤੁਕ ਨਾਲ ਇਕ ਅੱਖਰ ਵੀ ਵਾਧੂ ਜੋੜਦਾ ਹੈ, ਉਹ ਤਨਖਾਹੀਆ ਹੈ, ਮਨਮਤੀਆ ਹੈ, ਜੋ ਉਸਦਾ ਕੀਰਤਨ ਸੁਣਦਾ ਹੈ ਅਗਿਆਨੀ ਸਿਖ ਹੈ।

### ਸੁਖਣਾ-ਮੰਨਤ

ਇਕ ਦਿਨ ਸਰਹੰਦ ਨਿਵਾਸੀ ਪ੍ਰੇਮ ਸਿੰਘ ਸਵਾ ਸੌ ਰੁਪੈ ਲੈ ਕੇ ਬਾਬਾ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ ਅਤੇ ਅਰਜ਼ ਕੀਤੀ ਕਿ ਪੁਤ੍ਰ ਦੀ ਬੀਮਾਰੀ ਸਮੇਂ ਮੈਂ ਇਹ ਸੁਖਣਾ ਸੁਖੀ ਸੀ, ਬਾਬਾ ਸਾਹਬ ਨੇ ਫੁਰਮਾਇਆ ਇਸ ਤਰ੍ਹਾਂ ਮੰਨਤ ਮੰਨਣੀ ਗੁਰੂ ਸਿੰਘ ਜੀ ਨੇ ਵਰਜੀ ਹੋਈ ਹੈ। ਪ੍ਰੇਮ ਸਿੰਘ ਨੂੰ ਹੁਕਮ ਹੋਇਆ ਕਿ ਸਵਾ ਸੌ ਰੁਪਿਆ ਫਤਹਿਗੜ੍ਹ ਲੰਗਰ ਵਿਚ ਜਾ ਕੇ ਦੇ ਦੇਵੇ।

### ਨਿਰਮਲਤਾ

ਬਾਬਾ ਅਜਾ ਪਾਲ ਸਿੰਘ ਜੀ ਮਲੀਨਤਾ ਦੇ ਵਡੇ ਵਿਰੋਧੀ ਸਨ, ਜੋ ਬਸਤ੍ਰ ਸਸਤ੍ਰ ਘੋੜੇ ਦਾ ਸਾਜ ਜ਼ਰਾ ਵੀ ਮਲੀਨ ਵੇਖਦੇ ਤਾਂ ਬਹੁਤ ਤਾੜਨਾ ਕਰਦੇ। ਇਕ ਦਿਨ ਧੁਪ ਸੇਕਦਾ ਹੋਇਆ ਕੇਸਰਾ ਸਿੰਘ ਆਪਣਾ ਕੁੜਤਾ ਲਾਹ ਕੇ ਜੂੰਆਂ ਮਾਰਦਾ ਸੀ। ਬਾਬਾ ਸਾਹਿਬ ਜੀ ਨੇ ਹੁਕਮ ਦਿਤਾ, ਇਸ ਘੋਰੀ ਦੇ ਪੰਜ ਚਾਬਕ ਪਿਠ ਤੇ ਮਾਰੋ, ਇਸ ਹੁਕਮ ਦੀ ਫੌਰਨ ਤਾਮੀਲ ਹੋਈ। ਕੇਸਰਾ ਸਿੰਘ ਬਹੁਤ ਰੋਇਆ ਤੇ ਬੇਨਤੀ ਕੀਤੀ, ਮੇਰਾ ਇਤਨਾ ਅਪਰਾਧ ਨਹੀਂ ਸੀ? ਬਾਬਾ ਸਾਹਬ ਜੀ ਨੇ ਫੁਰਮਾਇਆ : ਤੇਰਾ ਥੋੜੀ ਸਜ਼ਾ ਨਾਲ ਛੁਟਕਾਰਾ ਹੋ ਗਿਆ ਹੈ..।

### ਉਪ੍ਰੋਕਤ ਮਜਮੂਨ ਤੇ ਵਿਚਾਰ

ਉਦਾਹਰਨ ਵਜੋਂ ਉਪ੍ਰੋਕਤ ਲੇਖ ਉਸ ਮਹਾਨ ਵਿਅਕਤੀ ਦਾ ਹੈ, ਜਿਸਨੂੰ ਸਿਖ ਸਮਾਜ ਵਿਚ ਵਿਦ੍ਵਤਾ ਅਤੇ ਖੋਜ ਦਾ ਸਾਕਾਰ ਰੂਪ ਆਖਿਆ ਜਾ ਸਕਦਾ ਹੈ। ਆਪ ਜੀ ਨੇ ਪੰਜਾਬੀ ਸਾਹਿਤ ਜੋ ਮਹਾਨ ਕੋਸ਼ ਆਦਿਕ ਗ੍ਰੰਥਾਂ ਦੀ ਦੇਣ ਦਿਤੀ ਹੈ, ਉਹ ਸਾਹਿਤਕ ਸੰਸਾਰ ਵਿਚ ਸਦਾ ਅਮਰ ਰਹੇਗਾ। ਜਿਥੇ ਆਪਨੇ ਉਪ੍ਰੋਕਤ ਲੇਖ ਫੁਲਵਾੜੀ ਰਸਾਲੇ ਵਿਚ (ਸ੍ਰੀਮਾਨ ਗਿਆਨੀ ਹੀਰਾ ਸਿੰਘ ਜੀ ਦਰਦ ਦੇ ਆਖਣ ਤੇ) ਲਿਖ ਕੇ ਸਿੱਖ ਇਤਿਹਾਸ ਦੇ ਇਕ ਅਣਲਿਖੇ ਪਤ੍ਰੇ ਜਾਂ ਹਾਲਾਤ ਨੂੰ ਆਮ ਪਾਠਕਾਂ ਦੇ ਸਾਹਮਣੇ ਪ੍ਰਗਟ ਕੀਤਾ, ਉਥੇ ਇਨ੍ਹਾਂ ਨੇ ਮਹਾਨ ਕੋਸ਼ ਵਿਚ ਵੀ ਸੰਖਿਪਤ ਤੇ ਭੇਦ ਭਰੇ ਸ਼ਬਦਾਂ ਵਿਚ "ਸਰੂਪ ਸਿੰਘ, ਬਾਬਾ ਅਜਾ ਪਾਲ ਸਿੰਘ ਬਾਬਾ ਤੇ ਬਾਲਾ ਰਾਉ ਆਦਿਕ ਨਾਮਾਂ ਦੇ ਸਿਰਲੇਖਾਂ ਹੇਠਾਂ ਇਸ ਮਜਮੂਨ ਦੀ ਸਮਗਰੀ ਦਾ ਕਾਫੀ ਭਾਵ ਮੌਜੂਦ ਹੈ।"

ਭਾਵੇਂ ਸ੍ਰ. ਬਹਾਦਰ ਭਾਈ ਕਾਨ੍ਹ ਸਿੰਘ ਜੀ ਕਿਸੇ ਕਾਰਨ ਆਪਣੇ ਬਜ਼ੁਰਗਾਂ ਦੇ ਖ਼ਿਆਲਾਂ ਨਾਲ ਮਤਭੇਦ ਵੀ ਰਖਦੇ ਹੋਣ, ਪਰ ਭਾਈ ਜੀ ਦੇ ਆਪਣੇ ਬਜ਼ੁਰਗਾਂ ਦੀ ਨੋਟ ਬੁਕ ਵਿਚੋਂ ਲਿਖੇ ਲੇਖ ਦੁਆਰਾ ਇਹ ਸਚਾਈ ਕਰੋੜਾਂ ਸੂਰਜਾਂ ਵਾਂਗ ਰੋਸ਼ਨ ਹੋ ਜਾਂਦੀ ਹੈ ਕਿ ਸ੍ਰੀ ਦਸਮੇਸ਼ ਜੀ ਦਾ ਨੰਦੇੜ ਵਾਲਾ ਕੌਤਕ ਇਕ ਅਜਿਹਾ

ਰਾਜ ਸੀ, ਜਿਸਦਾ ਭੇਤ ਸੰਮਤ ੧੭੬੫ ਤੋਂ ਸੰਮਤ ੧੮੬੯ ਤਕ ਕਿਸੇ ਨਾ ਕਿਸੇ ਵਕਤ ਕੁਝ ਕੁਝ ਖਾਸ ਸੇਵਕਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੋਂਦ ਦਾ ਪ੍ਰਭਾਵ ਪਾਉਂਦਾ ਹੀ ਰਿਹਾ, ਅਤੇ ਅੱਗੇ ਹੋਣ ਵਾਲੇ ਨਿਰਪੱਖਤਾ ਰੀਸਰਚਕਾਰਾਂ ਨੂੰ ਇਹ ਮਸਲਾ ਪ੍ਰਭਾਵਤ ਕਰਦਾ ਹੀ ਰਹੇਗਾ।

### ਬਾਬਾ ਸਰੂਪ ਸਿੰਘ ਜੀ ਦੀ ਹਥ ਲਿਖਤ ਨੋਟ ਬੁਕ ਵਿਚੋਂ ਕੁਝ ਹੋਰ ਸੰਕੇਤ

ਬਾਬਾ ਸਰੂਪ ਸਿੰਘ ਜੀ ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਦਾਦਾ ਜੀ ਸਨ, ਜਿਨ੍ਹਾਂ ਨੂੰ ਨਾਭੇ ਦੀ ਝਿੜੀ ਵਿਚ ਨਿਵਾਸ ਰਖਦੇ ਹੋਏ ਬਾਬਾ ਅਜਾ ਪਾਲ ਸਿੰਘ ਸ੍ਰੀ ਦਸਮੇਸ਼ ਜੀ ਪਾਸ ਰਹਿਣ ਦਾ ਕਾਫੀ ਸਮਾਂ ਪ੍ਰਾਪਤ ਹੋਇਆ। ਇਨ੍ਹਾਂ ਨੂੰ ਹਜ਼ੂਰੀ ਵਿਚ ਰਹਿ ਕੇ ਗੁਰੂ ਜੀ ਦੀ ਸੇਵਾ ਕਰਨ ਦਾ ਬਾਕੀ ਸੇਵਕਾਂ ਨਾਲੋਂ ਵਧੇਰਾ ਸਮਾਂ ਪ੍ਰਾਪਤ ਹੋਇਆ ਸਗੋਂ ਇਹ ਗੁਰੂ ਜੀ ਦੇ ਖਾਸ ਵਿਸ਼ਵਾਸ ਪਾਤਰ ਬਣ ਗਏ। ਏਹੋ ਵਜ੍ਹਾ ਸੀ ਕਿ ਸੰਮਤ ੧੮੬੯ ਨੂੰ ਪ੍ਰਲੋਕ ਗਮਨ ਕਰਨ ਤੋਂ ਪਹਿਲਾਂ ਗੁਰੂ ਸਾਹਿਬ ਇਨ੍ਹਾਂ ਨੂੰ ਹੀ ਆਪਣੇ ਡੇਰੇ ਦੀ ਸਪੁਰਦਦਾਰੀ ਦੇ ਗਏ ਅਤੇ ਅੰਤਮ ਮਰਯਾਦਾ ਕਰਨ ਬਾਬਤ ਵੀ ਇਨ੍ਹਾਂ ਨਾਲ ਬਚਨ ਬਿਲਾਸ ਕਰਕੇ ਗੁਰੂ ਜੀ ਜੋਤੀ ਜੋਤ ਸਮਾਏ। ਭਾਵੇਂ ਇਨ੍ਹਾਂ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬਾਂ ਵਲੋਂ ਅਪਨੇ ਇਸ ਗੁਪਤ ਨੀਤੀ ਵਾਲੇ ਜੀਵਨ ਬਾਬਤ ਕਿਸੇ ਸੇਵਕ ਨੂੰ ਲਿਖਣ ਜਾਂ ਹੋਰ ਨੂੰ ਦੱਸਣ ਦਾ ਹੁਕਮ ਬਿਲਕੁਲ ਬੰਦ ਸੀ, ਪਰ ਗੁਰੂ ਜੀ ਦੇ ਪ੍ਰਲੋਕ ਗਮਨ ਬਾਅਦ ਬਾਬਾ ਸਰੂਪ ਸਿੰਘ ਜੀ ਨੇ ਆਪਣੀ ਯਾਦ ਸ਼ਕਤੀ ਤੇ ਸ਼ੁਧ ਭਾਵਨਾ ਨਾਲ ਗੁਰੂ ਜੀ ਦੇ ਕੁਝ ਬਚਨ ਤੇ ਪ੍ਰਸੰਗ ਯਾਦਾਸ਼ਤ ਵਜੋਂ ਆਪਣੀ ਨੋਟ ਬੁਕ ਵਿਚ ਲਿਖ ਲਏ। ਜਿਨ੍ਹਾਂ ਨੂੰ ਭਾਈ ਸਾਹਿਬ ਦੇ ਪਿਤਾ ਪੂਜਯ ਬਾਬਾ ਨਾਰਾਇਣ ਸਿੰਘ (ਜੋ ਇਕ ਬੜੇ ਤਪਸਵੀ ਤੇ ਵਿਦਵਾਨ ਸਨ) ਜੀ ਨੇ ਉਸ ਨੋਟ ਬੁਕ ਨੂੰ ਇਕ ਹਥ ਲਿਖਤ ਪੁਸਤਕ ਦਾ ਰੂਪ ਦਿਤਾ।

ਬਾਬਾ ਨਰਾਇਣ ਸਿੰਘ ਜੀ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ ਇਹ ਹੱਥ ਲਿਖਤ ਖਰੜਾ ਭਾਈ ਸਾਹਿਬ ਦੇ ਹੱਥ ਆਇਆ, ਜਿਸ ਵਿਚੋਂ ਭਾਈ ਸਾਹਿਬ ਦੇ ਕ੍ਰਮਵਾਰ ਦੋ ਵਾਰੀ "ਪੰਜਾਬੀ ਭੈਣ" ਤੇ "ਫੁਲਵਾੜੀ" ਵਿਚ ਕੁਝ ਪ੍ਰਸੰਗ ਪ੍ਰਕਾਸ਼ਤ ਕਰਵਾਏ। ਭਾਈ ਸਾਹਿਬ ਦੇ ਪ੍ਰਲੋਕ ਗਮਨ ਬਾਦ ਉਹ ਹੱਥ ਵਿਚ ਖਰੜਾ ਭਾਈ ਸਾਹਿਬ ਜੀ ਦੇ ਸਪੁਤ੍ਰ ਸ੍ਰੀ ਭਗਵੰਤ ਸਿੰਘ ਜੀ ਹਰੀ ਨੂੰ ਪ੍ਰਾਪਤ ਹੋਇਆ। ਹੁਣ ਤਕ ਇਸ ਅਨਮੋਲ ਖਰੜੇ ਦਾ ਪਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਲਗ ਚੁਕਾ ਸੀ, ਸੰਤ ਨਿਧਾਨ ਸਿੰਘ ਜੀ ਆਲਮ ਤੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਅਥਵਾ ਸੰਤ ਤਰਨ ਸਿੰਘ ਜੀ ਵਹਿਮੀ ਆਦਿਕ ਨਾਮਧਾਰੀ ਵਿਦਵਾਨਾਂ ਦੇ ਅਰਜ਼ ਕਰਨ ਤੇ ਸਚੇ ਪਾਤਸ਼ਾਹ ਜੀ ਨੇ ਸ੍ਰੀ ਹਰੀ ਜੀ ਤੋਂ ਇਨ੍ਹਾਂ ਨੂੰ ਉਹ ਪੁਸਤਕ ਵਿਖਾਲਣ ਦੀ ਕ੍ਰਿਪਾਲਤਾ ਕੀਤੀ। ਇਸੇ ਖਰੜੇ ਵਿਚੋਂ ਹੀ ਸ੍ਰੀ ਆਲਿਮ ਜੀ ਨੇ ਗੁਰੂ ਪਦ ਪ੍ਰਕਾਸ ਹਿਸੇ ਤੀਜੇ ਵਿਚ ਇਕ ਲੋੜੀਂਦਾ ਪਤਰਾ ਫੋਟੋ ਕਾਪੀ ਕਰਵਾ ਕੇ ਵੀ ਦਿਤੀ।

ਸ੍ਰੀ ਚਕਰਵਰਤੀ ਜੀ ਵੀ ਲੋੜ ਵੇਲੇ ਇਸ ਕਾਪੀ ਵਿਚੋਂ ਕੁਝ ਹਵਾਲੇ ਦਿੰਦੇ ਰਹੇ, ਸ੍ਰੀ ਸੰਤ ਤਰਨ ਸਿੰਘ ਜੀ ਨੇ ਤਾਂ ਇਸ ਨੋਟ ਬੁਕ ਨੂੰ ਆਪਣੀ ਕਾਪੀ ਵਿਚ ਇਨਬਿਨ ਲਿਖ ਲਇਆ। ਜਿਸਤੋਂ (ਆਤਮਾ ਸਿੰਘ ਸਨਖਤ੍ਰਵੀ) ਵੀ ਲੋੜ ਵੇਲੇ ਪ੍ਰਾਪਤ ਨੋਟਾਂ ਦੇ ਹਵਾਲੇ ਆਪਣੇ ਲੇਖਾਂ ਵਿਚ ਦੇਂਦਾ ਰਿਹਾ। ਸੰਨ ੧੯੭੧ ਤੋਂ ੧੯੭੩ ਦੇ ਅਰੰਭ ਤਕ ਇਹ ਹੱਥ ਲਿਖਤ ਪੁਸਤਕ ਸ੍ਰੀ ਠਾਕੁਰ ਸਿੰਘ ਜੀ ਕੰਵਲ ਨਾਭੇ ਵਾਲਿਆਂ ਨੇ ਸ੍ਰੀ

ਭਗਵੰਤ ਹਰੀ ਜੀ ਦੀ ਧਰਮ ਪਤਨੀ ਮਾਤਾ ਹਰਨਾਮ ਕੌਰ ਜੀ ਤੋਂ ਪ੍ਰਾਪਤ ਕਰਕੇ ਫਗਵਾੜੇ ਤੋਂ ਨਿਕਲਣ ਵਾਲੇ ਸਪਤਾਹਿਕ ਪੱਤਰ ਕੌਮੀ ਸੰਦੇਸ਼ ਵਿਚ ਲੇਖ ਕ੍ਰਮਵਾਰ ਪ੍ਰਕਾਸ਼ਤ ਕਰਾ ਦਿਤੇ। ਇਸ ਤਰ੍ਹਾਂ ਬਾਬਾ ਸਰੂਪ ਸਿੰਘ ਜੀ ਦੀ ਨੋਟ ਬੁਕ ਬਾਬਾ ਨਰਾਇਣ ਸਿੰਘ ਜੀ ਦੀ ਸੋਧੀ ਹੋਈ ਅਣਛਪੀ ਪੁਸਤਕ (ਜਿਸਦੇ ਕੁਝ ਸੰਕੇਤਕ ਪ੍ਰਸੰਗ ਸ੍ਰ. ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਪੰਜਾਬੀ ਭੈਣ ਤੇ ਫੁਲਵਾੜੀ ਵਿਚ ਪ੍ਰਕਾਸ਼ਤ ਕਰਵਾਏ ਸਨ, ਸ੍ਰੀ ਠਾਕੁਰ ਸਿੰਘ ਜੀ ਕੰਵਲ ਦੇ ਪੁਰਸ਼ਾਰਥ ਉਹ ਬਾਬਾ ਨਰਾਇਣ ਸਿੰਘ ਜੀ ਵਾਲੀ ਹੱਥ ਲਿਖਤ ਪੁਸਤਕ ਕੌਮੀ ਸੰਦੇਸ਼ ਫਗਵਾੜਾ ਦੁਆਰਾ ਸ਼ਰੇਆਮ ਪ੍ਰਕਾਸ਼ਤ ਹੋ ਚੁਕੀ ਹੋਈ ਹੈ। ਭਾਵੇਂ ਸ੍ਰੀ ਕੰਵਲ ਜੀ ਨੇ ਇਹ ਪੁਰਸ਼ਾਰਥ ਨਾਮਧਾਰੀ ਵਿਦਵਾਨਾਂ ਦੀ ਅਲੋਚਨਾ ਦੇ ਸਬੰਧ ਵਿਚ ਹੀ ਕੀਤਾ ਸੀ ਪਰ ਇਸ ਪੁਰਸ਼ਾਰਥ ਨਾਲ ਨਾਮਧਾਰੀ ਵਿਦਵਾਨਾਂ ਦੇ ਇਸ ਸਿਧਾਂਤ ਦੀ ਹੋਰ ਪੁਸ਼ਟੀ ਹੋ ਗਈ ਕਿ ਸਾਹਿਬ ਸ੍ਰੀ ਕਲਗੀਧਰ ਪਾਤਸ਼ਾਹ ਸਚਮੁਚ ਹੀ ਨੰਦੇੜ ਵਿਚ ਜੋਤੀ ਜੋਤ ਨਹੀਂ ਸਨ ਸਮਾਏ। ਇਸਤੋਂ ਬਾਅਦ ਕੋਈ ਨਾਮਧਾਰੀਆਂ ਦੇ ਅਕੀਦੇ ਅਨੁਸਾਰ ਸਤਿਗੁਰੂ ਬਾਲਕ ਸਿੰਘ ਜੀ ਨੂੰ ਗਿਆਰਵਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰ੍ਹਵਾਂ, ਸ੍ਰੀ ਨਾਨਕ ਰਾਜ ਤਖਤ ਦਾ ਉਤ੍ਰਾਧਿਕਾਰੀ ਮੰਨੇ ਜਾਂ ਨ ਮੰਨੇ, ਇਹ ਇਕ ਵਖਰੇ ਵਿਸ਼ਵਾਸ ਦੀ ਗੱਲ ਹੈ, ਪਰ ਭਾਈ ਸਾਹਿਬ ਕਾਨ੍ਹ ਸਿੰਘ ਬਾਬੇ ਸਰੂਪ ਸਿੰਘ ਤੇ ਬਾਬਾ ਨਰਾਇਣ ਸਿੰਘ ਜੀ ਅਥਵਾ ਸ੍ਰੀ ਠਾਕੁਰ ਸਿੰਘ ਜੀ ਕੰਵਲ ਦੀਆਂ ਲਿਖਤਾਂ ਵਿਚੋਂ ਸੌ ਪ੍ਰਤੀਸ਼ਤ ਸਿਧ ਹੋ ਜਾਂਦਾ ਹੈ ਕਿ ਸ੍ਰੀ ਦਸਮੇਸ਼ ਪਿਤਾ ਨੰਦੇੜ ਵਿਖੇ ਕਤਕ ਸੁਦੀ ਪੰਚਮੀ ਸੰਮਤ ੧੭੬੫ ਨੂੰ ਨਾ ਹੀ ਜੋਤੀ ਜੋਤ ਸਮਾਏ ਸਨ, ਤੇ ਨਾ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰੂ ਗੱਦੀ ਅਰਪਨ ਕੀਤੀ ਸੀ। ਭਾਵੇਂ ਸ੍ਰ. ਬਹਾਦਰ ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਲੇਖ ਵਿਚ ਬਾਬਾ ਅਜਾ ਪਾਲ ਸਿੰਘ ਨਾਮੀ ਸ੍ਰੀ ਦਸਮੇਸ਼ ਜੀ ਦੇ ਕਾਫੀ ਸੰਕੇਤ ਦਿਤੇ ਹੋਏ ਹਨ ਪਰ ਫਿਰ ਵੀ ਬਾਬਾ ਸਰੂਪ ਸਿੰਘ ਤੇ ਬਾਬਾ ਨਾਰਾਇਣ ਸਿੰਘ ਜੀ ਦੀ ਪੁਸਤਕ ਦੇ ਕੁਝ ਹੋਰ ਹਵਾਲੇ ਵੀ ਪੇਸ਼ ਕੀਤੇ ਜਾ ਰਹੇ ਹਨ।

ਬਾਬਾ ਸਰੂਪ ਸਿੰਘ ਜੀ ਦੀ ਇਸ ਪੁਸਤਕ ਦਾ ਅਰੰਭ ਇਸ ਦੋਹੇ ਤੋਂ ਹੁੰਦਾ ਹੈ :

"ਸ੍ਰੀ ਗੁਰੂ ਨਾਨਕ ਦੇਵ ਜੀ ਔ ਦਸਮੇ ਮਹਾਰਾਜ<br>ਹੋਹੁ ਸਹਾਇਕ ਦਾਸ ਦੇ ਸਦਾ ਕਰੋ ਸੁਭ ਕਾਜ"

"ਸ੍ਰੀਮਾਨ ਕਿਰਪਾ ਸਾਗਰ ਬਾਬਾ ਅਜਾ ਪਾਲ ਸਿੰਘ ਜੀ ਸਾਹਿਬ ਦਖਣ ਤੋਂ ਸਵਾਰ ਹੋ ਕੇ ਭਾਦਰੇ ਸ਼ਹਿਰ ਮੇਂ ਆ ਬਿਰਾਜੇ, ਇਹ ਸ਼ਹਿਰ ਬਲੀਮੇ ਹੈ, ਜਦ ਰਹਿੰਦਿਆਂ ਨੂੰ ਕੁਝ ਸਮਾਂ ਹੋਇਆ ਤਾਂ ਬੈਰਾਗੀਆਂ ਦੀ ਇਕ ਜਮਾਤ ਆ ਕੇ ਉਤਰੀ (ਪਹਿਲੋਂ ਵੈਰਾਗੀ ਸਸਤ੍ਰ ਰਖਿਆ ਕਰਦੇ ਸਨ) ਬੈਰਾਗੀਆਂ ਨੇ ਆਪਣੇ ਸਸਤ੍ਰਾਂ ਦੀ ਤਾਕਤ ਨਾਲ ਉਸ ਥਾਂ (ਭਾਦਰੇ ਦੇ ਰਾਣੇ ਤੇ ਗਲਬਾ ਪਾ ਲਿਆ। ਬੈਰਾਗੀਆਂ ਤੋਂ ਤੰਗ ਆ ਕੇ ਰਾਣੇ ਆਣ ਕੇ ਸ਼ਕਤੀਸ਼ਾਲੀ ਬਾਬਾ (ਗੁਰੂ) ਜੀ ਅੱਗੇ ਪ੍ਰਾਰਥਨਾ ਕੀਤੀ। ਸ੍ਰੀ ਮਹਾਰਾਜ ਜੀ ਨੇ ਇਕ ਦਿਨ ਗੋਪੀਏ ਨਾਲ ਇਕ ਗੋਲਾ ਉਨ੍ਹਾਂ ਬੈਰਾਗੀਆਂ ਦੇ ਗੁਰ ਦੀ ਪੁੜ ਪੁੜੀ ਵਿਚ ਐਸਾ ਤਕ ਕੇ ਮਾਰਿਆ ਕਿ ਜਿਸ ਨਾਲ ਮਹੰਤ ਦੇ ਪ੍ਰਾਣ ਪੰਖੇਰੂ ਹੋ ਗਏ ਤੇ ਬਾਕੀ ਦੇ ਸਾਥੀ ਡਰਦੇ ਹੀ ਭਾਦਰੇ ਤੋਂ ਭਜ ਗਏ। ਇਸ ਤਰ੍ਹਾਂ ਰਾਣੇ ਨੂੰ ਮੁੜ ਖ਼ਤਮ ਹੋਇਆ ਮਾਣ ਸਤਿਕਾਰ ਪ੍ਰਾਪਤ ਹੋ ਗਿਆ।

ਗੁਰੂ ਜੀ ਨੇ ਇਹ ਸਹਾਇਤਾ ੧੮੧੧ ਸੰਮਤ ਵਿਚ ਭਾਦਰੇ ਰਾਣੇ ਦੀ ਕੀਤੀ। ਸੰਮਤ ੧੮੧੨ ਤਕ ਬਾਬਾ ਜੀ ਭਾਦਰੇ ਰਹੇ, ਫਿਰ ਭਾਦਰੇ ਤੋਂ ਜੀਂਦ ਆਏ ਤੇ ਕਹਿਆ, ਹੁਣ ਗੁਰੂ ਸਿੰਘ ਜੀ ਦਾ ਹੁਕਮ ਹੈ ਕਿ ਭਾਈ

ਰਾਮ ਸਿੰਘ ਤੇ ਤ੍ਰਿਲੋਕ ਸਿੰਘ ਦੇ ਬਾਰ ਮੂਹਰੇ ਪਾਓ। ਰਾਣੇ ਭਾਦਰੇ ਵਾਲੇ ਹੁਕਮ ਮੰਨ ਕੇ ਸਭ ਭਾਰ ਬਰਦਾਰੀ ਲਈ ਊਠ ਵਗੈਰਾ ਭੇਜੇ। ਨੌਬਤ ਤੇ ਬਸਤ੍ਰ ਸਸਤ੍ਰ ਸਭ ਲਦਵਾਏ, ਆਪ ਅਰਦਾਸਾ ਸੋਧ ਘੋੜੇ ਤੇ ਅਸਵਾਰ ਹੋਏ ਤੇ ਜੀਂਦ ਆ ਗਏ। ਸੰਮਤ ੧੮੧੨ ਤੋਂ ੧੮੧੮ ਤਕ (ਛੇ ਸਾਲ) ਜੀਂਦ ਨਿਵਾਸ ਕੀਤਾ। ਇਸਤੋਂ ਬਾਦ ਸੰਮਤ ੧੮੧੮ ਨੂੰ ਜਿਸ ਜਗ੍ਹਾ ਪਟਿਆਲੇ ਹੁਣ ਮਾਈ ਆਸ ਕੌਰ ਦੀ ਸਰਾਏ ਹੈ, ਤਦੋਂ ਇਸ ਜਗ੍ਹਾ ਰੋਹੀ (ਨਿਵਾਣ ਵਾਲੀ ਧਰਤੀ) ਸੀ, ਏਥੇ ਆਣ ਕੇ ਤੰਬੂ ਲਾ ਕੇ ਡੇਰਾ ਲਾਇਆ। ਮਾਈ ਆਸ ਕੌਰ ਤੇ ਸਾਹਿਬ ਸਿੰਘ ਸੇਵਾ ਕਰਨ ਲਗੇ। ਹੁਕਮ ਮੁਜਬ ਮਕਾਨ ਤਿਆਰ ਕਰਵਾ ਲਏ, ਮਰਜ਼ੀ ਨਾਲ ਕਦੇ ਬਾਹਰ ਦਰਸ਼ਨ ਦਿੰਦੇ।

ਚੌਥੀ ਸਾਖੀ ਵਿਚ ਮਾਈ ਆਸ ਕੌਰ ਵਲੋਂ ੫੦੦ ਰੁਪੈ ਭੇਟਾ ਕਰਨਾ ਅਤੇ ਉਨ੍ਹਾਂ ਪਾਸੋਂ ਉਸ ਰੁਪੈ ਦੀ ਇਕ ਵਡੀ ਬੰਦੂਕ ਬਨਾਉਣ ਦਾ ਜਿਕਰ ਹੈ।

ਪੰਜਵੀਂ ਸਾਖੀ ਵਿਚ ਮਾਈ ਸੇਢਾ ਦਾ ਗੁਰੂ ਸਾਹਿਬ ਪਾਸ (ਸੰਤ ਫੂਲਾ ਸਿੰਘ ਜੀ ਦੇ ਕਹਿਣ ਤੇ) ਆਉਣ ਦਾ ਤੇ ਗੁਰੂ ਜੀ ਵਲੋਂ ਇਸ ਉਤੇ ਦਯਾ ਦ੍ਰਿਸ਼ਟੀ ਕਰਨ ਦਾ ਜਿਕਰ ਹੈ।

ਛੇਵੀਂ ਸਾਖੀ ਵਿਚ ਭਾਈ ਸੁਖਾ ਸਿੰਘ ਦਾ ਵਰਣਨ ਹੈ। ਇਹ ਸੁਖਾ ਸਿੰਘ ਗੋਤੇ ਪਿੰਡ ਜਿਲ੍ਹਾ ਸਿਆਲਕੋਟ ਦਾ ਸੀ (ਏਹ ਗੋਤਾ ਨਗਰ ਤਸੀਲ ਨਾਰੋਵਾਲ ਤੋਂ ੫-੬ ਮੀਲ ਪਛਮ-ਦਖਣ ਪਾਸੇ ਸੀ। ਇਸ ਨਗਰ ਵਿਚ ਭਾਟੜੇ ਸਿਖਾਂ ਦੇ ਬਹੁਤ ਘਰ ਸਨ ਤੇ ਭਾਈ ਸੁਖਾ ਸਿੰਘ ਵੀ ਭਾਟੜਾ ਹੀ ਸੀ ਜੋ ਬੜਾ ਵਿਦਵਾਨ ਤੇ ਸੰਤ ਸੇਵਕ ਸੀ ਤੇ ਦੂਰ-ਦੂਰ ਜਾ ਕੇ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਿਆ ਕਰਦਾ ਸੀ ਤੇ ਪ੍ਰਮੇਸ਼ਰ ਮਿਲਣ ਦਾ ਰਸਤਾ ਪੁਛਦਾ ਹੁੰਦਾ ਸੀ। ਇਕ ਵੇਰਾਂ ਬਾਹਰੋਂ ਵਿੱਚਰਦਾ ਹੋਇਆ ਭਾਈ ਸੁਖਾ ਸਿੰਘ ਆਪਨੇ ਜਨਮ ਨਗਰ ਗੋਤੇ ਆਇਆ ਤੇ ਪਿੰਡ ਆ ਕੇ ਆਪਣੇ ਨਗਰ ਦੇ ਮਹਾਤਮਾ ਭਾਈ ਸੰਤ ਸਿੰਘ ਜੀ ਨਾਲ ਪ੍ਰਮੇਸ਼ਰ ਦੇ ਮਿਲਣ ਦੀ ਖਾਹਿਸ਼ ਜ਼ਾਹਰ ਕੀਤੀ। ਉਨ੍ਹਾਂ ਨੇ ਭਾਈ ਸੁਖਾ ਸਿੰਘ ਨੂੰ ਦਸਿਆ ਕਿ ਇਸ ਸਮੇਂ ਪ੍ਰਮੇਸ਼ਰ ਦਾ ਪੂਰਾ ਰਸਤਾ ਦਸਣ ਵਾਲੇ ਬਾਬਾ ਅਜਾ ਪਾਲ ਸਿੰਘ ਜੀ ਪਟਿਆਲੇ ਜੰਗਲ ਵਿਚ ਬਿਰਾਜ ਰਹੇ ਹਨ। ਸੁਖਾ ਸਿੰਘ ਉਨ੍ਹਾਂ ਦੇ ਦਸਣ ਤੇ ਆਪਣੇ ਦੋਹਾਂ ਪੁਤਰਾ (ਟਹਿਲ ਸਿੰਘ ਤੇ ਬੂਟਾ ਸਿੰਘ) ਨੂੰ ਲੈ ਕੇ ਪਟਿਆਲੇ ਪਹੁੰਚਾ। (ਯਾਦ ਰਹੇ ਕਿ ਇਹ ਭਾਈ ਸੰਤ ਸਿੰਘ ਵੀ ਗੁਰੂ ਸਾਹਿਬਾਂ ਦੇ ਬੜੇ ਸ਼ਰਧਾਲੂ ਭਜਨ ਬੰਦਗੀ ਕਰਨ ਵਾਲੇ ਭਾਟੜੇ ਸਿੰਘ ਹੀ ਸਨ। ਸਮਾਂ ਮਿਲਣ ਤੇ ਬਹੁਤ ਵਾਰੀ ਗੁਰੂ ਦਰਸ਼ਨਾਂ ਵਾਸਤੇ ਪਟਿਆਲੇ ਆਉਂਦੇ ਰਹਿੰਦੇ ਸਨ। ਗੁਰੂ ਜੀ ਵੀ ਇਨ੍ਹਾਂ ਤੇ ਬਹੁਤ ਪ੍ਰਸੰਨ ਸਨ। ਸੰਮਤ ੧੮੬੯ ਨੂੰ ਨਾਭੇ ਦੀ ਝਿੜੀ ਵਿਚ ਗੁਰੂ ਜੀ ਨੇ ਜਦ ਆਪਣਾ ਅੰਤ ਸਮਾਂ ਅਨੁਭਵ ਕੀਤਾ ਤਾਂ ਭਾਈ ਸੁਖਾ ਸਿੰਘ ਨੂੰ ਖਾਸ ਤੌਰ ਤੇ ਹੁਕਮ ਕੀਤਾ ਕਿ ਗੋਤੇ ਨਗਰ ਜਾ ਕੇ ਭਾਈ ਸੰਤ ਸਿੰਘ ਨੂੰ ਆਖਣਾ ਕਿ ਸਾਡੇ ਨਮਿਤ ਪਾਠ ਕਰੇ।

ਪਤਾ ਲਗਾ ਹੈ ਕਿ ਭਾਈ ਸੰਤ ਸਿੰਘ ਜੀ ਦੀ ਸਮਾਧ ਪਾਕਿਸਤਾਨ ਬਣਨ ਤਕ ਗੋਤੇ ਨਗਰ ਵਿਚ ਬਣੀ ਹੋਈ ਸੀ ਤੇ ਹਰ ਸਾਲ ਸਮਾਧੀ ਉਤੇ ਭਾਟੜੇ ਸਿੰਘ ਬੜਾ ਭਾਰੀ ਜੋੜ ਮੇਲਾ ਕਰਿਆ ਕਰਦੇ ਸਨ ਤੇ ਮਾਈ ਸੇਢਾ ਪਾਸ ਜੋ ਬਾਬਾ ਜੀ ਦੇ ਬੁੰਗੇ ਅੱਗੇ ਸੀ ਬਾਬਾ ਜੀ ਦੇ ਦਰਸ਼ਨ ਦੀ ਅਰਜ਼ ਕੀਤੀ। ਬਾਬਾ ਜੀ ਨੇ ਦਇਆ ਕਰਕੇ ਦਰਸ਼ਨ ਦਿਤੇ ਤੇ ਪਿੰਡ ਦਾ ਨਾਉਂ ਪੁਛਿਆ ਜਦ ਸੁਖਾ ਸਿੰਘ ਨੇ ਆਪਣਾ ਨਗਰ ਦਸਿਆ ਤਾਂ ਬਾਬਾ ਜੀ ਨੇ ਪੁਛਿਆ ਭਾਈ ਸੰਤ ਸਿੰਘ ਨੂੰ ਜਾਣਦੇ ਹੋ, ਭਾਈ ਸੁਖਾ ਸਿੰਘ ਨੇ ਦਸਿਆ ਉਨ੍ਹਾਂ ਨੇ ਹੀ ਸਾਨੂੰ ਮਹਾਰਾਜ ਦੀ ਜੀ ਦਸ ਪਾਈ ਸੀ। ਉਨ੍ਹਾਂ ਪਾਸੋਂ ਆਇਆਂ ਮੈਨੂੰ ਬੀਸ ਦਿਨ ਹੋ ਗਏ ਹਨ। ਬਾਬਾ ਜੀ

ਤੋਂ ਸੰਤ ਸਿੰਘ ਜੀ ਦਾ ਨਾਮ ਸੁਣ ਕੇ ਭਾਈ ਸੁਖਾ ਸਿੰਘ ਗਦ ਗਦ ਹੋ ਗਿਆ ਤੇ ਬਾਬਾ ਜੀ ਦੇ ਚਰਨਾਂ ਤੇ ਡਿਗ ਪਿਆ। ਅਗਲੇ ਦਿਨ ਫਿਰ ਉਸੇ ਵਕਤ ਆਏ ਤੇ ਬਾਬਾ ਜੀ ਦਾ ਦਰਸ਼ਨ ਕੀਤਾ। ਬਾਬਾ ਜੀ ਨੇ ਪੰਜ ਮਖਾਣੇ ਦੇ ਕੇ ਉਸਨੂੰ ਕਿਹਾ ਛਕ ਲਵੋ ਤੇ ਘਰ ਜਾਓ ਅਤੇ ਸੰਤ ਸਿੰਘ ਨੂੰ ਕਹਿਣਾ ਕਿ ਕੰਮ ਪੂਰਾ ਕਰ ਦਿਤਾ ਹੈ।

ਇਤਆਦਿਕ ਕਈ ਗੁਪਤ ਖੇਡਾਂ ਕਰਦਿਆਂ ੧੨ ਸਾਲ ਪਟਿਆਲੇ ਬਤੀਤ ਕੀਤੇ।

ਇਸਤੋਂ ਅਗੇ ਸਤਵੀਂ ਸਾਖੀ ਵਿਚ ਪਟਿਆਲੇ ਤੋਂ ਨਾਭੇ ਜਾਣ ਦਾ ਹਵਾਲਾ ਹੈ। ਰਾਜਾ ਸਾਹਿਬ ਸਿੰਘ ਮਾਤਾ ਆਸ ਕੌਰ ਨੂੰ ਹੁਕਮ ਦੇ ਕੇ ਭਾਠ ਬਰਦਾਰੀ ਨੂੰ ਚੁਕਵਾਇਆ। ਭਾਵੇਂ ਇਨ੍ਹਾਂ ਨੇ ਬੜੀਆਂ ਅਰਜ਼ਾਂ ਏਥੇ ਰਹਿਣ ਵਾਸਤੇ ਕੀਤੀਆਂ, ਪਰ ਗੁਰੂ ਜੀ ਹੁਕਮ ਕੀਤਾ ਕਿ ਗੁਰੂ ਸਿੰਘ ਦਾ ਏਹੋ ਹੁਕਮ ਹੈ ਤਾਂ ਨੌਬਤਾਂ ਬਸਤ੍ਰ, ਸਸਤ੍ਰ, ਘੋੜੇ, ਤੰਬੂ ਲੈਕੇ ਅਰਦਾਸਾ ਕਰ ਘੋੜੇ ਤੇ ਸਵਾਰੀ ਕਰ ਨਾਭੇ ਆ ਬਿਰਾਜੇ। ਉਸ ਵਕਤ ਮਹੀਨਾ ਮਾਘ ਦਾ ਸੀ।

ਡੇਰੇ ਵਾਲੀ ਜਗ੍ਹਾ ਤੇ ਉਸ ਵੇਲੇ ਬੜੀ ਸੰਘਣੀ ਝਿੜੀ ਸੀ। ਨਾਭਾ ਸ਼ਹਿਰ ਏਥੋਂ ਦੂਰ ਵਸਦਾ ਸੀ। ਰੇਰੂ ਹੇਠ ਬਾਬਾ ਜੀ ਆ ਬਿਰਾਜੇ। ਤੰਬੂ ਲਾਕੇ ਠਹਿਰ ਗਏ, ਨੌਬਤੌਂ ਤੇ ਸਸਤ੍ਰ ਬਸਤ੍ਰ ਤੰਬੂ ਵਿਚ ਰਖੇ, ਤੀਸਰੇ ਦਿਨ ਸੇਂਢਾ ਨੂੰ ਫੁਰਮਾਇਆ ਗੁਰੂ ਸਿੰਘ ਜੀ ਦੀ ਆਗਿਆ ਹੈ ਨੌਬਤ ਵਜਾਓ। ਜਦ ਨੌਬਤ ਬਜਾਉਂਦੇ ਸਸਤ੍ਰਾਂ ਨੂੰ ਇਸ਼ਨਾਨ ਕਰਾ ਕੇ ਨਵਾਂ ਪੁਸ਼ਾਕਾ ਪਹਿਨਦੇ, ਰਹਿਰਾਸ ਦੇ ਪਾਠ ਪਿਛੋਂ ਇਕ ਰਸ ਨੌਬਤ ਵਜਾਉਂਦੇ।

ਇਸ ਨੌਬਤ ਦੀ ਸੁਰੀਲੀ ਧੂਨੀ ਮਹਾਰਾਜਾ ਹਮੀਰ ਸਿੰਘ ਸੁਣ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਗੁਰੂ ਜੀ ਨੇ ਆਖਿਆ, ਗੁਰੂ ਸਿੰਘ ਜੀ ਦੀ ਆਗਿਆ ਏਥੇ ਰਹਿਣ ਦੀ ਹੈ, ਕਿਲ੍ਹੇ ਦੀ ਸ਼ਕਲ ਨੁਮਾ ਜਗ੍ਹਾ ਬਣਾ ਦੇਵੋ ਤੇ ਇਕ ਖੂਹੀ ਲੱਗਵਾ ਦੇਵੋ।

ਨਾਵੀਂ ਸਾਖੀ ਵਿਚ ਨਿਤ ਕਰਮ ਦਾ ਵੇਰਵਾ ਹੈ, ਜੋ ਭਾਈ ਸਾਹਿਬ ਸ੍ਰ. ਕਾਨ੍ਹ ਸਿੰਘ ਜੀ ਦੇ ਲੇਖ ਵਿਚ ਆ ਚੁਕਾ ਹੈ। ਦਸਵੀਂ ਸਾਖੀ ਵਿਚ ਅੰਮ੍ਰਿਤਸਰ ਤੋਂ ਆਏ ਇਕ ਗਿਆਨੀ ਸੰਤ ਸਿੰਘ ਜੀ ਦਾ ਗੁਰੂ ਜੀ ਨਾਲ ਦਰਸ਼ਨ ਮੇਲੇ ਦੀ ਵਾਰਤਾ ਹੈ।

ਗਿਆਰਵੀਂ ਸਾਖੀ ਵਿਚ ਬਾਘ ਸਿੰਘ ਦੀ ਸਿੰਘਨੀ ਨੂੰ ਉਸਦੇ ਅਰਜ਼ ਕਰਨ ਤੇ ਦੋ ਅੰਬ ਦੇਕੇ ਪੁਤ੍ਰ ਕਾਮਨਾ ਪੂਰੀ ਕਰਨ ਦਾ ਹਾਲ ਹੈ। ਬਾਰ੍ਹਵੀਂ ਸਾਖੀ ਵਿਚ ਮਾਈ ਸੇਂਢਾ ਦੇ ਪੁਤਰ ਰਤਨ ਸਿੰਘ ਨੂੰ ਕਿਸੇ ਲੜਾਈ ਵਿਚੋਂ ਆਪਣੀ ਸਹਾਇਤਾ ਨਾਲ ਬਚਾਉਣ ਦੀ ਵਾਰਤਾ ਹੈ।

ਤੇਰ੍ਹਵੀਂ ਸਾਖੀ ਵਿਚ ਭਾਈ ਬਾਘ ਸਿੰਘ ਤੇ ਹੋਈ ਕਿਰਪਾ ਦਾ ਬਿਰਤਾਂਤ ਹੈ।

ਚੌਧਵੀਂ ਸਾਖੀ "ਮਹਾਰਾਜ ਦੀ ਸਵਾਰੀ ਲੁਧਿਆਣੇ ਗਈ"

"ਇਕ ਦਿਨ ਭਾਈ ਬਾਘ ਸਿੰਘ ਖੜਾ ਕੰਘਾ ਕਰਦਾ ਸੀ ਜਿਥੇ ਹੁਣ ਦੇਗ ਦੇ ਖੁੰਜੇ ਨਿੰਮ ਹੈ। ਕੂਈ ਦੀ ਤਰਫੋਂ ਦੋ ਕੋਤਲ ਜਿਨਾ ਪਰ ਸੋਨੇ ਦਾ ਬਹੁਤ ਵਧੀਆ ਸਾਜ ਸਈਸ ਦੇ ਹਥ ਫੜੇ ਛਮ ਛਮ ਕਰਦੇ ਅੰਦਰ ਚਲੇ ਗਏ। ਪੰਜ ਨਗੋਰੀ ਬੈਲ ਜਿਨਾ ਪਰ ਸੁਨਹਿਰੀ ਝੁਲਾਂ ਸਿੰਗਾਪੁਰ ਸੁਨਹਿਰੀ ਛਲਮ, ਜਗ ਮਗ ਕਰਦੇ ਅੰਦਰ ਚਲੇ ਗਏ, ਪੰਜ ਛੇ ਸਿੰਘ ਸਵਾਰ ਅੜਚਲ ਸਭ ਦੇ ਬਹੁਤ ਉਮਦਾ ਸਾਜ ਥੇ, ਅੰਦਰ ਚਲੇ ਗਏ। ਸਵਰਨ ਚਾਂਦੀ ਦੇ ਭਰੇ ਸੂਰਜ ਜੈਸੀ ਚਮਕ.... ਦਿਨਾਂ ਤੋਂ ਪਿਛੋਂ ਇਕ ਸਿੰਘ ਆਇਆ ਕਮਰ ਕਸਾ

ਕੀਤੇ ਤੇ ਪੁਛਿਆ, ਗੁਰੂ ਸਿੰਘ ਦੀ ਸਵਾਰੀ ਅੰਦਰ ਚਲੀ ਗਈਹੈ।

ਬਾਘ ਸਿੰਘ ਨੇ ਅਸਚਰਜ ਹੋ ਕਿਹਾ, ਗੁਰੂ ਸਿੰਘ* ਦੀ ਸਵਾਰੀ ਕਹਾਂ ਚਲੀ ਹੈ, ਉਸ ਸਿੰਘ ਕਿਹਾ ਗੁਰੂ ਜੀ ਦੀ ਸਵਾਰੀ ਲੁਧਿਆਣੇ ਜਾਊਗੀ। ਅੰਗ੍ਰੇਜ਼ ਕੋ ਕਹਿਣੇ ਕਿ ਤੁਸੀਂ ਲੁਧਿਆਣੇ ਹੀ ਠਹਿਰੋ, ਅਗੇ ਨਹੀਂ ਜਾਣਾ। ਇਹ ਕਹਿ ਕੇ ਸਿੰਘ ਵੀ ਅੰਦਰ ਚਲਾ ਗਿਆ ਤੇ ਬਾਘ ਸਿੰਘ ਹੈਰਾਨ ਹੋਇਆ। ਕੰਘਾ ਕਰਨਾ ਵੀ ਭੁੱਲ ਗਿਆ ਤੇ ਵਿਚਾਰਨ ਲਗਾ ਕਿ ਗੁਰੂ ਸਾਹਿਬ ਦੀ ਅਸਵਾਰੀ ਬਾਹਰ ਨੂੰ ਜਾਵੇਗੀ ਤਬ ਦੇਖਾਂਗਾ।

ਇਤਿਹਾਸ ਦੀ ਖੋਜ ਕਰਨ ਤੋਂ ਪਤਾ ਲਗਦਾ ਹੈ ਕਿ ਸੰਮਤ ੧੮੬੬ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜ਼ਾਂ ਦੀ ਇਕ ਸੰਧੀ ਹੋਈ ਸੀ ਜਿਸਦੇ ਅਨੁਸਾਰ ਮਹਾਰਾਜੇ ਨੇ ਕਾਬਲ ਕੰਧਾਰ, ਮੁਲਤਾਨ ਆਦਿਕ ਥਾਵਾਂ ਉਤੇ ਭਾਵੇਂ ਕਬਜ਼ਾ ਕਰ ਲਿਆ ਪਰ ਲੁਧਿਆਣੇ ਅਥਵਾ ਏਸ ਪਾਸੇ (ਮਾਲਵੇ ਦੀਆਂ ਰਿਆਸਤਾਂ) ਵਲ ਆਉਣ ਦਾ ਕਦੇ ਖ਼ਿਆਲ ਨ ਕੀਤਾ। ਏਸੇ ਤਰ੍ਹਾਂ ਅੰਗਰੇਜ਼ਾਂ ਜਿਥੇ ਹੋਰ ਕਈ ਇਲਾਕੇ ਆਪਣੀ ਪਾਲਿਸੀ ਜਾਂ ਜੰਗ ਨਾਲ ਈਸਟ ਇੰਡੀਆ ਕੰਪਨੀ ਦੇ ਮੁਤਾਹਿਤ ਕਰ ਲਏ, ਉਥੇ ਸਤਿਲੁਜ ਤੋਂ ਉਰਾਰ ਵਲੋਂ ਹਟਵੇ ਹੀ ਰਹੇ। ਹੋ ਸਕਦਾ ਹੈ ਕਿ ਅਗੰਰੇਜ਼ਾਂ ਨੂੰ ਲੁਧਿਆਣੇ ਤੋਂ ਉਰਾਰ ਪਾਸੇ ਆਉਣ ਤੋਂ ਰੋਕਣ ਵਿਚ ਗੁਰੂ ਜੀ ਦਾ ਹੀ ਸਹਿਯੋਗ ਹੋਵੇ ਜਦਕਿ ਇਸ ਸੰਧੀ ਸਮੇਂ ਗੁਰੂ ਜੀ ਦਾ ਮਹਾਰਾਜੇ ਨੂੰ ਦਰਸ਼ਣ ਦੇਣਾ ਗੁਰੂ ਜੀ ਦੀ ਗੁਪਤ ਨੀਤੀ ਅਨੁਸਾਰ ਯੋਗ ਨ ਸਮਝਿਆ ਗਿਆ ਹੋਵੇ ਸਗੋਂ ਆਪਣੇ ਤੌਰ ਤੇ ਅੰਗਰੇਜ਼ਾਂ ਨੂੰ ਲੁਧਿਆਣੇ ਤੋਂ ਅੱਗੇ ਜਾਣ ਵਾਸਤੇ ਰੋਕ ਗਏ ਹੋਣ ਤਾਂ ਕਿ "ਸੋਟਾ ਵੀ ਨਾ ਮਾਰਨਾ ਪਵੇ ਤੇ ਸਪ ਵੀ ਮਰ ਜਾਵੇ, ਅਰਥਾਤ ਗੁਰੂ ਜੀ ਮਹਾਰਾਜੇ ਤੋਂ ਵੀ ਗੁਪਤ ਰਹਿਣ ਤੇ ਅੰਗਰੇਜ਼ਾਂ ਨੂੰ ਵੀ ਉਸਦੇ ਰਾਜ ਵਿਚ ਦਖਲ ਦੇਣ ਤੋਂ ਮਨ੍ਹਾ ਵੀ ਕਰ ਜਾਣ?"

ਗੁਰੂ ਜੀ ਦਾ ਲੁਧਿਆਣੇ ਆਉਣ ਦਾ ਪ੍ਰਸੰਗ ਸੰਮਤ ੧੮੬੬ ਵਾਲੀ ਹੋਈ ਸੰਧੀ ਤੋਂ ਪਹਿਲਾਂ ਦਾ ਹੀ ਪ੍ਰਤੀਤ ਹੈ।

ਉਸ ਵਕਤ ਦੋ ਘੜੀਆਂ ਤੋਂ ਬਾਦ ਬਾਬਾ ਸਾਹਿਬ ਉਪਰੋਂ ਉਤਰ ਬਾਹਰ ਨੂੰ ਆਏ, ਤੇਜ ਸੂਰਜ ਜੈਸਾ ਬਾਘ ਸਿੰਘ ਵੇਖ ਹੀ ਨਾ ਸਕਿਆ। ਬਾਬਾ ਸਾਹਿਬ ਜੀ ਬਾਘ ਸਿੰਘ ਦੇ ਪਿਛੋਂ ਦੀ ਹੋ ਕੇ ਖੂਹੀ ਤਰਫ ਚਲੇ ਗਏ। ਜਾਂਦੇ ਫੁਰਮਾਇਆ ਬਾਘ ਸਿੰਘ ਸੋਚ ਨਹੀਂ ਕਰੀ ਦੀ। ਇਹ ਕਹਿ ਅੱਗੇ ਨੂੰ ਤਸਰੀਫ ਲੈ ਗਏ, ਦੋ ਘੜੀ ਬਾਦ ਵਾਪਸ ਆ ਗਏ ਤਾਂ ਵੈਸਾ ਦਰਸ਼ਨ ਹੋਇਆ ਜੈਸਾ ਅਗੇ ਹੁੰਦਾ ਸੀ।

ਸੋਲ੍ਹਵੀਂ ਸਾਖੀ ਵਿਚ ਗੁਰੂ ਜੀ ਦਾ ਸਮੇਂ ਅਨੁਸਾਰ ਆਪਣੀ ਗੁਪਤ ਨੀਤੀ ਦੁਆਰਾ ਬਾਹਰ ਜਾਣਦਾ ਜਿਕਰ ਹੈ, ਅਤੇ ਉਸ ਪ੍ਰੋਗਰਾਮ ਬਾਬਤ ਇਤਨਾ ਹੀ ਲਿਖਿਆ ਹੈ ਕਿ ਏਸੇ ਤਰ੍ਹਾਂ ਕਈ ਵਾਰੀ ਕਈ ਕਈ ਦਿਨ ਕਿਤੇ ਚਲੇ ਜਾਂਦੇ ਰਹੇ ਅਤੇ ਗੁਪਤ ਹੀ ਆ ਜਾਂਦੇ ਰਹੇ।

**ਬਾਬੇ ਸਰੂਪ ਸਿੰਘ ਦਾ ਸੰਸਾ ਨਵਿਰਤ ਕੀਤਾ**

ਸਤਾਰ੍ਹਵੀਂ ਸਾਖੀ ਵਿਚ ਬਾਬਾ ਸਰੂਪ ਸਿੰਘ ਜੀ ਨੇ ਆਪਣੇ ਸੰਸੇ ਦੀ ਨਵਿਰਤੀ ਵਾਲੀ ਹੱਡਬੀਤੀ ਸਾਖੀ ਲਿਖੀ ਹੈ ਕਿ ਇਕ ਦਿਨ ਮੇਰੇ (ਸਰੂਪ ਸਿੰਘ ਦੇ) ਚਿਤ ਵਿਚ ਫੁਰਨਾ ਫੁਰਿਆ ਕਿ ਬਾਬਾ ਜੀ ਸਾਹਿਬ ਦਸਮ

*ਬਾਬਾ ਸਾਹਿਬ ਇਹ ਸ਼ਬਦ ਤ੍ਰਿਤੀਆ ਪੁਰਖ ਲਈ ਵਰਤਦੇ ਸਨ, ਭਾਵ ਦਸਮੇਸ਼ ਤੋਂ ਹੈ।

ਗੁਰੂ ਜੀ ਹਨ, ਜਾਂ ਸਾਹਿਬਜ਼ਾਦੇ ਹਨ? ਅਰਜ਼ ਕਰੀਏ, ਪਰ ਪੁਛਣ ਦਾ ਹੀਆ ਨ ਪਵੇ, ਇਕ ਦਿਨ ਇਹ ਫੁਰਨਾ ਬੜਾ ਤੀਬਰ ਫੁਰਿਆ, ਕਿ ਚੁਬਾਰੇ ਉਤੋਂ ਬਾਬਾ ਜੀ ਨੇ ਹਾਕ ਮਾਰੀ ਸੇਂਢਾ! ਸਰੂਪ ਸਿੰਘ ਨੂੰ ਸਾਡੇ ਪਾਸੇ ਭੇਜ ਦਿਓ, ਮਈ ਸੇਂਢਾ ਨੇ ਮੈਨੂੰ ਆਣ ਕੇ ਆਖਿਆ ਕਿ ਆਪ ਨੂੰ ਬਾਬਾ ਜੀ ਚੁਬਾਰੇ ਉਤੇ ਬੁਲਾਉਂਦੇ ਹਨ। ਮੈਂ ਚੁਬਾਰੇ ਉਪਰ ਗਿਆ, ਜਾ ਕੇ ਮੱਥਾ ਟੇਕਿਆ, ਉਸ ਵਕਤ ਬਾਬਾ ਜੀ ਪਲੰਘ ਉਪਰ ਬਿਰਾਜੇ ਸਨ। ਮੈਂ ਹੱਥ ਜੋੜ ਕੇ ਖਲੋ ਗਿਆ ਤੇ ਅਰਜ਼ ਕੀਤੀ ਮਹਾਰਾਜ ਦਾਸ ਨੂੰ ਕੀ ਹੁਕਮ ਹੈ।

ਬਾਬਾ ਸਾਹਿਬ ਜੀ ਫੁਰਮਾਇਆ, ਪਿਛੇ ਲਕ ਵਿਚ ਸਾਡੇ ਖੁਰਕ ਹੁੰਦੀ ਹੈ। ਆਪ ਵੇਖੋਂ ਕੋਈ ਜੀਅ ਨ ਹੋਵੇ, ਮੈਂ ਕੋਲ ਬੈਠ ਕੇ ਕੱਪੜਾ ਸਰੀਰ ਤੋਂ ਉਤਾਂਹ ਕਰਕੇ ਵੇਖਿਆ, ਸਰੀਰ ਤੇ ਬੜੇ ਬੜੇ (ਲੰਮੇ ਕੇਸ ਹਨ, ਜੀਅ ਤਾਂ ਕੋਈ ਮਿਲਿਆ ਨਹੀਂ, ਪਰ ਬੜਾ ਘਾਉ ਦੇਖਿਆ, ਬੜਾ ਸਸਤ੍ਰ ਦਾ ਘਾਉ ਲਗਿਆ ਵਾ, ਜ਼ਖ਼ਮ ਮਿਲਿਆ ਵਾ, ਘਾਉ ਨੂੰ ਵੇਖ ਕੇ ਮੈਂ ਅਰਜ਼ ਕੀਤੀ, ਜੀ ਏਹ ਘਾਉ ਕਿਥੇ ਲਗਿਆ ਹੈ? ਸੁਣ ਕਰ ਬਾਬਾ ਸਾਹਿਬ ਜੀ ਨੇ ਫੁਰਮਾਇਆ

"ਇਹ ਉਹੀ ਘਾਉ ਹੈ ਜੋ ਦਖਣ ਮੇਂ ਪਠਾਨਾਂ ਨੇ ਕਟਾਰ ਮਾਰਿਆ ਸੀ। ਇਹ ਸੁਣ ਕੇ ਮੈਨੂੰ ਪੂਰਨ ਨਿਸਚਾ ਹੋ ਗਿਆ ਕਿ "ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇ ਬਾਲੀ ਹਨ" ਫਿਰ ਕਦੇ ਮਨ ਨਹੀਂ ਡੋਲ੍ਹਿਆ।

ਬਾਬਾ ਭਾਈ ਸਰੂਪ ਸਿੰਘ ਜੀ ਦੀ ਇਕ ਕਥਾ ਦੀ ਹਥ ਲਿਖਤ ਕਾਪੀ ਦੀ ਫੋਟੋ ਸਟੈਟ ਨਕਲ ਦਾ ਬਲਾਕ ਸ੍ਰੀ ਮਾਨ ਸ੍ਰੀ ਆਲਿਮ (ਸੰਤ ਨਿਧਾਨ ਸਿੰਘ) ਜੀ ਦੇ ਪੁਸਤਕ 'ਗੁਰੂ ਪਦ ਪ੍ਰਕਾਸ਼' ਹਿਸੇ ਤੀਜੇ ਅੰਕ ਵਿਚ ਵੇਖਿਆ ਜਾ ਸਕਦਾ ਹੈ।

## ਗੁਰੂ ਜੀ ਦੀ ਪ੍ਰਲੋਕ ਤਿਆਰੀ

ਇਸ ਹੱਥ ਲਿਖਤ ਪੁਸਤਕ ਦੀ ਤੀਹਵੀਂ ਸਾਖੀ ਵਿਚ ਲਿਖਿਆ ਹੈ ਕਿ "ਪੰਜ ਦਿਨ ਅਠੇ ਪਹਿਰ ਲਗਾਤਾਰ ਨੌਬਤ ਵਜਾਉਣ ਕਰਕੇ ਗੁਰੂ ਜੀ ਦੀ ਪ੍ਰਲੋਕ ਤਿਆਰੀ" ਪੰਜਵੇਂ ਦਿਨ ਨੌਬਤ ਵਜਾ ਕੇ ਹਟੇ, ਮੈਨੂੰ (ਸਰੂਪ ਸਿੰਘ ਨੂੰ) ਸੱਦ ਕਿਹਾ, ਅਜ ਜ਼ੋਰ ਸੇ ਨੌਬਤ ਵਜਾਈ ਤਾਂ ਪੁਰਾਣੇ ਜ਼ਖ਼ਮ ਪਾਟ ਗਏ, ਪਲੰਘ ਪਰ ਬਿਰਾਜੇ ਤਾਂ ਲਹੂ ਲਹੂ ਹੋਇਆ ਪਿਆ ਸੀ। ਮੈਂ ਹੱਥ ਜੋੜ ਕੇ ਬੇਨਤੀ ਕੀਤੀ, ਜੇ ਹੁਕਮ ਕਰੋ ਤਾਂ ਰੇਸ਼ਮ ਨਾਲ ਸਿਊਂ ਦੇਵੀਏ, ਜਾਂ ਕਿਸੇ ਜਰਾਹ ਨੂੰ ਬੁਲਾਈਏ, ਤਾਂ ਬਾਬਾ ਸਾਹਬ ਜੀ ਨੇ ਕਿਹਾ, ਸ਼ਹਿਰ ਸੇ ਕੇਸੂ ਲੈ ਆਓ, ਹੋਰ ਕੁਛ ਨਹੀਂ ਕਰਨਾ, ਮੈਂ ਸਤਿ ਬਚਨ ਕਹਿ ਕੇ ਹੇਠਾਂ ਆ ਗਿਆ ਤੇ ਕੇਸੂ ਲਿਆ ਕੇ ਉਬਾਲ ਕੇ ਉਤੇ ਲੈ ਗਿਆ।

ਬਾਬਾ ਸਾਹਿਬ ਜੀ ਨੇ ਫੁਰਮਾਇਆ ਕਿ ਪਹਿਲੇ ਟਕੋਰ ਕਰੋ, ਟਕੋਰ ਕਰਕੇ ਏਹੋ ਕੇਸੂ ਜ਼ਖ਼ਮ ਉਤੇ ਬੰਨ੍ਹ ਦਿਓ, ਇਸਤਰ੍ਹਾਂ ਤਿੰਨ ਦਿਨ ਕੇਸੂਆਂ ਦੀ ਟਕੋਰ ਕਰਕੇ ਬੰਨ੍ਹਦੇ ਰਹੇ। ਜ਼ਖ਼ਮ ਤਾਂ ਉਸੇ ਤਰ੍ਹਾਂ ਰਿਹਾ ਪਰ ਲਹੂ ਬੰਦ ਹੋ ਗਿਆ। ਜ਼ਖ਼ਮ ਉਤੇ ਕੇਸੂ ਬਝੇ ਰਹਿੰਦੇ, ਮਹਾਰਾਜਾ ਜਸਵੰਤ ਸਿੰਘ ਜੀ ਨੂੰ ਵੀ ਖਬਰ ਹੋਈ ਕਿ ਬਾਬਾ ਸਾਹਿਬ ਜੀ ਦਾ ਜ਼ਖ਼ਮ ਖੁਲ੍ਹ ਗਿਆ ਹੈ। ਰਾਜਾ ਸਾਹਿਬ ਨੇ ਗੁਲਾਮ ਕਾਦਰ ਹਕੀਮ ਨੂੰ ਭੇਜਿਆ, ਜਿਸਨੂੰ ਬਾਬਾ ਸਾਹਿਬ ਜੀ ਨੇ ੧੨ ਰੁਪੈ ਦੇ ਕੇ ਮੋੜ ਦਿਤਾ ਤੇ "ਵੈਦ ਬੁਲਾਇਆ ਵੈਦਗੀ" ਵਾਲੀਆਂ ਤੁਕਾਂ ਪੜ੍ਹੀਆਂ। ਏਸੇ ਹੀ ਦੌਰਾਨ ਭਾਈ ਰਣ ਸਿੰਘ ਨੂੰ ਭੇਜ ਕੇ ਗੋਤੇ ਨਗਰ (ਜੋ ਨਾਭੇ ਤੋਂ ਕਰੀਬ ੧੪੦ ਕੋਸ ਤੇ ਸੀ) ਸੁਖਾ ਸਿੰਘ

ਨੂੰ ਬੁਲਾਇਆ.

ਜਦ ਜੇਠ ਸੁਦੀ ਪੰਚਮੀ ਦਾ ਦਿਨ ਚੜਿਆ ਤਾਂ ਮੈਂ ਅੰਮ੍ਰਿਤ ਵੇਲੇ ਚੁਬਾਰੇ ਉਤੇ ਗਿਆ ਤਾਂ ਬਾਬਾ ਸਾਹਿਬ ਜੀ ਫੁਰਮਾਇਆ "ਅਜ ਗੁਰੂ ਸਿੰਘ ਜੀ ਦੀ ਤਿਆਰੀ ਹੈ ਦੋਨੋਂ ਚੁਬਾਰੇ ਮੇਂ ਪੋਚਾ ਦਿਓ. ਸਾਡੀ (ਪ੍ਰਲੋਕ ਦੀ) ਤਿਆਰੀ ਹੈ। ਜਦ ਦਿਨ ਦੇ ਬਾਰਾਂ ਵਜੇ, ਸੁਖਾ ਸਿੰਘ ਕੋ ਫੁਰਮਾਇਆ ਕਹਿੰਦਾ ਹੈ "ਭੁਲ ਜਾਂਦੇ ਹੈਨ. ਇਹ ਸੁਣ ਕੇ ਸੁਖਾ ਸਿੰਘ ਗੁਰੂ ਜੀ ਨੂੰ ਅੰਤਰਜਾਮੀ ਜਾਣ ਚਰਨਾਂ ਤੇ ਡਿਗ ਪਿਆ ਤੇ ਅਰਜ਼ ਕੀਤੀ. ਭੁਲ ਬਖਸ਼ੋ ਜੀ। ਬਾਘ ਸਿੰਘ ਨੂੰ ਕਿਹਾ, ਤੂੰ ਸਾਡੀ ਸੇਵਾ ਬਹੁਤ ਕੀਤੀ ਹੈ, ਅੰਤ ਸਮੇ ਤੈਨੂੰ ਖ਼ੁਦ ਲੈਣ ਆਵਾਂਗੇ।

ਮੈਨੂੰ ਕਿਹਾ ਖੀਸਾ ਗੁਰੂ ਸਿੰਘ ਜੀ ਦਾ ਹਥ ਥੋੜਾ, ਗੁਰੂ ਜੀ ਦਾ ਹੁਕਮ ਹੈ. ਮਾਇਆ ਵਰਤ ਲਵੋ. ਆਪ ਕਿਧਰੇ ਲੈਣ ਨਹੀਂ ਜਾਣਾ।

ਆਪਣੇ ਅੰਤਮ ਸੰਸਸਾਰ ਦੇ ਸਬੰਧ ਵਿਚ ਸੁਖਾ ਸਿੰਘ ਤੇ ਮੈਨੂੰ ਅਥਵਾ ਹੋਰ ਸੇਵਕਾਂ ਸਮੇਤ ਸਭ ਨੂੰ ਮੁਖਾਤਬ ਕਰਦਿਆਂ ਹੁਕਮ ਕੀਤਾ "ਸਤਿਲੁਜ ਤੋਂ ਪੰਜ ਕਦਮ ਉਰੇ ਭਸਮ ਰਖ ਕਹਿਣਾ, ਤੇਰੀ ਮਰਜ਼ੀ ਹੈ ਜਾਹ, ਕਹਿ ਕੇ ਚਲੇ ਆਉਣਾ ਸੁਖਾ ਸਿੰਘ ਨੂੰ ਕਿਹਾ ਕਿ ਸੰਤ ਸਿੰਘ ਜੀ ਨੂੰ ਗੋਤੇ ਨਗਰ ਜਾ ਕੇ ਕਹਿਣਾ ਕਿ ਸਾਡੇ ਨਮਿਤ ਪਾਠ ਕਰੇ।

ਇਸ ਤਰ੍ਹਾਂ ਦੇ ਬਚਨ ਬਿਲਾਸ ਕਰਦਿਆਂ ਜੇਠ ਸੁਦੀ ਪੰਜਵੀਂ ਸੰਮਤ ੧੮੬੯ ਬਿ. ਨੂੰ ਦਿਨ ਛਿਪੇ ਸਰੀਰ ਛਡਿਆ। ਅਗਲੇ ਦਿਨ ਗੁਰੂ ਜੀ ਦੇ ਹੁਕਮ ਅਨੁਸਾਰ ਸਰੀਰ ਦਾ ਦਾਹ ਸੰਸਕਾਰ ਕਰਕੇ ਭਸਮ ਸਤਿਲੁਜ ਦੇ ਕਿਨਾਰੇ ਜਾ ਰਖੀ। ਜਦ ਭਸਮ ਉਥੇ ਰਖ ਕੇ ਸਾਰੇ ਸਿਖ ਉਥੋਂ ਪਿਛਾਂਹ ਪਰਤੇ ਤਾਂ ਥੋੜ੍ਹੀ ਦੂਰ ਜਾ ਕੇ ਪਿਛੇ ਵੇਖਿਆ ਤਾਂ ਭਸਮ ਰੁੜ ਗਈ ਹੋਈ ਸੀ। ਆਦਿਕ।

ਭਾਵੇ ਬਾਬਾ ਸਰੂਪ ਸਿੰਘ ਜੀ ਸੰਤ ਬਾਬਾ ਨਰੈਣ ਸਿੰਘ ਜੀ ਸ੍ਰ. ਬਹਾਦਰ ਭਾਈ ਕਾਨ੍ਹ ਸਿੰਘ ਜੀ (ਕਰਤਾ ਮਹਾਨ ਕੋਸ਼) ਜੀ ਵਲੋਂ ਸਮੇਂ-ਸਮੇਂ ਲਿਖੇ ਉਪ੍ਰੋਕਤ ਨੋਟਾਂ ਜਾ ਪ੍ਰਸੰਗਾਂ ਤੋਂ ਬਾਅਦ ਕਿਸੇ ਨਿਰਪਖ ਤੇ ਤੁਅਸਬ ਰਹਿਤ ਖੋਜੀ ਇਤਿਹਾਸਕਾਰ ਇਸ ਸਚਾਈ ਨੂੰ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ ਕਿ ਸਾਹਿਬ ਸ੍ਰੀ ਦਸਮੇਸ਼ ਗੁਰੂ ਜੀ ਨਦੇੜ ਵਿਚ ਨੀਤੀ ਤੇ ਬਚਿਤ੍ਰ ਨਾਟਕ ਰਚ ਕੇ ਅਲੋਪ ਹੀ ਹੋਏ ਸਨ ਤੇ ਜੋਤੀ ਜੋਤ ਨਹੀਂ ਸਮਾਏ। ਕਿਉਂਕਿ ਇਸ ਸਬੰਧੀ ਸੰਮਤ ੧੮੧੨ ਤੋਂ ਸੰਮਤ ੧੮੬੯ ਤਕ ਆਖਰੀ ਜਾਣਕਾਰੀ ਬਾਬਾ ਸਰੂਪ ਸਿੰਘ ਜੀ ਨੇ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਸੇਵਕ ਦੇ ਰੂਪ ੫-੬ ਸਾਲ ਰਹਿ ਕੇ ਆਪਣੀ ਵਿਦਵਤਾ ਤੇ ਯਾਦਾਸ਼ਤ ਦੇ ਅਧਾਰ ਤੇ ਲਿਖੀ ਹੈ।

ਆਮ ਤੌਰ ਤੇ ਸਿਖ ਇਤਿਹਾਸਕਾਰ ਕਵੀ ਸੈਨਾਪਤ ਦੀ ਲਿਖੀ ਪੁਸਤਕ ਗੁਰ ਸੋਭਾ ਨੂੰ ਇਸ ਵਾਸਤੇ ਮਹਾਨਤਾ ਦਿੰਦੇ ਹਨ ਕਿ ਉਹ ਗੁਰੂ ਜੀ ਦਾ ਹਜ਼ੂਰੀ ਕਵੀ ਸੀ, ਪਰ ਇਸ ਪੁਸਤਕ ਦੀ ਭੂਮਿਕਾ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਹ ਵੀ ਨਦੇੜ ਵਾਲੇ ਕੌਤਕ ਤੋਂ ੧੪ ਸਾਲ (ਸੰਮਤ ੧੭੪੦-੪੧ ਦੇ ਕਰੀਬ) ਪਹਿਲਾਂ ਸ੍ਰੀ ਅਨੰਦਪੁਰ ਤੋਂ ਆਪਣੇ ਘਰ ਆ ਗਿਆ ਹੋਇਆ ਸੀ। ਇਸ ਪੁਸਤਕ ਦਾ ਰਚਨਾ ਕਾਲ ਉਹ ਇਸ ਤਰ੍ਹਾਂ ਲਿਖਦਾ ਹੈ ਕਿ:

ਸੈਨਾ ਸਿੰਘ ਕਰੀ ਗੁਰਸੋਭਾ
ਸਤ੍ਰਹ ਸਤ ਅਠ ਸਟ ਇਕ ਓਭਾ

ਇਹ ਜਾਣਕਾਰੀ ਸਿਵਾਏ ਬਾਬਾ ਸਰੂਪ ਸਿੰਘ ਹੋਰ ਕਿਸੇ ਨੂੰ ਨ ਪ੍ਰਾਪਤ ਹੋਈ ਅਤੇ ਨ ਹੀ ਕਿਸੇ ਰੀਸਰਚਕਾਰ ਨੇ ਇਹ ਜਾਣਕਾਰੀ ਜਾਨਣ ਦਾ ਜਤਨ ਹੀ ਕੀਤਾ। ਜਿਸ ਕਰਕੇ ਇਸ ਇਤਿਹਾਸਕ ਸਚਾਈ ਤੋਂ ਆਮ ਲਿਖਾਰੀ ਅਗਿਆਤ ਰਹੇ ਤੇ ਹੁਣ (ਬਾਵਜੂਦ ਇਹ ਸਚਾਈ ਪ੍ਰਗਟ ਹੋਣ ਤੇ ਵੀ) ਗੁਮਰਾਹ ਹੋ ਰਹੇ ਹਨ।

ਜਦੋਂ ਕਿ ਉਹ ਆਪ ਲਿਖਦਾ ਹੈ:

"ਜਬਤੇ ਪ੍ਰਭ ਸੇ ਬੀਛੁਰੇ ਠਟਯੋ ਨ੍ਰਿਖੀ ਕੋ ਥਾਟ

ਬ੍ਰਿਖ ਭਨ ਕੀ ਸੰਗਤ ਕਰੀ ਭਏ ਜਾਟ ਕੇ ਜਾਟ

ਇਹ ਉਤਰ ਸੈਨਾਪਤੀ ਨੇ ਉਸ ਵਕਤੀ ਗੁਰੂ ਜੀ ਨੂੰ ਦਿਤਾ ਜਦੋਂ ਕੁਝ ਸਮਾਂ ਪਾ ਕੇ ਸਚੇ ਪਾਤਸ਼ਾਹ ਜੀ ਉਸਨੂੰ ਮੁੜ ਦਰਬਾਰ ਵਿਚ ਆ ਜਾਣ ਵਾਸਤੇ ਹੁਕਮ ਭੇਜਿਆ ਤੇ ਉਸਨੇ ਕਿਰਸਾਣੀ ਸ਼ੁਰੂ ਕਰ ਲੈਣ ਕਰਕੇ ਫਿਰ ਸ੍ਰੀ ਅਨੰਦਪੁਰ ਨ ਆਇਆ।

ਮੇਰਾ ਮਤਲਬ ਹੈ ਕਿ ਜਿਤਨੀ ਅੰਤਮ ਸਮੇਂ ਦੀ ਜਾਣਕਾਰੀ ਬਾਬਾ ਸਰੂਪ ਸਿੰਘ ਜੀ ਨੂੰ ਹਜ਼ੂਰੀ ਵਿਚ ਰਹਿ ਕੇ ਪ੍ਰਾਪਤ ਹੋਈ ਇਤਨੀ ਹੋਰ ਕਿਸੇ ਇਤਿਹਾਸਕਾਰ ਨੂੰ ਪ੍ਰਾਪਤ ਨਹੀਂ ਹੋਈ।

ਪਰ ਕਿਸੇ ਤੰਗ ਨਜ਼ਰੀਏ ਨਾਲ ਕਿਸੇ ਵੀ ਸਫਾਈ ਤੋਂ ਇਨਕਾਰ ਕੀਤਾ ਜਾਏ ਤਾਂ ਕੋਈ ਇਲਾਜ ਨਹੀਂ, ਫਿਰ ਇਸ ਵਿਸ਼ੇ ਦੇ ਹੋਰ ਸਪਸ਼ਟੀਕਰਨ ਵਾਸਤੇ ਸਿੰਘ ਸਭਾ ਦੇ ਬਜ਼ੁਰਗ ਤੇ ਸਤਿਕਾਰੇ ਜਾਂਦੇ ਸ੍ਰੀਮਾਨ ਭਾਈ ਵੀਰ ਸਿੰਘ ਜੀ ਦਾ ਇਕ ਫੁਟ ਨੋਟ ਜੋ ਭਾਈ ਸਾਹਿਬ ਜੀ ਨੇ ਗੁਰਪ੍ਰਤਾਪ ਸੂਰਜ ਵਿਚ ਸ੍ਰੀ ਦਸਮੇਸ਼ ਜੀ ਦੇ ਨਦੇੜ ਵਾਲੇ ਪ੍ਰਸੰਗ ਹੇਠਾਂ ਦਿਤਾ ਹੋਇਆ ਹੈ। ਉਸਦਾ ਨਮੂਨੇ ਮਾਤਰ ਸੰਕੇਤ ਦੇਣਾ ਮੈਂ ਜ਼ਰੂਰੀ ਸਮਝਦਾ ਹਾਂ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਭਾਈ ਸੰਤੋਖ ਸਿੰਘ ਜੀ ਦੇ ਲਿਖੇ ਨਦੇੜ ਵਾਲੇ ਪ੍ਰਸੰਗ ਦੇ ਸਬੰਧ ਵਿਚ ਲਿਖੇ ਫਟ ਨੋਟ ਦਾ ਅਰੰਭ ਇਸ ਤਰ੍ਹਾਂ ਕਰਦੇ ਹਨ :

ਸ਼ੋਕ ਹੈ ਕਿ ਗੁਰੂ ਸਾਹਿਬ ਜੀ ਦੀ ਸ਼ਹਾਦਤ ਦੇ ਮੁਤਅਲਿਕ ਅਸਲੀ ਪ੍ਰਕਾਸ਼ ਹੀ ਨਹੀਂ ਹੋ ਪਾਇਆ।

ਮਹਿਮਾਂ ਪ੍ਰਕਾਸ਼, ਤੇ ਗੁਰ ਬਿਲਾਸ, ਸੋ ਸਾਖੀ ਸੂਰਜ ਪ੍ਰਕਾਸ਼ ਆਦਿਕਾਂ ਨੇ ਜੋ ਇਹ ਗੱਲ ਲਿਖੀ ਹੈ ਕਿ ਗੁਰੂ ਜੀ ਆਪ "ਗੁਲ ਖਾਂ ਨੂੰ ਆਪਣੇ ਕਤਲ ਵਾਸਤੇ ਤਾਅਨੇ, ਮਾਰ ਮਾਰ ਕੇ ਆਪ ਉਕਸਾਉਂਦੇ ਰਹੇ ਕੁਛ ਮੂਲ ਵਾਨ ਨਹੀਂ।

ਅਥਵਾ ਇਤਿਹਾਸ ਦੀ ਖੋਜ ਦੀ ਲੋੜ ਮੁਮਕਿਨ ਹੈ, ਕਿ ਹੋਰ ਕਾਰਨ ਲਭ ਪਵੇ, ਪਰ ਹਾਲ ਜੋ ਰਵਾਇਤ ਬਹਾਦਰ ਸ਼ਾਹ ਵਾਲੀ ਦੌਲਤ ਰਾਇ ਨੂੰ ਮਿਲੀ ਹੈ ਉਹ ਗੰਵਰਤਾ ਵਾਲੀ ਦਿਸ ਰਹੀ ਹੈ। ਇਸ ਵਿਚ ਜੋ "ਸਾਜ਼ਸ" ਦਾ ਖ਼ਿਆਲ ਹੈ, ਸਹੀ ਜਾਪਦਾ ਹੈ।

ਫੁਟ ਨੋਟ ਪੰਨਾ ੬੩੧੩

ਇਸ ਤੋਂ ਅੱਗੇ ਪੰਨਾ ੬੩੪੫ ਤੋਂ ੮੭ ਤਕ ਭਾਈ ਸਾਹਿਬ ਸ੍ਰੀ ਗੁਰੂ ਜੀ ਦੇ ਸੰਮਤ ੧੭੬੫ ਵਾਲੇ ਕੌਤਕ ਸਬੰਧੀ ਆਪਣੀ ਫਿਲਾਸਫੀ ਨਾਲ ਸਾਰੀਆਂ ਹੈਰਾਨੀਆਂ ਨੂੰ (ਜੋ ਉਸ ਸਮੇਂ ਕੁਦਰਤੀ ਪੈਦਾ ਹੁੰਦੀਆਂ ਹਨ) ਗੁਰੂ ਜੀ ਦੀ ਆਤਮ ਸਤਯਾ ਦਾ ਪ੍ਰਗਟਾਵਾ ਜ਼ਾਹਿਰ ਕਰਦੇ ਲਿਖਦੇ ਹਨ।

ਜੇ ਗੁਰੂ ਜੀ ਆਪਣੇ ਸਿਖਾਂ ਨੂੰ ਆਪਣੀ ਜਾਗਦੀ ਜੋਤ ਤੋਂ ਸਦਾ ਜੀਵਨ ਦਾ ਨਿਸ਼ਚਾ ਕਰਾਨਾ ਚਾਹੁੰਦੇ ਸਨ ਤਾਂ ਦੋ ਹੀ ਤਰੀਕੇ ਸਨ, ਇਕ ਵਾਕ ਦੁਆਰਾ, ਦੂਸਰਾ 'ਕਰਨੀ ਦੁਆਰਾ। ਵਾਕ ਤਾਂ ਉਹ ਕਹਿ ਗਏ

ਕਿ ਮੈਂ ਖਾਲਸੇ ਵਿਚ ਵਰਤਾਂਗਾ?* ਦੂਸਰਾ ਕਰਨੀ ਵਾਲਾ ਇਹ ਤਰੀਕਾ ਸੀ, ਕਿ ਆਪਣੇ ਮਾਨਸਿਕ ਸ੍ਰੂਪ ਵਿਚ ਨਜ਼ਰ ਪੈਣ, ਜੈਸੇ ਕਿ ਸਾਧੂ ਨੂੰ ਦਿਸੇ ਫਿਰ ਲੋੜ ਸੀ ਦਰਦ ਰਵਾਣਿਆਂ ਨੂੰ ਸਹਾਈ ਹੋ ਕੇ ਕਿਰਿਆ ਮਾਨ ਸਬੂਤ ਦੇਣ ਦੀ, ਕਿ ਮੈਂ ਸਰੀਰ ਛੋੜਕੇ (ਕੈਦੀ) ਬੰਦਿਆਂ ਦੀ ਕੈਦ ਕੱਟ ਸਕਦਾ ਹਾਂ, ਜੈਸੇ ਕਿ ਬਾਲੇ ਰਾਇ, ਰੁਸਮਤ ਰਾਇ ਨੂੰ ਕੈਦੋਂ ਕਢ ਕੇ ਦਿਖਾ ਦਿਤਾ।

ਇਸ ਕੌਤਕ ਨਾਲ ਜਥੇਦਾਰ ਸੰਤੋਖ ਸਿੰਘ ਤੇ ਬਾਕੀ ਸਿੰਘਾਂ ਨੂੰ ਤੱਸਲੀਆਂ ਹੋਈਆਂ। ਇਕ ਤਾਂ ਇਹ ਕਿ ਦੂਸਰੇ ਏਹ ਕਿ ਦੁਖੀਆਂ ਦੀ ਸਹਾਇਤਾ ਕਰਦੇ ਹਨ ਤੇ ਅਰਾਧਨਾ ਕਰਨ ਤੇ ਹਾਜ਼ਰ ਆ ਹੁੰਦੇ ਹਨ ਤਾਂ ਤੇ ਪੰਜ ਭੌਤਿਕ ਸਰੀਰ ਦੇ ਰੂਪ ਵਿਚ ਨਜ਼ਰੀ ਪਵੇ ਅਤੇ ਆਤਮਿਕ ਸਮਰਥਾ ਦੇ ਨੁਕਤੇ ਤੋਂ ਗੁਰ ਅਵਤਾਰ ਸ੍ਵੈ ਇਛਾਧਾਰੀ ਸੇ; ਤੇ ਇਹ ਕੌਤਕ ਕਰ ਸਕਦੇ ਸੇ। ਆਪਣੀ ਫਿਲਾਸਫੀ ਨ ਹੋਰ ਸਪਸ਼ਟ ਕਰਨ ਵਾਸਤੇ, ਭਾਈ ਜੀ ਉਦਾਹਰਨ ਵਜੋਂ ਲਿਖਦੇ ਹਨ :

ਹਿੰਦੂਆਂ ਵਿਚ ਅਵਤਾਰਾਂ ਦੇ ਦਰਸ਼ਨ ਹੋਣੇ ਮੰਨੇ ਹਨ, ਵਿਸ਼ਨੂ ਦਾ ਰੂਪ ਧਾਰੀ ਹੋ ਕੇ "ਗਜ ਆਦਿਕਾਂ ਦੀ ਸਹਾਇਤਾ ਲਈ ਅਪੜਨਾ ਲਿਖਿਆ ਹੈ। ਮੁਸਲਮਾਨਾਂ ਵਿਚ ਵੀ ਵਲੀਆਂ ਦੇ ਦੀਦਾਰ ਹੋਣ ਦਾ ਜ਼ਿਕਰ ਆਉਂਦਾ ਹੈ, ਹਜ਼ਰਤ ਈਸਾਦੀ ਬਾਬਤ ਅੰਜੀਲ ਵਿਚ ਲਿਖਿਆ ਹੈ ਕਿ ਜਦ ਉਸਨੂੰ ਸਲੀਬ ਦਿਤਾ ਗਿਆ ਤਾਂ ਉਥੋਂ ਉਤਾਰ ਕੇ ਵਾਰਸਾਂ ਨੂੰ ਸੌਂਪਿਆ ਗਿਆ ਤਾਂ ਉਹ ਉਹਨਾਂ ਨੂੰ ਕਬਰ ਵਿਚ ਪਾ ਕੇ ਚਲੇ ਗਏ ਤੇ ਮਗਰੋਂ ਈਸਾ ਜੀ ਸੜਕ ਤੇ ਰਾਹੀਆਂ ਨੂੰ ਮਿਲੇ।

ਸੂਰਜ ਪ੍ਰਕਾਸ਼ ਪੰਨਾ ੬੩੪੭

ਭਾਵੇਂ ਭਾਈ ਸਾਹਿਬ ਵਲੋਂ ਲਿਖੇ ਫੁਟ ਨੋਟਾਂ ਵਿਚੋਂ ਅਨੇਕਾਂ ਹੋਰ ਸ਼ੰਕੇ ਪੈਦਾ ਹੁੰਦੇ ਹਨ ਅਤੇ ਜਿਨ੍ਹਾਂ ਦਾ ਸਮਾਧਾਨ ਬੜੀ ਚੰਗੀ ਤਰ੍ਹਾਂ ਕੀਤਾ ਜਾ ਸਕਦਾ ਹੈ, ਜਿਵੇਂ ਕਿ

ਆਤਮਿਕ ਸਮਰਥਾ ਦੇ ਨੁਕਤੇ ਤੋਂ "ਗੁਰੂ ਅਵਤਾਰ ਸ੍ਵੈ ਇਛਾ ਧਾਰੀ ਸੇ, ਤੇ ਇਹ ਕੌਤਕ ਕਰ ਸਕਦੇ ਸੇ" ਕੀ, ਸ੍ਵੈ ਇਛਾਧਾਰੀ ਸ੍ਰੀ ਦਸਮੇਸ਼ ਜੀ ਇਸ ਤਰ੍ਹਾਂ ਪੰਜ ਭੌਤਿਕ ਸਰੀਰ ਕਰਕੇ ਸਮੇਤ ਘੋੜੇ ਤੇ ਸੇਵਕਾਂ ਦੇ ਇਸ ਤਰ੍ਹਾਂ ਪ੍ਰਗਟ ਹੁੰਦੇ ਰਹੇ ਤੇ ਸੇਵਕਾਂ ਦੀ ਜੰਗਾਂ ਯੁਧਾਂ ਵਿਚ ਮਦਦ ਕਰਦੇ ਰਹੇ, ਜਾਂ ਹੋਰ ਨੌਂ ਸਤਿਗੁਰੂ ਜੀ ਵੀ ਇਸ ਤਰ੍ਹਾਂ ਆਪਣੀ ਸ੍ਵੈ ਇਛਾ ਅਨੁਸਾਰ ਆਪਣੇ ਸੇਵਕਾਂ ਸਮੇਤ ਕਿਤੇ ਪ੍ਰਗਟ ਹੁੰਦੇ ਰਹੇ?

ਕੀ! ਸੰਮਤ ੧੭੬੫ ਤੋਂ ਲੈ ਕੇ ਸੰਮਤ ੧੭੬੯ ਤਕ ਜਿਸ ਤਰ੍ਹਾਂ ਸ੍ਰੀ ਕਲਗੀਧਰ ਪਾਤਸ਼ਾਹ ਸਮੇਂ ਸਮੇਂ ਸੇਵਕਾਂ ਦੀ ਸਹਾਇਤਾ ਸਰੀਰ ਕਰਕੇ ਕਰਦੇ ਰਹੇ, ਉਸ ਤਰ੍ਹਾਂ ਸੰਮਤ ੧੯੪੬ ਤੋਂ ਬਾਅਦ ਦਾ ਵੀ ਇਸ ਤਰ੍ਹਾਂ ਦਾ ਪ੍ਰਸੰਗ ਕਿਸੇ ਇਤਿਹਾਸ ਵਿਚੋਂ ਮਿਲਦਾ ਹੈ ਕਿ ਗੁਰੂ ਜੀ ਨੇ ਫਲਾਣੇ ਸੇਵਕ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਕੇ ਫਲਾਣੇ ਸੇਵਕ ਨੂੰ ਵੀ ਬੰਦੀ ਮੁਕਤ ਕੀਤਾ ਸੀ?

ਜਦੋਂ ਕਿ ਭਗਵਾਨ ਵਿਸ਼ਨੂ (ਨਿਰਗੁਨੀ ਅਕਾਲ ਸ਼ਕਤੀ ਦੇ ਹੁਕਮ ਅਨੁਸਾਰ) ਸਤਿਜੁਗ ਤੋਂ ਲੈ ਕੇ ਹਰ ਸਮੇਂ ਮਛ, ਕਛ, ਬੈਰਾਹ, ਨਰ ਸਿੰਘ, ਪਰਸ ਰਾਮ, ਰਾਮ ਕ੍ਰਿਸ਼ਨ, ਬੁਧ, ਮੁਹੰਮਦ ਸਾਹਿਬ, ਗੁਰੂ ਨਾਨਕ, ਗੁਰੂ ਹਰਗੋਬਿੰਦ, ਸ੍ਰੀ ਗੁਰੂ ਗੋਬਿੰਦ ਸਿੰਘ ਆਦਕ ਸਵਰੂਪਾਂ ਵਿਚ ਅਵਤੀਰਣ ਹੁੰਦੇ ਆ ਰਹੇ ਹਨ ਤੇ ਰਹਿੰਦੀ

---

* ਇਸ ਬਾਬਤ ਬਾਬਾ ਜੀ ਨੇ ਬਾਬਾ ਸਰੂਪ ਸਿੰਘ ਨੂੰ ਅੰਮ੍ਰਿਤ ਸੰਸਕਾਰ ਦੇ ਜ਼ਿਕਰ ਵਿਚ ਖਾਸ ਤੌਰ ਤੇ ਫੁਰਮਾਇਆ ਸੀ।

ਦੁਨੀਆਂ ਤਕ ਵਖ ਵਖ ਰੂਪਾਂ ਵਿਚ ਅਮਰ ਸ਼ਕਤੀ ਲੈ ਕੇ ਪ੍ਰਗਟ ਹੁੰਦੇ ਰਹਿਣਗੇ।

ਕਿਉਂਕਿ ਉਹ ਅਕਾਲ ਪੁਰਖ ਦੀ ਸ਼ਕਤੀ ਕਿਸੇ ਇਕ ਰੂਪ ਦੀ ਸੀਮਾ ਵਿਚ ਹੀ ਸੀਮਤ ਨਹੀਂ ਸਗੋਂ ਸ੍ਰੀ ਦਸਮੇਸ਼ ਜੀ ਦੇ ਕਥਨ ਅਨੁਸਾਰ ਕਿ:

"ਨਹੀ ਜਾਨ ਜਾਈ ਕਛੂ ਰੂਪ ਰੇਖੰ, ਕਹਾਂ ਬਾਸ ਤਾਕੋ ਫਿਰੈ ਕਉਨ ਭੇਖੰ।
ਕਹਾ ਨਾਮ ਤਾ ਕੋ ਕਹਾਂ ਕੈ ਸਮਾਵੈ, ਕਹਾਂ ਕੈ ਬਖਾਨੋ ਕਹੈ ਮੈ ਨ ਆਵੈ।

ਸ੍ਰੀ ਅਕਾਲ ਉਸਤਤਿ

ਪਰ ਉਸੇ ਈਸ਼ਵਰੀ ਸ਼ਕਤੀ ਦੇ ਸਰਗੁਨੀ ਸਰੂਪ ਵਿਚ ਹੋ ਕੇ ਕੀਤੇ ਪ੍ਰੋਗ੍ਰਾਮਾਂ ਦਾ ਵੇਰਵਾ ਵੀ ਗੁਰੂ ਸਾਹਿਬ ਇੰਞ ਅੰਕਿਤ ਕੀਤਾ ਹੋਇਆ ਹੈ, ਕੇਵਲ ਨਮੂਨੇ ਮਾਤਰ:

ਦੁਖ ਦੋਖਪ੍ਰਭੱਛਣ ਸੇਵਕ ਰੱਛਣ ਸੰਤ ਪ੍ਰਤੱਛਣ ਸੁੱਧ ਸਰੇ।
ਸਾਰੰਗ ਸਨਾਹੇ ਦੁਸਟ ਪ੍ਰਦਾਹੇ ਅਰਿ ਦਲ ਗਾਹੇ ਦੋਖ ਹਰੇ।
ਗੰਜਨ ਗੁਮਾਨੇ ਅਤੁਲ ਪ੍ਰਵਾਨੇ ਸੰਤ ਜਮਾਨੇ ਆਦਿ ਅੰਤੇ
ਜੈ ਜੈ ਹੋਸੀ ਮਹਖਾਸੁਰ ਮਰਦਨ ਸਾਧ ਪ੍ਰਦਛਨ ਦੁਸਟ ਹੰਤੇ।

ਅਕਾਲ ਉਸਤਤਿ, ਪੰਨਾ ੪੮੦

ਇਸ ਸੰਦਰਭ ਵਿਚ ਭਾਈ ਸਾਹਿਬ ਨੇ ਇਕ ਪ੍ਰਮਾਣ ਹਜ਼ਰਤ ਈਸਾ ਜੀ ਦਾ ਵੀ ਦਿਤਾ ਹੈ ਕਿ ਉਨ੍ਹਾਂ ਨੂੰ ਸਲੀਬ ਦੇਣ ਤੋਂ ਬਾਅਦ ਉਹ ਸੜਕ ਤੇ ਰਾਹੀਆਂ ਨੂੰ ਮਿਲੇ। ਪਰ ਇਸਤੋਂ ਬਾਅਦ ਉਹ ਆਪਣੇ ਉਸ ਰੂਪ ਵਿਚ (ਬਾਵਜੂਦ ਇਹ ਕਹਿਣ ਦੇ ਕਿ ਮੈਂ ਅਸਮਾਨਾਂ ਤੋਂ ਉਤਰਾਂਗਾ) ਹੁਣ ਤਕ ਅਸਮਾਨ ਤੋਂ ਧਰਤੀ ਤੇ ਨਹੀਂ ਆਏ, ਪਰ ਜਦੋਂ ਵੀ ਉਹ ਸ੍ਵੈ ਇਛਾ ਅਨੁਸਾਰ ਆਉਣਗੇ, ਉਨ੍ਹਾਂਦੇ ਅਨੁਯਾਈ ਉਨ੍ਹਾਂ ਦਾ ਪੂਰਨ ਸਤਿਕਾਰ ਕਰਨਗੇ।

ਪਰ ਆਮ ਸਿਖ ਸਮਾਜ ਵਿਚ ਬਾਵਜੂਦ ਬਹੁਤ ਸਾਰੇ ਅਕੱਟ ਸਬੂਤ ਮਿਲਣ ਦੇ ਸੰਮਤ ੧੭੬੫ ਤੋਂ ੧੮੬੯ ਤਕ ਸਰੀਰ ਕਰਕੇ ਜੀਵਤ ਰਹਿਣ ਤੇ ਵੀ ਸ੍ਰੀ ਕਲਗੀਧਰ ਪਾਤਸ਼ਾਹ ਨੂੰ ਨ ਜੀਵਤ ਹੀ ਸਮਝਿਆ ਜਾਂਦਾ ਹੈ ਅਤੇ ਨ ਹੀ ਹਜ਼ਰਤ ਈਸਾ ਵਾਂਗ ਆਪਣੀ ਇੱਛਾ ਅਨੁਸਾਰ ਧਰਤੀ ਉਤੇ ਵਾਪਸ ਆਉਣ ਵਾਲੇ ਬਚਨਾਂ ਉਤੇ ਰੰਚਕ ਮਾਤਰ ਵਿਸ਼ਵਾਸ ਹੈ। ਹਾਲਾਂ ਕਿ ਗੁਰੂ ਜੀ ਨੇ ਕਲਕੀ ਅਵਤਾਰ ਬਾਣੀ ਦੀ ਰਚਨਾ ਵਿਚ ਇੰਞ ਲਿਖਿਆ ਹੋਇਆ ਹੈ ਕਿ :

ਕੇਵਲ ਨਮੂਨੇ ਮਾਤਰ

"ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਗੇ॥
ਤੁਰਕੱਛਿ ਤੁਰੰਗ ਸਪੱਛ ਬਡੋ ਕਰ ਕਾਢ ਕ੍ਰਿਪਾਣ ਕਪਾਵਹਗੇ॥
ਨਿਕਸੇ ਜਿਮ ਕੇਹਰ ਪ੍ਰਬਤਤੇ ਤਸ ਸੋਭ ਦਿਵਾਲਯ ਪਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ॥

ਦਸਮ ਗ੍ਰੰਥ ਪੰਨਾ ੫੮੧

ਇਸ ਭਾਵ ਦੇ ੧੬ ਸਵੈਯੇ ਗੁਰੂ ਜੀ ਨੇ ਉਚਾਰਨ ਵੀ ਕੀਤੇ ਹੋਏ ਹਨ। ਭਾਈ ਜੀ ਦੇ ਫੁਟ ਨੋਟ ਅਨੁਸਾਰ ਫਰਜ਼ ਕਰੋ ਕਿ ਗੁਰੂ ਸਾਹਿਬ ਉਸ ਵਕਤ ਆਪਣੀ ਇਛਾ ਅਨੁਸਾਰ ਘੋੜੇ ਸਮੇਤ ਸਾਧ ਨੂੰ ਮਿਲ ਸਕਦੇ ਸਨ ਤਾਂ ਫਿਰ ਉਹ ਆਪਣੀ ਇਛਾ ਅਨੁਸਾਰ ਸੰਮਤ ੧੮੬੯ ਤਕ ਆਪਣੇ ਅਧੂਰੇ ਰਹਿ ਗਏ ਪ੍ਰੋਗ੍ਰਾਮਾਂ ਨੂੰ ਪੂਰਾ ਕਰਨ ਵਾਸਤੇ ਅਥਵਾ ਸ੍ਰੀ ਨਾਨਕ ਰਾਜ ਤਖਤ ਉਤੇ ਆਪਣੇ ਥਾਂ ਗਿਆਰਵਾਂ ਤਖਤ ਨਸ਼ੀਨ (ਜਿਸਦੀ ਬਾਬਤ ਸੂਰਜ ਪ੍ਰਕਾਸ਼ ਅਨੁਸਾਰ ਗੁਰੂ ਜੀ ਨੇ ਅਨੰਦਪੁਰ ਨਿਵਾਸ ਸਮੇਂ ਸ੍ਰੀ ਆਲਮ ਸਿੰਘ ਜੀ ਆਦਿਕ ਸੇਵਕਾਂ ਦੇ ਪੁਛਣ ਤੇ ਕਿ ਭਵਿਖਤ ਵਿਚ ਸ੍ਰੀ ਨਾਨਕ ਰਾਜ ਦੇ ਤਖਤ ਦਾ ਗਿਆਰਵਾਂ ਉਤ੍ਰਾਧਿਕਾਰੀ ਕੌਣ ਹੋਵੇਗਾ ਤਾਂ ਹਜ਼ੂਰ ਨੇ ਫੁਰਮਾਇਆ ਸੀ ਕਿ:

"ਬੇਰ ਗਿਆਰਵੀ ਜਬ ਹਮ ਆਵਹਿ
ਤਿਸਤੇ ਕੋ ਇਕਹਮ ਲਖ ਪਾਵਹਿ
ਪੰਥ ਖਾਲਸਾ ਖੇਤੀ ਮੇਰੀ
ਕਰਹੁ ਸੰਭਾਲਣ ਮੈ ਤਿਸ ਬੇਰੀ "
ਰਾਸ ਪੰਜਵੀ ਅੱਸੂ

ਨਿਯੁਕਤ ਕਰਕੇ ਜੋਤੀ ਜੋਤ ਨਹੀਂ ਸਮਾ ਸਕਦੇ ਸਨ। ਸਗੋਂ ਭਾਈ ਸਾਹਿਬ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਜੀ ਦੇ ਬਚਨਾਂ ਦਾ ਅਨੁਮਾਨ ਲਾ ਕੇ ਕਿ ਅਗੇ ਵਾਸਤੇ "ਮੈਂ ਖਾਲਸੇ ਵਿਚ ਵਰਤਾਂਗਾ" ਜੋ ਲਿਖਿਆ ਹੈ ਉਹ ਸ੍ਰੀ ਗ੍ਰੰਥ ਸਾਹਿਬ ਜੀ ਦੀ ਗੁਰਤਾ ਨਾਲੋਂ ਕਈ ਗੁਣਾ ਇਸ ਵਾਸਤੇ ਯਥਾਰਥ ਮੰਨਿਆ ਜਾ ਸਕਦਾ ਹੈ ਕਿ "ਖਾਲਸੇ ਵਿਚ ਵਰਤਾਂਗਾ" ਸ਼ਬਦ ਇਕ ਕਿਰਿਆਤਮਿਕ ਸ਼ਬਦ ਹੈ ਜਿਸਦਾ ਸਬੰਧ ਵਿਅਕਤੀਗਤ 'ਖਾਲਸੇ' ਨਾਲ ਹੈ ਕਿਸੇ ਪੁਸਤਕ ਦੇ ਰੂਪ ਦਾ ਵਾਚਿਕ ਨਹੀਂ। ਇਸ ਵਾਸਤੇ ਜਿਵੇਂ ਗੁਰੂ ਜੀ (ਭਾਈ ਸਾਹਿਬ ਦੇ ਲਿਖਣ ਅਨੁਸਾਰ) ਕੌਤਕ ਤੋਂ ਬਾਅਦ ਕਿਸੇ ਸਾਧ ਨੂੰ ਆਪਣੀ ਸ੍ਵੈ ਇਛਾ ਅਨੁਸਾਰ ਮਿਲ ਸਕਦੇ ਸਨ, ਤਿਵੇਂ ੧੪੬ ਸਾਲ ਦੀ ਲੰਬੀ ਆਯੂ ਵੀ ਗੁਰੂ ਜੀ ਭੋਗ ਸਕਦੇ ਸਨ। ਭਾਵੇਂ ਭਾਈ ਸਾਹਿਬ ਦੇ ਇਸ ਸੰਕੇਤ ਨੂੰ ਕੋਈ ਮੰਨੇ ਜਾਂ ਨ ਮੰਨੇ।

**ਗੁਰੂ ਜੀ ਦੀ ਨਿਰਮਾਨਤਾ**

ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਸਤਿਗੁਰੂ ਜੀ ਜਿਨ੍ਹਾਂ ਦੀ ਅਥਾਹ ਸ਼ਕਤੀ ਤੇ ਅਨੰਤ ਨੀਤੀ ਦਾ ਕੋਈ ਪਾਰ ਵਾਰ ਹੀ ਨਹੀਂ ਪਾ ਸਕਦਾ। ਇਤਨੇ ਮਹਾਂ ਪ੍ਰਬਲ ਦੇ ਮਾਲਿਕ ਹੁੰਦਿਆਂ ਵੀ ਤੇ ਸਗੋਂ ਬਚਿਤ੍ਰ ਨਾਟਕ ਬਾਣੀ ਦੁਆਰਾ ਆਪਣੇ ਆਪ ਨੂੰ ਸ੍ਰੀ ਅਕਾਲ ਪੁਰਖ ਦਾ ਪੁਤਰ ਦਰਸਾਉਂਦਿਆਂ ਵੀ ਸਾਰੀਆਂ ਅਗਮ ਅਗਾਧ ਸ਼ਕਤੀਆਂ ਦੇ ਸੂਖਮ ਹੰਕਾਰ ਦੀ ਨਵਿਰਤੀ ਵਾਸਤੇ ਆਪਣੇ ਹਸਤ ਕਮਲਾਂ ਨਾਲ ਅੰਕਿਤ ਕੀਤਾ ਕਿ :

"ਜੋ ਹਮ ਕਉ ਪ੍ਰਮੇਸਰ ਉਚਰ ਹੈ।
ਤੇ ਸਭ ਨਰਕ ਕੁੰਡ ਮੋ ਪਰ ਹੈ।
ਮੋ ਕੋ ਦਾਸ ਤਵਨ ਕਾ ਜਾਨੋ।

ਯਾ ਮੈਂ ਭੇਦ ਨ ਰੰਚਕ ਮਾਨੋ।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨ ਆਯੋ ਜਗਤ ਤਮਾਸਾ।"

ਹੋਰ ਤਾਂ ਹੋਰ ਪੰਡਿਤਾਂ ਮਸੰਦਾਂ ਤੇ ਪਹਾੜੀ ਰਾਜਿਆਂ ਨੂੰ ਸੰਬੋਧਨ ਕਰਦਿਆਂ ਆਪਣੀ ਹਥੀਂ ਸਾਜੇ ਨਿਵਾਜੇ ਖਾਲਸੇ ਦੀ ਮਹਿਮਾਂ ਕਰਦਿਆਂ ਆਪਣੇ ਆਪ ਨੂੰ ਕਿਤਨੀ ਨਿਮਰਤਾ ਦਰਸਾਈ, ਇਸਦਾ ਪਤਾ ਗੁਰੂ ਜੀ ਦੇ ਉਚਾਰਨ ਕੀਤੇ ਇਨ੍ਹਾਂ ਗੁਰੂ ਵਾਕਾਂ ਤੋਂ ਲਗਦਾ ਹੈ :

"ਜੁਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁਦਾਨ ਕਰੇ
ਅਘ ਓਘ ਟਰੇ ਇਨਹੀ ਕੇਪ੍ਰਸਾਦਿ, ਇਨਹੀ ਕੀ ਕਿਰਪਾ ਤੇ ਸਭ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁਵਿਦਯਾ ਲਈ ਇਨਹੀ ਕੀ ਕ੍ਰਿਪਾ ਤੇ ਸਭ ਛਤ੍ਰੂ ਮਰੇ।
ਇਨ ਹੀ ਕਿਰਪਾ ਤੇ ਸਜੇ ਹਮ ਹੈ ਨਹੀ ਮੋ ਸੋ ਗਰੀਬ ਕਰੋਰ ਪਰੇ"

ਉਪ੍ਰੋਕਤ ਗੁਰੂ ਵਾਕਾਂ ਦੀ ਨਿਮਰਤਾ ਜਾਂ ਨਿਰਮਾਣਤਾ ਦਾ ਏਹ ਭਾਵ ਨਹੀਂ ਕਿ ਸੱਚੇ ਪਾਤਸ਼ਾਹ ਆਪ ਇਤਨੇ ਹੀ ਸ਼ਕਤਹੀਨ ਸਨ, ਸਗੋਂ ਅਮੋਘ ਜੁਗਤ, ਭੁਗਤ, ਮੁਕਤ, ਦੇ ਦੇਣਹਾਰ ਹੁੰਦਿਆਂ ਵੀ ਖਾਲਸੇ ਦੇ ਸਤਿਕਾਰ ਵਿਚ ਆਪਣੇ ਆਪ ਨੂੰ "ਮੋਸੋ ਗਰੀਬ ਕਰੋਰ ਪਰੇ' ਕਹਿ ਕੇ ਨਿਰਮਾਣਤਾ ਦਾ ਅਦੁੱਤੀ ਪ੍ਰਗਟਾਵਾ ਕਰਦੇ ਹਨ।

## ਸ੍ਰੀ ਦਸਮੇਸ਼ ਜੀ ਵਲੋਂ ਕੀਤੇ ਗਏ ਨਰ ਨਾਟਕੀ ਚੋਜਾਂ ਦਾ ਕੁਝ ਬਿਓਰਾ

ਭਾਵੇਂ ਸ੍ਰੀ ਨਾਨਕ ਰਾਜ ਦੇ ਸਾਰੇ ਤਖਤ ਨਸ਼ੀਨ ਸਤਿਗੁਰੂ ਆਪੋ ਆਪਣੇ ਸਮੇਂ ਅਨੇਕ ਤਰ੍ਹਾਂ ਦੇ ਅਲੌਕਿਕ ਚੋਜ ਤੇ ਕੌਤਕ ਕਰਦੇ ਰਹੇ ਸਨ, ਪਰ ਦਸਵੇਂ ਤਖਤ ਨਸ਼ੀਨ ਸਤਿਗੁਰੂ ਜੀ ਦਾ ਸਾਰਾ ਜੀਵਨ ਕਾਲ ਹੀ ਇਕ ਬਚਿਤ੍ਰ ਨਾਟਕ ਸੀ। ਪੁਰਾਣੇ ਸਿੱਖ ਇਤਿਹਾਸਾਂ ਵਿਚੋਂ ਇਸਦੇ ਅਣਗਿਣਤ ਪ੍ਰਮਾਣ ਮਿਲਦੇ ਹਨ ਜਿਵੇਂ ਕਿ ਸਿੱਖ ਇਤਿਹਾਸਾਂ ਦੀ ਲਿਖਤ ਅਨੁਸਾਰ ਸ੍ਰੀ ਦਸਮੇਸ਼ ਜੀ ਦੇ ਪ੍ਰਗਟ ਹੋਣ ਸਮੇਂ ਘੁੜਾਮ ਨਿਵਾਸੀ ਪੀਰ ਭੀਖਮ ਸ਼ਾਹ ਦੀ ਵਾਰਤਾ, ਬਾਲ ਲੀਲਾ ਕਰਦਿਆਂ ਰਾਣੀ ਮੈਣੀ, ਪੰਡਤ ਸ਼ਿਵਦੱਤ, ਪਨਿਹਾਰਨਾਂ ਦੇ ਘੜੇ ਤੀਰਾਂ ਨਾਲ ਛੇਦਨੇ ਫਿਰ ਸ੍ਰੀ ਅਨੰਦਪੁਰ ਆ ਕੇ ਬਹਾਨੇ ਬਹਾਨੇ ਪਹਾੜੀ ਰਾਜਿਆਂ ਨਾਲ ਟਕਰਾਓ ਪਾਉਂਦੇ ਰਹਿ ਕੇ ਸਾਹਿਤਕ ਰਚਨਾ ਤੋਂ ਇਲਾਵਾ ਪਹਾੜੀ ਰਾਜਿਆਂ ਨਾਲ ਮੇਲ-ਜੋਲ ਦੇ ਨਾਲ ਨਾਲ ਯੁੱਧ ਨੀਤੀ ਦਾ ਅਮਲ, ਨੈਣਾ ਦੇਵੀ ਦੇ ਟਿੱਲੇ ਉਤੇ ਸਾਲ ਦੇ ਹਵਨ ਦੀ ਸਮਾਪਤੀ ਸਮੇਂ ਪੰਡਿਤ ਕੇਸੋ ਦਾਸ ਨੂੰ ਉਥੋਂ ਕੱਢ ਕੇ ਇਕਲਿਆਂ ਹੀ ਸ਼ਕਤੀ ਨੂੰ ਸਿੱਧ ਕਰਨਾ, ਪੰਥ ਸਾਜਨ ਸਮੇਂ ਭਾਵੇਂ ਕਿ ਸ਼ਾਹੀ ਰਿਪੋਟਰ ਅਨੁਸਾਰ ਕ੍ਰਿਪਾਨ ਪ੍ਰੀਖਿਆ ਭਰੀ ਸਭਾ ਵਿਚ ਕੀਤੀ) ਸਿੱਖ ਇਤਿਹਾਸਾਂ ਅਨੁਸਾਰ ਪੰਜਾਂ ਪਿਆਰਿਆਂ ਦੇ ਸਿਰ ਕਨਾਤ ਦੇ ਅੰਦਰ ਕਲਮ ਕਰਨ ਸਮੇਂ ਦੇ ਭੇਤ ਨੂੰ ਕਈਆਂ ਬਕਰੇ ਕਤਲ ਕਰਨ, ਕਈਆਂ ਨੇ ਲਾਲ ਰੰਗ ਦੀ ਵਰਤੋਂ ਅਤੇ ਕਈਆਂ ਨੇ ਸਿੱਖਾਂ ਦੇ ਸਿਰਾਂ ਨੂੰ ਵਾਰੀ ਵਾਰੀ ਕਲਮ ਕਰਨ ਆਦਿ ਦਾ ਵਰਣਨ ਵੱਖਰਾ ਵੱਖਰਾ ਕਰਨਾ ਏਸੇ ਗੱਲ ਦਾ ਪ੍ਰਤੀਕ ਹੈ ਕਿ ਇਹ ਸਾਰਾ ਕੁਝ ਗੁਰੂ ਜੀ ਆਪ ਹੀ ਜਾਣਦੇ ਸਨ। ਫਿਰ ਅੰਮ੍ਰਿਤ ਤਿਆਰ ਗੁਰੂ ਜੀ ਨੇ ਤੰਬੂ ਅੰਦਰ ਕਿਵੇਂ ਕੀਤਾ, ਅੰਮ੍ਰਿਤ ਵਿਚ ਪਤਾਸੇ ਕਿਨ ਪਾਏ, ਅੰਮ੍ਰਿਤ ਵਿਚ ਕ੍ਰਿਪਾਨ ਫੇਰੀ

ਜਾਂ ਖੰਡਾ ਫੇਰਿਆ। ਇਸ ਸਬੰਧੀ ਇਤਿਹਾਸਾਂ ਦਾ ਮਤਭੇਦ ਏਸੇ ਕਰਕੇ ਹੈ ਕਿ ਇਹ ਸਾਰਾ ਪ੍ਰੋਗ੍ਰਾਮ ਗੁਰੂ ਜੀ ਨੇ ਗੁਪਤ ਅਸਥਾਨ ਤੇ ਕੀਤਾ ਸੀ। ਤੇ ਫਿਰ ਲਾਲਚੀ ਤੇ ਫੁਟ ਪਾਊ ਮਸੰਦਾਂ ਨੂੰ ਗੁਪਤ ਨੀਤੀ ਨਾਲ ਡੇਹਰਾਦੂਨ ਤੇ ਸ੍ਰੀ ਅਨੰਦਪੁਰ ਤੇਲ ਦੇ ਕੜਾਹਿਆਂ ਵਿਚ ਤਲ ਤਲ ਕੇ ਸਾੜਨਾ, ਜਿਨ੍ਹਾਂ ਦੀ ਗਿਣਤੀ ਇਤਿਹਾਸਾਂ ਵਿਚ ਬਾਈ ਤੇਈ ਸੌ ਲਿਖੀ ਹੈ। ਸ੍ਰੀ ਅਨੰਦਪੁਰ ਸ਼ਾਹੀ ਤੁਰਕੀ ਫੌਜਾਂ ਤੇ ਪਹਾੜੀ ਰਾਜਿਆਂ ਦੀ ਕੁਟਲ ਨੀਤੀ ਦਾ ਮੁਕਾਬਲਾ, ਚਮਕੌਰ ਦੇ ਜੰਗ ਵਿਚ ਸਿੰਘਾਂ ਦੀ ਅਰਜ਼ ਕਰਨ ਤੇ ਉਥੋਂ ਨਿਕਲਣ ਵਾਸਤੇ ਗੁਰੂ ਜੀ ਦਾ ਭਾਈ ਸੰਤ ਸਿੰਘ ਨੂੰ ਆਪਣੇ ਸ਼ਸਤ੍ਰ ਤੇ ਜਿਗਾ ਕਲਗੀ ਦੇ ਕੇ ਗੁਪਤ ਨੀਤੀ ਨਾਲ ਨਿਕਲਣਾ ਹਾਲਾਂ ਕਿ ਜੇ ਸਤਿਗੁਰੂ ਜੀ ਨੇ ਇਹ ਨਰ ਨਾਟਕ ਨਾ ਕਰਨਾ ਹੁੰਦਾ ਤਾਂ ਜਿਸ ਇਕ ਇਕ ਤੀਰ ਨਾਲ ਦਸ ਦਸ ਹਜ਼ਾਰ ਤੁਰਕ ਸੈਨਾ ਮਾਰ ਸਕਦੇ ਸਨ ਤੇ ਦੋ ਤੀਰਾਂ ਨਾਲ ੨੦-੨੫ ਹਜ਼ਾਰ ਤੁਰਕ ਮਾਰੇ ਵੀ ਸਨ, ਉਹ ਸਾਰੀ ਤੁਰਕ ਸੈਨਾ ਨੂੰ ਆਪਣੇ ਤੀਰਾਂ ਨਾਲ ਖਤਮ ਕਰ ਸਕਦੇ ਸਨ, ਪਰ ਭਾਣੇ ਦੇ ਮਾਲਕ ਇਸ ਤਰ੍ਹਾਂ ਕਰਨ ਨਾਲੋਂ ਨਰ ਨਾਟਕੀ ਢੰਗ ਨੂੰ ਵਰਤਨਾ ਹੀ ਯੋਗ ਤੇ ਸਮੇਂ ਦੀ ਲੋੜ ਸਮਝਦੇ ਸਨ। ਮਾਛੀਵਾੜੇ ਦੇ ਕੰਡਿਆਂ ਵਾਲੇ ਭਿਆਨਕ ਝਾੜ ਵਿਚ ਬਿਰਾਜ ਕੇ ਪੋਹ ਦੀ ਵਗ ਰਹੀ ਠੰਢੀ ਪੌਣ ਨੂੰ ਮੁਖਾਤਬ ਕਰਕੇ ਆਪਣੇ ਨਿਰਗੁਣ ਸਰੂਪੀ ਸ੍ਰੀ ਅਕਾਲ ਪੁਰਖ ਨੂੰ ਸੰਦੇਸ਼ ਭੇਜਣਾ ਕਿ

"ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ
ਤੁਧ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦਾ ਰਹਿਣਾ।
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ।"

ਫਿਰ ਉੱਚ ਦੇ ਪੀਰਾਂ ਦਾ ਭੇਸ ਧਾਰਨਾ, ਢਿੱਲਵੀ ਜਾ ਕੇ ਨੀਲੇ ਬਸਤ੍ਰ ਸਾੜ ਕੇ ਤੁਕ ਉਚਾਰਨ ਕਰਨੀ ਕਿ "ਨੀਲ ਬਸਤ੍ਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ" ਬਗੈਰ ਕਿਸੇ ਦੇ ਦੱਸਣ ਤੇ ਖਿਦਰਾਣੇ ਦੀ ਢਾਬ ਤੇ ਹਨੇਰੀ ਰਾਤ ਵਿਚ ਫਿਰ ਕੇ ਬੇਦਾਵੀਆਂ ਸਿੰਘਾਂ ਦਾ ਬੇਦਾਵਾ ਭਾਈ ਮਹਾਂ ਸਿੰਘ ਦੇ ਸਾਹਮਣੇ ਪਾੜ੍ਹਨਾ ਸਗੋਂ ਉਨ੍ਹਾਂ ਨੂੰ ਮੁਕਤੇ ਆਖ ਕੇ ਨਿਵਾਜਨਾ, ਦੀਨੇ ਕਾਂਗੜੇ ਆਣ ਕੇ (ਬਾਵਜੂਦ ਸ੍ਰੀ ਅਨੰਦਪੁਰ ਦਾ ਕਿਲਾ ਛਡ ਕੇ ਆ ਜਾਣ ਲੱਖਾਂ ਕਰੋੜਾਂ ਦੀ ਸਮੱਗਰੀ (ਪਦਾਰਥ) ਦਾ ਨੁਕਸਾਨ ਹੋਣ, ਚਮਕੌਰ ਜੰਗ ਤੇ ਸਰਹੰਦ ਵਿਚ ਅਨੇਕਾਂ ਸੇਵਕਾਂ ਸਮੇਤ ਸਾਹਿਬਜ਼ਾਦਿਆਂ ਦੇ ਸ਼ਹੀਦ ਹੋ ਜਾਣ ਅਥਵਾ ਸਾਰਾ ਸਰਬੰਸ ਕੁਰਬਾਨ ਹੋ ਜਾਣਾ ਤੇ ਮੁਸਾਫਿਰਾਂ ਵਾਂਗ ਵੱਖ ਵੱਖ ਥਾਵਾਂ 'ਤੇ ਸਮਾਂ ਗੁਜਾਰਨ 'ਤੇ ਵੀ) ਜ਼ਫਰਨਾਮਾ (ਆਪਣੀ ਫਤਹ ਦੀ ਚਿਠੀ) ਲਿਖ ਕੇ ਔਰੰਗਜ਼ੇਬ ਪਾਸ ਭਾਈ ਦਯਾ ਸਿੰਘ ਨੂੰ ਤੁਰਕੀ ਭੇਸ ਵਿਚ ਭੇਜਣਾ, ਬਹਾਦਰ ਸ਼ਾਹ ਦੀ ਮਦਦ ਕਰਕੇ ਉਸ ਨੂੰ ਦਿਲੀ ਦਾ ਤਖਤ ਦਿਵਾਉਣਾ, ਫਿਰ ਉਸ ਨੂੰ ਵੀ ਬੇਵਫ਼ਾ ਸਾਬਤ ਕਰਨਾ, ਨੰਦੇੜ ਜਾ ਕੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ, ਤੇ ਪੰਜਾਬ ਵਿਚ ਖਾਲਸਾ ਰਾਜ ਦੀ ਬੁਨਿਆਦ ਰੱਖਣ ਵਾਸਤੇ, ਬੰਦੇ ਬਹਾਦਰ ਨੂੰ ਅਨੰਤ ਸ਼ਕਤੀ ਤੇ ਨੀਤੀ ਬਖ਼ਸ਼ ਕੇ ਪੰਜਾਬ ਭੇਜਣਾ ਅਤੇ ਆਪ ਨਦੇੜ ਵਿਖੇ ਛੁਰੇ ਦੇ ਬਹਾਨੇ ਨਾਲ ਸਰੀਰ ਤਿਆਗਨ ਦਾ ਨਾਟਕ ਰਚਨਾ, ਤੰਬੂ ਕਨਾਤਾਂ ਵਿਚ ਸਸਕਾਰ ਦਾ ਦ੍ਰਿਸ਼ ਪੇਸ਼ ਕਰਨ ਦੇ ਬਾਵਜੂਦ ਦੂਸਰੇ ਦਿਨ ਇਕ ਜਾਂ ਚਾਰ ਸਾਧਾਂ ਨੂੰ ਘੋੜੇ ਉਤੇ ਚੜ੍ਹਿਆਂ ਮਿਲਣਾ ਫਿਰ ਕੁੱਝ ਮਹੀਨਿਆਂ ਬਾਅਦ ਰੁਸਮਤ ਰਾਉ ਤੇ ਬਾਲਾ ਰਾਉ ਰਾਜਪੂਤਾਂ ਨੂੰ ਬੰਦੀ ਮੁਕਤ ਕਰਾਉਣਾ, ਆਦਿਕ ਅਨੇਕਾਂ ਪ੍ਰਸੰਗ ਅਜਿਹੇ

ਮਿਲਦੇ ਹਨ, ਜਿਨ੍ਹਾਂ ਨਾਲ ੧੯-੨੧ ਦੇ ਮਤਭੇਦ ਨਾਲ ਤਕਰੀਬਨ ਸਾਰੇ ਇਤਿਹਾਸ ਸਹਿਮਤੀ ਰਖਦੇ ਹਨ।

ਹਾਲਾਂ ਕਿ ਪਟਨੇ ਤੋਂ ਲੈ ਕੇ ਨੰਦੇੜ ਦੇ ਕੌਤਕ ਤਕ ਸਾਰੇ ਚੋਜ ਹੀ ਗੁਰੂ ਜੀ ਦੇ ਰਹੱਸਵਾਦੀ ਤੇ ਗੁਪਤ ਨੀਤੀਆਂ ਦੇ ਲਖਾਇਕ ਸਨ। ਸਵਾਲ ਪੈਦਾ ਹੁੰਦਾ ਹੈ ਕਿ ਜਿਹੜਾ ਸਤਿਗੁਰੂ ਜਨਮ ਕਾਲ ੧੭੨੩ ਸੰਮਤ ਤੋਂ ੧੭੬੫ ਤਕ ਹੀ ਆਪਣੀ ਸ੍ਵੈ ਇਛਾ ਅਨੁਸਾਰ ਸਾਰੇ ਆਪਣੇ ਪ੍ਰੋਗ੍ਰਾਮਾਂ ਨੂੰ ਭੇਦ ਭਰੀ ਨੀਤੀ ਨਾਲ ਕਰਦਾ ਕਰਾਉਂਦਾ ਰਿਹਾ ਹੋਵੇ ਤੇ ਜਿਸਦੀ ਗੂਹੜ ਨੀਤੀ ਨੂੰ (ਸਿਵਾਏ ਕੁਝ ਖਾਸ ਸੇਵਕਾਂ ਦੇ) ਕਦੇ ਕੋਈ ਆਮ ਮਨੁੱਖ ਸਮਝ ਨ ਸਕਿਆ ਹੋਵੇ, ਸੰਮਤ ੧੭੬੫ ਤੋਂ ਬਾਅਦ ਉਸ ਮਹਾਨ ਤੇ ਸਰਬ ਕਲਾ ਸਮਰੱਥ ਸਤਿਗੁਰੂ ਦੀ ਗੂਹੜ ਭਰੀ ਨੀਤੀ ਨੂੰ ਕੌਣ ਜਾਣ ਸਕਦਾ ਸੀ ਜੋ ਹਜ਼ੂਰ ਸਮੇਂ ਦੀ ਲੋੜ ਨੂੰ ਧਿਆਨ ਵਿਚ ਰੱਖ ਕੇ ਵਰਤਦੇ ਰਹੇ. ਅਤੇ ੧੪੬ ਸਾਲ ਦੀ ਆਯੂ ਭੋਗ ਕੇ ਵੱਖੀ ਦੇ ਜ਼ਖ਼ਮ ਨੂੰ ਪ੍ਰਗਟ ਕਰਕੇ ਨਾਭੇ ਦੀ ਝਿੜੀ ਵਿਚ ਜਿਥੇ ਹੁਣ ਵੀ ਘੋੜਿਆਂ ਵਾਲਾ ਗੁਰਦਵਾਰਾ ਸੁਭਾਇਮਾਨ ਹੈ ਅਤੇ ਉਥੇ ਹੁਣ ਵੀ ਗੁਰੂ ਦੀਆਂ ਨੌਬਤਾਂ ਸ਼ਸਤ੍ਰਾਂ ਬਸਤ੍ਰਾਂ ਦੇ ਦਰਸ਼ਨ ਹੁੰਦੇ ਹਨ) ਜਗਤ ਮਰਯਾਦਾ ਅਨੁਸਾਰ ਪੰਜ ਭੌਤਿਕ ਸਰੀਰ ਦਾ ਚੋਲਾ ਸ੍ਵੈ ਇੱਛਾ ਅਨੁਸਾਰ ਏਥੇ ਤਿਆਗਿਆ। ਬੇਸ਼ਕ ਉਪ੍ਰੋਕਤ ਸੱਚਾਈ ਨੂੰ ਅੱਜ ਕਲ੍ਹ ਦੇ ਜੋੜੀ ਦਲੀਲ ਦੇ ਭਾਵਨਾ ਵਿਹੀਨ ਇਤਿਹਾਸਕਾਰ ਨਾ ਮੰਨਣ ਪਰ

ਸਚਾਈ ਛੁਪ ਨਹੀਂ ਸਕਤੀ
ਕਭੀ ਬਨਾਵਟ ਕੇ ਅਸੂਲੋਂ ਸੇ
ਖ਼ੁਸ਼ਬੂ ਆ ਨਹੀਂ ਸਕਤੀ ਕਭੀ ਕਾਗਜ਼ ਕੇ ਫੂਲੋਂ ਸੇ

**ਬੰਦਾ ਬਹਾਦਰ**

ਕੁਝ ਅਣਸੁਖਾਵੇਂ ਕਾਰਨਾਂ ਕਰਕੇ ਜਦ ਸ੍ਰੀ ਨਾਨਕ ਰਾਜ ਦੇ ਦਸਵੇਂ ਤਖਤ ਨਸ਼ੀਨ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਨੰਦੇੜ ਤੋਂ ਅਗਿਆਤ ਵਾਸੀ ਰੂਪ ਵਿਚ ਵਿਚਰਨਾ ਪਿਆ, ਤਾਂ ਉਸ ਸਮੇਂ ਸੱਚੇ ਪਾਤਸ਼ਾਹ ਜੀ ਨੂੰ ਬੰਦੇ ਬਹਾਦਰ ਨਾਮ ਦੇ ਇਕ ਸ਼ਕਤੀ ਸ਼ਾਲੀ ਸਾਧੂ ਨੂੰ ਪੰਜਾਬ ਭੇਜਿਆ ਜਿਸ ਨੇ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਕੇ ੫-੬ ਵਾਰੀ ਜਾਲਮ ਤੁਰਕਾਂ ਤੋਂ ਕੁਝ ਕੁਝ ਥਾਵਾਂ ਤੇ ਕਬਜ਼ਾ ਕਰਕੇ ਖਾਲਸਾ ਰਾਜ ਦੀ ਪੰਜਾਬ ਵਿਚ ਫਿਰ ਆਮਦ ਲਿਆਂਦੀ।

ਉਸ ਨਿਸ਼ਕਾਮੀ ਤੇ ਤਿਆਗੀ ਬੈਰਾਗੀ ਸਾਧੂ ਦੇ ਜੀਵਨ ਦਾ ਵੀ ਸ੍ਰੀ ਨਾਨਕ ਰਾਜ ਨਾਲ ਬਹੁਤ ਵਡਾ ਸਬੰਧ ਹੈ। ਮਹਾਨ ਕੋਸ਼ ਅਨੁਸਾਰ ਕੁਝ ਸੰਖਿਪਤ ਸੰਕੇਤ ਇਸ ਤਰ੍ਹਾਂ ਮਿਲਦੇ ਹਨ:

**ਬੰਦਾ ਬਹਾਦਰ**

ਜੰਮੂ ਅੰਤਰਗਤ ਪੁਣਛ ਰਾਜ ਦੇ ਰਾਜੌਰੀ ਪਿੰਡ ਵਿਚ (ਜੋ ਹੁਣ ਤਹਿਸੀਲ ਵੀ ਹੈ) ਰਾਮਦੇਵ ਰਾਜਪੂਤ ਦੇ ਘਰ ਇਸ ਧਰਮਵੀਰ ਦਾ ਜਨਮ ਕੱਤਕ ਸੁਦੀ ੧੩ ਸੰਮਤ ੧੭੨੦ ਨੂੰ ਹੋਇਆ, ਮਾਤਾ ਪਿਤਾ ਨੇ ਇਸਦਾ ਨਾਮ ਲਛਮਨ ਦੇਵ ਰਖਿਆ। ਲਛਮਨ ਦੇਵ ਨੂੰ ਸਸਤ੍ਰ ਵਿਦਿਆ ਤੇ ਸ਼ਿਕਾਰ ਖੇਡਣ ਦਾ ਵਡਾ ਸ਼ੌਕ ਸੀ। ਇਕ ਦਿਨ ਗਰਭਵਤੀ ਮ੍ਰਿਗੀ ਮਾਰਨ ਪਰ ਇਸਨੂੰ ਅਜਿਹਾ ਵੈਰਾਗ ਹੋਇਆ ਕਿ ਸ਼ਸਤ੍ਰ ਤਿਆਗ ਕੇ, ਵੈਸ਼ਨਵ ਜਾਨਕੀ ਪ੍ਰਸਾਦਿ ਸਾਧੂ ਦਾ ਚੇਲਾ ਹੋ ਗਿਆ, ਅਤੇ ਨਾਮ ਮਾਧੋ ਦਾਸ ਰਖਾਇਆ। ਘਰ ਬਾਰ ਤਿਆਗ ਕੇ

ਸਮ ਦਮ ਸਾਧਨ ਕਰਦਾ ਹੋਇਆ ਕਰਣੀ ਦੇ ਪ੍ਰਭਾਵ ਨਾਲ ਸਿੱਧ ਪੁਰਖ ਬਣ ਗਿਆ।

ਦੇਸ਼ ਰਟਨ ਕਰਦਾ ਜਦ ਇਹ ਦਖਣ ਵਿਚ ਗੋਦਾਵਰੀ ਦੇ ਕਿਨਾਰੇ ਪੁੱਜਾ ਤਦ ਇਸ ਨੂੰ ਉਹ ਅਸਥਾਨ ਬਹੁਤ ਪਸੰਦ ਆਇਆ, ਸੋ ਉਥੇ ਹੀ ਆਪਣਾ ਆਸ਼ਰਮ ਬਣਾ ਕੇ ਰਹਿਣ ਲਗਾ। ਸੰਮਤ ੧੭੬੫ ਵਿਚ ਜਦ ਦਸ਼ਮੇਸ਼ ਗੁਰੂ ਨਾਂਦੇੜ ਪਹੁੰਚੇ, ਤਦ ਉਨ੍ਹਾਂ ਦੇ ਦਰਸ਼ਨ ਅਤੇ ਉਪਦੇਸ਼ ਦਾ ਇਸ ਪਰ ਅਜਿਹਾ ਅਸਰ ਹੋਇਆ ਕਿ ਮਾਧੋ ਦਾਸ ਚਰਨਾਂ 'ਤੇ ਢਹਿ ਪਿਆ ਅਤੇ ਆਪਣੇ ਤਾਈਂ 'ਗੁਰੂ ਕਾ ਬੰਦਾ' ਕਹਿ ਕੇ ਸਿੱਖ ਬਣ ਗਿਆ। ਗੁਰੂ ਜੀ ਨੇ ਭਾਵੇਂ ਇਸ ਨੂੰ ਅੰਮ੍ਰਿਤ ਛਕਾ ਕੇ ਇਸਦਾ ਨਾਮ ਗੁਰਬਖਸ਼ ਸਿੰਘ ਰੱਖਿਆ ਪਰ ਪੰਥ ਵਿਚ ਪ੍ਰਸਿਧ ਨਾਂ ਬੰਦਾ ਬਹਾਦਰ ਹੀ ਰਿਹਾ।

ਜਾਲਮ ਪਾਪੀਆਂ ਨੂੰ ਨੀਚ ਕਰਮਾਂ ਦਾ ਫਲ ਭੁਗਤਾਉਣ ਲਈ ਗੁਰੂ ਸਾਹਿਬ ਨੇ ਪੰਜ ਸਿੰਘ (ਬਾਬਾ ਵਿਨੋਦ ਸਿੰਘ, ਕਾਨ੍ਹ ਸਿੰਘ, ਬਾਜ ਸਿੰਘ, ਬਿਜੈ ਸਿੰਘ, ਰਾਮ ਸਿਘ) ਨਾਲ ਦੇ ਕੇ ਬੰਦੇ ਨੂੰ ਅਸੂ ਸੰਮਤ ੧੭੬੫ ਪੰਜਾਬ ਵਲ ਤੋਰਿਆ ਅਤੇ ਸਹਾਇਤਾ ਲਈ ਸਿੱਖਾਂ ਦੇ ਨਾਮ ਹੁਕਮਨਾਮੇ ਲਿਖ ਦਿਤੇ ਕਿ ਇਸਦੀ ਫੌਜ ਵਿਚ ਭਰਤੀ ਹੋ ਕੇ ਇਸਦੇ ਬਚਨਾਂ ਦੀ ਪਾਲਣਾ ਕਰਨੀ। ਪੰਜਾਬ ਪੁੱਜ ਕੇ ਬੰਦੇ ਬਹਾਦਰ ਨੇ ਗੁਰੂ ਸਾਹਿਬਾਂ ਦੇ ਹੁਕਮ ਦੀ ਪੂਰੀ ਤਾਮੀਲ ਕੀਤੀ ਅਤੇ ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਅਵੱਗਿਆ ਕੀਤੀ ਹੋਈ ਸੀ, ਉਨ੍ਹਾਂ ਨੂੰ ਭਾਰੀ ਸਜ਼ਾ ਦਿਤੀ। ੧ ਹਾੜ ਸੰਮਤ ੧੭੬੭ ਨੂੰ ਇਸ ਨੇ ਸਰਹਿੰਦ ਫਤਹਿ ਕਰਕੇ ਵਜ਼ੀਰ ਖਾਂ ਸੂਬੇਦਾਰ ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦ ਕਰਨ ਦੇ ਅਪਰਾਧ ਕਾਰਨ ਪੂਰੀ ਦੁਰਦਸ਼ਾ ਕਰਕੇ ਮਾਰਿਆ ਤੇ ਖਾਲਸਾ ਰਾਜ ਦਾ ਸਿੱਕਾ ਜਾਰੀ ਕਰਵਾਇਆ। ਸਮਾਂ ਪਾ ਕੇ ਮਾਤਾ ਸੁੰਦਰੀ ਜੀ ਨੇ ਫਰਖਸੀਅਰ ਦੀ ਕਪਟ ਨੀਤੀ ਨੂੰ ਪ੍ਰਵਾਨ ਕਰ ਕੇ ਜਦ ਕੁਝ ਸਿੱਖਾਂ ਸਮੇਤ ਬੰਦੇ ਬਹਾਦਰ ਨੂੰ ਜਾਗੀਰਾਂ ਤੇ ਹੋਰ ਲਾਲਚੀ ਸਹੂਲਤਾਂ ਲੈ ਕੇ ਤੁਰਕ ਰਾਜ ਨਾਲ ਸੁਲਹ ਕਰ ਲੈਣ ਲਈ ਦਿੱਲੀ ਤੋਂ ਇਕ ਦੋ ਹੁਕਮਨਾਮੇ ਭੇਜੇ, ਪਰ ਇਸਨੇ ਤੁਰਕਾਂ ਦੀ ਕਪਟ ਨੀਤੀ ਨੂੰ ਸਮਝ ਕੇ ਉਸੇ ਤਰ੍ਹਾਂ ਹੀ ਸੁਲਹ ਕਰਨ ਤੋਂ ਇਨਕਾਰ ਕਰ ਦਿਤਾ ਕਿਉਂਕਿ ਸ੍ਰੀ ਦਸ਼ਮੇਸ਼ ਜੀ ਕਈ ਵਾਰੀ ਪਹਾੜੀ ਰਾਜਿਆਂ ਤੇ ਤੁਰਕ ਹੁਕਮਰਾਨਾਂ ਵਲੋਂ ਕਪਟ ਨੀਤੀ ਅਨੁਸਾਰ ਸੁਲਹ ਸਫਾਈ ਦੇ ਪੱਤਰ ਪ੍ਰਵਾਨ ਨਹੀਂ ਸਨ ਕਰਦੇ ਰਹੇ।

ਮਾਤਾ ਜੀ ਦਾ ਬਚਨ ਨਾ ਮੰਨਣ ਕਾਰਨ ਮਾਤਾ ਜੀ ਨੇ ਬੰਦੇ ਬਹਾਦਰ 'ਤੇ ਕਈ ਸਮਾਜਿਕ ਦੋਸ਼ ਅਰੋਪਤ ਕਰਕੇ ਕੁਝ ਸਿੱਖਾਂ ਨੂੰ ਉਸਦੇ ਖਿਲਾਫ ਪ੍ਰਚਾਰ ਕਰਵਾਉਣਾ ਸ਼ੁਰੂ ਕਰਵਾ ਦਿਤਾ ਤੇ ਜਿਹੜੇ ਸਿੱਖ ਬੰਦੇ ਦਾ ਹੁਕਮ ਮੰਨਦੇ ਸਨ, ਉਨ੍ਹਾਂ ਨੂੰ ਬੰਦਈ ਤੇ ਜਿਹੜੇ ਮਾਤਾ ਜੀ ਦਾ ਬਚਨ ਮੰਨਦੇ ਉਨ੍ਹਾਂ ਨੂੰ "ਤਤ ਖਾਲਸਾ" ਦਾ ਨਾਮ ਦੇ ਦਿਤਾ। ਅਗੋਂ ਇਸ ਤਤ ਖਾਲਸੇ ਨੇ ਬੰਦੇ ਨੂੰ ਗ੍ਰਿਫਤਾਰ ਤੇ ਸ਼ਹੀਦ ਕਰਵਾਉਣ ਦਾ ਮਨਸੂਬਾ ਵੀ ਬਣਾਇਆ। (ਸਮਾਂ ਪਾ ਕੇ ਛੇਤੀ ਹੀ ਤਤ ਖਾਲਸੇ ਨੂੰ ਤੁਰਕਾਂ ਦੀ ਕਪਟ ਨੀਤੀ ਦਾ ਤੇ ਬੰਦੇ ਬਹਾਦਰ ਨਾਲ ਕੀਤੀ ਬੇਵਫਾਈ ਦਾ ਜੋ ਨਤੀਜਾ ਹੋਇਆ ਉਸਦਾ ਬਿਆਨ ਕਰ ਨਵਾਸਤੇ ਇਕ ਵਖਰੇ ਇਤਿਹਾਸ ਦੀ ਵੱਖਰੀ ਲੋੜ ਹੈ) ਜਿਹਾ ਕਿ ਮਹਾਨ ਕੋਸ਼ ਅਨੁਸਾਰ :

"ਦਿੱਲੀ ਪਕੀ ਫਰਖਸੀਅਰ ਦੀ ਆਗਿਆ ਨਾਲ ਅਬਦੁਲ ਸਮਾਦ ਖਾਨ ਤੂਫਾਨੀ ਤੇ ਕਈ ਫੌਜਦਾਰਾਂ ਸਮੇਤ ੨੦ ਹਜ਼ਾਰ ਫੌਜ ਨਾਲ ਗੁਰਦਾਸਪੁਰ ਦੀ ਗੜ੍ਹੀ ਵਿਚ (ਜਿਸ ਦਾ ਪ੍ਰਸਿਧ ਨਾਮ ਦੁਨੀ ਚੰਦ ਦੀ ਹਵੇਲੀ ਹੈ) ਬੰਦੇ ਬਹਾਦਰ ਨੂੰ ਉਸਦੇ ਸਾਥੀਆਂ ਸਮੇਤ ਘੇਰ ਲਿਆ ਅਤੇ ਕਈ ਮਹੀਨਿਆਂ ਦੀ ਜੰਗ ਪਿਛੋਂ ਵਿਸ਼ਵਾਸ

ਘਾਤ ਕਰਕੇ ਸਿੱਖਾਂ ਸਮੇਤ ਬੰਦੇ ਬਹਾਦਰ ਨੂੰ ਫੜਕੇ ਦਿਲੀ ਭੇਜਿਆ, ਜਿਥੇ ਉਸਦੇ ਸਿੱਖਾਂ ਸਮੇਤ ਧਰਮ ਵਿਚ ਦ੍ਰਿੜਤਾ, ਧੀਰਜ ਅਤੇ ਸ਼ਾਂਤੀ ਦਾ ਨਮੂਨਾ ਬਣ ਕੇ (ਇਕ ਵਾਰੀ) ਬੰਦੇ ਬਹਾਦਰ ਨੂੰ ਚੇਤ ਸੁਦੀ ੧ ਸੰਮਤ ੧੭੭੩ ਨੂੰ ਸ਼ਹੀਦ ਹੋਇਆ ਸਮਝਿਆ ਗਿਆ ਜਦ ਕਿ ਬੰਦਈ ਸਿੱਖਾਂ ਦੀ ਸਾਖੀ ਤੋਂ ਪਤਾ ਲਗਦਾ ਹੈ ਕਿ ਬੰਦਾ ਯੋਗਾ ਅਭਿਆਸੀ ਸੀ, ਇਸ ਲਈ ਪ੍ਰਾਣਾਂਯਾਮ ਦੇ ਬਲ ਕਰਕੇ ਉਹ ਮੁਰਦੇ ਤੁਲ ਹੋ ਗਿਆ, ਦਿੱਲੀ ਵਿਖੇ ਮੋਇਆ ਨਹੀਂ ਸੀ। ਜਦ ਉਸਦੀ ਲੋਥ ਜਮਨਾ ਦੀ ਬਰੇਤੀ ਤੇ ਸੁਟ ਦਿਤੀ ਗਈ ਤਾਂ ਇਕ ਸਾਧੂ ਨੇ ਉਸ ਵਿਚ ਪ੍ਰਾਣ ਜਾਣ ਕੇ ਆਪਣੀ ਕੁਟੀਆ ਵਿਚ ਲੈ ਆਂਦੀ, ਅਤੇ ਕੁਝ ਚਿਰ ਦੇ ਇਲਾਜ ਨਾਲ ਬਾਬਾ ਬੰਦਾ ਬਹਾਦਰ ਨਵਾਂ ਨਰੋਆ ਹੋ ਗਿਆ।

ਦਿੱਲੀ ਤੋਂ ਚਲ ਕੇ ਉਸ ਨੇ (ਵੀ) ਆਪਣੇ ਤਾਂਈ ਪ੍ਰਗਟ ਨਹੀਂ ਕੀਤਾ, ਕਿੰਤੂ ਗੁਪਤ ਹੀ ਰਿਹਾ, ਭੁਚੋਕੇ, ਚੱਕਰ ਆਦਿਕ ਪਿੰਡਾਂ ਵਿਚ ਕੁਝ ਕਾਲ ਰਹਿ ਕੇ ਜੰਮੂ ਦੇ ਇਲਾਕੇ ਬੱਬਰ ਪਿੰਡ ਜਾ ਨਿਵਾਸ ਕੀਤਾ। ਉਥੋਂ ਉਠ ਕੇ ਚੰਦ੍ਰਭਗਾ (ਝਨਾਂ) ਦੇ ਕਿਨਾਰੇ ਆਪਣੀ ਕੁਟੀਆ ਬਣਾਈ, ਅਤੇ ਸਿਖਾਂ ਦੀ ਪ੍ਰੇਰਨਾ ਨਾਲ ਵਜ਼ੀਰਾ ਬਾਦੀ ਕਪੂਰ ਖਤ੍ਰੀਆਂ ਦੇ ਘਰ ਸ਼ਾਦੀ ਕੀਤੀ, ਜਿਸ ਤੋਂ ਸੰਮਤ ੧੭੮੫ ਵਿਚ ਰਣਜੀਤ ਸਿੰਘ ਬੇਟਾ ਜਨਮਿਆ। ਜੇਠ ਸੁਦੀ ਚੌਦਾਂ ਸੰਮਤ ੧੭੯੯ ਨੂੰ ਬੰਦਾ ਬਹਾਦਰ ਚੜ੍ਹਾਈ ਕਰ ਗਿਆ। ਬੰਦਾ ਬੀਰ ਦਾ ਦੇਹੁਰਾ ਸੁੰਦਰ ਬਣਿਆ ਹੈ ਤੇ ਉਸਦੀ ਸੰਤਾਨ ਮਹੰਤ ਹੈ।

ਮਹਾਨ ਕੋਸ਼

# ਸ੍ਰੀ ਸਤਿਗੁਰੂ ਬਾਲਕ ਸਿੰਘ ਜੀ

## (ਗੁਪਤ ਗਿਆਰਵਾਂ ਖੇਲਸੀ)

ਸ੍ਰੀ ਨਾਨਕ ਰਾਜ ਦੇ ਗਿਆਰਵੇਂ ਤਖਤ ਨਸ਼ੀਨ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ਫੱਗਨ ਸੁਦੀ ਪੂਰਨਮਾਸ਼ੀ ਸੰਮਤ ੧੮੪੧ ਨੂੰ ਨਗਰ ਸਰਵਾਲ੍ਹਾ ਜ਼ਿਲ੍ਹਾ ਕੈਂਬਲਪੁਰ ਬਾਬਾ ਦਿਆਲ ਸਿੰਘ ਦੀ ਦੇ ਘਰ ਅਰੋੜਾ ਵੰਸ਼ ਬਤਰਾ ਗੋਤ ਦੇ ਘਰ ਮਾਤਾ ਭਾਗ ਭਰੀ ਦੀ ਕੁੱਖੋਂ ਹੋਇਆ।

ਇਨ੍ਹਾਂ ਦਾ ਸੁਭਾਓ ਬਾਲਕ ਪਣ ਤੋਂ ਹੀ ਆਮ ਬਾਲਕਾਂ ਨਾਲੋਂ ਵਿਲੱਖਣਤਾ ਵਾਲਾ ਸੀ, ਜਦ ਬੈਠਣਾ ਚੌਂਕੜੀ ਮਾਰ ਕੇ ਬੈਠਣਾ, ਜਦ ਬੋਲਣਾ ਮਿੱਠਾ ਬੋਲਣਾ, ਜਦ ਚਲਣਾ ਹੰਸਾਂ ਦੀ ਤਰ੍ਹਾਂ ਠੁਮਕ ਠੁਮਕ ਚਲਣਾ, ਆਮ ਬੰਦਿਆਂ ਵਾਂਗ ਨ ਹਰਖੇੜ ਕਰਨੀ ਨ ਰੋਣਾ, ਨ ਰੁੱਸਣਾ, ਨ ਮਲੀਨ ਰਹਿਣਾ। ਪੰਜਾਂ ਸਾਲਾਂ ਤੋਂ ਬਾਦ ਇਨ੍ਹਾਂ ਨੂੰ ਟੋਕਟੀ (ਲੰਡਿਆਂ) ਤੇ ਗੁਰਮੁਖੀ ਵਿਦਿਆ ਦਾ ਬੋਧ ਥੋੜ੍ਹੇ ਚਿਰ ਵਿਚ ਹੋ ਗਿਆ।

ਮਾਤਾ ਜੀ ਨੇ ਛਕਣ ਵਾਲੀ ਵਧੀਆ ਵਸਤੂ ਇਨ੍ਹਾਂ ਨੂੰ ਦੇਣੀ ਤਾਂ ਉਸ ਨੂੰ ਬਾਹਰ ਲਿਆਕੇ ਬਾਲਕਾਂ ਵਿਚ ਵੰਡ ਦੇਣੀ। ਕਈ ਵਾਰੀ ਮਾਤਾ ਪਿਤਾ ਨੇ ਨਰਾਜ਼ ਵੀ ਹੋਣਾ ਪਰ ਇਹ ਸਦਾ ਆਨੰਦ ਹੀ ਰਹਿੰਦੇ। ਇਨ੍ਹਾਂ ਦੇ ਅਜਿਹੇ ਗੁਣਾਂ ਤੇ ਸੁਭਾਵ ਨੂੰ ਵੇਖ ਕੇ ਨਗਰ ਦੇ ਲੋਕ ਆਖਦੇ ਕਿ ਭਾਈ ਦਿਆਲ ਸਿੰਘ ਦਾ ਬਾਲਕ ਸਿੰਘ ਲੜਕਾ ਤਾਂ ਗੁਰੂ ਨਾਨਕ ਅਵਤਾਰੀ ਹੈ, ਕਿਉਂਕਿ ਇਸਦੇ ਸਾਰੇ ਕਰਤੱਵ ਗੁਰੂ ਜੀ ਜੈਸੇ ਹਨ।

ਏਹੋ ਵਜ੍ਹਾ ਹੈ ਕਿ ਇਹਨਾਂ (ਸਤਿਗੁਰੂ ਬਾਲਕ ਸਿੰਘ) ਦੀ ਸਾਧੂ ਅਵਸਥਾ ਦੇ ਅਦੁੱਤੀ ਗੁਣਾਂ ਤੋਂ ਪ੍ਰਭਾਵਿਤ ਹੋ ਕੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇੰਵ ਲਿਖਦੇ ਹਨ:

"ਨਾਮ ਸਿੰਘ ਬਾਲਕ ਪੈ ਪਾਲਕ ਪਿੰਗਬਰੋਂ ਕੇ,
ਅੰਬਰੋਂ ਕੇ ਮਾਲਿਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖੈ ਹੈਂ ਏਕ ਖਾਲਕ ਸੈਂ ਸਾਲਕ ਸੇ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਨ ਨਿਜ, ਅਜਮਤ
ਸਜਮਤ ਭਗਤਿ ਵਿਰਕਤ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ ਜਥਾ ਜੋਗ ਤਥਾ,
ਰਾਖਤ ਥਾ ਭਾਖਤ ਥਾ ਭਜਨ ਸਜਾਗੀ ਹੈਂ।"

ਅਥਵਾ :

ਸੰਮਤ ਪਚਾਸੀਏ ਮੈ ਹਜ਼ਰੋਂ ਗਰਾਮ ਮਾਹਿਂ।
ਭਾਈ ਤਾਂਹਿ ਕੀ ਦੁਕਾਨ ਆਇ ਤਹਾਂ ਜੋ ਕਈ॥
ਯਾਂਹੇ ਹੇਤ ਬਾਲਕ ਮ੍ਰਿਗੇਸ ਵੀ ਬਿਸ਼ੇਸ ਤਹਾਂ।
ਆਇ ਕੇ ਨਿਵਾਸਕੀਨ ਕ੍ਰਿਤ ਕਰਿ ਕੈ ਪਈ॥
ਤਾਂਹਿ ਕੇ ਪ੍ਰਤਾਪ ਕਰਿ ਹਜਰੋ ਅਮਾਪ ਵਰ।

ਭਯੋ ਸਮ ਔਧ ਤਰ ਮੁੰਦਤਾ ਬਿਲੈ ਗਈ।
ਭਏ ਲੋਕ ਬਡਭਾਗੀ ਭਗਤੀ ਮੈ ਮਤਿ ਪਾਗੀ
ਸੰਤ ਸੰਗ ਮਾਂਹਿ ਜਾਮੀ ਸੰਤ ਸੇਵ ਹੂੰ ਠਈ।

ਅਰਥਾਤ : ਸ੍ਰੀ ਗੁਰੂ ਬਾਲਕ ਸਿੰਘ ਜੀ ਸੰਮਤ ੧੮੮੫ ਵਿਚ ਹਜਰੋ ਆ ਕੇ ਨਿਵਾਸ ਕੀਤਾ ਜਦੋਂ ਕਿ ਸ੍ਰੀ ਦਸਮੇਸ਼ ਗੁਰੂ ਜੀ ਨੇ ਸੰਮਤ ੧੮੬੯ ਵਿਸਾਖ ਸੁਦੀ ਦਸਵੀਂ ਨੂੰ ਛੋਈ ਨਗਰ ਪਾਸ ਨਿਵਾਸ ਹਰੋ ਨਦੀ ਦੇ ਕਿਨਾਰੇ ਤਪੱਸਿਆ ਕਰਦਿਆਂ ਨੂੰ ਪੰਜਾਂ ਸਿੰਘਾਂ ਸਮੇਤ ਸ੍ਰੀ ਦਸਮੇਸ਼ ਜੀ ਆ ਕੇ ਅਚਾਨਕ ਹੀ ਤਿਵੇਂ ਦਰਸ਼ਨ ਦਿਤੇ, ਜਿਵੇਂ ਪੂਨੇ ਸਿਤਾਰੇ ਦੇ ਕਿਲੇ ਵਿਚ ਬਾਲਾ ਰਾਉ ਰੁਸਮਤ ਰਾਉ ਨੂੰ, ਤੇ ਸੰਮਤ ੧੭੭੧ ਵਿਚ ਬੰਦੇ ਬਹਾਦਰ ਦੀ ਮਦਦ ਵਾਸਤੇ ਵਜ਼ੀਰ ਖਾਂ ਨੂੰ ਤੀਰ ਦਾ ਨਿਸ਼ਾਨਾ ਬਨਾਉਣ ਲਈ ਸਰਹਿੰਦ ਅਥਵਾ ਸ੍ਰ. ਨਥਾ ਸਿੰਘ ਦਿਆਲ ਨੂੰ ਸਿਆਲਕੋਟ ਵਿਚ ਗਿਲਜਿਆਂ ਦੀ ਲੜਾਈ ਸਮੇਂ ਸਹਾਇਤਾ ਵਾਸਤੇ ਪੁਜ ਕੇ ਅਚਨਚੇਤ ਸੇਵਕਾਂ ਨੂੰ ਨਿਵਾਜਦੇ ਰਹੇ ਇਤਆਦਿਕ ਰਿਵਾਇਤ ਅਥਵਾ ਪ੍ਰੰਪਰਾ ਅਨੁਸਾਰ ਤਿਵੇਂ ਸ੍ਰੀ ਦਸਮੇਸ਼ ਜੀ ਨੇ ਬਾਬਾ ਬਾਲਕ ਸਿੰਘ ਜੀ ਨੂੰ ਅੰਮ੍ਰਿਤ ਵੇਲੇ ਸਮਾਧੀ ਵਿਚ ਬੈਠਿਆਂ ਨੂੰ ਸਾਵਧਾਨ ਕਰਕੇ ਬਚਨ ਕੀਤਾ, "ਸੰਤ ਜੀ ਹੋਸ਼ ਕਰੋ, ਗੁਰੂ ਸਿੰਘ ਤੇਰੇ ਪਾਸ ਖੜੇ ਹਨ।" ਬਾਬਾ ਜੀ ਨੇ ਜਦ ਨੇਤਰ ਖੋਲ੍ਹੇ ਤਾਂ ਸ੍ਰੀ ਦਸਮੇਸ਼ ਪਾਤਸ਼ਾਹ ਦੇ ਸਾਖਿਆਤ (ਪ੍ਰਤੱਖ) ਦਰਸ਼ਨ ਕਰਕੇ ਅਸਚਰਜ ਰਹਿ ਗਏ ਤੇ ਬੜੇ ਸਤਿਕਾਰ ਨਾਲ ਹੱਥ ਜੋੜ ਕੇ ਚਰਨਾਂ ਉਤੇ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਨੇ ਓਸੇ ਸਵਛ ਜਗ੍ਹਾ ਤੇ ਬੈਠ ਕੇ ਹੁਕਮ ਕੀਤਾ ਬਾਲਕ ਸਿੰਘ! ਅੱਜ ਮੈਂ ਤੈਨੂੰ ਸ੍ਰੀ ਨਾਨਕ ਰਾਜ ਦਾ ਗਿਆਰਵਾਂ ਤਖਤ ਨਸ਼ੀਨ ਨਿਯੁਕਤ ਕਰਨ ਵਾਸਤੇ ਏਥੇ ਆਇਆ ਹਾਂ ਪਰ ਤੁਸਾਂ ਆਪਣੇ ਪਰਵਾਰ ਵਿਚ ਹੀ ਧਰਮ ਦੀ ਸੱਚੀ ਸੁੱਚੀ ਕਿਰਤ ਕਰਦਿਆਂ ਕਥਾ ਉਪਦੇਸ਼ ਦੁਆਰਾ ਇਸ ਤਖ਼ਤ ਨਸ਼ੀਨੀ ਦੀ ਜ਼ੁੰਮੇਵਾਰੀ ਨਿਭਾਉਣਾ ਹੋਵੇਗਾ ਅਤੇ ਜੋ ਵੀ ਜਗਿਆਸੂ ਆ ਕੇ ਤੁਹਾਡੇ ਪਾਸੋਂ ਨਾਮ ਦੀ ਦਾਤ ਮੰਗੇ ਉਸ ਨੂੰ ਗੁਰਮੰਤ੍ਰ ਦਈ ਜਾਣਾ। ਸਮਾਂ ਪਾ ਕੇ ਰਾਮ ਸਿੰਘ ਨਾਮ ਵਾਲਾ ਮੇਰਾ ਅੰਸ਼ੀ ਅਵਤਾਰ ਤੁਹਾਡੇ ਪਾਸ ਆਵੇਗਾ, ਉਸ ਨੂੰ ਗੁਰਮੰਤ੍ਰ ਦੇਣ ਤੋਂ ਬਾਦ ਨਾਲ ਹੀ ਏਹ ਪੰਜ ਪੈਸੇ ਤੇ ਨਾਰੀਅਲ ਜੋ ਮੈ ਤੁਹਾਨੂੰ ਅਰਪਤ ਕਰ ਰਿਹਾ ਹਾਂ, ਰਾਮ ਸਿੰਘ ਨੂੰ ਦੇ ਦੇਣੇ, ਇਹ ਅਮਾਨਤ ਉਨ੍ਹਾਂ ਨੂੰ ਸੰਭਾਲ ਦੇਣੀ, ਇਤਆਦਿਕ ਹੁਕਮ ਕਰਕੇ ਪਾਸ ਖਲੋਤੇ ਇਕ ਸਿੰਘ ਤੋਂ ਪੰਜ ਪੈਸੇ ਤੇ ਨਾਰੀਅਲ ਲੈ ਕੇ ਚਿਹਰੇ ਤੇ ਬੱਧਾ ਠਾਠਾ ਲਾਹ ਕੇ ਬਾਬੇ ਬਾਲਕ ਸਿੰਘ ਨੂੰ ਸਤਿਗੁਰੂ ਬਾਲਕ ਸਿੰਘ ਉਸੇ ਤਰ੍ਹਾਂ ਬਣਾ ਦਿਤਾ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਤੋਂ ਸਤਿਗੁਰੂ ਅੰਗਦ ਦੇਵ ਬਣਾਇਆ ਸੀ। ਜਿਥੇ ਸ੍ਰੀ ਦਸਮੇਸ਼ ਜੀ ਨੇ ਚਲੀ ਆ ਰਹੀ ਪ੍ਰੰਪਰਾ ਅਨੁਸਾਰ ਗੁਰਤ੍ਵ ਦੀ ਸਮੱਗ੍ਰੀ ਧਰ ਕੇ ਇਨ੍ਹਾਂ ਨੂੰ ਮੱਥਾ ਟੇਕਿਆ, ਉਥੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਵੀ ਸ੍ਰੀ ਕਲਗੀਧਰ ਪਾਤਸ਼ਾਹ ਨੂੰ ਸਨਿੰਮਰ ਨਮਸਕਾਰ ਕੀਤੀ, ਇਸ ਤੋਂ ਬਾਦ ਸੱਚੇ ਪਾਤਸਾਹ ਵੇਖਦਿਆਂ ਵੇਖਦਿਆਂ ਹੀ ਗੁਰੂ ਬਾਲਕ ਸਿੰਘ ਜੀ ਦੀਆਂ ਅੱਖਾਂ ਤੋਂ ਅਲੋਪ ਹੋ ਗਏ। ਇਸ ਉਪ੍ਰੋਕਤ ਵਾਕਿਆਤ ਦਾ ਹਾਲ ਗਿ. ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਸੰਕੇਤਕ ਮਾਤਰ ਇਸ ਤਰ੍ਹਾਂ ਵਰਣਨ ਕਰਦੇ ਹਨ :

ਯਥਾ:-

ਬਾਲਕ ਮ੍ਰਿਗੇਸ਼ ਤੇ ਵਿਸ਼ੇਸ ਉਪਦੇਸ਼ ਨਾਮ,
ਯਦੀ ਨਰ ਨਾਰੀ ਲੈ, ਅਪਾਰੀ ਭਵਤੈ ਤਰੇ।

ਔਰ ਇਲਹਾਮ ਕਈ ਬਾਰ ਕਰਤਾਰ ਦੀਓ,
ਨਾਮ ਦੈ ਉਧਾਰ ਕਰ, ਜੀਵਨ ਕਾ ਤੂੰ ਖਰੇ।
ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਹਿ,
ਮੇਰੋ ਅਵਤਾਰ ਅੰਸ਼ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤ ਰਖਾਈ ਗੁਰੂ, ਵਾਕ ਦਿਢ ਥੇ ਧਰੇ।

ਇਸ ਤਰ੍ਹਾਂ ਸਤਿਗੁਰੂ ਬਾਲਕ ਸਿੰਘ ਜੀ, ਸ੍ਰੀ ਨਾਨਕ ਰਾਜ ਦੇ ਗਿਆਰਵੇਂ ਤਖਤ ਨਸ਼ੀਨ ਬਣ ਕੇ ਸ੍ਰੀ ਗੁਰੂ ਨਾਨਕ ਜੀ ਦੇ ਕੀਤੇ ਭਵਿੱਖਤ ਵਾਕਾਂ ਅਨੁਸਾਰ "ਬੱਚਾ ਅਜਿਤਿਆ ਜਦ ਦਸਵਾਂ ਜਾਮਾਂ ਗੁਰੂ ਹੋਵੇਗਾ, ਤਾਂ ਗਿਆਰਵਾਂ ਜਾਮਾ ਗੁਪਤ ਵਰਤੈਗਾ" ਅਤੇ ਸ੍ਰੀ ਦਸਮੇਸ਼ ਜੀ ਵਲੋਂ ਕੀਤੇ ਹੁਕਮ ਅਨੁਸਾਰ ਸਾਧਾਰਨ ਰੂਪ ਵਿਚ ਹੀ ਪਰਵਾਰ ਵਿਚ ਰਹਿੰਦਿਆਂ ਹਰ ਵਕਤ ਨਾਮ ਸਿਮਰਨ ਵਿਚ ਲੀਨ ਰਹਿੰਦੇ ਤੇ ਜਦੋਂ ਇਨ੍ਹਾਂ ਦੇ ਭਰਾਤਾ ਭਾਈ ਮੰਨਾ ਸਿੰਘ ਜੀ ਆਪਣਾ ਸਰਾਫੀ ਦਾ ਕਾਰੋਬਾਰ ਛੋਈ ਤੋਂ ਹਜਰੋ ਲੈ ਆਏ ਤਾਂ ਗੁਰੂ ਬਾਲਕ ਸਿੰਘ ਜੀ ਵੀ ਸਰਵਾਲੀ ਤੋਂ ਛੋਈ ਨਗਰ ਅਤੇ ਛੋਈ ਤੋਂ ਹਜਰੋ ਆ ਨਿਵਾਸ ਕੀਤਾ। ਏਥੇ ਹੀ ਇਕ ਸੁੰਦਰ ਧਰਮਸ਼ਾਲਾ ਬਣਵਾਕੇ ਨਿਤਨੇਮ ਨਾਲ ਉਥੇ ਕਥਾ ਬਾਰਤਾ ਕਰਨੀ ਅਰੰਭ ਦਿਤੀ ਤੇ ਥੋੜ੍ਹੇ ਚਿਰ ਵਿਚ ਹੀ ਗੁਰੂ ਜੀ ਦੀ ਕੀਰਤੀ ਸ਼ਹਿਰ ਤੇ ਹੋਰ ਇਲਾਕੇ ਵਿਚ ਫੈਲ ਗਈ ਅਤੇ ਅਨੇਕਾਂ ਜਗਿਆਸੂ ਹਜਰੋ ਸਾਹਿਬ ਆ ਕੇ ਗੁਰੂ ਮੰਤ੍ਰ ਲੈਣ ਲਗੇ।

ਸਮਾਂ ਪਾ ਕੇ ਏਥੇ ਹੀ ਸੰਮਤ ੧੮੯੮ ਨੂੰ ਸ੍ਰੀ ਦਸਮੇਸ਼ ਜੀ ਦੇ ਕਥਨ ਅਨੁਸਾਰ ਉਨ੍ਹਾਂ ਦੇ ਅੰਸੀ ਅਵਤਾਰ ਸਤਿਗੁਰੂ ਰਾਮ ਸਿੰਘ ਨਾਮ ਵਾਲੇ ਵਿਅਕਤੀ ਇਕ ਸੈਨਿਕ ਦੇ ਰੂਪ ਵਿਚ ਹਜਰੋ ਧਰਮਸ਼ਾਲਾ ਦਰਸ਼ਨ ਕਰਨ ਆਇਆ ਨੂੰ ਅੰਤਰਜਾਮੀ ਸਤਿਗੁਰੂ ਜੀ ਨੇ ਸ੍ਰੀ ਦਸਮੇਸ਼ ਜੀ ਦੇ ਦਸੇ ਚਿੰਨ੍ਹਾਂ ਅਨੁਸਾਰ ਬੜੇ ਸਤਿਕਾਰ ਨਾਲ ਬੈਠਾ ਕੇ ਇਨ੍ਹਾਂ ਵਲੋਂ ਅਰਜ ਕਰਕੇ ਗੁਰਮੰਤ੍ਰ ਲੈਣ ਉਪ੍ਰੰਤ ਉਸੇ ਵਕਤ ਹੀ ਇਕ ਸਰੀਰ ਦੁਆਰਾ ਘਰੋਂ ਪੰਜ ਪੈਸੇ ਤੇ ਨਾਰੀਅਲ (ਜੋ ਕਈ ਸਾਲਾਂ ਤੋਂ ਸੰਭਾਲ ਰਖਿਆ ਸੀ) ਮੰਗਵਾਏ ਅਤੇ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆ ਤੋਂ ਉਠ ਕੇ ਬੜੇ ਅਦਬ ਸਤਿਕਾਰ ਨਾਲ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤ੍ਵ ਜੀ ਵਾਲੀ ਸਮਗ੍ਰੀ ਭੇਟਾ ਕਰਕੇ ਪੁਰਾਤਨ ਪ੍ਰੰਪਰਾ ਅਨੁਸਾਰ ਮੱਥਾ ਟੇਕਿਆ ਤੇ ਬਚਨ ਕੀਤਾ 'ਠਾਕੁਰ ਜੀ! ਇਹ ਆਪ ਜੀ ਦੀ ਅਮਾਨਤ ਸ੍ਰੀ ਦਸਮੇਸ਼ ਜੀ ਮੈਨੂੰ ਸੰਭਾਲ ਗਏ ਸਨ, ਹੁਣ ਤੁਸੀਂ ਇਸ ਨੂੰ ਪ੍ਰਾਪਤ ਕਰਕੇ ਨਾਮ ਦੀ ਜੋ ਦਾਤ ਮੈਨੂੰ ਹਜਰੋ ਤੇ ਘਰ ਵਿਚ ਰਹਿ ਕੇ ਹੀ ਵਰਤਨ ਦਾ ਹੁਕਮ ਸੀ, ਪਰ ਆਪ ਇਸਨੂੰ ਸ੍ਰੀ ਨਾਨਕ ਰਾਜ ਦੇ ਬਾਹਰਵੇਂ ਤਖਤ ਨਸ਼ੀਨ ਦੇ ਰੂਪ ਵਿਚ ਸਾਰੀ ਲੋਕਾਈ ਨੂੰ ਨਾਮ ਦਾ ਅਤੁੱਟ ਲੰਗਰ ਵਰਤਾਓ, ਆਦਿਕ...।

**ਗੁਰੂ ਜੀ ਦਾ ਰੋਜ਼ਾਨਾ ਪ੍ਰੋਗ੍ਰਾਮ**

ਸ੍ਰੀ ਦਸਮੇਸ਼ ਜੀ ਦੇ ਮਿਲਾਪ ਅਤੇ ਗੁਰਗੱਦੀ ਦੀ ਪ੍ਰਾਪਤੀ ਉਪ੍ਰੰਤ ਸਤਿਗੁਰੂ ਬਾਲਕ ਸਿੰਘ ਜੀ ਦੇ ਨਿਤ ਕਰਮ ਵਿਚ ਪਹਿਲਾਂ ਤੋਂ ਵੀ ਵੱਧ ਪ੍ਰੀਵਰਤਨ ਆ ਗਿਆ।

ਸਵਾ ਪਹਿਰ ਰਾਤ ਰਹਿੰਦੀ ਅੰਮ੍ਰਿਤ ਵੇਲੇ ਉਠ ਕੇ ਸੋਚ ਕ੍ਰਿਆ ਉਪ੍ਰੰਤ ਦਾਤਨ ਕਰਕੇ ਸਣੇ ਕੇਸੀਂ ਇਸ਼ਨਾਨ ਕਰਕੇ ਸਵਾ ਪਹਿਰ ਨਾਮ ਸਿਮਰਨ ਕਰਦੇ ਫਿਰ ਗੁਰਬਾਣੀ ਦਾ ਨਿਤਨੇਮ ਕਰਕੇ ਧਰਮਸ਼ਾਲਾ ਜਾ ਕੇ ਕਿਸੇ

ਸ਼ਬਦ ਦੀ ਕਥਾ ਸੁਣਾ ਕੇ ਦਰਸ਼ਕਾਂ ਨੂੰ ਕ੍ਰਿਤਾਰਥ ਕਰਦੇ। ਹਜਰੋ ਨਿਵਾਸ ਸਮੇਂ ਤੋਂ ਜਿਥੇ ਸਥਾਨਕ ਸੰਗਤ ਰੋਜ਼ਾਨਾ ਦੋਨੋਂ ਵਕਤ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੀ ਤੇ ਅੰਮ੍ਰਿਤ ਰੂਪੀ ਕਥਾ ਉਪਦੇਸ਼ ਸੁਣਦੀ, ਉਥੇ ਗੁਰੂ ਜੀ ਦੇ ਪ੍ਰਗਟ ਹੋਣ ਦੀਆਂ ਖਬਰਾਂ ਸੁਣ ਕੇ ਪੋਠੋਹਾਰ, ਦੁਆਬੇ, ਦੜਪ, ਮਾਝੇ, ਮਾਲਵੇ ਤੋਂ ਗੁਰੂ ਦਰਸ਼ਨਾਂ ਦਾ ਪ੍ਰੇਮ ਰਖਣ ਵਾਲੇ ਪ੍ਰੇਮੀ ਦੂਰੋਂ ਦੂਰੋਂ ਵੀ ਹਜਰੋ ਆਏ ਗੁਰੂ ਜੀ ਦੇ ਦਰਸ਼ਨ ਪਰਸਨ ਕਰਕੇ ਗੁਰੂਮੰਤ੍ਰ ਧਾਰਨ ਕਰਦੇ। ਗੁਰਪੁਰ ਵਾਸੀ ਸੰਤ ਇੰਦ੍ਰ ਸਿੰਘ ਜੀ ਚੱਕਰਵਰਤੀ ਜੀ ਨੇ ਨਾਮਧਾਰੀ ਇਤਿਹਾਸ ਹਿੱਸੇ ਪਹਿਲੇ ਵਿਚ ਗਿਆਰਵੇਂ ਪਾਤਸ਼ਾਹ ਸਤਿਗੁਰੂ ਬਾਲਕ ਸਿੰਘ ਜੀ ਦਾ ਇਤਿਹਾਸ ਬੜੇ ਵਿਸਥਾਰ ਪੂਰਵਕ ਲਿਖਿਆ ਹੋਇਆ ਹੈ। ਉਸ ਵਿਚ ਗੁਰੂ ਜੀ ਵਲੋਂ ਦਰਸ਼ਨ ਅਭਿਲਾਖੀਆਂ ਨੂੰ ਹੇਠ ਲਿਖੇ ਭਾਵਾਂ ਦੇ ਉਪਦੇਸ਼ਾਂ ਉਤੇ ਅਮਲ ਕਰਨ ਦਾ ਤਾਕੀਦੀ ਹੁਕਮ ਕਰਦੇ :

੧) ਝੂਠ ਨਹੀਂ ਬੋਲਣਾ
੨) ਚੋਰੀ ਯਾਰੀ ਨਹੀਂ ਕਰਨੀ
੩) ਧਰਮ ਦੀ ਕਿਰਤ ਕਰਨੀ
੪) ਵੰਡ ਛਕਣਾ
੫) ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ। ਰਸਨਾ ਹਿਲਾ ਕੇ ਨਾਮ ਜਪਣਾ।
੬) ਫਿਰ ਜਪੁਜੀ ਸਾਹਿਬ ਆਦਿਕ ਦਿਨ ਚੜ੍ਹੇ ਬਾਣੀਆਂ ਦਾ ਪਾਠ ਕਰਨਾ।
੭) ਇਕ ਦੂਸਰੇ ਸਿਖ ਨੂੰ ਮਿਲਣ ਸਮੇਂ ਬੜੇ ਪ੍ਰੇਮ ਨਾਲ ਇਕ ਦੂਜੇ ਦੇ ਚਰਨੀਂ ਹੱਥ ਲਾ ਕੇ ਸਤਿ ਸ੍ਰੀ ਅਕਾਲ ਆਖਣਾ।
੮) ਜਿਸ ਨੇ ਗੁਰਮੰਤ੍ਰ ਧਾਰਨ ਨ ਕੀਤਾ ਹੋਵੇ, ਉਸਦੇ ਹੱਥ ਜਾਂ ਘਰ ਦਾ ਅੰਨ ਜਲ ਨਹੀਂ ਛਕਣਾ।
੯) ਜਿਹੜਾ ਕੋਈ ਆਦਮੀ ਬਿਨਾਂ ਸਣਕੇਸੀਂ ਇਸ਼ਨਾਨ ਕਰਨ ਦੇ ਆਸਾ ਦੀ ਵਾਰ ਦਾ ਕੀਰਤਨ ਕਰੇਗਾ ਜਾਂ ਸੁਣੇਗਾ ਉਸਨੂੰ ਪੁੰਨ ਦੇ ਥਾਂ ਪਾਪ ਲੱਗੇਗਾ, ਆਦਿਕ।

ਇਤਆਦਿਕ ਗੁਰੂਮਤ ਉਪਦੇਸ ਦੀਆਂ ਕਿਰਨਾਂ ਦੀ ਰੋਸ਼ਨੀ ਦੇ ਪ੍ਰਕਾਸ਼ ਨਾਲ ਹਜਰੋ ਵਿਚ ਦਰਸ਼ਨ ਅਭਿਲਾਖੀਆਂ ਦਾ ਭਾਵੇਂ ਪ੍ਰਵਾਹ ਚਲ ਪਿਆ ਪਰ ਗੁਰੂ ਜੀ ਕਿਸੇ ਵੀ ਅਭਿਲਾਖੀ ਦੀ ਪੂਜਾ ਗ੍ਰਹਿਣ ਨ ਕਰਦੇ, ਸਗੋਂ ਹੁਕਮ ਦਿੰਦੇ ਕਿ ਇਨ੍ਹਾਂ ਪੈਸਿਆਂ ਦੀ ਰਸਦ ਲੈ ਕੇ ਆਪਣਾ ਲੰਗਰ ਆਪ ਬਣਾਓ ਤੇ ਛਕੋ ਛਕਾਓ। ਇਸ ਤਰ੍ਹਾਂ ਕਾਫੀ ਚਿਰ ਇਹੋ ਸਿਸਟਮ ਚਲਦਾ ਰਿਹਾ ਪਰ ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਮਤ ੧੯੧੪ ਨੂੰ ਨਾਮਧਾਰੀ ਪੰਥ ਦੀ ਸਾਜਨਾ ਕਰਕੇ ਦੂਜੀ ਵਾਰੀ ਹਜਰੋ ਸ੍ਰੀ ਗੁਰੂ ਬਾਲਕ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਰਸਤੇ ਵਿਚ ਜਾਂਦਿਆਂ ਨੂੰ ਇਕ ਭਗਵੇ ਸਾਧੂਆਂ ਦਾ ਜੱਥਾ ਹਜਰੋਂ ਤੋਂ ਗੁਰੂ ਜੀ ਦੇ ਦਰਸ਼ਨ ਕਰਕੇ ਵਾਪਸ ਪੰਜਾਬ ਨੂੰ ਆ ਰਿਹਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ, ਇਨ੍ਹਾਂ ਨਾਲ ਵੀ ਕਾਫੀ ਸਾਧ ਸੰਗਤ ਸੀ। ਸ੍ਰੀ ਸਤਿਗੁਰੂ ਜੀ ਨੇ ਸਾਧਾਂ ਨੂੰ ਜਦ ਆਪਣੀ ਤੇ ਹਜਰੋ ਦੀ ਸੁੱਖ ਸਾਂਦ ਪੁਛੀ ਤਾਂ ਸਾਧਾਂ ਦੱਸਿਆ ਕਿ ਹੋਰ ਤਾਂ ਸਭ ਕੁਝ ਠੀਕ ਹੈ, ਪਰ ਆਹ ਵੇਖੋ ਸਾਡੇ ਹੱਥਾਂ ਦੀ ਹਾਲਤ।'

ਗੁਰੂ ਜੀ ਦਾ ਹੁਕਮ ਸੀ ਕਿ ਹੱਥਾਂ ਨਾਲ ਕਿਰਤ ਕਰਕੇ ਰਸਦ ਮੁੱਲ ਲੈ ਕੇ ਲੰਗਰ ਤਿਆਰ ਕਰਕੇ ਛਕੋ। ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਸਾਡੇ ਹੱਥਾਂ ਨੂੰ ਚੰਡੀਆਂ ਪੈ ਗਈਆਂ ਹਨ। ਸ੍ਰੀ ਸਤਿਗੁਰੂ

ਜੀ ਨੇ ਸਾਧਾਂ ਨੂੰ ਵਾਪਸ ਹਜਰੋਂ ਲਿਜਾਣ ਵਾਸਤੇ ਰਜ਼ਾਮੰਦ ਕਰ ਲਿਆ। ਜਦ ਹਜਰੋਂ ਸ੍ਰੀ ਗੁਰੂ ਜੀ ਦੇ ਜਾ ਦਰਸ਼ਨ ਕੀਤੇ ਸਾਧ ਸੰਗਤ ਵੀ ਕਾਫੀ ਸੀ ਦੋਵੇਂ ਗੁਰੂ ਵਿਅਕਤੀਆਂ ਪਰਸਪਰ ਦਰਸ਼ਨ ਮੇਲਾ ਕਰਕੇ ਬਹੁਤ ਪ੍ਰਸੰਨ ਹੋਏ। ਬਚਨ ਬਿਲਾਸ ਕਰਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਕਿ ਆਪ ਨੇ ਆਏ ਦਰਸ਼ਨ ਅਭਿਲਾਖੀਆਂ ਵਾਸਤੇ ਹੱਥਾਂ ਨਾਲ ਮਿਹਨਤ ਕਰਕੇ ਉਨ੍ਹਾਂ ਪੈਸਿਆਂ ਨਾਲ ਲੰਗਰ ਬਣਾ ਕੇ ਛਕਣ ਦਾ ਜੋ ਹੁਕਮ ਦੇ ਰਖਿਆ ਹੈ, ਜਿਸ ਕਰਕੇ ਇਹ ਸਾਧ ਵੇਖੋ ਜਿਨ੍ਹਾਂ ਦੇ ਹੱਥਾਂ ਨੂੰ ਵਾਣ ਵਟਦਿਆਂ, ਰੋੜੀ ਕੁੱਟਦਿਆਂ ਹੱਥਾਂ ਨੂੰ ਚੰਡੀਆਂ ਪਈਆਂ ਹੋਈਆਂ ਹਨ। ਸੱਚੇ ਪਾਤਸ਼ਾਹ ਆਪ ਜੀ ਨੇ ਮੈਨੂੰ ਜੋ ਬਖਸ਼ਿਸ਼ ਕੀਤੀ ਹੈ, ਉਸ ਦੀ ਵਰਤੋਂ ਮੈਂ ਘਰ ਘਰ ਗੁਰੂ ਕਾ ਅਤੁਟ ਲੰਗਰ ਲਾ ਕੇ, ਬਿਨਾਂ ਵਿਤਕਰੇ ਵਰਤਾ ਕੇ ਕਰਨਾ ਚਾਹੁੰਦਾ ਹਾਂ?

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਨਾਨਕ ਰਾਜ ਤਖਤ ਦੇ ਬਾਹਰਵੇਂ ਤਖਤ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਸੁਣ ਕੇ ਫੁਰਮਾਇਆ, "ਠਾਕੁਰ ਜੀ ਮੈਨੂੰ ਗੁਰੂ ਸਾਹਿਬਾਂ ਦਾ ਏਵੇਂ ਹੀ ਹੁਕਮ ਸੀ, ਜਿਵੇਂ ਮੈਂ ਕਰਦਾ ਰਿਹਾ ਹਾਂ, ਪਰ ਆਪ ਇਸ ਤਖਤ ਉਤੇ ਬੈਠ ਕੇ ਜਿਵੇਂ ਰਜ਼ਾ ਹੋਵੇ ਤਿਵੇਂ ਮਰਯਾਦਾ ਚਲਾ ਲਵੋ। ਆਪ ਜੀ ਨੂੰ ਹੁਣ ਪੂਰਨ ਅਧਿਕਾਰ ਹੈ।" ਬਸ ਫਿਰ ਕੀ ਸੀ, ਹਜਰੋਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰਾਂ ਦਾ ਘਰ ਘਰ ਵਿਚ ਪ੍ਰਵਾਹ ਚਲ ਪਿਆ। ਸੂਬਾ ਬਾਬਾ ਜੋਤਾ ਸਿੰਘ ਜੀ ਢਪਈ ਵਾਲੇ ਮੇਰੇ ਪੂਜਯ ਪਿਤਾ ਮਹੰਤ ਬੇਲਾ ਸਿੰਘ ਜੀ ਨੂੰ ਦੱਸਿਆ ਕਿ ਮੈਂ ਉਸ ਦੌਰੇ ਸਮੇਂ ਸਤਿਗੁਰੂ ਜੀ ਦੇ ਨਾਲ ਸੀ, ਜਦੋਂ ਹਜਰੋ ਵਿਚ ਜਾ ਕੇ ਲੰਗਰ ਦਾ ਇਹ ਪ੍ਰਵਾਹ ਚਲਾਇਆ ਸੀ।

### ਹਜਰੋਂ ਆਉਣ ਵਾਲੇ ਦਰਸ਼ਕਾਂ ਤੇ ਪਾਬੰਦੀਆਂ

ਜਦੋਂ ਸਤਿਗੁਰੂ ਬਾਲਕ ਸਿੰਘ ਜੀ ਦੇ ਉਪਦੇਸ਼ਾਂ ਨੂੰ ਸੁਣਨ ਵਾਸਤੇ ਸਾਰੇ ਇਲਾਕਿਆਂ ਤੋਂ ਦਰਸ਼ਕ ਆਉਣ ਲਗ ਪਏ ਤਾਂ ਅੰਗਰੇਜ਼ੀ ਸਰਕਾਰ ਦੇ ਝੋਲੀ ਚੁਕਾਂ ਨੇ ਕੈਂਬਲਪੁਰ ਜਾ ਕੇ ਇਤਲਾਹ ਦਿਤੀ ਕਿ ਹਜਰੋ ਵਿਚ ਇਕ ਗੁਰੂ ਪ੍ਰਗਟ ਹੋਇਆ ਹੈ ਜਿਸਦੇ ਦਰਸ਼ਨਾਂ ਨੂੰ ਬਹੁਤ ਲੋਕ ਆਉਂਦੇ ਹਨ ਤੇ ਉਹ ਲੋਕਾਂ ਨੂੰ ਸਰਕਾਰ ਦੇ ਖਿਲਾਫ ਉਕਸਾਉਂਦਾ ਹੈ ਕੋਈ ਬੰਦੋਬਸਤ ਕਰਨਾ ਚਾਹੀਦਾ ਹੈ। ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਹੁਕਮ ਦੇ ਦਿਤਾ ਕਿ ਹਜਰੋ ਪਹੁੰਚਣ ਦੇ ਸਾਰੇ ਰਸਤਿਆਂ ਉਤੇ ਨਾਕੇ ਲਾਏ ਜਾਣ ਤੇ ਗੁਰੂ ਕਾ ਦਰਸ਼ਨ ਕਰਨ ਵਾਲੇ ਕਿਸੇ ਸਿੱਖ ਨੂੰ ਹਜਰੋਂ ਨੂੰ ਨਾ ਜਾਣ ਦਿਤਾ ਜਾਵੇ। ਇਸ ਸਰਕਾਰੀ ਹੁਕਮ ਅਨੁਸਾਰ ਸਾਰੇ ਰਸਤਿਆਂ ਉਤੇ ਪੁਲਿਸ ਦੀਆਂ ਚੌਕੀਆਂ ਬੈਠ ਗਈਆਂ ਜਿਸ ਕਰਕੇ ਦਰਸ਼ਨ ਅਭਿਲਾਖੀਆਂ ਵਾਸਤੇ ਆਉਣਾ ਜਾਣਾ ਮੁਸ਼ਕਿਲ ਹੋ ਗਿਆ।

ਇਕ ਦਿਨ ਦੇਵਨੇਤ ਭਾਈ ਧਨੀ ਰਾਮ ਜੀ ਜੈਦੇ ਵਾਲੇ ਤੇ ਭਾਈ ਰਾਮ ਸਹਾਇ ਜੀ ਓਢੇ ਵਾਲੇ ਕਿਸੇ ਤਰ੍ਹਾਂ ਦਰਿਆ ਅਟਕ ਪਾਰ ਕਰਕੇ ਗੁਰੂ ਜੀ ਦੇ ਦਰਸ਼ਨ ਵਾਸਤੇ ਹਜਰੋਂ ਪਹੁੰਚ ਗਏ, ਅੰਗ੍ਰੇਜ਼ੀ ਹਕੂਮਤ ਦੇ ਝੋਲੀ ਚੁਕਾਂ (ਮੁਖਬਰਾਂ) ਥਾਣੇ ਇਤਲਾਹ ਦੇ ਦਿਤੀ ਕਿ ਦੋ ਸਿੱਖ ਪਾਰੋਂ ਗੁਰੂ ਪਾਸ ਆਏ ਹਨ, ਥਾਣੇਦਾਰ ਨੇ ਉਸੇ ਵਕਤ ਦੋਹਾਂ ਸਿੱਖਾਂ ਨੂੰ ਥਾਣੇ ਬੁਲਵਾ ਲਿਆ। ਥਾਣੇ ਜਾਣ ਲੱਗਿਆਂ ਭਾਈ ਧਨੀ ਰਾਮ ਨੇ ਗੁਰੂ ਜੀ ਪਾਸ ਅਰਜ਼ ਕੀਤੀ, "ਮਹਾਰਾਜ, ਉਥੇ ਜਾ ਕੇ ਕੀ ਆਖਣਾ ਹੈ?" ਤਾਂ ਗੁਰੂ ਜੀ ਹੁਕਮ ਕੀਤਾ, "ਵੇਖੋ ਕਰਤਾਰ ਦੇ ਰੰਗ ਤਮਾਸ਼ੇ", ਦੋਵੇਂ ਸਿੱਖ ਜਦ ਥਾਣੇਦਾਰ ਦੇ ਪੇਸ਼ ਕੀਤੇ ਗਏ ਤਾਂ ਉਸ ਦੇ ਮੂੰਹ ਨੂੰ ਐਸਾ ਜੰਦਰਾ ਲਗਾ

ਕਿ ਮੂੰਹੋਂ ਸਿੱਖਾਂ ਨੂੰ ਕੁਝ ਪੁੱਛ ਹੀ ਨਾ ਸਕਿਆ, ਅਖੀਰ ਦੋ ਤਿੰਨ ਘੰਟੇ ਸਿਖਾਂ ਨੂੰ ਥਾਣੇ ਰਖ ਕੇ ਥਾਣੇਦਾਰ ਨੇ ਇਸ਼ਾਰੇ ਨਾਲ ਸਿੱਖਾਂ ਨੂੰ ਆਪਣੇ ਪਿੰਡਾਂ ਨੂੰ ਤੁਰ ਜਾਣ ਲਈ ਸਮਝਾ ਕੇ ਰਿਹਾ ਕਰ ਦਿਤਾ।

**ਨਿਮਰਤਾ**

ਮਹਾਨ ਸ਼ਕਤੀਆਂ ਦੇ ਮਾਲਕ ਗੁਰੂ ਜੀ ਜਿਥੇ ਅਨੇਕਾਂ ਸਿੱਖਾਂ ਦੇ ਅਟਕੇ ਕੰਮ ਰਾਸ ਕਰਦੇ ਤੇ ਪ੍ਰੇਮੀਆਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰਦੇ ਉਥੇ ਅੰਗ੍ਰੇਜ਼ ਪੱਖੀ ਲੋਕ ਥਾਣੇ ਜਾ ਕੇ ਗੁਰੂ ਜੀ ਦੀ ਮੁਖਬਰੀ ਕਰਿਆ ਕਰਦੇ। ਇਕ ਦਿਨ ਤੰਗ ਆ ਕੇ ਥਾਣੇਦਾਰ ਨੇ ਸ਼ਹਿਰ ਵਿਚ ਢੋਲ ਵਜਵਾ ਕੇ ਢੰਢੋਰਾ ਦਿਵਾ ਦਿਤਾ ਕਿ 'ਗੁਰੂ ਕੋਲ ਕੋਈ ਆਦਮੀ ਨਾ ਜਾਇਆ ਕਰੇ। ਜਿਹੜਾ ਸਰਕਾਰ ਦਾ ਹੁਕਮ ਨਾ ਮੰਨੇਗਾ ਉਸਨੂੰ ਸਜ਼ਾ ਹੋਵੇਗੀ।' ਸ਼੍ਰੀ ਸਾਈਂ ਜਵਾਹਰ ਮਲ ਜੀ (ਜੋ ਗੁਰੂ ਜੀ ਦੇ ਬਹੁਤ ਨਿਕਟਵਰਤੀ ਸ਼ਰਧਾਲੂ ਸੇਵਕ ਸਨ) ਨੇ ਬੇਨਤੀ ਕੀਤੀ, 'ਗਰੀਬ ਨਿਵਾਜ ਨਿੰਦਕ ਲੋਕ ਗੁਰੂ ਕੀ ਬਹੁਤ ਨਿੰਦਾ ਕਰਦੇ ਹਨ ਤੇ ਸਗੋਂ ਅੱਜ ਥਾਣੇਦਾਰ ਨੇ ਸ਼ਹਿਰ ਵਿਚ ਢੰਢੋਰਾ ਦਿਵਾਇਆ ਹੈ ਕਿ ਗੁਰੂ ਕੋਲ ਕੋਈ ਨ ਜਾਵੇ, ਜਿਹੜਾ ਜਾਵੇਗਾ ਉਸ ਨੂੰ ਸਰਕਾਰ ਸਜ਼ਾ ਦੇਵੇਗੀ। ਗੁਰੂ ਜੀ ਨੇ ਬਚਨ ਕੀਤਾ "ਸਾਈਂ ਜੀ ਅਸੀਂ ਤਾਂ ਕਿਸੇ ਨੂੰ ਕੁਝ ਨਹੀਂ ਆਖਦੇ ਜਿਹੜਾ ਕੋਈ ਨਿਰਵੈਰਾਂ ਨਾਲ ਵੈਰ ਕਰੇਗਾ, ਉਸਨੂੰ ਪਰਮੇਸ਼ਰ ਹੀ ਪਛਾਣੇਗਾ?"

"ਲੋਕੀਂ ਤਾਂ ਗੁਰੂ ਨਾਨਕ ਜੀ ਨੂੰ ਵੀ ਕੁਰਾਹੀਆ (ਭੂਤਨਾ) ਬੇਤਾਲਾ ਆਖਦੇ ਰਹੇ ਹਨ। ਇਹ ਚਾਲ ਮੁੱਢੋਂ ਚਲੀ ਆਈ ਹੈ, ਲੋਕਾਂ ਦੀਆਂ ਗੱਲਾਂ ਦਾ ਗੁੱਸਾ ਨਹੀਂ ਕਰਨਾ ਤੇ ਨਿਰੰਕਾਰ ਦਾ ਭਜਨ ਕਰਿਆ ਕਰੋ। ਉਹਨਾਂ ਲੋਕਾਂ ਨੇ ਆਪਣਾ ਕੰਮ ਕਰਨਾ ਹੈ, ਅਸਾਂ ਆਪਣਾ ਕੰਮ ਕਰਨਾ ਹੈ। ਸਾਈਂ ਜੀ, ਕਬੀਰ ਜੀ ਨੇ ਲਿਖਿਆ ਹੈ:

ਕਬੀਰ ਸੰਤ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ।
ਮਲਿਆਗਰੁ ਭੁਯੰਗਮ ਬੇਢਿਓ
ਤ ਸੀਤਲਤਾ ਨ ਤਜੰਤ॥" (174 ਸਲੋਕ, ਪੰਨਾ 1373)

ਸ਼੍ਰੀ ਗੁਰੂ ਬਾਲਕ ਸਿੰਘ ਜੀ ਦਾ ਵਿਸਥਾਰ ਪੂਰਵਕ ਇਤਿਹਾਸ ਸ਼੍ਰੀ ਮਾਨ ਸੰਤ ਇੰਦ੍ਰ ਸਿੰਘ ਜੀ ਚੱਕਰਵਰਤੀ ਦਾ ਲਿਖਿਆ ਪੁਸਤਕ ਜੀਵਨ ਸ਼੍ਰੀ ਸਤਿਗੁਰੂ ਬਾਲਕ ਸਿੰਘ ਵਿਚੋਂ ਪੜ੍ਹਿਆ ਜਾ ਸਕਦਾ ਹੈ।

**ਗੁਰੂ ਜੀ ਦਾ ਜੋਤੀ ਜੋਤ ਸਮਾਉਣਾ**

ਸ਼੍ਰੀ ਸਤਿਗੁਰੂ ਬਾਲਕ ਸਿੰਘ ਜੀ ਸ਼੍ਰੀ ਦਸਮੇਸ਼ ਜੀ ਤੋਂ ਸ਼੍ਰੀ ਨਾਨਕ ਰਾਜ ਦੀ ਤਖਤ ਨਸ਼ੀਨੀ ਪ੍ਰਾਪਤ ਕਰਕੇ ਸੰਮਤ ੧੯੧੨ ਮੱਘਰ ਸੁਦੀ ਪੂਰਨਮਾਸ਼ੀ ਤਕ ਤਕਰੀਬਨ ੫੦ (ਪੰਜਾਹ) ਸਾਲ ਗੁਰਿਆਈ ਕੀਤੀ, ਭਾਵੇਂ ਇਨ੍ਹਾਂ ਨੇ ਗੁਰਤ੍ਰ ਦੀ ਰਸਮ ਸੰਮਤ ੧੮੯੮ ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜ ਪੈਸੇ ਨਾਰੀਅਲ ਦੇ ਕੇ ਪੂਰੀ ਕਰ ਦਿਤੀ ਸੀ, ਪਰ ਸਤਿਗੁਰੂ ਰਾਮ ਸਿੰਘ ਜੀ ਇਕੋ ਸਮੇਂ ਗੁਰਤਾ ਦੇ ਦੋ ਆਸਨਾਂ ਨੂੰ ਅਮਲੀ ਰੂਪ ਦੇਣਾ ਮੁਨਾਸਿਬ ਨਹੀਂ ਸਨ ਸਮਝਦੇ। ਸੰਮਤ ੧੯੦੪ ਵਿਚ (ਸ਼੍ਰੀ ਦਸਮੇਸ਼ ਜੀ ਦੇ ਅਕਾਸ਼ ਬਾਣੀ ਦੁਆਰਾ ਦਿਤੇ ਹੁਕਮ ਅਨੁਸਾਰ) ਭਾਵੇਂ ਸ਼੍ਰੀ ਭੈਣੀ ਸਾਹਿਬ ਸੰਤ ਖਾਲਸੇ ਦੀ ਸਾਜਨਾ ਪੰਜਾਂ ਸਿੰਘ ਨੂੰ ਅੰਮ੍ਰਿਤ ਛਕਾ ਕੇ ਕਰ ਦਿੱਤੀ ਪਰ ਖੁਲ੍ਹੇ ਪ੍ਰਚਾਰ ਦਾ ਅਤੇ ਸ਼੍ਰੀ ਨਾਨਕ ਰਾਜ ਦੀ ਬ੍ਰਿਧੀ ਦਾ ਪੂਰਾ ਪ੍ਰੋਗਰਾਮ ਸੰਮਤ ੧੯੧੯ ਨੂੰ ਗੁਰੂ ਬਾਲਕ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਦ ਹੀ ਜ਼ਿਆਦਾ ਪ੍ਰਸਾਰਤ ਕੀਤਾ। ਸੰਮਤ ੧੯੧੪

ਤੋਂ ਬਾਦ ਜਿਹੜਾ ਕੋਈ ਸ਼ਰਧਾਲੂ ਹਜਰੋ ਭਜਨ ਲੈਣ ਜਾਂਦਾ ਗੁਰੂ ਜੀ ਉਸ ਨੂੰ ਸ੍ਰੀ ਭੈਣੀ ਸਾਹਿਬ ਭੇਜ ਦਿੰਦੇ।

ਜਦੋਂ ਗੁਰੂ ਜੀ ਨੇ ਆਪਣਾ ਅੰਤ ਸਮਾਂ ਨੇੜੇ ਸਮਝਿਆ ਤਾਂ ਬੜੇ ਪਰੇਮ ਪਿਆਰ ਨਾਲ ਸ੍ਰੀ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਨੂੰ ਹਜਰੋ ਦਰਸ਼ਨ ਦੇਣ ਵਾਸਤੇ ਸੁਨੇਹਾ ਭੇਜਿਆ। ਉਨ੍ਹਾਂ ਦਿਨਾਂ ਵਿਚ ਦੀਪਮਾਲਾ ਦੇ ਮੇਲੇ ਵਾਸਤੇ ਸਾਧ ਸੰਗਤ ਨੂੰ ਸਤਿਗੁਰੂ ਜੀ ਨੇ ਹੁਕਮਨਾਮੇ ਭੇਜੇ ਜਾ ਚੁਕੇ ਸਨ। ਦੀਪਮਾਲਾ ਦੇ ਮੇਲੇ ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਹਜਰੋਂ ਨੂੰ ਚਾਲੇ ਪਾਏ। ਪਰ ਜਦ ਅਟਕ ਦਰਿਆ ਤੇ ਪਹੁੰਚੇ ਤਾਂ ਪਾਰ ਵਲੋਂ ਬਹੁਤ ਸਾਰੇ ਸਾਰੇ ਸਿੱਖ ਸਤਿਗੁਰੂ ਬਾਲਕ ਸਿੰਘ ਜੀ ਦੇ ਫੁੱਲ ਹਰਦੁਵਾਰ ਲਿਜਾਣ ਵਾਸਤੇ ਆ ਰਹੇ ਸਨ। ਦਰਿਆ ਦੇ ਉਰ੍ਹਾਂ ਹੀ ਬੈਠ ਕੇ ਸਤਿਗੁਰੂ ਜੀ ਨੇ ਸਭ ਸੰਗਤ ਨਾਲ ਪਰਚਾਉਣੀ ਦੇ ਬਚਨ ਬਿਲਾਸ ਕੀਤੇ ਅਤੇ ਉਸੇ ਸੰਗਤ ਦੇ ਨਾਲ ਹੀ ਵਾਪਸ ਪਰਤ ਆਏ। ਲੋਹੜੀ ਦੇ ਦਿਨਾਂ ਦੇ ਨਜ਼ਦੀਕ ਇਹ ਸਾਰੀ ਸਾਧ ਸੰਗਤ ਫੁੱਲਾਂ ਵਾਲੀ ਪਾਲਕੀ ਸਹਿਤ ਬਾਬਾ ਜਮੀਤ ਸਿੰਘ ਦੇ ਪਿੰਡ ਗਿੱਲੀਂ ਪਹੁੰਚੇ ਅਤੇ ਏਥੇ ਮਾਘੀ ਦਾ ਮੇਲਾ ਕਰਕੇ ਗੁਰੂ ਜੀ ਨਮਿਤ ਪਾਠਾਂ ਦੇ ਭਾਗ ਪਵਾਏ।

(ਯਾਦ ਰਹੇ ਕਿ ਬਾਬਾ ਜਮੀਤ ਸਿੰਘ ਨੇ ਵੀ ਭਜਨ ਹਜਰੋਂ ਜਾ ਕੇ ਪੁੱਛਿਆ ਹੋਇਆ ਸੀ) ਏਸੇ ਮੇਲੇ ਦੇ ਦੌਰਾਨ ਹੀ ਹਜਰੋ ਦੀ ਸੰਗਤ ਨੇ ਬਾਬੇ ਜਮੀਤ ਸਿੰਘ ਜੀ ਦੀ ਹਥੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਦਸਤਾਰ ਬੰਦੀ ਕਰਵਾਈ ਤੇ ਅਰਜ਼ ਕੀਤੀ ਕਿ ਸਾਨੂੰ ਇਸ ਰਸਮ ਪੂਰਤੀ ਦਾ ਹੁਕਮ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਗਏ ਸਨ, ਨਾਲ ਹੀ ਕੁਝ ਮਾਇਆ ਵੀ ਸਤਿਗੁਰੂ ਜੀ ਦੀ ਭੇਟ ਕੀਤੀ। ਏਥੇ ਹੀ ਬਾਬਾ ਜਮੀਤ ਸਿੰਘ ਜੀ ਨੇ ਉਸ ਸੰਗਤ ਪਾਸੋਂ ਗੁਰੂ ਜੀ ਦੇ ਕੁਝ ਫਲ ਲੈ ਕੇ ਆਪਣੇ ਡੇਰੇ ਵਿਚ ਇਕ ਕਲਸ਼ ਵਿਚ ਪਾ ਕੇ ਧਰਤੀ ਵਿਚ ਧਰਕੇ ਉਪਰ ਇਕ ਸੁੰਦਰ ਦੇਹੁਰਾ ਬਣਾਇਆ, ਜਿਸ ਵਿਚ ਪਾਕਿਸਤਾਨ ਬਣਨ ਤਕ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਰਿਹਾ। ਜਿਸ ਥਾਂ ਤੇ ਦਸਤਾਰਬੰਦੀ ਹੋਈ ਸੀ ਉਥੇ ਹੁਣ ਬਾਰਾਂਦਰੀ ਬਣੀ ਹੋਈ ਸੀ। ਪਾਕਿਸਤਾਨ ਬਣਨ ਤਕ ਦੜਪ ਵਿਚ ਗਿੱਲ ਬਾਬਾ ਜਮੀਤ ਸਿੰਘ ਜੀ ਦਾ ਗੁਰਦਵਾਰਾ ਦੜਪ ਇਲਾਕੇ ਦਾ ਕੇਂਦਰ ਤੇ ਇਤਿਹਾਸਿਕ ਅਸਥਾਨ ਸੀ। ਹਰ ਸਾਲ ਪਹਿਲੇ ਸਰਾਧ ਤੇ ਮਾਘੀ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਸੀ । ਸਮੇਂ ਅਨੁਸਾਰ ਕਈ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਦਰਸ਼ਨ ਦੇਣ ਦੀ ਕ੍ਰਿਪਾ ਕਰਿਆ ਕਰਦੇ, ਇਕ ਵਾਰੀ ਸੱਚੇ ਪਾਤਸ਼ਾਹ ਕਿਸੇ ਕਾਰਨ ਗਿੱਲੀਂ ਮਾਘੀ ਦੇ ਮੇਲੇ ਉਤੇ ਨ ਆ ਸਕੇ ਤਾਂ ਸਤਿਗੁਰੂ ਜੀ ਨੇ ਆਪਣੇ ਥਾਂ ਵਰਤਮਾਨ ਸ੍ਰੀ ਸਤਿਗੁਰੂ ਜੀ ਨੂੰ (ਜੋ ਉਸ ਵੇਲੇ ਵੱਡੇ ਬਾਬਾ ਜੀ ਦੇ ਰੂਪ ਵਿਚ ਸਨ) ਦਰਸ਼ਨ ਦੇਣ ਵਾਸਤੇ ਭੇਜਿਆ। ਪਾਕਿਸਤਾਨ ਬਣਨ ਵੇਲੇ ਗਿੱਲਾਂ ਦੇ ਇਸ ਗੁਰਦਵਾਰੇ ਦੇ ਮਹੰਤ, ਮਹੰਤ ਸੰਤ ਸਿੰਘ ਜੀ ਤੇ ਇਨ੍ਹਾਂ ਦੇ ਪੁੱਤਰ ਮਹੰਤ ਦੀਦਾਰ ਸਿੰਘ ਸਨ। ਸੰਮਤ ੧੯੧੯ ਦੀ ਮਾਘੀ ਦਾ ਮੇਲਾ ਕਰਕੇ ਹਜਰੋਂ ਦੀ ਸੰਗਤ ਫੁੱਲਾਂ ਦੀ ਪਾਲਕੀ ਲੈ ਕੇ ਹਰਿਦੁਆਰ ਨੂੰ ਪਧਾਰ ਗਈ ਤੇ ਸ੍ਰੀ ਨਾਨਕ ਰਾਜ ਦੇ ਬਾਹਰਵੇਂ ਤਖਤ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਨੇ ਸੰਗਤ ਸਮੇਤ ਦੜਪ ਇਲਾਕੇ ਦੇ ਸਭ ਨਗਰਾਂ ਦਾ ਕਈ ਮਹੀਨੇ ਦੌਰਾ ਕੀਤਾ।

(ਹੋ ਸਕਦਾ ਹੈ ਕਿ ਜੋਤੀ ਜੋਤ ਵਾਲੀ ਉਪ੍ਰੋਕਤ ਕਥਾ ਅੱਜ ਤਕ ਕਿਤੇ ਨਾ ਹੀ ਲਿਖੀ ਗਈ ਹੋਵੇ ਪਰ ਦੜਪ ਇਲਾਕੇ ਦੇ ਸਭ ਨਾਮਧਾਰੀ ਇਸ ਇਤਿਹਾਸਕ ਕਥਾ ਬਜ਼ੁਰਗਾਂ ਦੀ ਜੁਬਾਨੀ ਹਮੇਸ਼ਾ ਸੁਣਿਆ ਕਰਦੇ ਸਨ, ਸਗੋਂ ਅਜ ਵੀ ਦੜਪ ਦੇ ਪੁਰਾਣੇ ਸਿੱਖਾਂ ਪਾਸੋਂ ਸੁਣੀ ਜਾ ਸਕਦੀ ਹੈ।)

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਚਲਤ ਕੀਤੇ "ਸ੍ਰੀ ਨਾਨਕ ਰਾਜ" ਤਖਤ ਦੇ ਸਮੇਂ ਸਮੇਂ ਹੋਏ ਤਖਤ ਨਸ਼ੀਨਾਂ (ਸਤਿਗੁਰੂਆਂ) ਦੀ ਤਖਤ ਨਸ਼ੀਨੀ ਸਮੇਂ ਕਦੇ ਥੋੜ੍ਹਾ ਅਤੇ ਕਦੇ ਬਹੁਤਾ ਵਾਦ-ਵਿਵਾਦ (ਸਿੱਖ ਇਤਿਹਾਸ ਅਨੁਸਾਰ) ਚਲਦਾ ਹੀ ਰਿਹਾ।

## ਸ੍ਰੀ ਨਾਨਕ ਤਖਤ ਦੁਨਿਆਵੀ ਤਖਤਾਂ ਨਾਲੋਂ ਵੱਖਰਾ

ਭਾਵੇਂ ਸ੍ਰੀ ਨਾਨਕ ਰਾਜ ਤਖਤ ਦਾ ਵਿਧਾਨਕ ਸਿਸਟਮ ਦੁਨਿਆਵੀ ਤਖਤਾਂ ਨਾਲੋਂ ਬਿਲਕੁਲ ਵੱਖਰਾ ਹੀ ਸੀ, ਤੇ ਹੈ ਤੇ ਇਸਦੀ ਰਾਜਧਾਨੀ ਕਿਸੇ ਇਕੋ ਥਾਂ ਤੇ ਸੀਮਿਤ ਹੋਣ ਦੇ ਥਾਂ "ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ" ਹੁੰਦੀ ਹੈ। ਸਿੱਖ ਇਤਿਹਾਸ ਅਨੁਸਾਰ ਪਤਾ ਚਲਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਅਬਿਚਲ ਤਖਤ ਦੀ ਨੀਂਵ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇ ਕੇ ਰਖੀ, ਉਸ ਵਕਤ ਤੋਂ ਹੀ ਇਸ ਗੱਦੀ ਸਬੰਧੀ ਕੁਝ ਵਾਦ-ਵਿਵਾਦ ਚਲ ਪਿਆ, ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਨਿਰੰਤਰ ਚਲਦਾ ਰਹਿਆ।

ਇਸੇ ਵਜ੍ਹਾ ਕਰਕੇ ਛੇਵੇਂ ਪਾਤਸ਼ਾਹ ਜੀ ਨੇ ਸ੍ਰੀ ਨਾਨਕ ਰਾਜ ਦੇ ਅਸੀਮਿਤ ਰਾਜ ਤਖਤ ਉਤੇ ਪੁੱਤਰਾਂ ਦੇ ਥਾਂ ਪੋਤਰੇ (ਸਤਿਗੁਰੂ ਹਰਿ ਰਾਏ ਜੀ) ਨੂੰ ਬੈਠਾਇਆ। ਗੁਰੂ ਹਰਿ ਰਾਏ ਜੀ ਨੇ ਆਪਣੇ ਵੱਡੇ ਪੁੱਤਰ ਦੇ ਥਾਂ ੫-੬ ਸਾਲ ਦੇ ਛੋਟੇ ਸਾਹਿਬਜ਼ਾਦੇ ਨੂੰ ਗੁਰੂ ਗੱਦੀ ਤੇ ਬੈਠਾਇਆ। ਫਿਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਵੀ ਏਸੇ ਵਿਰਾਸਤੀ ਝਗੜੇ ਨੂੰ ਅਨੁਭਵ ਕਰਦਿਆਂ, ਕਿਸੇ ਇਕ ਵਿਅਕਤੀ ਦਾ ਨਾਮ ਦਸੇ ਬਗੈਰ, ਬਾਬਾ ਬਸੇ ਜਿਹ ਗ੍ਰਾਮ ਬਕਾਲੇ, ਅਰਥਾਤ ਆਪਣੇ ਚਾਚੇ-ਦਾਦਾ (ਸ੍ਰੀ ਤੇਗ ਬਹਾਦਰ ਜੀ) ਵਲ ਹੀ ਇਸ਼ਾਰਾ ਕੀਤਾ, ਜਿਨ੍ਹਾਂ ਦੀ ਵਿਰੋਧਤਾ ਬਰਾਦਰੀ ਦੇ ਸਾਰੇ ਸੋਢੀ ਕਰਦੇ ਰਹੇ।

## ਸ੍ਰੀ ਗੁਰੂ ਨਾਨਕ ਜੀ ਦੇ ਗਿਆਰਵੀਂ ਅਤੇ ਬਾਹਰਵੀਂ ਪਾਤਸ਼ਾਹੀ ਬਾਰੇ ਭਵਿੱਖਤ ਵਾਕ

ਫਿਰ ਸ੍ਰੀ ਦਸਮੇਸ਼ ਪਿਤਾ ਜੀ (ਜੋ ਸ੍ਰੀ ਨਾਨਕ ਤੇ ਸ੍ਰੀ ਗੁਰੂ ਹਰਗੋਬਿੰਦ ਸਿੰਘ ਜੀ ਵਾਂਗ ਧੁਰੋਂ ਅਕਾਲ ਪੁਰਖ ਦੀ ਸ਼ਕਤੀ ਲੈ ਕੇ ਆਏ ਹੋਏ ਸਨ) ਇਸ ਵਿਰੋਧਤਾ ਦੇ ਬਾਵਜੂਦ "ਸ੍ਰੀ ਨਾਨਕ ਰਾਜ" ਉਤੇ ਦਸਵੇਂ ਤਖਤ ਨਸ਼ੀਨ ਦੇ ਰੂਪ ਵਿਚ ਪ੍ਰਗਟ ਹੋਏ ਤੇ ਬਾਕੀ ਗੁਰੂ ਸਾਹਿਬਾਂ ਦੀ ਪ੍ਰਚਲਤ ਮਰਯਾਦਾ ਨਾਲ ਅਕਾਲ ਪੁਰਖ ਦੇ ਹੁਕਮ ਅਨੁਸਾਰ ਅਣਗਿਣਤ ਨਵੀਆਂ ਰਹੱਸਮਈ ਨੀਤੀਆਂ ਦੁਆਰਾ ਖਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਉਸ ਵਕਤ ਬਾਬਰੀ ਰਾਜ ਦੇ ਤਖਤ ਨਸ਼ੀਨਾਂ ਵਲੋਂ ਕੀਤੇ ਜਾਂਦੇ ਜੋਰ ਜ਼ੁਲਮ ਤੇ ਤੁਅਸਬੀ ਹਕੂਮਤ ਦਾ ਜਿਵੇਂ ਡੱਟਕੇ ਮੁਕਾਬਲਾ ਕੀਤਾ, ਉਸ ਦਾ ਅੰਸ਼ਿਕ ਹਾਲ ਆਮ ਸਿੱਖ ਇਤਿਹਾਸਾਂ ਤੋਂ ਇਲਾਵਾ ਇਸ ਪੁਸਤਕ ਵਿਚ ਵੀ ਕੁਝ ਦਰਜ ਕੀਤਾ ਗਿਆ ਹੈ। ਗੁਰੂ ਜੀ ਵਲੋਂ ਆਪਣੇ ਜੀਵਨ ਕਾਲ ਦੇ ਕੀਤੇ ਅਲੌਕਿਕ ਪ੍ਰੋਗ੍ਰਾਮਾਂ ਦੇ ਨਾਲ ਗੁਰਗੱਦੀ ਦੀ ਪ੍ਰੰਪਰਾ ਜੋ ਚੌਥੇ ਗੁਰੂ ਜੀ ਦੇ ਸਮੇਂ ਤੋਂ ਕੇਵਲ ਸੋਢ ਬੰਸੀਆਂ ਵਿਚ ਸੀਮਤ ਚਲੀ ਆਉਂਦੀ ਸੀ, ਉਸ ਨੂੰ ਇਸ ਸੀਮਾ ਤੋਂ ਮੁਕਤ ਕੀਤਾ। ਇਸਦਾ ਸੰਸ਼ੋਧਨ ਭਾਵ ਨਿਰਣਯ ਕਰਦਿਆਂ ਸ੍ਰੀ ਆਨੰਦਪੁਰ

ਨਿਵਾਸ ਸਮੇਂ ਭਾਈ ਆਲਮ ਸਿੰਘ ਜੀ ਵਲੋਂ ਭਵਿੱਖਤ ਕਾਲ ਦਾ ਹਾਲ ਪੁੱਛਣ ਸਮੇਂ ਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਹਨਾਂ ਗੁਰੂ ਵਾਕਾਂ ਨੂੰ ਧਿਆਨ ਵਿਚ ਰੱਖਦਿਆਂ (ਕਿ "ਬੱਚਾ ਅਜਿਤਯਾ ਜਦੋਂ ਦਸਵਾਂ ਜਾਮਾ ਹੋਵੀਏਗਾ ਤਾਂ ਉਸ ਤੋਂ ਬਾਦ ਗਿਆਰਵਾਂ ਜਾਮਾ ਗੁਪਤ ਵਰਤੇਗਾ) ਸਗੋਂ ਸੂਰਜ ਪ੍ਰਕਾਸ਼ ਦੀ ਲਿਖਤ ਅਨੁਸਾਰ ਫੁਰਮਾਇਆ, ਕਿ:

ਬੇਰ ਗਿਆਰਵੀਂ ਹਮ ਚਲ ਆਵੈ,
ਤਿਸਤੇ ਹਮਕੋ ਕੋ ਲਖ ਪਾਵੈ
ਪੰਥ ਖਾਲਸਾ ਖੇਤੀ ਮੇਰੀ
ਕਰੋ ਸੰਭਾਲਣ ਮੈ ਤਿਸ ਬੇਰੀ॥
ਗੁਰ ਪ੍ਰਤਾਪ ਸੂਰਜ ਰਾਸ ਪੰਜਵੀਂ

ਅਰਥਾਤ : ਭਾਈ ਆਲਮ ਸਿੰਘ! ਮੈਂ ਗਿਆਰਵੇਂ ਜਾਮੇ ਵਿਚ ਗੁਪਤ ਵਰਤਾਂਗਾ, ਭਾਵ ਇਕੋ ਥਾਂ ਨਿਵਾਸ ਰੱਖ ਕੇ ਦਰਸ਼ਨ ਕਰਨ ਆਏ ਅਧਿਕਾਰੀਆਂ ਨੂੰ ਹੀ ਗੁਰਮੰਤ੍ਰ ਦੇਵਾਂਗਾ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਆਉਣ ਦੇ ਭਵਿੱਖ ਵਾਕ**

ਏਸੇ ਹੀ ਸੰਦਰਭ ਵਿਚ ਗੁਰੂ ਜੀ ਨੇ ਭਾਈ ਨੰਦ ਸਿੰਘ ਜੀ ਨਾਲ ਬਚਨ ਕਰਦਿਆਂ ਫੁਰਮਾਇਆ ਕਿ:
"ਨੰਦ ਸਿੰਘ ਸੁਣ ਤੋਹਿ ਸੁਨਾਊ, ਤੇਰੇ ਮਨ ਕਾ ਭਰਮ ਮਿਟਾਊਂ।
ਇਕ ਦਸਮੋ ਗੁਰ ਹੋਏ ਅਵਤਾਰਾ, ਹੋਵੈਂ ਨਹਿ ਪ੍ਰਗਟੇ ਸੰਸਾਰਾ।
ਇਸ ਤੋਂ ਬਾਅਦ ਸਮਾਂ ਪਾ ਕੇ ਰਾਮ ਸਿੰਘ ਨਾਮ ਵਾਲਾ ਮੇਰਾ ਅੰਸ਼ਿਕ ਅਵਤਾਰ ਹੋਵੇਗਾ, ਜਿਹਾ ਕਿ:-
ਰਾਮ ਸਿੰਘ ਮੇਰੋ ਹੋਇ ਨਾਮਾ, ਬਾਢੀ ਸੁਤਿ ਭੈਣੀ ਕੋ ਧਾਮਾ।

ਅਰਥਾਤ : ਰਾਮ ਸਿੰਘ ਵਿਚ ਆ ਕੇ ਮੈਂ ਸਤਿਜੁਗੀ ਮਰਯਾਦਾ ਦਾ ਕਰੜਾ ਮਾਰਗ (ਗੁਰੂ ਨਾਨਕ ਦੇਵ ਜੀ ਦੇ ਕੀਤੇ ਵਾਕਾਂ ਅਨੁਸਾਰ ਕਿ, ਬੱਚਾ ਅਜਿਤਿਆ ਬਾਰੁਵਾਂ ਜਾਮਾ ਬੜਾ ਕਰੜਾ ਮਾਰਗ ਦੱਸੇਗਾ, ਸੂਲੀ ਸਬਦ ਉਚਰੇਗਾ।...)

ਅਥਵਾ :
"ਕਲਜੁਗਿ ਮੈ ਸਤਿਜੁਗ ਵਰਤਾਊਂ, ਤਬੀ ਬਾਰੁਵਾਂ ਬਪ ਕਹਾਊਂ।"
ਸਗੋਂ ਭਾਈ ਨੰਦ ਸਿੰਘ ਸੁਣ:-
"ਰਾਮ ਸਿੰਘ ਉਠੈ ਨੀਚਨ ਡਰੈ, ਅਵਨੀ ਏਕ ਰਸੌਦੀ ਕਰੈ।"
ਉਸ ਵਕਤ ਦੇ ਸਿੱਖ : "ਗਊਅਨ ਰਛ ਕਰਨ ਬਹੁ ਭਾਰੀ
ਜਿਸ ਕਰਕੇ : ਅੱਸੀ ਸੀਸ ਲਗੇ ਉਸ ਬਾਰੀ।"
ਏਸੇ ਸੰਦਰਭ ਵਿਚ ਹੀ ਸਮਾਂ ਪਾ ਕੇ ਭਾਈ ਨੰਦ ਸਿੰਘ:-
"ਸੰਮਤ ਅਠਾਈ ਜਬ ਆਵੈ, ਸਤਿਗੁਰ ਦੇਸ਼ ਛੋਡ ਪਰਦੇਸ ਸਿਧਾਵੈ।"

ਇਤਆਦਿਕ ਸ੍ਰੀ ਨਾਨਕ ਰਾਜ ਦੀ ਪ੍ਰੰਪਰਾ ਬਾਬਤ ਸ੍ਰੀ ਕਲਗੀਧਰ ਦੇ ਅਨੇਕਾਂ ਬਚਨ ਕਰਨ ਦੇ ਬਾਵਜੂਦ ਫਿਰ ਉਪ੍ਰੋਕਤ ਵਾਕਾਂ ਦੀ ਸਫਲਤਾ ਵਾਸਤੇ ਆਪਣੀ ਅਦੁੱਤੀ ਨੀਤੀ ਅਨੁਸਾਰ ਗੁਰੂ ਜੀ ਜਦ ਨੰਦੇੜ ਤੋਂ ਅਗਿਆਤਵਾਸ ਕਰ ਕੇ ਜਿਵੇਂ ੧੪੬ ਬਰਸ ਦੀ ਆਰਬਲਾ ਭੋਗ, ਪੰਜਾਬ ਵਿਚ ਸਿੱਖ ਰਾਜ ਦੀ ਸਥਾਪਨਾ ਤੇ ਗਊ ਹੱਤਿਆ ਬੰਦ ਕਰਨ ਦੀ ਚਾਇ ਰੱਖ ਕੇ ਨਾਭੇ ਦੀ ਝਿੜੀ ਅਸਥਾਨ ਤੇ ਜੋਤੀ ਜੋਤ ਸਮਾਉਣ ਵਾਲੇ ਰਹੱਸਮਈ ਤੇ ਅਲੌਕਿਕ ਪ੍ਰੋਗ੍ਰਾਮਾਂ ਨੂੰ ਸਰਕਾਰੀ ਰੂਪ ਦਿੱਤਾ। ਭਾਵੇਂ ਕਾਫ਼ੀ ਦੇਰ ਬਾਦ ਹੋਏ ਲਿਖਾਰੀਆਂ ਨੇ ਹੱਦ ਤੋਂ ਵੱਧ ਜਿਵੇਂ ਨਜ਼ਰ ਅੰਦਾਜ਼ ਕੀਤਾ ਹੈ ਉਸਦੇ ਕੁਝ ਸੰਕੇਤ ਇਸ ਪੁਸਤਕ ਵਿਚ ਪਹਿਲਾਂ ਦੇ ਦਿਤੇ ਗਏ ਹਨ, ਅਤੇ ਇਸਦੇ ਨਾਲ ਹੀ ਸ੍ਰੀ ਨਾਨਕ ਰਾਜ ਤਖਤ ਦੇ ਗਿਆਰਵੇਂ ਜਾਨਸ਼ੀਨ ਸਤਿਗੁਰੂ ਬਾਲਕ ਸਿੰਘ ਜੀ ਦਾ ਸੰਖਿਪਤ ਜੀਵਨ ਵੀ ਲਿੱਖਿਆ ਗਿਆ ਹੈ।

**ਸਤਿਗੁਰੂ ਰਾਮ ਸਿੰਘ ਦਾ ਅਵਤਾਰ, ਮਾਤਾ-ਪਿਤਾ ਅਤੇ ਅਵਤਾਰ ਸਥਾਨ**

"ਮੇਰੋ ਅਵਤਾਰ ਅੰਸ਼ ਰਾਮ ਸਿੰਘ ਹ੍ਵੈ ਭਰੇ"

ਉਪ੍ਰੋਕਤ ਵਾਕ ਪੰਥ ਪ੍ਰਕਾਸ਼ ਵਿਚ ਗਿ: ਗਿਆਨ ਸਿੰਘ ਜੀ ਨੇ ਉਸ ਵਕਤ ਕੀਤੇ ਦਰਸਾਏ ਹਨ, ਜਦੋਂ ਸ੍ਰੀ ਕਲਗੀਧਰ ਪਾਤਸ਼ਾਹ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ, ਕਾਬਲ ਵਿਚ ਸੇਵਕਾਂ ਨੂੰ ਦਰਸ਼ਨ ਦੇ ਕੇ ਵਾਪਸ ਆਉਂਦਿਆਂ ਹਜ਼ਰੋ ਸ਼ਹਿਰ ਦੇ ਨੇੜੇ ਹਰੋ ਨਦੀ ਦੇ ਸਵੱਛ ਕਿਨਾਰੇ ਤਪ ਕਰਦਿਆਂ ਬਾਬਾ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ ਕੇ ਨਾਨਕ ਤਖਤ ਦਾ ਗਿਆਰਵਾਂ ਜਾਨਸ਼ੀਨ ਸਥਾਪਤ ਕੀਤਾ ਤੇ ਆਪਣੇ ਹੋਣ ਵਾਲੇ ਬਾਰਵੇਂ ਜਾਮੇ ਦੀ ਜਾਣਕਾਰੀ ਦਿੱਤੀ ਸੀ। ਉਸਦੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਮਾਲਵੇ ਦੇਸ ਦੇ ਨਗਰ ਰਾਈਆਂ (ਭੈਣੀ) ਵਿਖੇ ਬਾਬਾ ਜਸਾ ਸਿੰਘ ਜੀ ਰਾਮਗੜ੍ਹੀਆ ਕੌਮ ਤੇ ਮਠਾੜੂ ਗੋਤ ਦੇ ਘਰ ਮਾਤਾ ਸਦਾ ਕੌਰ ਦੁਆਰਾ ਮਾਘ ਸੁਦੀ ਪੰਚਮੀ ਤੇ ਛਠ ਦੀ ਦਰਮਿਆਨੀ ਰਾਤ ਨੂੰ ਸੰਮਤ ੧੮੭੨ ਬਿ. ਵਿੱਚ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਦਸਮੇਸ਼ ਅਵਤਾਰ ਹੋਣ ਵਾਲੇ ਕੀਤੇ ਭਾਵਾਂ ਦੀ ਪੁਸ਼ਟੀ ਇਸ ਤਰ੍ਹਾਂ ਕਰਦੇ ਹਨ :

"ਸੋਈ ਨੇਤ ਫੁਰੀ ਆਈ ਸੰਮਤ ਬਹੱਤ੍ਰੇ ਮੇ,  
ਮਾਘ ਸੁਦੀ ਪੰਚਮੀ ਸਵੇਰੇ ਗੁਰ ਵਾਰ ਕੈ।  
ਜਿਲਾ ਲੁਧਿਆਣਾ ਗਾਮ ਭੈਣੀ ਨਾਮ ਜਾਣੇ ਆਮ,  
ਅਵੱਤਰੇ ਸਿੰਘ ਰਾਮ ਕਲਮਲੈ ਟਾਰ ਕੈ।  
ਜਾਤ ਤ੍ਰਖਾਨ ਜੱਸੇ ਨਾਮ ਕੇ ਅਵਸੇ ਘਰਿ,  
ਮਾਤਾ ਸਦਾ ਕੌਰ ਸੈ ਪ੍ਰਕਾਸ਼ੈ ਨਾਮ ਪ੍ਰਚਾਰ ਕੈ॥  
ਬਾਲਕ ਹੀ ਪਨ ਮੈਂ ਥੇ ਈਸ੍ਵਰ ਕੋ ਮੰਨ ਸੈ ਥੇ,  
ਧਿਆਵਤੇ ਸ-ਗਨ ਸੈ ਥੇ ਜਨੋ ਕੋ ਸੁਧਾਰ ਕੈ॥"

ਪੰਥ ਪ੍ਰਕਾਸ਼ ਐਡੀਸਨ ਦੂਸਰੀ (ਕੂਕੇ ਸਿੰਘਾਂ ਦੀ ਕਥਾ)

### ਨਾਮ ਸੰਸਕਰਣ

ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਸਮੇ ਜੋ ਖਾਸ ਘਟਨਾ ਵਾਪਰੀ (ਬਾਬਾ ਜੱਸਾ ਸਿੰਘ ਜੀ ਕਈ ਵਾਰ ਉਸ ਬਾਬਤ ਦਸਿਆ ਕਰਦੇ ਸਨ, ਕਿ ਸਾਨੂੰ ਆਪਣੇ ਘਰ ਕੋਈ ਬਾਲ ਪੈਦਾ ਹੋਣ ਦੀ ਬਹੁਤ ਖੁਸ਼ੀ ਸੀ, ਪਰ ਜਦ ਸਮੇਂ ਅਨੁਸਾਰ ਬਾਲ ਹੋਣਾ ਸੀ, ਤਾਂ ਦਾਈ ਨੇ ਆ ਕੇ ਮੈਨੂੰ ਦੱਸਿਆ ਬਾਬਾ ਜੀ ਜੋ ਰੱਬ ਦੀ ਮਰਜ਼ੀ! ਤੁਹਾਡੇ ਘਰ ਬਾਲਕ ਦੇ ਥਾਂ ਇਕ ਪਾਣੀ ਦੀ ਮਸ਼ਕ ਜਿਹੀ ਹੀ ਪੈਦਾ ਹੋਈ ਹੈ, ਚਲੋ ਉਸਨੂੰ ਕਿੱਧਰੇ ਦੱਬ ਦੇਈਏ? ਮੈਂ ਦਾਈ ਨਾਲ ਜਾ ਕੇ "ਅਛਾ ਰਾਮ ਤੇਰਾ ਭਾਣਾ" ਕਹਿ ਕੇ ਨਵੇਕਲੀ ਜਗ੍ਹਾ ਤੇ ਮਸ਼ਕ ਦਾ ਪਾਣੀ ਕੱਢਕੇ ਦੱਬ ਦਿੱਤਾ ਤੇ ਮੈਂ ਆਪਣੇ ਬਿਸਤ੍ਰੇ ਉਤੇ ਰਾਮ ਰਾਮ ਦਾ ਰਟਨ ਕਰਦਾ ਬੈਠ ਗਿਆ ਤੇ ਦਾਈ ਸਾਡੇ ਘਰ ਮੇਰੀ ਘਰ ਵਾਲੀ ਨੂੰ ਸੰਭਾਲਣ ਵਾਸਤੇ ਚਲੀ ਗਈ ਤੇ ਥੋੜ੍ਹੇ ਚਿਰ ਬਾਅਦ ਫਿਰ ਦੌੜ ਕੇ ਮੇਰੇ ਪਾਸ ਆ ਕੇ ਕਹਿਣ ਲਗੀ, ਬਾਬਾ ਜੀ ਵਧਾਈ ਹੋਵੇ, ਮੈਂ ਉਸਨੂੰ ਆਖਿਆ, ਭਲੀਏ ਲੋਕੇ ਵਧਾਈ ਵਾਲੀ ਚੀਜ਼ ਤਾਂ ਅਸੀਂ ਦੱਬ ਆਏ ਹਾਂ, ਹੁਣ ਵਧਾਈ ਕਿਸ ਗੱਲ ਦੀ ਮੈਨੂੰ ਦੇਣ ਵਾਸਤੇ ਆਈ ਹੈਂ? ਦਾਈ ਹੱਸਦੀ ਹੋਈ ਕਹਿਣ ਲੱਗੀ, ਬਾਬਾ ਜੀ ਇੱਕ ਵਾਰੀ ਮੇਰੇ ਨਾਲ ਫਿਰ ਘਰ ਚਲੋ, ਤੁਹਾਨੂੰ ਕੁਝ ਦੱਸਾਂ। ਮੈਂ ਫਿਰ ਦਾਈ ਨਾਲ ਜਦ ਘਰ ਜਾ ਕੇ ਵੇਖਿਆ ਤਾਂ ਇੱਕ ਬੜਾ ਸੁੰਦਰ ਬਾਲਕ ਆਪਣੀ ਮਾਤਾ ਨਾਲ ਪਇਆ ਹੋਇਆ ਆਪਣਾ ਅੰਗੂਠਾ ਚੁੰਘ ਰਿਹਾ ਹੈ, ਜਿਥੇ ਉਸ ਵਕਤ ਮੇਰੇ ਮੂੰਹੋਂ ਸੁਭਾਵਿਕ ਹੀ ਰਾਮ ਰਾਮ ਬੋਲਿਆ ਗਿਆ, ਉਥੇ ਦਾਈ ਆਖਣ ਲੱਗੀ ਬਾਬਾ ਜੀ ਇਹ ਬਾਲਕ ਖਾਕੀ ਨਹੀਂ ਕੋਈ ਨੂਰੀ ਰੂਹ ਵਾਲਾ ਹੀ ਪੈਦਾ ਹੋਇਆ ਹੈ, ਮੈਂ ਕਦੇ ਅਜਿਹਾ ਬਾਲਕ ਪੈਦਾ ਹੁੰਦਾ ਕਦੇ ਨਹੀਂ ਵੇਖਿਆ।

ਬੱਸ ਫਿਰ ਕੀ ਸੀ ਦਿਨ ਚੜੇ ਸਾਨੂੰ ਵਧਾਈਆਂ ਮਿਲਣ ਲੱਗੀਆਂ ਤੇ ਜਦ ਦਾਈ ਨੇ ਆਮ ਬੀਬੀਆਂ ਨੂੰ ਇਸ ਅਲੋਕਿਕ ਬਾਲਕ ਦੇ ਪੈਦਾ ਹੋਣ ਬਾਰੇ ਦੱਸਿਆ ਤਾਂ ਸਾਰੇ ਪਿੰਡ ਦੇ ਘਰਾਂ ਵਿੱਚ ਲੋਕ ਇਸ ਬਾਲਕ ਦੀ ਚਰਚਾ ਕਰਨ ਲੱਗ ਪਏ ਤੇ ਬਾਅਦ ਵਿਚ ਬਾਬਾ ਜੀ ਨੇ ਇਸ ਬਾਲਕ ਦਾ ਨਾਮ ਵੀ ਰਾਮ ਧੰਨ ਫਿਰ ਰਾਮ ਸਿੰਘ ਹੀ ਰੱਖ ਦਿੱਤਾ ਤੇ ਏਹੋ ਹੀ ਨਾਮ ਜਗਤ ਵਿਚ ਪ੍ਰਸਿੱਧ ਹੋ ਗਿਆ।

### ਵਿਵਾਹ ਤੇ ਸੰਤਾਨ

ਉਸ ਸਮੇਂ ਦੇ ਪ੍ਰਚੱਲਤ ਰਿਵਾਜ ਅਨੁਸਾਰ ਕੇਵਲ ੭ ਸਾਲਾਂ ਦੀ ਉਮਰ ਵਿਚ ਬਾਲਕ ਰਾਮ ਸਿੰਘ ਜੀ ਦਾ ਵਿਆਹ ਪਿੰਡ ਧਰੋੜ ਦੇ ਮਿਸਤ੍ਰੀ ਸਾਹਿਬ ਦੀ ਸਪੁਤ੍ਰੀ (ਮਾਤਾ) ਬੀਬੀ ਜਸਾਂ ਨਾਲ ਕਰ ਦਿਤਾ ਗਿਆ। ਸਮੇ ਅਨੁਸਾਰ ਇਨ੍ਹਾਂ ਦੇ ਘਰ ਦੋ ਬੀਬੀਆਂ (ਬੀਬੀ ਨੰਦਾਂ ਤੇ ਬੀਬੀ ਦਯਾ ਕੌਰ) ਪੈਦਾ ਹੋਈਆਂ, ਇੱਕ ਲੜਕਾ ਵੀ ਹੋਇਆ ਪਰ ਉਹ ੮ ਮਹੀਨੇ ਦੀ ਆਰਬਲਾ ਭੋਗ ਕੇ ਚੜ੍ਹਾਈ ਕਰ ਗਿਆ।

### ਖਾਲਸਾ ਰਾਜ ਲਾਹੌਰ ਵਿਚ ਭਰਤੀ

(ਸਤਿਗੁਰੂ) ਰਾਮ ਸਿੰਘ ਜੀ ਦੇ ਸਰੀਰ ਦੀ ਡੀਲ ਡੌਲ ਬਹੁਤ ਸੁੰਦਰ ਸੀ। ੨੦-੨੧ ਸਾਲ ਦੀ ਉਮਰ ਵਿਚ ਇਹ ਨੌਜਵਾਨੀ ਦੇ ਕਰਤਵਾਂ ਕਬੱਡੀ ਖੇਡਣ, ਰੱਸਾ ਖਿੱਚਣ, ਸੌਂਚੀ ਖੇਡਣ ਆਦਿਕ ਖੇਡਾਂ ਖੇਡਣ ਸਮੇਂ ਇਤਿਹਾਸ ਦੇ ਲਿਖਣ ਅਨੁਸਾਰ ਸਾਰੇ ਹਾਣੀਆਂ ਨੂੰ ਮਾਤ ਪਾ ਜਾਂਦੇ ਸਨ, ਇਨ੍ਹਾਂ ਹੀ ਦਿਨਾਂ ਵਿੱਚ ਬਾਬਾ ਜਸਾ

ਸਿੰਘ ਜੀ ਦਾ ਨਜ਼ਦੀਕੀ ਰਿਸ਼ਤੇਦਾਰ ਸ੍ਰ. ਕਾਬਲ ਸਿੰਘ ਜੋ ਲਾਹੌਰ ਖਾਲਸਾ ਫੌਜ ਵਿਚ ਸੂਬੇਦਾਰ ਸੀ, ਭੈਣੀਆਲੇ ਮਿਲਣ ਵਾਸਤੇ ਆਇਆ ਤਾਂ (ਸਤਿਗੁਰੂ) ਰਾਮ ਸਿੰਘ ਜੀ ਦੀ ਨੌਜਵਾਨੀ ਦੀ ਡੀਲ ਡੌਲ ਤੋਂ ਬਹੁਤ ਪ੍ਰਭਾਵਤ ਹੋਇਆ ਅਤੇ ਇਨ੍ਹਾਂ ਨੂੰ ਤੇ ਬਾਬਾ ਜੀ ਨੂੰ ਲਾਹੌਰ ਪਲਟਨ ਵਿਚ ਭਰਤੀ ਕਰਵਾਉਣ ਵਾਸਤੇ ਰਜ਼ਾਮੰਦ ਕਰ ਲਿਆ ਅਤੇ ਆਪਣੇ ਨਾਲ ਹੀ ਇਨ੍ਹਾਂ ਨੂੰ ਲਾਹੌਰ ਲਿਜਾ ਕੇ ਕੰਵਰ ਨੌਨਿਹਾਲ ਸਿੰਘ ਰਜ਼ਮੈਂਟ ਵਿੱਚ ਭਰਤੀ ਕਰਵਾ ਦਿੱਤਾ।

ਫੌਜ ਵਿੱਚ ਰਹਿੰਦਿਆਂ ਪਰੇਡ ਆਦਿਕ ਕੰਮਾਂ ਤੋਂ ਇਲਾਵਾ ਇਹਨਾਂ ਦੀ ਰਹਿਣੀ-ਬਹਿਣੀ ਤੇ ਕਹਿਣੀ ਦੂਸਰੇ ਸਾਥੀਆਂ ਤੋਂ ਵੱਖਰੀ ਭਗਤੀ ਭਾਵ ਵਾਲੀ ਹੁੰਦੀ, ਜਿਸ ਤੋਂ ਪਲਟਨ ਦਾ ਗ੍ਰੰਥੀ ਬਾਬਾ ਤੇ ਹੋਰ ਸੈਨਿਕ ਸਾਥੀ ਬਹੁਤ ਪ੍ਰਭਾਵਤ ਹੁੰਦੇ ਤੇ ਇਨ੍ਹਾਂ ਦਾ ਯਥਾਯੋਗ ਸਤਿਕਾਰ ਵੀ ਕਰਨ ਲੱਗ ਪਏ। ਸਗੋਂ ਇਕ ਸੂਬੇਦਾਰ ਸ੍ਰ. ਕਾਨ੍ਹ ਸਿੰਘ ਚੱਕ (ਰਿਆਸਤ ਮਲੇਰਕੋਟਲਾ) ਵਾਲਾ ਤਾਂ ਇਕ ਕਿਸਮ ਦਾ ਇਨ੍ਹਾਂ ਦਾ ਸੇਵਕ ਹੀ ਬਣ ਗਿਆ ਅਤੇ ਬਹੁਤਾ ਸਮਾਂ ਇਨ੍ਹਾਂ ਦੀ ਹੀ ਸੰਗਤ ਕਰਦਾ ਤੇ ਸੇਵਾ ਵੀ ਕਰਦਾ। ਇਕ ਦਿਨ (ਸਤਿਗੁਰੂ) ਰਾਮ ਸਿੰਘ ਜੀ ਤੇ ਸੂਬੇਦਾਰ ਕਾਨ੍ਹ ਸਿੰਘ ਛਾਉਣੀ ਤੋਂ ਦੂਰ ਇੱਕ ਇਕਾਂਤ ਜਗ੍ਹਾ ਤੇ ਬੈਠ ਕੇ ਈਸ਼ਵਰ ਚਿੰਤਨ ਕਰਦੇ ਰਹੇ ਤੇ ਪਰੇਡ ਦਾ ਵਕਤ ਉੱਥੇ ਹੀ ਬਤੀਤ ਹੋ ਗਿਆ, ਵਾਪਸ ਆਉਂਦਿਆਂ ਸੂਬੇਦਾਰ ਨੇ ਅਰਜ਼ ਕੀਤੀ ਕਿ ਸਾਡੀ ਗੈਰ ਹਾਜ਼ਰੀ ਲੱਗ ਗਈ ਹੋਵੇਗੀ ਤਾਂ ਇਨ੍ਹਾਂ ਨੇ ਬਚਨ ਕੀਤਾ ਕਿ ਸੂਬੇਦਾਰ ਜੀ ਫਿਕਰ ਨਾ ਕਰੋ, ਚੱਲ ਕੇ ਵੇਖ ਲੈਂਦੇ ਹਾਂ। ਇਸ ਤਰ੍ਹਾਂ ਦੇ ਬਚਨ ਕਰਦੇ ਹੋਏ ਪਹਿਲਾਂ ਹਾਜ਼ਰੀ ਵਾਲੇ ਦਫਤਰ ਗਏ ਤੇ ਜਾ ਕੇ ਹਾਜਰੀ ਵਾਲੇ ਰਜਿਸਟਰ ਤੋਂ ਆਪਣੇ ਨਾਮ ਵੇਖੇ, ਤਾਂ ਉੱਥੇ ਬਾਕਾਇਦਾ ਹਾਜ਼ਰੀਆਂ ਲੱਗੀਆਂ ਹੋਈਆਂ ਸਨ। ਸੂਬੇਦਾਰ ਇਹ ਮੁਅਜ਼ਮਾ ਵੇਖ ਕੇ ਹੋਰ ਸ਼ਰਧਾਲੂ ਹੋ ਗਿਆ। (ਸਤਿਗੁਰੂ) ਰਾਮ ਸਿੰਘ ਜੀ ਦੇ ਭਗਤੀ ਭਾਵ ਵਾਲੇ ਬਚਨਾਂ ਤੇ ਕੰਮਾਂ ਤੋਂ ਪਰਭਾਵਿਤ ਹੋ ਕੇ ਇਨ੍ਹਾਂ ਦੀ ਰਜ਼ਮੈਂਟ ਦਾ ਨਾਮ ਭਗਤਾਂ ਵਾਲੀ ਰਜ਼ਮੈਂਟ ਉਚਾਰਿਆ ਜਾਣ ਲਗਾ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਦੇ ਜੀਊਂਦਿਆਂ ਖਾਲਸਾ ਰਾਜ ਵਿਚ ਪੈਂਦੀ ਰਾਜਸੀ ਫੁੱਟ ਨੂੰ ਅਨੁਭਵ ਕਰਦਿਆਂ ਮਸਤੀ ਵਿਚ (ਸਤਿਗੁਰੂ) ਰਾਮ ਸਿੰਘ ਜੀ ਨੇ ਜਦ ਬਚਨ ਕੀਤਾ ਕਿ ਲਾਹੌਰ ਵਿਚ ਹੁਣ ਅੰਗ੍ਰੇਜ਼ੀ ਵਾਜੇ ਵੱਜਣਗੇ ਤਾਂ ਮਹਾਰਾਜੇ ਨੇ ਇਸ ਬਚਨ ਨੂੰ ਪੂਰਾ ਕਰਨ ਵਾਸਤੇ ਵਿਸ਼ੇਸ਼ ਤੌਰ ਤੇ ਅੰਗ੍ਰੇਜ਼ੀ ਬੈਂਡ ਮੰਗਵਾ ਕੇ ਲਾਹੌਰ ਦੇ ਬਜ਼ਾਰਾਂ ਤੇ ਗਲੀਆਂ ਵਿਚ ਵਜਵਾਏ।

**ਗੁਰਗੱਦੀ** (ਸਤਿਗੁਰੂ ਰਾਮ ਸਿੰਘ ਜੀ ਦੀ ਸਤਿਗੁਰੂ ਬਾਲਕ ਸਿੰਘ ਨਾਲ ਮਿਲਣੀ)

ਸੰਮਤ ੧੮੯੬ (੨੭ ਜੂਨ ੧੮੩੯) ਮਹਾਰਾਜਾ ਰਣਜੀਤ ਸਿੰਘ ਅਧਰੰਗ ਦੀ ਬੀਮਾਰੀ ਨਾਲ ਚੜ੍ਹਾਈ ਕਰ ਗਿਆ ਤੇ ਖਾਲਸਾ ਰਾਜ ਦੇ ਤਖਤ ਤੇ ਮਹਾਰਾਜਾ ਖੜਕ ਸਿੰਘ ਬੈਠਾ ਤੇ ਧਿਆਨ ਸਿੰਘ ਮੁਖ ਮੰਤ੍ਰੀ ਨੇ ਆਪਣੀ ਕਪਟ ਨੀਤੀ ਦਾ ਬੀਜ ਖਾਲਸਾ ਰਾਜ ਦੇ ਖੇਤਰ ਵਿਚ ਬੀਜ ਦਿੱਤਾ ਜਿਸਦੇ ਫਲਸਰੂਪ ਇਕ ਸਾਜ਼ਿਸ਼ ਅਧੀਨ ਪਹਿਲਾਂ ਕੰਵਰ ਨੌਨਿਹਾਲ ਸਿੰਘ ਨੂੰ ਮਹਾਰਾਜਾ ਖੜਕ ਸਿੰਘ ਦੇ ਥਾਂ ਰਾਜ ਤਖਤ ਤੇ ਬੈਠਾਲ ਮਹਾਰਾਜੇ (ਪਿਤਾ) ਨੂੰ ਪੁੱਤ੍ਰ ਨੇ ਨਜ਼ਰਬੰਦ ਕਰਵਾ ਦਿਤਾ, ਜਿਸ ਤੋਂ ਗਮਗੀਨ ਹੋ ਕੇ ਇਕ ਸਾਲ ਬੀਮਾਰ ਰਹਿ ਕੇ ਜਦ ਮਹਾਰਾਜੇ ਖੜਕ ਸਿੰਘ ਦਾ ਦਿਹਾਂਤ ਹੋ ਗਿਆ ਤਾਂ ਧਿਆਨ ਸਿੰਘ ਡੋਗਰੇ ਨੇ ਆਪਣੀ ਕੁਟਲਨੀਤੀ

ਦੇ ਅਧਾਰ ਤੇ ਮਹਾਰਾਜੇ ਦਾ ਸਸਕਾਰ ਕਰਕੇ ਕੰਵਰ ਉੱਤੇ ਸ਼ਾਹੀ ਕਿਲੇ ਦੀ ਡਿਉਢੀ ਦਾ ਛੱਜਾ ਡਿਗਵਾ ਦਿਤਾ। ਜਿਸ ਕਰਕੇ ਕੰਵਰ ਨੌਨਿਹਾਲ ਸਿੰਘ ਵੀ ਸਦਾ ਦੀ ਨੀਂਦਰੇ ਸੌਂ ਗਿਆ ਤੇ ਮਹਾਰਾਜਾ ਸ਼ੇਰ ਸਿੰਘ ੧੮ ਜਨਵਰੀ ਸੰਨ ੧੮੪੧ ਨੂੰ ਰਾਜ ਤਖਤ ਤੇ ਬੈਠਾਲ ਦਿੱਤਾ। ਉਪ੍ਰੋਕਤ ਸਾਰਾ ਕੁਝ ਕਿਸੇ ਵਕਤ ਕੀਤੇ ਮਸਤਾਨੇ (ਸਤਿਗੁਰੂ) ਰਾਮ ਸਿੰਘ ਜੀ ਦੇ ਕੀਤੇ ਭਵਿਖਤ ਬਚਨਾਂ (ਕਿ ਏਥੇ ਹੁਣ ਅੰਗ੍ਰੇਜ਼ੀ ਵਾਜੇ ਵਜਣਗੇ) ਅਨੁਸਾਰ ਹੋ ਰਿਹਾ ਸੀ। ਜਦਕਿ ਮਹਾਰਾਜਾ ਸ਼ੇਰ ਸਿੰਘ ਦੇ ਅਮਲ ਦਰਾਮਦ ਸਮੇਂ ਦੀ ਸੰਮਤ ੧੮੯੮ ਨੂੰ ਨੌ ਨਿਹਾਲ ਸਿੰਘ ਰਜ਼ਮੈਂਟ ਦੇ ਕੁਝ ਸੈਨਕ ਸ਼ਾਹੀ ਖ਼ਜ਼ਾਨੇ ਦੀ ਨਿਗਰਾਨੀ ਵਾਸਤੇ ਪਸ਼ੌਰ ਵੱਲ ਜਾਂਦਿਆਂ ਹਜ਼ਰੋ ਮੁਕਾਮ ਉੱਤੇ ਪਹੁੰਚੇ ਤਾਂ ਇਸ ਮੁਹਿੰਮ ਵਿਚ ਜਾ ਰਹੇ ਭਗਤੀ ਰੰਗ ਵਿਚ ਰੱਤੇ ਹੋਏ (ਸਤਿਗੁਰੂ) ਰਾਮ ਸਿੰਘ ਜੀ ਵੀ ਸ਼ਾਮਲ ਸਨ। ਹਜ਼ਰੋ ਪਹੁੰਚਣ ਉਤੇ ਇਨ੍ਹਾਂ ਨੂੰ ਉਸੇ ਤਰ੍ਹਾਂ ਸਤਿਗੁਰੂ ਬਾਲਕ ਸਿੰਘ ਜੀ ਦੀ ਕਣਸੋ ਪਈ ਜਿਵੇਂ ਸ੍ਰੀ ਲਹਿਣਾ ਜੀ ਨੂੰ ਵੈਸ਼ਨੋ ਦੇਵੀ ਦੀ ਯਾਤਰਾ ਤੇ ਜਾਂਦਿਆਂ ਰਾਵੀ ਦੇ ਕੰਢੇ ਕਰਤਾਰਪੁਰ ਰਾਤ ਰਹਿਣ ਸਮੇਂ ਸ੍ਰੀ ਗੁਰੂ ਨਾਨਕ ਦੇਵ ਦੀ ਬਾਬਤ ਦੱਸ ਪਈ ਸੀ। ਇਨ੍ਹਾਂ ਸਵੇਰੇ ਉੱਠ ਕੇ ਪਤਾ ਕੀਤਾ ਕਿ ਇਸ ਪਲਟਨ ਨੇ ਇੱਕ ਦੋ ਦਿਨ ਹਜ਼ਰੋ ਠਹਿਰਨਾ ਸੀ। ਇਹਨਾਂ ਨੇ ਕੁਝ ਸਾਥੀਆਂ ਸਮੇਤ ਸਤਿਗੁਰੂ ਬਾਲਕ ਸਿੰਘ ਜੀ ਦੇ ਜਾ ਦਰਸ਼ਨ ਕੀਤੇ।

ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਉਪ੍ਰੋਕਤ ਇਤਿਹਾਸਿਕ ਵਾਰਤਾ ਦਾ ਵਰਣਨ ਪੰਥ ਪ੍ਰਕਾਸ਼ ਵਿੱਚ ਇਸ ਤਰ੍ਹਾਂ ਕਰਦੇ ਹਨ :

"ਸੰਮਤ ਅਠਾਰਾਂ ਸੌ ਅਠਾਨਵੇ ਮੈ ਪਲਟਨ,
ਗਈ ਥੀ ਸੋ ਹਜਰੋ ਮੈ ਰਾਜ ਕਾਜ ਹਿਤ ਮੈਂ।
ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ
ਰਾਮ ਸਿੰਘ ਦਰਸ਼ਨ ਕੋ ਯਾਤੈ ਜਾਇ ਜਿਤ ਕਿਤ ਹੈਂ।"

**ਹਜ਼ਰੋ ਸਾਹਿਬ ਪਹੁੰਚਣ 'ਤੇ ਗੁਰੂ ਗੱਦੀ ਦੀ ਪ੍ਰਾਪਤੀ**

ਬਾਲਕ ਮ੍ਰਿਗੇਸ਼ ਕਾ ਵਿਸ਼ੇਸ ਜਸ ਸੁਨ ਸੋਊ,
ਕੋਕਿਲ, ਚੱਤਕ, ਸੁਤ ਸਮ ਹੁਲਸਾਇਕੈ।
ਪੁਰਾ ਪੁੰਨਯ ਪੁੰਜ ਜਾਗਯੋ ਰੰਗਨ ਮੈ ਖੂਬ ਰਾਂਗਿਓ
ਬਡਭਾਗ ਪ੍ਰੇਮ ਪਾਗਯੋ ਗਹਿ ਪਗ ਜਾਇਕੈ।
ਪੇਖ ਅਧਿਕਾਰੀ ਈਸ਼ ਅੰਸ਼ ਅਵਤਾਰੀ,
ਤਬਿ ਬਾਲਿਕ ਮ੍ਰਿਗੇਸ਼ ਦੀਓ ਨਾਮ ਮੁਦਥਾਇਕੈ।
ਸਾਰ ਚਾਰ ਬੇਦਨ ਭ੍ਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੋਖ ਦੁਖ ਘਾਇ ਕੈ॥੨੧੨॥

ਉਪ੍ਰੋਕਤ ਕਬਿਤ ਵਿਚ ਗਿਆਨੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਪਰਸਪਰ ਮਿਲਾਪ ਦੇ ਇਤਿਹਾਸ ਰੂਪੀ ਸਾਗਰ ਨੂੰ ਚਾਰ ਲਾਈਨਾਂ ਰੂਪੀ ਕੁੱਜੀ ਵਿਚ ਸਮੇਟ ਕਰ ਦਿਤਾ

ਹੋਇਆ ਹੈ, ਸਗੋਂ ਕੋਇਲ ਤੇ ਬਤਖਾਂ ਦੇ ਬੱਚਿਆਂ (ਜੋ ਕਾਵਾਂ ਦੇ ਆਲ੍ਹਣੇ ਵਿਚੋਂ ਆਪਣੀ ਬੋਲੀ ਪਛਾਣਕੇ ਕੋਇਲ ਪਾਸ ਜਾ ਰਲਦੇ ਹਨ) ਦਾ ਪ੍ਰਮਾਣ ਦੇ ਕੇ ਜਿਥੇ ਸਤਿਗੁਰੂ ਬਾਲਕ ਸਿੰਘ ਜੀ ਤੇ ਸਤਿਗੁਰ ਰਾਮ ਸਿੰਘ ਜੀ ਦੇ ਰੂਹਾਨੀ ਸਬੰਧ ਦਰਸਾਏ ਹਨ, ਉੱਥੇ ਸਤਿਗੁਰੂ ਰਾਮ ਸਿੰਘ ਜੀ ਦੀ ਈਸ਼ਵਰੀ ਅੰਸ਼ ਦੀ ਪ੍ਰੋੜਤਾ ਅਤੇ ਸਤਿਗੁਰੂ ਬਾਲਕ ਸਿੰਘ ਜੀ ਵਲੋਂ ਇਨ੍ਹਾਂ ਨੂੰ ਦਸਮੇਸ਼ ਗੁਰੂ ਜੀ ਦੇ ਹੁਕਮ ਅਨੁਸਾਰ ਗੁਰਗੱਦੀ ਦਾ ਪੂਰਨ ਅਧਿਕਾਰੀ ਜਾਣ ਲੈਣ ਦੀ ਕਿਰਿਆ ਨੂੰ ਪ੍ਰਤੱਖ ਰੂਪ ਵਿਚ ਮੂਰਤੀਮਾਨ ਕਰ ਦਿੱਤਾ ਹੋਇਆ ਹੈ। ਨਾਮਧਾਰੀ ਇਤਿਹਾਸ ਦੇ ਲਿਖਣ ਅਨੁਸਾਰ ਜਦੋਂ ਇੱਕ ਸੈਨਿਕ ਦੇ ਰੂਪ ਵਿਚ (ਸਤਿਗੁਰੂ) ਰਾਮ ਸਿੰਘ ਜੀ ਸਤਿਗੁਰੂ ਬਾਲਕ ਸਿੰਘ ਜੀ ਪਾਸ ਦਰਸ਼ਨਾਂ ਨੂੰ ਗਏ ਤਾਂ ਸਤਿਗੁਰੂ ਜੀ ਧਰਮਸ਼ਾਲਾ ਵਿਚ ਸਵੇਰੇ ਸੰਗਤਾਂ ਨੂੰ ਪਾਵਨ ਗੁਰੂਬਾਣੀ ਦੇ ਸਬਦ "ਠਾਕੁਰ ਤੁਮ ਸਰਣਾਈ ਆਇਆ, ਉਤਰ ਗਇਆ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ" ਰਾਗ ਸਾਰੰਗ ਮ: ੫ ਵਿੱਚੋਂ ਕਥਾ ਸੁਣਾ ਕੇ ਕ੍ਰਿਤਾਰਥ ਕਰ ਰਹੇ ਸਨ। ਜਦੋਂ ਕੁਝ ਸਾਥੀਆਂ ਸਮੇਤ (ਸਤਿਗੁਰੂ) ਰਾਮ ਸਿੰਘ ਜੀ ਬੜੇ ਪ੍ਰੇਮ ਸਹਿਤ ਨਮਸਕਾਰ ਕਰਕੇ ਖੜ੍ਹੇ ਹੋਏ ਤਾਂ ਕਥਾ ਕਰਦਿਆਂ ਹੀ ਸਤਿਗੁਰੂ ਜੀ ਨੇ ਇਹਨਾਂ ਨੂੰ ਸੰਬੋਧਨ ਕਰਦਿਆਂ ਬਚਨ ਕੀਤਾ :

ਆਓ ਠਾਕੁਰ ਜੀ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਸਾਂ। ਸਾਰੀ ਸੰਗਤ ਸਤਿਗੁਰਾਂ ਦੇ ਅਜਿਹੇ ਬਚਨ ਸੁਣਕੇ ਅਸਚਰਜ ਹੋ ਗਈ ਤੇ ਜਦੋਂ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਬੜੇ ਸਤਿਕਾਰ ਨਾਲ ਆਪਣੇ ਪਾਸ ਬੈਠਾਅ ਲਿਆ ਤਾਂ ਸਾਰੀ ਸੰਗਤ ਹੋਰ ਹੈਰਾਨ ਰਹਿ ਗਈ ਕਿ ਪਤਾ ਨਹੀਂ ਇਕ ਫੌਜੀ ਨਾਲ ਸਤਿਗੁਰੂ ਜੀ ਦਾ ਕਦੋਂ ਤੋਂ ਇਤਨਾ ਪਿਆਰ ਹੈ? ਪਹਿਲਾਂ ਤਾਂ ਇਹ ਫੌਜੀ ਏਥੇ ਆਇਆ ਕਦੇ ਵੇਖਿਆ ਨਹੀਂ? ਕਥਾ ਦੀ ਸਮਾਪਤੀ ਤੇ ਸਾਰੀ ਸੰਗਤ ਆਪਣੇ ਆਪਣੇ ਘਰਾਂ ਨੂੰ ਚਲੀ ਗਈ ਅਤੇ ਦੋਵੇਂ ਗੁਰੂ ਵਿਅਕਤੀ ਕੁਝ ਸਾਥੀਆਂ ਸਮੇਤ ਹਜ਼ਰੋ ਦੀ ਧਰਮਸ਼ਾਲਾ ਵਿਚ ਬੈਠਿਆਂ ਪਰਸਪਰ ਬਚਨ ਬਿਲਾਸ ਕਰਨ ਲਗੇ।

ਸਭ ਤੋਂ ਪਹਿਲਾਂ ਸਤਿਗੁਰੂ ਜੀ ਨੇ ਠਾਕੁਰ ਜੀ (ਸਤਿਗੁਰੂ ਰਾਮ ਸਿੰਘ) ਦੇ ਅਰਜ਼ ਕਰਨ ਉੱਤੇ ਤੇ ਸਗੋਂ ਪੂਰਨ ਅਧਿਕਾਰੀ ਜਾਣ ਕੇ ਇਨ੍ਹਾਂ ਦੇ ਮਸਤਕ ਤੇ ਹੱਥ ਰੱਖ ਕੇ ਕੰਨਾਂ ਵਿਚ ਗੁਰੂਮੰਤ੍ਰ ਦੀ ਦਾਤ ਬਖਸ਼ੀ, ਤੇ ਹੋਰ ਬਚਨ ਕਰਦਿਆਂ ਇਕ ਸੇਵਕ ਨੂੰ ਆਪਣੇ ਘਰੋਂ ਪੰਜ ਪੈਸੇ ਤੇ ਨਾਰੀਅਲ ਲਿਆਉਣ ਦਾ ਹੁਕਮ ਕੀਤਾ ਜਦ ਇਹ ਸਮਗਰੀ ਧਰਮਸ਼ਾਲਾ ਦੇ ਸੇਵਕ ਨੇ ਲਿਆਂਦੀ ਤਾਂ ਸਤਿਗੁਰੂ ਬਾਲਕ ਸਿੰਘ ਜੀ ਨੇ ਇਹਨਾਂ ਨੂੰ ਬੜੇ ਪ੍ਰੇਮ ਨਾਲ ਸੰਬੋਧਨ ਕਰਦਿਆਂ ਫੁਰਮਾਇਆ, ਠਾਕੁਰ ਜੀ ਇਹ ਆਪ ਜੀ ਦੀ ਅਮਾਨਤ ਸ੍ਰੀ ਕਲਗੀਧਰ ਪਾਤਸ਼ਾਹ ਮੈਨੂੰ ਦੇ ਗਏ ਹੋਏ ਹਨ, ਇਸਨੂੰ ਸੰਭਾਲਦਿਆਂ ਤਕਰੀਬਨ ੨੯ ਸਾਲ ਹੋ ਗਏ, ਜਦੋਂ ਸ੍ਰੀ ਦਸਮੇਸ਼ ਜੀ ਨੇ ਹੁਕਮ ਕੀਤਾ ਸੀ ਕਿ ਮੇਰਾ ਅਵਤਾਰ ਰਾਮ ਸਿੰਘ ਨਾਮ ਵਾਲਾ ਜਦੋਂ ਤੁਹਾਡੇ ਪਾਸ ਆਵੇ ਉਨ੍ਹਾਂ ਨੂੰ ਗੁਰੂਤਾ ਰੂਪੀ ਵਸਤੂ ਅਰਪਣ ਕਰ ਦੇਣੀ, ਜਿਤਨਾ ਚਿਰ ਉਹ ਨਾ ਆਵੇ ਸ੍ਰੀ ਨਾਨਕ ਰਾਜ ਦੀ ਗਿਆਰਵੇਂ ਉਤ੍ਰਾਧਿਕਾਰੀ ਦੇ ਰੂਪ ਵਿਚ ਕੇਵਲ ਹਜ਼ਰੋ ਵਿਚ ਹੀ ਰਹਿ ਕੇ ਤੁਸੀਂ ਨਿਭਾਉਣੀ ਅਤੇ ਏਥੇ ਆਏ ਜਗਿਆਸੂਆਂ ਨੂੰ ਗੁਰਮੰਤ੍ਰ ਅਤੇ ਗੁਰੂਮਤ ਦਾ ਉਪਦੇਸ਼ ਦੱਸੀ ਜਾਣਾ।

ਗੁਰੂ ਜੀ ਦੇ ਕੀਤੇ ਬਚਨ ਅੱਜ ਪ੍ਰਤੱਖ ਰੂਪ ਵਿਚ ਪੂਰੇ ਹੋ ਗਏ ਹਨ। ਤੁਸੀਂ ਸ੍ਰੀ ਨਾਨਕ ਰਾਜ ਦੇ ਬਾਹਰਵੇਂ ਤਖਤ ਨਸ਼ੀਨ ਹੋਕੇ ਭਜਨ ਬਾਣੀ ਤੇ ਗੁਰੂਮਤ ਪ੍ਰਚਾਰ ਦੁਆਰਾ ਕਲਜੁਗ ਵਿਚ ਸਤਿਜੁਗੀ ਮਰਯਾਦਾ ਦੀ ਸਥਾਪਨਾ ਕਰੋਗੇ।

ਭਾਵੇਂ ਇਹ "ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਹੀ ਈਸ਼ਵਰ ਚਿੰਤਨ ਵਿਚ ਮਗਨ ਰਹਿੰਦੇ ਸਨ, ਪਰ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਪਰਸਨ ਦੁਆਰਾ ਗੁਰੂਮੰਤ੍ਰ ਲੈਣ ਤੇ ਗੁਰਤ੍ਰ ਦੀ ਸਮਗ੍ਰੀ ਪ੍ਰਾਪਤ ਹੋਣ ਕਰਕੇ ਇਹਨਾਂ ਦੀ ਬਿਰਤੀ ਵਿਚ ਹੋਰ ਪ੍ਰੀਵਰਤਨ ਆ ਗਿਆ ਤੇ ਕਾਫੀ ਚਿਰ ਤੱਕ "ਦਰਸ਼ਨ, ਪਰਸਨ, ਹਰਸਨ, ਸਰਸਨ, ਰੰਗ ਰੰਗੀ ਕਰਤਾਰੀ" ਦੇ ਮਹਾਂ ਵਾਕਾਂ ਦੇ ਅਨੂਪਮ ਮਹੌਲ ਵਿਚ ਹੀ ਸਤਿਗੁਰੂ ਬਾਲਕ ਸਿੰਘ ਜੀ ਆਪਣੇ ਨਿਵਾਸ ਅਸਥਾਨ ਤੇ ਜਾ ਬਿਰਾਜੇ ਤੇ ਸਤਿਗੁਰੂ ਰਾਮ ਸਿੰਘ ਜੀ ਅਮੋਲਕ ਦਾਤਾਂ ਨਾਲ ਪਰੀ ਪੂਰਨ ਹੋ ਕੇ ਆਪਣੀ ਪਲਟਨ ਵਿੱਚ ਆ ਗਏ ਇਹ ਸਾਰਾ ਵਾਰਤਾਲਾਪ ਸੰਮਤ ੧੮੯੮ ਦੇ ਆਖਰੀ ਮਹੀਨਿਆਂ ਵਿੱਚ ਹੋਇਆ।

## ਪਸ਼ੌਰ ਤੋਂ ਲਾਹੌਰ

ਸਤਿਗੁਰੂ ਬਾਲਕ ਸਿੰਘ ਜੀ ਤੋਂ ਗੁਰੁਤ੍ਰ ਪ੍ਰਾਪਤ ਕਰਕੇ ਤੇ ਖੁਸ਼ੀਆਂ ਪ੍ਰਾਪਤ ਕਰਕੇ ਸਤਿਗੁਰੂ ਰਾਮ ਸਿੰਘ ਜੀ ਆਪਣੀ ਰਜ਼ਮੈਂਟ ਵਿਚ ਆ ਗਏ ਤੇ ਸ਼ਾਹੀ ਪ੍ਰੋਗ੍ਰਾਮ ਅਨੁਸਾਰ ਕਈਆਂ ਪੜ੍ਹਾਵਾਂ ਵਿਚ ਪਸ਼ੌਰ ਪਹੁੰਚ ਕੇ ਸਰਕਾਰੀ ਮੁਆਮਲਾ ਉਗ੍ਰਾਹ ਕੇ ਸਾਥੀ ਫੌਜੀਆਂ ਸਮੇਤ ਵਾਪਸ ਲਾਹੌਰ ਆ ਗਏ। ਇਤਨੇ ਚਿਰ ਤੱਕ ਲਾਹੌਰ ਦਰਬਾਰ ਵਿਚ ਧਿਆਨ ਸਿੰਘ ਡੋਗਰੇ ਵੱਲੋਂ ਬੀਜੇ ਫੁੱਟ ਦੇ ਬੀਜ ਦੀਆਂ ਵੇਲਾਂ ਕਾਫੀ ਫੈਲ ਚੁੱਕੀਆਂ ਸਨ। ਤੇ ਸੰਧਾਂਵਾਲੀਏ ਸਰਦਾਰਾਂ ਅਜੀਤ ਸਿੰਘ ਆਦਿਕਾਂ ਨੇ ਇਕ ਸਾਜ਼ਿਸ਼ ਅਧੀਨ ਮਹਾਰਾਜਾ ਸ਼ੇਰ ਸਿੰਘ ਨੂੰ ਵੀ ੧੫ ਸਤੰਬਰ ਸੰਨ ੧੮੪੩ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਤੇ ਖਾਲਸਾ ਦਰਬਾਰ ਬੁਰਛਾ ਗਰਦੀ ਦਾ ਕੇਂਦਰ ਬਣ ਚੁੱਕਾ ਸੀਅਤੇ ਰਾਜ ਤਖਤ ਤੇ ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਣੀ ਜਿੰਦ ਕੌਰ ਵਿਚੋਂ ਪੈਦਾ ਹੋਇਆ ਛੋਟਾ ਪੁਤਰ ਮਹਾਰਾਜਾ ਦਲੀਪ ਸਿੰਘ ਨੂੰ (ਸੰਮਤ ੧੯੦੧) ਨੂੰ ਬੈਠਾਇਆ ਗਿਆ। ਇਹ ਸਾਰਾ ਪ੍ਰੋਗ੍ਰਾਮ ਡੋਗਰਿਆਂ ਦੀ ਅਤੇ ਅੰਗ੍ਰੇਜ਼ਾਂ ਦੀ ਕੁਟਲਨੀਤੀ ਦੇ ਅਧੀਨ ਉਹੋ ਕੁਝ ਹੋ ਰਿਹਾ ਸੀ ਜਿਸਦੀ ਬਾਬਤ ਸਤਿਗੁਰੂ ਰਾਮ ਸਿੰਘਜੀ ਮਸਤਾਨੀ ਹਾਲਤ ਵਿਚ ਕਈ ਵਾਰ ਭਵਿੱਖਤ ਬਚਨ ਕਰਿਆ ਕਰਦੇ ਸਨ।

ਜਾਹਰਾ ਤੌਰ ਤੇ ਡੋਗਰਾ ਪਾਰਟੀ ਸਿੱਖਾਂ ਦੀ ਬਹਾਦਰ ਫੌਜ ਨੂੰ ਅੰਗ੍ਰੇਜ਼ੀ ਸਰਕਾਰ ਨਾਲ ਜੰਗ ਕਰਨ ਲਈ ਉਕਸਾ ਰਹੀ ਸੀ ਅਤੇ ਅੰਦਰੂਨੀ ਤੌਰ ਤੇ ਅੰਗ੍ਰੇਜ਼ਾਂ ਨੂੰ ਜੰਗ ਜਿਤਾਉਣ ਦੀਆਂ ਸਾਜ਼ਸ਼ੀ ਵਿਉਂਤਾਂ ਸਮਝਾ ਰਹੀ ਸੀ।

ਏਸ ਸਾਜ਼ਸ ਅਧੀਨ ਜਦ ਸਿੱਖਾਂ ਦੀ ਫੌਜ ਨੂੰ ਮੁਦਕੀ ਦੀ ਜੰਗ ਵਾਸਤੇ ਖਾਲਸਾ ਦਰਬਾਰ (ਮਹਾਰਾਜ ਦਲੀਪ ਸਿੰਘ ਦੇ ਵਕਤ) ਵਲੋਂ ਸਿੱਖਾਂ ਸਰਦਾਰਾਂ ਨੂੰ ਹੁਕਮ ਕੀਤਾ ਗਿਆ ਤਾਂ ਕੁਝ ਸਰਦਾਰਾਂ ਨੇ ਦਰਬਾਰ ਦੀ ਫੁੱਟ ਨੂੰ ਅਨੁਭਵ ਕਰਦਿਆਂ ਇੱਕ ਵਾਰੀ ਸਤਿਗੁਰੂ ਰਾਮ ਸਿੰਘ ਜੀ ਅੱਗੇ ਅਰਜ਼ ਕੀਤੀ ਕਿ ਮਸਤਾਨਿਆ ਦੱਸੋ ਇਹ ਜੰਗ ਕੈਸੀ ਹੋਵੇਗੀ? ਇਤਿਹਾਸ ਅਨੁਸਾਰ ਸਤਿਗੁਰੂ ਜੀ ਇੱਕ ਚਰਨ (ਲੱਤ) ਦੇ ਭਾਰ ਅੰਤਰ ਧਿਆਨ ਦੁਆਰਾ ਦਸਿਆ ਕਿ ਇਹ ਜੰਗ ਸਿੱਖਾਂ ਵਾਸਤੇ ਬਹੁਤ ਹਾਨੀਕਾਰਕ ਸਿੱਧ ਹੋਵੇਗੀ।

## ਹੁੱਕੇ ਦੇ ਪਾਣੀ ਨਾਲ ਕੜਾਹ ਪ੍ਰਸਾਦ

ਪਰ ਸਰਕਾਰੀ ਹੁਕਮ ਅਨੁਸਾਰ ਫੌਜਾਂ ਦਾ ਜਾਣਾ ਜ਼ਰੂਰੀ ਸੀ। ਰਵਾਨਗੀ ਤੋਂ ਪਹਿਲਾਂ ਸਿੱਖ ਸਰਦਾਰਾਂ

ਨੇ ਇੱਕ ਹਲਵਾਈ ਪਾਸੋਂ ਕੜਾਹ ਪ੍ਰਸਾਦ ਕਰਵਾ ਕੇ ਮਸਤਾਨੇ (ਸਤਿਗੁਰੂ) ਰਾਮ ਸਿੰਘ ਜੀ ਤੋਂ ਫੌਜ ਦੀ ਚੜ੍ਹਾਈ ਕਰਨ ਦਾ ਅਰਦਾਸਾ ਕਰਵਾਉਣ ਵਾਸਤੇ ਉਚੇਚੇ ਤੌਰ ਤੇ ਬੁਲਾਇਆ। ਸਤਿਗੁਰੂ ਜੀ ਨੇ ਆਉਂਦਿਆਂ ਹੀ ਕੜਾਹ ਪਰਸ਼ਾਦ ਵਾਲੀ ਵੱਡੀ ਸਾਰੀ ਪ੍ਰਾਤ ਨੂੰ ਆਪਣੇ ਹੱਥ ਵਿੱਚ ਫੜੀ ਹੋਈ ਸੋਟੀ ਨਾਲ ਅੜੇਸ ਦੇ ਕੇ ਭੁੰਜੇ ਸੁੱਟ ਦਿੱਤਾ ਅਤੇ ਬਚਨ ਕੀਤਾ, "ਸਰਦਾਰੋ ਹੁੱਕੇ ਵਾਲੇ ਪਾਣੀ ਨਾਲ ਕੜਾਹ ਪ੍ਰਸਾਦ ਕਰਵਾ ਕੇ ਅਰਦਾਸਾ ਮੈਥੋਂ ਕਰਵਾਉਂਦੇ ਹੋ ਅਤੇ ਭੋਗ ਗੁਰੂ ਨੂੰ ਲਵਾਉਂਦੇ ਹੋ? ਤੁਹਾਡਾ ਕਿਸ ਯੁਗ ਭਲਾ ਹੋਵੇਗਾ? ਜਦ ਸਰਦਾਰਾਂ ਨੇ ਉਸ ਹਵਲਾਈ ਨੂੰ ਸੱਦਕੇ ਪੁਛਿਆ ਤਾਂ ਉਹ ਹਥ ਜੋੜ ਆਖਣ ਲੱਗਾ, ਪ੍ਰਸਾਦ ਬਨਾਉਣ ਵੇਲੇ ਮੇਰੇ ਪਾਸ ਹੋਰ ਕੋਈ ਭਾਂਡਾ ਵੇਹਲਾ ਨ ਹੋਣ ਕਰਕੇ ਮੈਂ ਝਾਰੀ (ਹੁੱਕੇ) ਵਾਲੇ ਨਲੇਰੇ ਨਾਲ ਹੀ ਚਾਸਨੀ ਵਾਲਾ ਪਾਣੀ ਪਾਇਆ ਸੀ।

ਸਾਰੇ ਸਿੱਖ ਸਰਦਾਰ ਸਤਿਗੁਰੂ ਜੀ ਦੀ ਅੰਤ੍ਰ ਜਾਮਤਾ ਦੇ ਹੋਰ ਵਿਸ਼ਵਾਸੀ ਹੋ ਗਏ।

**ਮੁਦਕੀ ਦੀ ਲੜਾਈ ਸਮੇਂ ਭਵਿੱਖਤ ਵਾਕ**

ਜਦ ਫੌਜ ਦਰਿਆ ਸਤਲੁਜ ਨੂੰ ਬੇੜੀਆਂ ਦੁਆਰਾ ਪਾਰ ਕਰਨ ਲੱਗੀ ਤਾਂ ਤ੍ਰਿਕਾਲਗਯ ਸਤਿਗੁਰੂ (ਮਸਤਾਨੀ ਹਾਲਤ ਵਿਚ) ਜੀ ਨੇ ਆਪਣੀ ਰਫਲ ਦਰਿਆ ਵਿਚ ਸੁੱਟ ਘੱਤੀ ਅਤੇ ਬੇੜੀ ਵਿੱਚ ਨ ਚੜੇ, ਜਦ ਸਾਥੀਆਂ ਨੇ ਪੁਛਿਆ "ਮਸਤਾਨਿਆਂ ਰਫਲ ਕਿਉਂ ਸੁਟੀ ਹੈ, ਤੇ ਬੇੜੀ 'ਤੇ ਕਿਉਂ ਨਹੀਂ ਚੜਦੇ?" ਇਹਨਾਂ ਬਚਨ ਕੀਤਾ ਕਿ ਇਹ ਜੰਗ ਸਿੱਖਾਂ ਨੂੰ ਹਰਾਉਣ ਵਾਸਤੇ ਤੇ ਅੰਗ੍ਰੇਜ਼ਾਂ ਨੂੰ ਲਾਹੌਰ ਮੰਗਵਾਉਣ ਵਾਸਤੇ ਡੋਗਰਿਆਂ ਵਲੋਂ ਕਰਵਾਈ ਜਾ ਰਹੀ ਹੈ ਮੈਂ ਰਫਲ ਅੱਜ ਦਰਿਆ ਵਿੱਚ ਸੁਟੀ ਹੈ ਤੁਸੀਂ ਦੋ ਤਿੰਨਾਂ ਦਿਨਾਂ ਨੂੰ ਰਫਲਾਂ ਸੁੱਟ ਕੇ ਭੱਜ ਆਵੋਗੇ। ਸਮਾਂ ਪਾ ਕੇ ਇਸੇ ਤਰ੍ਹਾਂ ਹੀ ਹੋਇਆ ਤੇ ਜਿਥੇ ਦਸਬੰਰ ਸੰਨ ੧੮੪੫ ਦੇ ਜੰਗ ਵਿਚ ਸਿਖਾਂ ਦੀ ਫੌਜ ਨੂੰ (ਮਹਾਨ ਕੋਸ਼ ਅਨੁਸਾਰ) ਵਜ਼ੀਰਾਂ ਤੇ ਸੈਨਾਪਤੀਂ ਦੀ ਬੇਈਮਾਨੀ ਨਾਲ ਕਰਾਰੀ ਹਾਰ ਹੋਈ, ਉੱਥੇ ਸਤਿਗੁਰੂ ਰਾਮ ਸਿੰਘ ਜੀ ਆਪਣੀ ਰਫਲ ਦਰਿਆ ਦੀ ਭੇਟ ਕਰਕੇ ਭੈਣੀ ਸਾਹਿਬ ਆ ਗਏ ਅਤੇ ਗਿ: ਗਿਆਨ ਸਿੰਘ ਜੀ ਦੇ ਲਿਖਣ ਅਨੁਸਾਰ ਕਿ :

ਕਾਰ ਬਾਰ ਜਗ ਕੇ ਅਸਾਰ ਲਖ ਤਾਂਹਿ
ਧਾਰ ਸੁਆਚਾਰ ਔ ਵਿਹਾਰ ਵੀਚ ਰਹਿ ਕੈ।
ਮਸਤ ਸਰਾਬੀ ਜਿਉਂ ਰੁਹਾਨੀ ਬ੍ਰਿਤ ਏਕ ਰਸ
ਦਾਬੀ ਦਿਲਗੀਰੀ ਫਾਬੀ ਖੁਸੀ ਤੇ ਅਚਹਿ ਹੈ।
ਰੋਧ ਕਰ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ
ਸੋਧ ਸੁਧ ਠੌਰ ਨਦੀ ਸਹ ਤਟ ਬਹਿ ਹੈ।
ਜੀਹ ਨਾਮ ਜਪ ਮਾਹਿ ਤਨ ਤਾਯੋ ਤਪ ਮਾਹਿ
ਮਨ ਮਹਿਬੂਬ ਮਾਹਿ ਖੂਬ ਰਾਖ੍ਯੋ ਗਹਿ ਹੈ।

ਅਰਥਾਤ : ਜਿਵੇਂ ਸ੍ਰੀ ਗੁਰੂ ਨਾਨਕ ਗੁਰੂਤ੍ਰ ਰੂਪ ਵਿੱਚ ਸੰਸਾਰ ਦੀ ਯਾਤਰਾ ਦੁਆਰਾ ਗੁਰੂਮਤ ਦਾ ਪ੍ਰਚਾਰ ਕਰਨ ਤੋਂ ਪਹਿਲਾਂ ਸੁਲਤਾਨਪੁਰ ਨਿਵਾਸ ਸਮੇ ਭਜਨ ਬੰਦਗੀ ਤੇ ਸਥਾਨਕ ਲੋਕਾਂ ਦੀ ਭਲਾਈ ਵਾਸਤੇ ਮੋਦੀਖਾਨੇ

ਦੀ ਦੁਕਾਨ ਅਥਵਾ ਹੋਰ ਕਈ ਤਰ੍ਹਾਂ ਦੇ ਕਾਰ ਵਿਹਾਰ ਕਰਦੇ ਰਹੇ, ਤਿਵੇਂ ਸਤਿਗੁਰੂ ਰਾਮ ਸਿੰਘ ਜੀ ਵੀ ਲਾਹੌਰ ਤੋਂ ਭੈਣੀ ਸਾਹਿਬ ਆ ਕੇ ਕਈ ਤਰ੍ਹਾਂ ਨਾਲ ਧਰਮ ਦੀ ਕਿਰਤ ਵਿਰਤ ਕਰਦੇ ਹੋਏ "ਹਾਥ ਪਾਉਂ ਕਰ ਕਾਮ ਸਭ, ਚੀਤ ਨਿਰੰਜਨ ਨਾਲ" ਵਾਲੀ ਹਾਲਤ ਵਿਚ ਹਰ ਵਕਤ ਲੀਨ ਰਹਿੰਦੇ।

### ਸੰਤ ਖ਼ਾਲਸਾ (ਨਾਮਧਾਰੀ ਪੰਥ) ਦੀ ਸਾਜਨਾ

ਨਾਮਧਾਰੀ ਇਤਿਹਾਸ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਸੰਮਤ ੧੯੦੨ ਤੋਂ ਲੈ ਕੇ ੧੯੧੪ ਤੱਕ ਸਾਧਾਰਨ ਪੱਧਰ ਤੇ ਨਾਮ ਜਪਦੇ ਧਰਮ ਦੀ ਕਿਰਤ ਕਰਕੇ ਵੰਡ ਛਕਣ ਦੀ ਹਾਲਤ ਵਿੱਚ ਸ੍ਰੀ ਭੈਣੀ ਸਾਹਿਬ ਰਹੇ। ਤੇ ਸੰਮਤ ੧੯੧੪ ਦੀ ਵਿਸਾਖੀ ਨੂੰ ਭੈਣੀ ਸਾਹਿਬ ਮਰਿਯਾਦਾ ਅਨੁਸਾਰ ਖੰਡੇ ਦਾ ਅੰਮ੍ਰਿਤ ਤਿਆਰ ਕਰ ਪਹਿਲਾਂ ਪੰਜਾਂ ਸਿੰਘਾਂ ਭਾਈ ਲਾਭ ਸਿੰਘ ਸੂਰਮਾ (ਅੰਮ੍ਰਿਤਸਰ), ਬਾਬਾ ਆਤਮਾ ਸਿੰਘ ਆਲੋਮੁਹਾਰ (ਸਿਆਲਕੋਟ), ਬਾਬਾ ਕਾਨ੍ਹ ਸਿੰਘ ਨਿਹੰਗ ਚੱਕ (ਰਿਆਸਤ ਮਲੇਰਕੋਟਲਾ), ਭਾਈ ਨੈਣਾ ਸਿੰਘ ਵਰਿਆਹ (ਅੰਮ੍ਰਿਤਸਰ) ਭਾਈ ਸੁਧ ਸਿੰਘ ਜੀ ਮਢੌਰ (ਜ਼ਿਲ੍ਹਾ ਅੰਬਾਲਾ) ਨੂੰ ਛਕਾਇਆ।

### ਭਾਈ ਰਾਇ ਸਿੰਘ ਨੂੰ ਸ਼ੇਰ ਤੋਂ ਬਚਾਉਣਾ

ਥੋੜ੍ਹੇ ਸਮੇਂ ਬਾਦ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਹਿਜਤਾ ਅਤੇ ਅੰਤਰਯਾਮਤਾ ਦਾ ਪ੍ਰਗਟਾਵਾ ਅਥਵਾ ਚੀਨੀ ਘੋੜੀ ਦੀ ਅਥਾਹ ਤਾਕਤ ਦਾ ਪੂਰਾ ਪਤਾ ਉਸ ਵਕਤ ਲੱਗਾ, ਜਦੋਂ ਭਾਈ ਰਾਇ ਸਿੰਘ (ਪਿੰਡ ਮਦੀਹਰ ਵਾਲੇ) ਨੇ ਸ੍ਰੀ ਭੈਣੀ ਸਾਹਿਬ ਆ ਕੇ ਦੱਸਿਆ ਕਿ ਜਦ ਮੈਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹਜ਼ੂਰ ਸਾਹਿਬ ਜਾ ਰਿਹਾ ਸਾਂ, ਤਾਂ ਇਕ ਹੋਰ ਸਾਥੀ ਸਮੇਤ ਏਥੋਂ ੮੦੦ ਮੀਲ ਦੂਰੀ ਤੋਂ ਭੋਪਾਲ ਦੇ ਜੰਗਲ ਵਿੱਚ ਸਾਨੂੰ ਰਾਤ ਪੈ ਗਈ ਅਤੇ ਉਸ ਸਾਥੀ ਦੀ ਮੂਰਖਤਾ ਕਾਰਨ ਅਸੀਂ ਕਿਸੇ ਸੁਰੱਖਿਅਤ ਥਾਂ ਤੇ ਪਹੁੰਚ ਰਾਤ ਕੱਟਣ ਦੀ ਥਾਂ ਇੱਕ ਉਜਾੜ ਵਿਚ ਹੀ ਚੰਗੀ ਜਗ੍ਹਾ ਵੇਖ ਕੇ ਰਾਤ ਗੁਜ਼ਾਰਨ ਲਈ ਠਹਿਰ ਗਏ। ਜਿਥੇ ਅੱਧੀ ਰਾਤ ਨੂੰ ਇੱਕ ਸ਼ੇਰ ਨੇ ਆ ਭਬਕ ਮਾਰੀ ਤੇ ਮੇਰੇ ਵੇਖਦਿਆਂ ਉਹ ਮੇਰੇ ਸਾਥੀ ਤੇ ਝਪਟ ਪਿਆ ਤੇ ਉਸਨੂੰ ਚੀਰ ਫਾੜ ਦਿਤਾ। ਉਸ ਵਕਤ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਹ ਬਚਨ ਯਾਦ ਆਇਆ, ਜਿਹੜਾ ਭੈਣੀ ਸਾਹਿਬ ਤੋਂ ਤੋਰਨ ਸਮੇਂ ਮੇਰੇ ਨਾਲ ਕੀਤਾ ਸੀ ਕਿ ਭਾਈ "ਜਾਹੁ ਗੁਰੂ ਰਖਵਾਲੇ ਤੇਰੇ" ਮੈਂ ਸਾਥੀ ਵੱਲ ਵੇਖ ਕੇ "ਏਕ ਬਾਰ ਜਿਨ ਇਕ ਛਿਨ ਧਿਆਇਓ ਕਾਲ ਫਾਸ ਕੇ ਬੀਚ ਨ ਆਯੋ" ਦੇ ਗੁਰੂ ਵਾਕ ਅਨੁਸਾਰ ਗੁਰੂ ਰਾਮ ਸਿੰਘ ਜੀ ਦਾ ਧਿਆਨ ਧਰਿਆ। ਅੰਤਰਜਾਮੀ ਸਤਿਗੁਰੂ ਜੀ ਮੇਰੀ ਰੱਖਿਆ ਕਰੋ ਅਥਵਾ

ਹੇ ਸਤਿਗੁਰੂ "ਰਖੋ ਲਾਜ ਆਜ ਆ ਮੇਰੀ"

ਮਾਨੋ : "ਬਿਰਧ ਗਊ ਚਿਕੜ ਵਿਚ ਫਾਸੀ ਆਨ ਸਿੰਘ ਨੇ ਘੇਰੀ"

ਇਸ ਤਰ੍ਹਾਂ ਮੈਂ ਅਰਜ਼ ਕਰ ਹੀ ਰਿਹਾ ਸੀ ਕਿ ਇੱਕਦਮ ਚੀਨੀ ਘੋੜੀ ਤੇ ਅਸਵਾਰ ਸਤਿਗੁਰੂ ਜੀ ਮੇਰੇ ਪਾਸ ਆ ਖਲੋਤੇ ਅਤੇ ਆਪਣੇ ਇਕ ਕਰ ਕੰਵਲ ਨਾਲ ਸ਼ੇਰ ਨੂੰ ਜਿਥੇ ਖਲੋਤਾ ਸੀ ਉੱਥੇ ਹੀ ਰੋਕ ਦਿੱਤਾ ਤੇ ਸਗੋਂ ਮੈਨੂੰ ਸੁਰੱਖਿਅਤ ਜਗ੍ਹਾ ਤੇ ਪਹੁੰਚਾ ਕੇ ਤੇ ਮੇਰੇ ਵੇਖਦਿਆਂ ਵੇਖਦਿਆਂ ਮੈਨੂੰ ਧੀਰਜ ਦੇ ਕੇ ਅਲੋਪ ਹੋ ਗਏ।

ਭਾਵੇਂ ਸਮੇਂ ਸਮੇਂ ਮੇਰੀ ਹੋਰ ਵੀ ਸਹਾਇਤਾ ਗੁਰੂ ਜੀ ਕਰਦੇ ਰਹੇ, ਪਰ ਜੰਗਲ ਵਿਚ ਚੀਨੀ 'ਤੇ ਅਸਵਾਰ ਹੋ ਸ਼ੇਰ ਤੋਂ ਬਚਾਉਣ ਵਾਲਾ ਸਮਾਂ ਮੈਨੂੰ ਹਰ ਵਕਤ ਯਾਦ ਰਹਿੰਦਾ ਹੈ। ਭਾਈ ਰਾਇ ਸਿੰਘ ਦੀ ਵਾਰਤਾ ਸੁਣ ਕੇ ਹਜ਼ੂਰੀ ਸੇਵਕਾਂ ਨੂੰ ਉਹ ਦਿਨ ਯਾਦ ਆਇਆ, ਜਿਸ ਦਿਨ ਚੀਨੀ ਘੋੜੀ ਮੁੜਕੋ ਮੁੜਕੀ ਹੋਈ ਤੇ ਸੈਂਕੜੇ ਮੀਲਾਂ ਦਾ ਸਫ਼ਰ ਅਕਾਸ਼ ਮਾਰਗ ਰਾਹੀਂ ਕਰ ਕੇ ਆਈ ਵੇਖੀ ਸੀ।

**ਭਜਨ ਦੱਸਕੇ ਅੰਮ੍ਰਿਤ ਛਕਾਇਆ ਅਤੇ ਦਸਮ ਪਾਤਸ਼ਾਹ ਜੀ ਦੀ ਰੀਤ ਤੋਰੀ**

ਕਈ ਇਤਿਹਾਸਕਾਰਾਂ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ਰੋਂ ਤੋਂ ਗੁਰੂਮੰਤ੍ਰ ਤੇ ਗੁਰੂਤ੍ਵ ਦੀ ਸਮਗ੍ਰੀ ਪ੍ਰਾਪਤ ਕਰਨ ਤੋਂ ੧੯ ਸਾਲਾਂ ਬਾਦ ਤੇ ਭੈਣੀ ਸਾਹਿਬ ਆਉਣ ਤੋਂ ੧੨ ਸਾਲ ਬਾਦ ਅੰਮ੍ਰਿਤ ਤਿਆਰ ਕਰਕੇ ਗੁਰੂਮਤ ਦਾ ਪ੍ਰਚਾਰ ਕੀਤਾ।

ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਦੇ ਹਨ:

"ਬੀਸਕ ਬਰਸ ਜਬ ਸਰਸ ਬਿਤਾਏ ਐਸ,
ਬੰਦਗੀ ਜੁਹਦ ਜਾਪ ਕੀਨੋ ਮਨ ਲਾਇ ਕੈ।
ਦਾਸੀ ਜੋਊ ਨਾਮ ਕੀ ਪ੍ਰਕਾਸੀ ਰਿਧ ਸਿਧ ਸੋਊ,
ਭਾਸੀ ਬਾਣੀ ਮੈ ਤਾਸੀਰ ਭਜਨ ਪ੍ਰਭਾਇ ਕੈ॥
ਭਈ ਤੌ ਅਕਾਸ਼ਬਾਣੀ ਖਾਸ ਯੋ ਮਹਾਨੀ ਤਾਂਹਿ,
ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇ ਕੈ।
ਪੰਥ ਗੁਰ ਦਸਮ ਕੀ ਰਸਮ ਬਢਾਵੋ ਜਗ,
ਖਸਮ ਕਾ ਖਾਲਸਾ ਹੈ ਖਾਸ ਯੌ ਲਖਾਇ ਕੈ॥"

ਗਿਆਨੀ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਫੌਜ ਵਿਚ ਭਰਤੀ ਹੋਣ ਦੇ ਸਮੇਂ ਤੋਂ ਗੁਰਗੱਦੀ ਤੇ ਬਿਰਾਜਮਾਨ ਹੋਣ ਤੱਕ ਅਤੇ ਫਿਰ ਅੰਮ੍ਰਿਤ ਤਿਆਰ ਕਰ ਕੇ ਗੁਰੂ ਗੋਬਿੰਦ ਸਿੰਘ ਦੀ ਸਿੱਖੀ ਦਾ ਪੁਨਰ ਨਿਰਮਾਣ ਕਰਨ ਨੂੰ ਦਰਸਾਇਆ ਹੈ। ਅੰਮ੍ਰਿਤ ਛਕਾਉਣ ਤੱਕ ਕਰੀਬ ੨੦ ਸਾਲ ਹੋ ਜਾਂਦੇ ਹਨ ਭਜਨ ਬਾਣੀ ਕਰਦਿਆਂ ਨੂੰ। ਬੇਸ਼ੱਕ ਸਤਿਗੁਰੂ ਰਾਮ ਸਿੰਘ ਜੀ ਭਜਨ ਬਾਣੀ ਤਾਂ ਬਚਪਨ ਤੋਂ ਹੀ ਕਰਦੇ ਰਹੇ ਹਨ ਪਰ ਸਮਾਂ ਉਹ ਗਿਣਿਆ ਜਾਂਦਾ ਹੈ ਜਦੋਂ ਇਹ ਚੀਜ਼ ਲੋਕਾਂ ਦੀ ਨਜ਼ਰ ਵਿੱਚ ਆ ਜਾਵੇ।

ਗਿਆਨੀ ਜੀ ਦੀ ਲਿਖਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਫੌਜ ਵਿਚੋਂ ਵਾਪਸ ਆ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਧਰਮ ਦੀ ਕਿਰਤ ਕਰਦਿਆਂ, ਭਜਨ ਬੰਦਗੀ ਵਾਲਾ ਜੀਵਨ ਬਤੀਤ ਕਰਦਿਆਂ, ਸ੍ਰੀ ਦਸਮੇਸ਼ ਜੀ ਨੇ ਸਮਾਧੀ ਵਿਚ ਅਸਥਿਤ ਹੋਇਆਂ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਕਿ:-

"ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ।
ਪੰਥ ਗੁਰੁ ਦਸਮ ਕੀ ਰਸਮ ਬਢਾਵੋ ਜਗ,
ਖਸਮ ਕਾ ਖਾਲਸਾ ਹੈ ਖਾਸਯੌ ਲਖਾਇ ਕੈ।" ਪੰਥ ਪ੍ਰਕਾਸ਼

### ਕਲਿਜੁਗ ਮੈਂ ਸਤਿਜੁਗ

ਠਾਕੁਰ ਜੀ, 'ਸਤਿਗੁਰੂ ਰਾਮ ਸਿੰਘ ਜੀ' ਆਪ ਜੀ ਨੂੰ ਘਰ ਵਿਚ ਰਹਿ ਕੇ ਧਰਮ ਦੀ ਕਿਰਤ ਵਿਰਤ ਕਰਦਿਆਂ ਏਥੇ ਬੈਠ ਕੇ ਹੀ ਭਜਨ ਕਰਨ ਵਾਸਤੇ ਦੁਨੀਆਂ ਵਿਚ ਨਹੀਂ ਭੇਜਿਆ, ਸਗੋਂ ਦੇਸ ਪ੍ਰਦੇਸਾਂ ਵਿਚ ਜਾ ਕੇ ਨਾਮ ਦਾ ਭੰਡਾਰਾ ਵਰਤਾਉਣ, ਗਊ ਗ੍ਰੀਬ ਦੀ ਰੱਖਿਆ ਕਰਨ ਅਤੇ ਭਾਰਤ ਨੂੰ ਗੈਰਾਂ ਦੀ ਗੁਲਾਮੀ ਤੋਂ ਮੁਕਤ ਕਰਾਉਣ ਅਤੇ ਗੁਰਮਤ ਦੇ ਕਲਿਆਣਕਾਰੀ ਤੇ ਸੁਧਾਰਕ ਪ੍ਰਚਾਰ ਵਾਸਤੇ ਬਾਰਵੇਂ ਜਾਮੇ ਦੇ ਰੂਪ ਵਿਚ ਭੇਜਿਆ ਹੈ। ਸਗੋਂ ਤੁਹਾਡੇ ਸੰਬੰਧ ਵਿਚ ਮੈਂ ਕਈ ਚਿਰ ਪਹਿਲਾਂ ਹੀ ਸਿੱਖਾਂ ਨੂੰ ਦੱਸ ਆਇਆ ਹੋਇਆ ਹਾਂ ਕਿ ਸਮੇ ਅਨੁਸਾਰ:

"ਕਲਿਜੁਗ ਮੈ ਸਤਿਜੁਗ ਵਰਤਾਊਂ
ਤਬ੍ਹੀ ਬਾਰਵਾਂ ਬਪੁ ਕਹਾਊਂ..."

### ਗਿਲੀਂ (ਦੜਪ) ਵਿੱਚ ਹਜ਼ਰੋ ਦੀ ਸੰਗਤ ਵਲੋਂ ਦਸਤਾਰਬੰਦੀ

ਬਸ ਫਿਰ ਕੀ ਸੀ, ਸਤਿਗੁਰੂ ਬਾਲਕ ਸਿੰਘ ਜੀ ਵੀ ਦੇਹ ਕਰ ਕੇ ਜੋਤੀ ਜੋਤ ਸਮਾ ਚੁੱਕੇ ਸਨ। (ਭਾਵੇਂ ਉਹ ਸੰਮਤ ੧੮੯੮ ਤੋਂ ਹੀ ਗੁਰੂਗੱਦੀ ਤੇ ਗੁਰੂਤ੍ਰ ਦੀ ਜੁੰਮੇਵਾਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਭਾਲ ਚੁੱਕੇ ਹੋਏ ਸਨ, ਪਰ ਫਿਰ ਵੀ ਉਨ੍ਹਾਂ ਦੇ ਸਰੀਰ ਹੁੰਦਿਆਂ (ਬਾਵਜੂਦ ਸਿੰਘਾਂ ਨੂੰ ਅੰਮ੍ਰਿਤ ਛਕਾ ਦੇਣ ਤੇ ਸਾਧਾਰਨ ਰੂਪ ਵਿਚ ਗੁਰੂਮਤ ਉਪਦੇਸ਼ ਕਰਨ ਦੇ) ਪੂਰੀ ਸੱਜ ਧੱਜ ਨਾਲ ਦੌਰਾ ਕਰਨ ਤੋਂ ਕੁਝ ਸੰਕੋਚ ਹੀ ਰੱਖਦੇ। ਜਦ ਤੀਸਰੀ ਵਾਰੀ ਹਜ਼ਰੋ ਸਾਹਿਬ ਜਾਣ ਸਮੇਂ ਰਸਤੇ ਵਿਚੋਂ ਹੀ ਸਤਿਗੁਰੂ ਬਾਲਕ ਸਿੰਘ ਜੀ ਦੇ ਫੂਲ ਹਰਿਦੁਆਰ ਨੂੰ ਲਿਆ ਰਹੇ ਸੇਵਕ ਮਿਲ ਗਏ ਤਾਂ ਇਹ ਵੀ ਉਨ੍ਹਾਂ ਨਾਲ ਵਾਪਸ ਆ ਗਏ ਤੇ ਬਾਬਾ ਜਮੀਤ ਸਿੰਘ ਜੀ ਨਗਰ ਗਿਲੀਂ ਜਿਲਾ ਸਿਆਲਕੋਟ ਆ ਕੇ ਕੁਝ ਦਿਨ ਰਹਿ ਕੇ ਗੁਰੂ ਜੀ ਨਮਿਤ ਪਾਠ ਕਰਕੇ ਮਾਘੀ ਦਾ ਮੇਲਾ ਕੀਤਾ, ਅਤੇ ਹਜ਼ਰੋ ਵਾਲੀ ਸੰਗਤ ਨੇ ਬਾਬਾ ਜੀ ਦੀ ਹੱਥੀਂ ਸਤਿਕਾਰ ਸਹਿਤ ਦਸਤਾਰ ਬੰਦੀ ਦੀ ਰਸਮ ਪੂਰੀ ਕਰਵਾਈ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਉਸੇ ਦਿਨ ਤੋਂ ਜ਼ਿਲਾ ਸਿਆਲਕੋਟ ਦਾ ਦੌਰਾ ਗਿਲਾਂ ਤੋਂ ਪੂਰੀ ਸੱਜ ਧੱਜ ਨਾਲ ਅਰੰਭ ਦਿੱਤਾ। ਜਿਸਦਾ ਜਿਕਰ ਪਹਿਲੀ ਵਾਰੀ ਅੰਗ੍ਰੇਜ਼ ਡਿਪਟੀ ਕਮਿਸ਼ਨਰ ਜ਼ਿਲ੍ਹਾ ਸਿਆਲਕੋਟ ਨੇ ਲਾਹੌਰ ਗਵਰਨਰ ਸਾਹਮਣੇ ਇੱਕ ਸਰਕਾਰੀ ਰਿਪੋਰਟ ਰਾਹੀਂ ਕੀਤਾ, ਜਿਵੇਂ ਕਿ ਜ਼ਿਲ੍ਹਾ ਲੁਧਿਆਣਾ ਦਾ ਰਾਮ ਸਿੰਘ ਨਾਮ ਦਾ ਅੱਧ ਖੜ ਉਮਰ ਦਾ ਸਿੱਖ ਆਪਣੇ ਦੋ ਸੌ ਸੇਵਕਾਂ ਸਮੇਤ ਜ਼ਿਲ੍ਹਾ ਸਿਆਲਕੋਟ ਵਿਚ ਫਿਰ ਰਿਹਾ ਹੈ। ਉਹ ਆਪਣੇ ਸੇਵਕਾਂ ਤੋਂ ਬੰਦੂਕਾਂ ਦੇ ਥਾਂ ਡਾਠਾਂ ਮੀਲ ਕਵੈਦ ਕਰਾਉਂਦਾ ਹੈ, ਤੇ ਕਿਸੇ ਦੀ ਈਨ ਨਹੀਂ ਮੰਨਦਾ। ਉਸ ਦੇ ਜਥੇ ਵਿਚ ਬਹੁਤ ਸਾਰੀਆਂ ਬੀਬੀਆਂ ਵੀ ਹਨ। ਉਸ ਦੇ ਜਥੇ ਦੀ ਗਿਣਤੀ ਪੰਜ ਹਜ਼ਾਰ ਹੈ। ਉਹ ਜਥੇ ਸਮੇਤ ਵੈਸਾਖੀ ਤੇ ਅੰਮ੍ਰਿਤਸਰ ਜਾ ਰਿਹਾ ਹੈ। ਇਹ ਰੀਪਰੋਟ ਪੰਜ ਅਪ੍ਰੈਲ ੧੮੬੩ ਨੂੰ ਲਹੌਰ ਭੇਜੀ ਗਈ।" (ਮਿ: ਮੈਕਾਲਿਫ) ਉਸਤੋਂ ਬਾਦ ਫਿਰ ਸਾਰੇ ਪੰਜਾਬ ਦੇ ਮਾਲਵੇ ਮਾਝੇ ਦੜਪ ਬੇਟ ਆਦਿਕ ਇਲਾਕਿਆਂ ਵਿਚ ਚੀਨੀ ਵਾਲੇ ਪਾਤਸ਼ਾਹ ਜੀ ਦੇ ਇਨਕਲਾਬੀ ਦੌਰੇ ਹੋਣ ਲੱਗੇ ਅਤੇ ਪੰਜਾਬ ਵਿਚ ਸੰਤ ਖਾਲਸੇ ਦਾ ਪ੍ਰਚਾਰ ਥੋੜ੍ਹੇ ਚਿਰ ਵਿਚ ਹੀ ਸਿਖਰ ਤੇ ਪਹੁੰਚ ਗਿਆ। ਗਿਆਨੀ ਗਿਆਨ

ਸਿੰਘ (ਜੋ ਉਸ ਵਕਤ ਪੰਥ ਪ੍ਰਕਾਸ਼ ਦਾ ਇਤਿਹਾਸ ਸੰਗ੍ਰਹਿ ਕਰ ਰਹੇ ਸਨ) ਜੀ ਗੁਰੂ ਜੀ ਦੇ ਗੁਰੂਮਤ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਲਿਖਦੇ ਹਨ :

"ਪਾਏ ਏਹ ਹੁਕਮ ਪ੍ਰਮੇਸ ਕਾ ਵਿਸ਼ੇਸ ਫਿਰ
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਯੋ।
ਹੁੱਕੇ ਛਡਵਾਇ ਰਖਵਾਏ ਕੇਸ ਮੋਨਿਓਂ ਕੇ
ਸੁਧਾ ਛਕ ਥਾਏ ਸਿੰਘ ਭਾਗ ਜਿਨੈ ਜਾਗਯੋ।
ਫੈਲਿਓ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਯੋ।
ਫੀਮ, ਭੰਗ, ਪੋਸਤ, ਸਰਾਬ, ਮਾਸ, ਚੋਰੀ ਯਾਰੀ
ਠਗੀ ਤਜਿ ਥੀਏ ਸੰਤ ਸਤਿਜੁਗ ਆ ਗਯੋ।"

ਏਸੇ ਸੰਦਰਭ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਨਾਮਧਾਰੀਆਂ ਵਾਸਤੇ ਹੇਠ ਲਿਖਿਆ ਰਹਿਤ ਨਾਮਾ ਵੀ ਜਾਰੀ ਕੀਤਾ:

**ਰਹਿਤਨਾਮਾ**

ਰਹਿਤਨਾਮਾ ਪਾਤਸ਼ਾਹੀ ਬਾਰ੍ਹਵੀਂ

ੴ ਸਤਿਗੁਰ ਪ੍ਰਸਾਦਿ

ਲਿਖਤੁਮ ਰਾਮ ਸਿੰਘ, ਹੋਰ ਸਮੂੰਹ ਖਾਲਸਾ ਜੀ ਭੈਣੀ ਦਾ

ਸਮੂੰਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰ ਰਹਿਤਨਾਮਾ ਸਮੂੰਹ ਸੰਗਤ ਕੇ ਵਾਸਤੇ ਲਿਖਿਆ ਭੈਣੀ ਤੇ,

ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਆਉਣਾ ਦੋ ਵਾਰੀ ਗੜਵਾ ਮਾਂਜਣਾ। ਮਦਾਨ ਬਸਤ੍ਰ ਲਾਹਿ ਕੇ ਜਾਨਾ, ਦਾਤਨ ਕਰਨੀ, ਫੇਰ ਇਸ਼ਨਾਨੁ ਕਰਨਾ।

ਬਾਣੀ ਪੜ੍ਹਨੀ, ਜੇ ਕੰਠ ਨ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਨੇ। ਜਪੁ ਜਾਪੁ ਦੁਹਾ ਦੇ ਹਜ਼ਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਿਲਾ, ਏਤਨੀ ਤਾਂ ਜ਼ਰੂਰ ਹੀ ਕੰਠ ਕਰਨੀ ਤਾ ਸੀਲ ਸੰਤੋਖੁ ਸਭਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ, ਹਕੁ ਪਰਾਇਆ ਨਾਨਕਾ ਉਸ ਸੂਅਰ ਉਸੁ ਗਾਇ। ਜੇ ਕੋਈ ਭਜਨੁ ਪੁਛਕੇ ਨ ਕਰੂਗਾ ਉਸਦਾ ਮੰਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ

*ਚੰਡੀ ਦੀ ਵਾਰ ਤੇ ਉਗਰਦੰਭੀ ਇਹ ਬਾਣੀਆਂ ਹਵਨ ਪੜ੍ਹਨ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹੁਕਮ ਦਿਤਾ ਹੈ।

ਬੋਲਣਾ। ਖਿਮਾ ਕਰਨੀ, ਬੋਲੁ ਕੋਬੁਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੁ, ਤਾ ਭੀ ਖਿਮਾ ਕਰਨੀ, ਤੁਸਾ ਦਾ ਰੱਛਕ ਗੁਰੂ ਹੈ! ਹਰਿ ਵਖਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਵਖਤ ਦੁਵਾਨੁ ਲਾਉਣਾ, ਹਰਿ ਦਿਨ ਸਬਦੁ ਕੀਰਤਨੁ ਕਰਨਾ। ਜੇਕਰ ਜਗ ਕਰਨਾ ਹੋਵੇ, ਤਾਂ ਚੌਂਕਾ ਦੇਣਾ। ਭਾਂਡੇ ਕੋਰੇ ਲਿਆਉਣੇ ਚੌਂਕੇ ਵਿਚ ਚਰਨ ਧੋਇਕੇ ਬੜਨਾ। ਅਰ ਹੋਮ ਬੀ ਕਰਨਾ। ਪਹਿਲੇ ਚੌਂਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਬਿਚ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ, ਫੂਕ ਨਹੀਂ ਮਾਰਨੀ, ਹੋਮ ਵਿਚ ਪੋਥੀਆਂ ਉਤੋਂ ਬਾਣੀ ਪੜਨੀ ਚਉਪਈ, ਜਪੁ ਜਾਪੁ ਚੰਡੀ ਚਰਿਤ੍ਰ ਅਕਾਲ ਉਸਤਤ* ਛੇਵਾਂ ਆਦਮੀ, ਅਹੂਤੀਆਂ ਪਾਵੇ, ਸਤਵਾਂ ਮਗਰੋਂ ਨਾਲ ਹੀ ਜਲਦਾ ਛਿੱਟਾ ਦੇਵੇ ਥੋੜਾ। ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਵਿਚ ਨਹੀ ਵੜਨ ਦੇਣਾ। ਜੇਕਰ ਜੋਰਾਵਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹ ਆਦਮੀ ਏਥੇ ਆਉਣ ਜੋਗਾ ਈ ਨ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜ੍ਹੀ ਹੈ, ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮੁ ਬਣਿਆ ਰਹੇ ਜੀ। ਹੋਰ ਕਛਾਂ ਰਖਣੀਆਂ ਪਉਚਾ ਪਾ ਕੇ ਪਉਚਾ ਲਹੁਣਾ, ਹੋਰ ਜੀ ਕਿਸੇ ਦਾ ਮੰਦਾ ਕਰਮ ਛਪਉਣਾ ਨਹੀਂ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ ਵਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ।

### ਮਾਈਆਂ ਨੂੰ ਵੀ ਅੰਮ੍ਰਿਤ ਛਕਾਉਣਾ ਅਤੇ ਅਨੰਦ ਕਾਰਜ

ਇਸ ਰਹਿਤਨਾਮੇ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਸੁਧਾਰਕ ਅਤੇ ਸਦਾਚਾਰਕ ਉਪਦੇਸ਼ ਦੀਵਾਨਾਂ ਸਮੇਂ ਸਭ ਸਾਧ ਸੰਗਤਾਂ ਨੂੰ ਦਿੰਦੇ। ਏਸੇ ਹੀ ਸਾਲ ਭਾਵ ੧੯੨੦ ਸੰਮਤ (ਸੰਨ ੧੮੬੩) ਨੂੰ ਮਾਲਵੇ ਦੇ ਪਿੰਡ ਸਿਆਹੜ ਵਿਚ ਪਹਿਲਾਂ ਮਾਈਆਂ ਨੂੰ ਕਛਹਿਰੇ ਪਵਾ ਕੇ ਖੰਡੇ ਦਾ ਅੰਮ੍ਰਿਤ ਛਕਾਇਆ। (ਯਾਦ ਰਹੇ ਕਿ ਇਸਤੋਂ ਪਹਿਲਾਂ ਸ੍ਰੀ ਦਸਮੇਸ਼ ਜੀ ਨੇ ਅਥਵਾ ਉਸਤੋਂ ਬਾਦ ਖਾਲਸਾ ਰਾਜ ਤੇ ਨਿਹੰਗ ਸਿੰਘ ਦੇ ਦਲਾਂ ਨੇ ਵੀ ਮਾਈਆਂ ਨੂੰ ਕਛਹਿਰੇ ਪਵਾ ਕੇ ਖੰਡੇ ਦਾ ਅੰਮ੍ਰਿਤ੍ਰ ਨਹੀਂ ਸੀ ਛਕਾਇਆ।) ਤੇ ਫਿਰ ੪ ਜੂਨ ਸੰਨ ੧੮੬੩ (ਸੰਮਤ ੧੯੨੦) ਨੂੰ ਖੋਟੇ ਨਗਰ ਜ਼ਿਲ੍ਹਾ ਫਿਰੋਜ਼ਪੁਰ ਵਿਚ ਬਾਬਾ ਸਮੁੰਦ ਸਿੰਘ ਦੀ ਪੋਤਰੀ ਸਮੇਤ ੬ ਅਨੰਦ ਕਾਰਜ ਪਹਿਲੀ ਵਾਰੀ ਹੋਏ ਜਿਸਦੀ ਮਰਯਾਦਾ ਇਸ ਪ੍ਰਕਾਰ ਸੀ :

### ਅਨੰਦ ਮਰਯਾਦਾ ਦੀ ਰੀਤੀ

ਪਹਿਲਾਂ ਖੁੱਲ੍ਹੇ ਮੈਦਾਨ ਵਿੱਚ ਵੇਦੀ ਗਡਨੀ ਤੇ ਉਸ ਵਿੱਚ ਕੁੰਡ ਬਣਾ ਕੇ ਪੰਜ ਸਿੰਘ ਜੋ ਸਾਬਤ ਕੇਸ਼ੀਂ ਖੂਹ ਦੇ ਜਲ ਨਾਲ ਇਸ਼ਨਾਨ ਕਰਕੇ ਸੁੱਚੇ ਕਪੜੇ ਪਹਿਨ ਪੰਜ ਕਕਾਰ ਦੇ ਧਾਰਨੀ ਸ਼ਰਾਬ, ਮਾਸ, ਚਾਹ, ਕਾਫੀ ਹਰ ਨਸ਼ੀਲੀ ਵਸਤੂ ਦੇ ਤਿਆਗੀ, ਪੋਥੀਆਂ ਤੋਂ ਜਪੁ, ਜਾਪੁ, ਚੌਪਈ, ਅਕਾਲ ਉਸਤਤ, ਚੰਡੀ ਚਰਿਤ੍ਰ ਦੂਸਰਾ (ਫਿਰ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ) ਉਗ੍ਰਦੰਤੀ ਤੇ ਚੰਡੀ ਦੀ ਵਾਰ ਦਾ ਪਾਠ ਕਰਨ (ਬਾਣੀਆਂ ਪੜ੍ਹਨ ਵਾਲੇ ਸਿੰਘ ਪੰਜਾਂ ਕਕਾਰਾਂ ਦੇ ਧਾਰਣੀ ਤੇ ਸੋਧੀ ਹੋਣ।* ਕਮਰ ਕਸਿਆਂ ਵਿੱਚ ਵੱਡੀਆਂ ਕ੍ਰਿਪਾਨਾਂ ਦੇ ਥਾਂ ਟਕੂਏ ਸਜਾਏ ਜਾਣ। ਪੰਜਾਂ ਸਿੰਘਾਂ ਤੋਂ ਇਲਾਵਾ ਦੋ ਸਿੰਘ ਹੋਰ ਅਥਵਾ ਸਾਰੇ ਸਿੰਘ ਬੈਠ

ਕੇ ਹਵਨ ਕਰਨ। ਦੋਹਾਂ ਸਿੰਘਾਂ ਵਿਚੋਂ ਇਕ ਸਿੰਘ ਸਮਗ੍ਰੀ ਵਾਲੇ ਘਿਉ ਦੀਆਂ ਅਹੂਤੀਆਂ ਪਾਵੇ ਤੇ ਦੂਜਾ ਸਿੰਘ ਅਹੂਤੀ ਤੋਂ ਬਾਦ ਜਲਦਾ ਥੋੜ੍ਹਾ ਥੋੜ੍ਹਾ ਛੱਟਾ ਦੇਵੇ ਅਤੇ ਦੋਵੇਂ ਭਜਨ ਕਰਨ।

### ਅੰਮ੍ਰਿਤ ਤਿਆਰ ਕਰਨ ਦੀ ਵਿਧੀ

ਬਾਦ ਪੰਜ ਬਾਣੀਆਂ ਜਪੁ ਜਾਪੁ, ਚੌਪਈ, ਸਵੈਯੇ ੧੦ ਤੇ ਅਨੰਦ ਸਾਹਿਬ ਪੜ੍ਹ ਕੇ ਅੰਮ੍ਰਿਤ ਤਿਆਰ ਕਰਨ ਫਿਰ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਕੜਾਹ ਪ੍ਰਸਾਦਿ ਕੋਲ ਲਿਆ ਕੇ ਵੇਦੀ ਦੇ ਇੱਕ ਪਾਸੇ ਬਾਹਰ ਲੜਕੇ ਲੜਕੀਆਂ ਦੇ ਬੈਠਣ ਵਾਸਤੇ ਬਸਤ੍ਰ ਬਿਛਾ ਲੜਕੇ ਲੜਕੀ ਨੂੰ ਗੁਰੂਮੰਤ੍ਰ ਦੱਸ ਕੇ ਅੰਮ੍ਰਿਤ ਛਕਾਇਆ ਜਾਵੇ ਤੇ ਫਿਰ ਗੰਢ ਚਿਤਰਾਬ ਕੀਤਾ ਜਾਵੇ।(ਲੜਕੇ ਦੇ ਮੋਢੇ ਵਾਲਾ ਕਪੜਾ ਲੜਕੀ ਦੀ ਚੁੰਨੀ ਨਾਲ ਬੰਨ੍ਹਿਆ ਜਾਵੇ) ਉਪ੍ਰੰਤ ਸੱਜੇ ਤੋਂ ਖੱਬੇ ਵੱਲ ਵੇਦੀ ਮੰਡਪ ਵਾਲੇ ਹਵਨ ਕੁੰਡ ਦੁਆਲੇ (ਸੁਗੰਧਤ ਅਗਨੀ ਪ੍ਰਜਵਲਤ ਕਰਕੇ) ਸ੍ਰੀ ਗ੍ਰੰਥ ਸਾਹਿਬ ਤੋਂ ਕ੍ਰਮਵਾਰ ੪ ਲਾਵਾਂ ਪੜ੍ਹ ਕੇ ਫੇਰੇ ਕੀਤੇ ਜਾਣ ਤੇ ਸਲੋਕ ਭੋਗ ਦੇ ਪੜ੍ਹਨ ਤੋਂ ਬਾਦ ਵਾਕ ਲੈ ਕੇ ਫਿਰ ਕੜਾਹ ਪ੍ਰਸਾਦ ਦੇ ਕੇ ਲੜਕੇ ਲੜਕੀਆਂ ਨੂੰ ਉਸ ਥਾਂ ਤੋਂ ਉਠਾਇਆ ਜਾਵੇ। ਮਨ ਮਤੀ ਪੰਡਤਾਂ ਨੇ ਇਸਦਾ ਵਿਰੋਧ ਕੀਤਾ ਅਤੇ ਫਿਰ ਇਸੇ ਤੋਂ ਹੀ ਅਨੰਦ ਮੈਰਿਜ ਐਕਟ ਬਣਿਆ।

### ਰਾਜਸੀ ਸਰਗਰਮੀ ਦੀਆਂ ਰਿਪੋਟਾਂ ਤੇ ਨਜ਼ਰਬੰਦੀ

ਜਿਵੇਂ ਸ੍ਰੀ ਨਾਨਕ ਰਾਜ ਦੇ ਦਸਵੇਂ ਗਦੀ ਨਸ਼ੀਨ ਸ੍ਰੀ ਕਲਗੀਧਰ ਜੀ ਵਲੋਂ ਖਾਲਸਾ ਪੰਥ ਦੀ ਸਾਜਨਾ ਕਰਨ ਦਾ ਮਕਸਦ ਪੰਜਾਬ ਵਿਚ ਗੁਰੂਮਤ ਪ੍ਰਚਾਰ ਦੇ ਨਾਲ ਉਸ ਵਕਤ ਤੁਰਕੀ ਹਕੂਮਤ ਤੋਂ ਆਮ ਲੋਕਾਂ ਤੇ ਖਾਸ ਕਰਕੇ ਬਾਈ ਧਾਰ ਦੇ ਰਾਜਿਆਂ ਨੂੰ (ਜੋ ਮੁਗਲੀਆਂ ਸਰਕਾਰ ਦੇ ਜੇਜੀਆ (ਟੈਕਸ) ਭਰਦੀਆਂ ਸਨ) ਟੈਕਸ ਮੁਕਤ ਕਰਵਾਉਣਾ ਸੀ ਪਰ ਪਹਾੜੀ ਰਾਜੇ ਗੁਰੂ ਜੀ ਦੇ ਮਕਸਦ ਨੂੰ ਸਮਝਣ ਦੇ ਥਾਂ ਸਗੋਂ ਸੱਚੇ ਪਾਤਸ਼ਾਹ ਦੇ ਵਿਰੋਧ ਵਿਚ ਜੁੱਟ ਗਏ, ਜਿਸਦੇ ਕਾਰਨ ਗੁਰੂ ਜੀ ਨੂੰ ਅਸਹਿ ਤੇ ਅਕਹਿ ਮੁਸੀਬਤਾਂ ਝੱਲਣੀਆਂ ਪਈਆਂ, ਇਸੇ ਤਰ੍ਹਾਂ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਤਖਤ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ (ਜੋ ਸ੍ਰੀ ਦਸਮੇਸ਼ ਜੀ ਦੇ ਖਤਮ ਹੋ ਰਹੇ ਗੁਰੂਮਤ ਪ੍ਰਚਾਰ, ਆਚਾਰ ਤੇ ਸੁਧਾਰ ਦੇ ਪ੍ਰੋਗ੍ਰਾਮ ਨੂੰ ਮੁੜ ਤੋਂ ਬਹਾਲ ਕਰਨ ਦੇ ਨਾਲ ਦੇਸ਼ ਵਿੱਚੋਂ ਅੰਗ੍ਰੇਜ਼ੀ ਰਾਜ ਦੀ ਗੁਲਾਮੀ ਨੂੰ ਖਤਮ ਕਰਨਾ ਸੀ) ਨੇ ਜਦ ਆਪਣਾ ਪ੍ਰੋਗ੍ਰਾਮ ਅਰੰਭ ਕੀਤਾ ਤਾਂ ਉਸ ਵਕਤ ਦੇ ਸਿੱਖ ਰਾਜਿਆਂ ਮਹਾਰਾਜਿਆਂ, ਗੁਰੂਧਾਮਾਂ ਦੇ ਪੁਜਾਰੀਆਂ, ਬਹੁਤੇ ਸਿੱਖ ਸਰਦਾਰਾਂ, ਜਾਗੀਰਦਾਰਾਂ ਤੇ ਰਾਈਸਾਂ ਨੇ ਅੰਗ੍ਰੇਜ਼ੀ ਰਾਜ ਦੀ ਗੁਲਾਮੀ ਨੂੰ ਆਜ਼ਾਦੀ ਨਾਲੋਂ ਬਹੁਤ ਚੰਗੀ ਸਮਝਕੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਰੇ ਧਾਰਮਿਕ, ਸਦਾਚਾਰਕ, ਸੁਧਾਰਕ ਤੇ ਵਤਨ ਪ੍ਰਸਤੀ ਵਾਲੇ ਕੰਮਾਂ ਦਾ ਪੁਰਜ਼ੋਰ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਜਿਥੇ ਸ੍ਰੀ ਦਸਮੇਸ਼ ਜੀ ਦੇ ਵਕਤ ਇਹ ਵਿਰੋਧ ਬਾਹੂ ਬਲ ਤੇ ਜੰਗੀ ਹਥਿਆਰਾਂ ਦੇ ਢੰਗ ਨਾਲ ਕੀਤਾ ਜਾਂਦਾ ਰਿਹਾ ਉੱਥੇ ਅੰਗ੍ਰੇਜ਼ੀ ਰਾਜ ਦੇ ਖਾਤਮੇ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਬਾਹੂ ਬਲ ਤੇ ਹਥਿਆਰਾਂ ਦੀ ਵਰਤੋਂ ਦੇ ਥਾਂ ਆਪਣੇ ਧਾਰਮਿਕ (ਗੁਰੂਮਤ ਅਸੂਲਾਂ) ਪ੍ਰਚਾਰ ਨਾਲ ਅੰਗਰੇਜ਼ੀ ਸਰਕਾਰ ਦੇ ਨਾਲ ਨ ਮਿਲਵਰਤਨ ਅਤੇ ਸਰਕਾਰ ਵੱਲੋਂ ਸਖ਼ਤੀ ਕਰਨ ਸਮੇਂ ਅਡੋਲਤਾ ਰੱਖਣ ਅਥਵਾ ਸਤਿਆ ਗ੍ਰਹਿ ਦੇ ਤਰੀਕੇ ਨੂੰ ਵਰਤਨ ਦਾ ਸੰਗਤਾਂ ਨੂੰ ਹੁਕਮ ਦਿੱਤਾ।

ਇਸ ਤਰ੍ਹਾਂ ਸਤਿਗੁਰੂ ਜੀ ਦੇ ਧਾਰਮਿਕ ਪ੍ਰਚਾਰ ਦੇ ਨਾਲ ਇਨਕਲਾਬੀ ਸਰਗਰਮੀਆਂ ਦੀਆਂ ਸਰਕਾਰੀ ਰਿਪੋਰਟਾਂ ਦਾ ਸਿਲਸਿਲਾ ਜੋ ਸਭ ਤੋਂ ਪਹਿਲਾਂ ਜ਼ਿਲ੍ਹਾ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿ. ਮੈਕਨਬ ਨੇ ਪੰਜ ਅਪ੍ਰੈਲ ਸੰਨ ੧੮੬੩ ਨੂੰ ਆਰੰਭ ਕੀਤਾ ਸੀ, ਉਸਦੇ ਕਾਰਨ ਉਸ ਵਕਤ ਦੇ ਅੰਗ੍ਰੇਜ਼ ਹੁਕਮਰਾਨਾ ਅਤੇ ਸਾਰੇ ਅੰਗ੍ਰੇਜ਼ ਭਗਤਾਂ (ਝੋਲੀ ਚੁਕਾਂ) ਨੂੰ ਚੌਕੰਨਾ ਕਰ ਦਿੱਤਾ, ਸਗੋਂ ਉਸ ਵਕਤ ਦੀਆਂ ਸਰਕਾਰੀ ਰਿਪੋਰਟਾਂ ਦੀਆਂ ਫਾਈਲਾਂ ਅਨੁਸਾਰ ਸਤਿਗੁਰੂ ਜੀ ਦੇ ਪ੍ਰਚਲਤ ਕੀਤੇ ਸਾਰੇ ਪ੍ਰੋਗ੍ਰਾਮਾਂ ਉੱਤੇ ਅਫਸਰਾਂ ਸੀ.ਆਈ.ਡੀ. ਦੁਆਰਾ ਪੂਰੀ ਤਰ੍ਹਾਂ ਨਿਗਰਾਨੀ ਰੱਖਣੀ ਸ਼ੁਰੂ ਕਰ ਦਿੱਤੀ ਤੇ ਸਗੋਂ ਖੋਟੇ ਨਗਰ ਵਿਚ ਸਤਿਗੁਰੂ ਜੀ ਨੇ ੬ ਲੜਕੇ ਲੜਕੀਆਂ ਦੇ ਗੁਰੂਮਤ ਰੀਤੀ ਨਾਲ ਅਨੰਦ ਕਾਰਜ ਕਰਵਾਏ। ਉੱਥੋਂ ਦੇ ਬ੍ਰਾਹਮਣਾਂ ਨੇ ਬਾਘੇਪੁਰਾਣੇ ਦੇ ਥਾਣੇ ਵਿਚ ਰਬਟ ਦਿੱਤੀ ਕਿ : (ਸਤਿਗੁਰੂ) ਰਾਮ ਸਿੰਘ ਨੇ ਖੋਟੇ ਨਗਰ ਵਿਚ ੬ ਵਿਆਹ ਆਪਣੀ ਰੀਤੀ ਨਾਲ ਕਰਵਾ ਕੇ ਸਾਡੇ ਵਿਰਾਸਤੀ ਹੱਕ ਤੇ ਡਾਕਾ (ਛਾਪਾ) ਮਾਰਿਆ ਹੈ ਤੇ ਨਾਲੇ ਸਰਕਾਰ ਅੰਗ੍ਰੇਜ਼ੀ ਦੇ ਬਰਖ਼ਿਲਾਫ ਪ੍ਰਚਾਰ ਵੀ ਕਰਦਾ ਹੈ।

ਇਸ ਦਰਜ ਕਰਵਾਈ ਰਬਟ ਦੇ ਅਧਾਰ ਤੇ ਪੁਲਸ ਅਫਸਰਾਂ ਨੇ ਕੇਸ ਦਰਜ ਕਰਕੇ ਪੁਲਿਸ ਦੀ ਨਿਗਰਾਨੀ ਹੇਠਾਂ ਸਤਿਗੁਰੂ ਜੀ ਨੂੰ ਲੁਧਿਆਣੇ ਲੈ ਆਂਦਾ ਤੇ ੨੧-੨੨ ਦਿਨ ਸੱਚੇ ਪਾਤਸ਼ਾਹ ਜੀ ਨੂੰ ਹਰ ਰੋਜ਼ ਹੀ ਭੈਣੀ ਸਾਹਿਬ ਤੋਂ ਲੁਧਿਆਣੇ ਡਿਪਟੀ ਕਮਿਸ਼ਨਰ ਦੀ ਕਚਹਿਰੀ ਵਿਚ ਆਉਣਾ ਪੈਂਦਾ, ਭਾਵੇਂ ਬ੍ਰਾਹਮਣਾਂ ਵਾਲੇ ਕੇਸ ਵਿੱਚ ਸਤਿਗੁਰੂ ਜੀ ਉੱਤੇ ਕੋਈ ਦੋਸ਼ ਸਾਬਤ ਨਾ ਹੋ ਸਕਿਆ ਪਰ ਫਿਰ ਵੀ ਡੀ.ਸੀ. ਲੁਧਿਆਣਾ ਨੇ ਨੂੰ ਸਤਿਗੁਰੂ ਜੀ ਵਾਸਤੇ ਸ੍ਰੀ ਭੈਣੀ ਸਾਹਿਬ ਵਿੱਚ ਹੀ ਰਹਿਣ ਦਾ ਆਰਡਰ ਕਰ ਦਿੱਤਾ। ਇਸ ਆਰਡਰ ਤੇ ੧੮੬੭ ਤੱਕ ਸਰਕਾਰੀ ਅਮਲ ਹੁੰਦਾ ਰਿਹਾ। ਏਸੇ ਨਜ਼ਰਬੰਦੀ ਦੇ ਦੌਰਾਨ ਹੀ ਸ੍ਰੀ ਨਾਨਕ ਰਾਜ ਦੇ ਬਾਹਰਵੇਂ ਤਖਤ ਨਸ਼ੀਨ ਨੇ ਆਪਣੇ ਪ੍ਰਚੱਲਤ ਕੀਤੇ ਗੁਰੂਮਤ ਤੇ ਦੇਸ ਭਗਤੀ ਦੇ ਪ੍ਰਚਾਰ ਨੂੰ ਬਦਸਤੂਰ ਜਾਰੀ ਰਖਣ ਵਾਸਤੇ ਪਹਿਲਾਂ ਪੰਜ ਤੇ ਫਿਰ ੨੨ ਸੂਬੇ (ਸਾਰੇ ਇਲਾਕਿਆਂ ਵਿਚ) ਸਥਾਪਤ ਕੀਤੇ। ਜਦੋਂ ਇਕ ਦਿਨ ਡੀ.ਸੀ. ਲੁਧਿਆਣਾ ਨੇ ਆਣ ਕੇ ਪੁੱਛਿਆ ਕਿ ਬਾਬਾ ਸਾਹਿਬ ਅਬ ਆਪਕਾ ਪ੍ਰਾਪੇਗੰਡਾ ਕੈਸਾ ਹੋਗਾ, ਸਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਹੁਣ ਮੇਰਾ ਪ੍ਰੋਗ੍ਰਾਮ ਮੇਰੇ ਨਿਯੁਕਤ ਕੀਤੇ ਸੂਬੇ ਕਰਿਆ ਕਰਨਗੇ। ਡਿਪਟੀ ਕਮਿਸਨਰ ਕਹਿਣ ਲਗਾ ਕਿ ਸਰਕਾਰ ਅਗਰ ਉਨਕੋ ਭੀ ਆਪੋ ਆਪਣੇ ਗਾਉ ਮੇਂ ਨਜ਼ਰਬੰਦ ਕਰ ਦੇਵੇਗੀ ਤੋ ਫਿਰ ਆਪਕਾ ਕਾਮ ਕੈਸੇ ਚਲੇਗਾ। ਤਾਂ ਸਤਿਗੁਰੂ ਜੀ ਨੇ ਨਿਧੜਕ ਹੋ ਕੇ ਬਚਨ ਕੀਤਾ ਬਿਲਿਆ! ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ। ਜੇਹੜੀ ਗੁਰੂਮਤ ਦੇ ਦੇਸ਼ ਭਗਤੀ ਦੇ ਪ੍ਰਚਾਰ ਦੀ ਚਿਨਗ (ਅੱਗ) ਮੈਂ ਦੇਸ ਵਿੱਚ ਲਾ ਦਿਤੀ ਹੈ, ਇਸਨੂੰ ਕੋਈ ਵੀ ਵੱਡੀ ਤਾਕਤ ਬੁਝਾ ਨਹੀਂ ਸਕੇਗੀ, ਇਹ ਹਰ ਹਾਲਤ ਵਿਚ ਮੱਘਦੀ ਰਹੇਗੀ, ਅਤੇ ਸਮਾਂ ਪਾ ਕੇ ਇਸ ਦੀਆਂ ਪ੍ਰਜਵਲਤ ਲਾਟਾਂ ਤੋਂ ਡਰ ਕੇ ਭਾਰਤ ਵਿਚੋਂ ਤੁਹਾਨੂੰ ਨਿਕਲਣਾ ਹੀ ਪਵੇਗਾ।

ਅੰਗ੍ਰੇਜ਼ ਡੀ.ਸੀ. ਸ਼ਰਮਸਾਰ ਹੋ ਕੇ ਗੁਰੂ ਜੀ ਨੂੰ ਸਲਾਮ ਕਰਕੇ ਵਾਪਸ ਲੁਧਿਆਣੇ ਪਰਤ ਆਇਆ।

ਉਪ੍ਰੋਕਤ ਇਤਿਹਾਸ ਨੂੰ ਸੰਖਿਪਤ ਰੂਪ ਵਿਚ ਗਿ: ਗਿਆਨ ਸਿੰਘ ਜੀ ਇੰਝ ਅੰਕਿਤ ਕਰਦੇ ਹਨ :

ਦੇਸਨ ਮੈ ਧੂੰਮ ਮਾਚੀ ਸਾਚੀ ਇਮ ਤਾਹਿ ਤਬਿ,
ਆਵੈ ਲੋਗ ਸਿਖ ਥਾਵੈ, ਅਜਮਾਵੈਂ ਤੈਸ ਹੀ॥
ਮਾਲਵੇ ਦੁਆਬੇ ਮਾਝੇ ਪੋਠੋਹਾਰਤੈ ਅਪਾਰ

ਥੀਏ ਸਿਖ ਬੇ ਸ਼ੁਮਾਰ ਤੀਨ ਲਾਖ ਐਸ ਹੀ॥
ਸੂਬੇ ਕੀਨ ਬਾਈ ਤਿਨ ਅਕਬਰ ਸ਼ਾਹ ਨਿਆਈ
ਉਨ ਕੀ ਜਬਾਨ ਮੈ ਤਸੀਰ ਬਾਈ ਵੈਸ ਹੀ॥
ਨਰ ਨਾਰਿ ਸਬਦ ਅਪਾਰ ਪਢੈਂ ਗੁਰੂ ਕੇਰ
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ॥੬੧੮॥

**ਸ੍ਰੀ ਸਤਿਗੁਰੂ ਜੀ ਨੇ ਉਸ ਵਕਤ ਜੋ ਸੂਬੇ ਸਾਹਿਬ ਸਥਾਪਨ ਕੀਤੇ ਉਨ੍ਹਾਂ ਦੇ ਨਾਮ ਗਰਾਮ ਇਸ ਤਰ੍ਹਾਂ ਸਨ :**

੧) ਸੂਬਾ ਜਵਾਹਰ ਸਿੰਘ ਪਿੰਡ ਜੋਹਲ, ਜ਼ਿਲ੍ਹਾ ਅੰਮ੍ਰਿਤਸਰ
੨) ਸੂਬਾ ਕਾਨ੍ਹ ਸਿੰਘ ਪਿੰਡ ਚੱਕ ਕਲਾਂ, ਜ਼ਿਲ੍ਹਾ ਮਲੇਰਕੋਟਲਾ
੩) ਸੂਬਾ ਸਾਹਿਬ ਸਿੰਘ ਪਿੰਡ ਬੰਗਾਲੀਪੁਰ, ਜ਼ਿਲ੍ਹਾ ਅੰਮ੍ਰਿਤਸਰ
੪) ਸੂਬਾ ਸੁਧ ਸਿੰਘ ਪਿੰਡ ਮਢੌਰ, ਜ਼ਿਲ੍ਹਾ ਅੰਬਾਲਾ
੫) ਸੂਬਾ ਲੱਖਾ ਸਿੰਘ ਪਿੰਡ ਮਲੌਦ, ਜ਼ਿਲ੍ਹਾ ਲੁਧਿਆਣਾ
੬) ਸੂਬਾ ਰੂੜ ਸਿੰਘ ਪਿੰਡ ਬੰਗਾਲੀਪੁਰ, ਜ਼ਿਲ੍ਹਾ ਅੰਮ੍ਰਿਤਸਰ
(ਇਹ ਸੂਬਾ ਸਾਹਿਬ ਸਿੰਘ ਜੀ ਦੇ ਭਾਈ ਸਨ)
੭) ਸੂਬਾ ਸਰਮੁਖ ਸਿੰਘ ਪਿੰਡ ਲਲੂਵਾਲੀ, ਜ਼ਿਲ੍ਹਾ ਪਟਿਆਲਾ
੮) ਸੂਬਾ ਜਮੀਅਤ ਸਿੰਘ ਪਿੰਡ ਗਿਲ, ਜ਼ਿਲ੍ਹਾ ਸਿਆਲਕੋਟ
੯) ਸੂਬਾ ਗਿਆਨੀ ਰਤਨ ਸਿੰਘ ਪਿੰਡ ਮੰਡੀ ਕਲਾਂ, ਜ਼ਿਲ੍ਹਾ ਸੰਗਰੂਰ
੧੦) ਸੂਬਾ ਮਾਨ ਸਿੰਘ ਪਿੰਡ ਸੈਦੋ, ਜ਼ਿਲ੍ਹਾ ਫਿਰੋਜ਼ਪੁਰ
੧੧) ਸੂਬਾ ਬ੍ਰਹਮਾ ਸਿੰਘ ਪਿੰਡ ਦਰੀਆਪੁਰ, ਜ਼ਿਲ੍ਹਾ ਕਰਨਾਲ
੧੨) ਸੂਬਾ ਭਗਵਾਨ ਸਿੰਘ ਪਿੰਡ ਫਤੇਵਾਲ, ਜ਼ਿਲ੍ਹਾ ਅੰਮ੍ਰਿਤਸਰ
੧੩) ਸੂਬਾ ਰਾਜਾ ਸਿੰਘ ਪਿੰਡ ਤਰਾਂਡੀ ਜ਼ਿਲ੍ਹਾ ਸਿਆਲਕੋਟ
੧੪) ਸੂਬਾ ਹੁਕਮਾਂ ਸਿੰਘ ਪਿੰਡ ਪਿੱਥੋ, (ਨਾਭਾ, ਜ਼ਿਲ੍ਹਾ ਪਟਿਆਲਾ)
੧੫) ਸੂਬਾ ਮਲੂਕ ਸਿੰਘ ਪਿੰਡ ਫੂਲੇਵਾਲਾ ਜ਼ਿਲ੍ਹਾ ਫਿਰੋਜ਼ਪੁਰ
੧੬) ਸੂਬਾ ਜੋਤਾ ਸਿੰਘ ਪਿੰਡ ਢਪਈ, ਜ਼ਿਲ੍ਹਾ ਸਿਆਲਕੋਟ
੧੭) ਸੂਬਾ ਖਜ਼ਾਨ ਸਿੰਘ ਪਿੰਡ ਲਧਾਣਾ ਜ਼ਿਲ੍ਹਾ ਜਲੰਧਰ
੧੮) ਸੂਬਾ ਨਾਰਾਇਣ ਸਿੰਘ ਪਿੰਡ ਖਟੜੇ ਜ਼ਿਲ੍ਹਾ ਲੁਧਿਆਣਾ
੧੯) ਸੂਬਾ ਸਮੁੰਦ ਸਿੰਘ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ
੨੦) ਸੂਬਾ ਪਹਾੜਾ ਸਿੰਘ ਪਿੰਡ ਮਲੌਦ ਜ਼ਿਲ੍ਹਾ ਲੁਧਿਆਣਾ
੨੧) ਸੂਬਾ ਖੁਸ਼ਹਾਲ ਸਿੰਘ ਪਿੰਡ ਬਰਾਜਵਾਲਾ ਜ਼ਿਲ੍ਹਾ ਹਿਸਾਰ

੨੨) ਸੂਬਾ ਗੁਪਾਲ ਸਿੰਘ ਪਿੰਡ ਰੱਖੜ ਮਰੋੜ ਜ਼ਿਲ੍ਹਾ ਪਟਿਆਲਾ

ਇਨ੍ਹਾਂ ਤੋਂ ਇਲਾਵਾ ਪੰਜਾਬ ਤੋਂ ਬਾਹਰ ਪ੍ਰਚਾਰ ਵਾਸਤੇ ਚਾਰ ਹੋਰ ਸੂਬੇ ਵੀ ਨਿਯੁਕਤ ਕੀਤੇ।

ਸੂਬਾ ਬਿਸ਼ਨ ਸਿੰਘ, ਕਾਬਲ ਵਿੱਚ

ਸੂਬਾ ਨਾਰਾਇਣ ਸਿੰਘ ਗਵਾਲੀਅਰ ਤੇ ਮੱਧ ਪ੍ਰਦੇਸ਼ ਵਾਸਤੇ

ਸੂਬਾ ਕਾਨ੍ਹ ਸਿੰਘ ਬਨਾਰਸ ਵਿੱਚ

ਸੂਬਾ ਸੁਰਜੂ ਸਿੰਘ ਨੇਪਾਲ ਰਾਜ ਵਾਸਤੇ

### ਰਾਜੇ ਨਾਭੇ ਦੇ ਪੁੱਤਰ

ਮਾਈਆਂ ਵਿੱਚੋਂ ਮਾਤਾ ਹੁਕਮੀ ਵਰਿਆਂਹ ਵਾਲੀ ਨੂੰ ਸੂਬਾ ਥਾਪਿਆ ਜੋ ਮਰਦਾਵੇਂ ਲਿਬਾਸ ਵਿੱਚ ਦੌਰੇ ਤੇ ਪ੍ਰਚਾਰ ਕਰਦੀ ਸੀ। ਇਨ੍ਹਾਂ ਦੇ ਪ੍ਰਚਾਰ ਤੇ ਪ੍ਰਭਾਵ ਨਾਲ ਹੀ ਸਮਾਂ ਪਾ ਕੇ ਨਾਭੇ ਵਾਲੇ ਮਹਾਰਾਜਾ ਰਿਪਦੁਮਨ ਸਿੰਘ ਤੇ ਉਸਦੀ ਰਾਣੀ ਨੇ ਭਜਨ ਪੁੱਛਿਆ ਸੀ ਤੇ ਪੁਤ੍ਰ ਦਾ ਵਰਦਾਨ ਪ੍ਰਾਪਤ ਕੀਤਾ।

ਸਗੋਂ ਇਨ੍ਹਾਂ ਦੇ ਪ੍ਰਚਾਰ ਤੋਂ ਪ੍ਰਭਾਵਤ ਹੋ ਕੇ ਮਹਾਰਾਜੇ ਨੇ ਇਕ ਵਾਰੀ ਆਪਣੀ ਫੋਟੋ ਸਮੇਤ ਇਕ ਕਬਿਤ ਪ੍ਰਕਾਸ਼ਤ ਕਰਕੇ ਆਮ ਲੋਕਾਂ ਵਿਚ ਵੰਡਿਆ ਸੀ, ਜਿਹਾ ਕਿ :

"ਮਹਾਰਾਜ ਨਾਭਾ ਜੀ ਦੀ, ਫੋਟੋ ਮੂੰਹੋਂ ਬੋਲ ਰਹੀ,
ਕੁਲ ਨੂੰ ਵੰਗਾਰ ਕੇ, ਮੈਂ ਪਕਾ ਨਾਮਧਾਰੀ ਹਾਂ॥
ਤਨੋ ਮਨੋ ਖਾਸ ਹਾਂ, ਮੈਂ ਦਾਸ ਗੁਰੂ ਬਾਰ੍ਹਵੇਂ ਦਾ
ਭੈਣੀ ਸਾਹਿਬ ਵਾਲਿਆਂ ਦੀ, ਲੋਹ ਦਾ ਪੁਜਾਰੀ ਹਾਂ॥
ਤੀਸਰੀ ਪੰਗਤੀ ਮੈਨੂੰ ਯਾਦ ਨਹੀਂ ਰਹੀ (ਸਨਖਤ੍ਰਵੀ)
ਇਕ ਵਾਰੀ ਛਡਕੇ, ਹਜ਼ਾਰ ਵਾਰੀ ਆਖਦਾ ਹਾਂ
ਪਕਾ ਨਾਮਧਾਰੀ ਹਾਂ ਮੈਂ ਪਕਾ ਨਾਮਧਾਰੀ ਹਾਂ॥

### ਨਾ ਮਿਲਵਰਤਣ ਲਹਿਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦੀ ਦੀ ਪਾਬੰਦੀ ਲਾਉਣ ਦਾ ਮਤਲਬ ਭਾਵੇਂ ਅੰਗ੍ਰੇਜ਼ੀ ਸਰਕਾਰ ਵੱਲੋਂ ਇਹਨਾਂ ਦੇ ਇਨਕਲਾਬੀ ਪ੍ਰਚਾਰ ਦੇ ਪ੍ਰਕਾਸ਼ ਨੂੰ ਸਰਕਾਰੀ ਕਾਨੂੰਨ ਦੀ ਕੁਨਾਲੀ ਨਾਲ ਰੋਕਣਾ ਸੀ, ਪਰ ਇਸ ਨਜ਼ਰਬੰਦੀ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੋਗ੍ਰਾਮਾਂ ਵਿੱਚ ਹੋਰ ਵਾਧਾ ਹੋ ਗਿਆ ਅਤੇ ਨਾਮਧਾਰੀਆਂ ਵਿੱਚ ਅੰਗ੍ਰੇਜ਼ੀ ਸਰਕਾਰ ਨਾਲ ਨਾ ਮਿਲਵਰਤਨ (ਸਰਕਾਰੀ ਨੌਕਰੀ ਨਾ ਕਰਨ, ਸਰਕਾਰੀ ਸਕੂਲਾਂ ਵਿੱਚ ਬਚੇ ਨਾ ਪੜ੍ਹਾਉਣ, ਸਰਕਾਰੀ ਅਦਾਲਤਾਂ ਵਿਚ ਨਾ ਜਾਣਾ, ਵਿਦੇਸੀ ਚੀਜ਼ਾਂ ਖੰਡ ਆਦਿਕ ਕਪੜੇ ਨ ਵਰਤਨੇ ਸਰਕਾਰੀ ਨਹਿਰਾਂ ਦੇ ਪਾਣੀ ਲੈਣ ਤੇ ਸਗੋਂ ਸਰਕਾਰੀ ਸੜਕਾਂ ਤੇ ਲੱਗੇ ਦਰੱਖਤਾਂ ਤੋਂ ਦਾਤਨਾਂ ਤੱਕ ਲੈਣ ਤੋਂ ਵੀ ਪ੍ਰਹੇਜ ਕਰਨਾ) ਦੀ ਲਹਿਰ ਦਾ ਪਰਵਾਹ ਜਿੱਥੇ ਹੋਰ ਵੀ ਵੱਧ ਗਿਆ, ਉੱਥੇ ਸੂਬਾ ਸਾਹਿਬ ਸਿੰਘ ਜੀ ਦੀ ਨਿਗਰਾਨੀ ਹੇਠ ਦੂਰ ਨੇੜੇ ਸਤਿਗੁਰੂ ਜੀ ਦੇ ਹੁਕਮ ਭੇਜਨ ਵਾਸਤੇ ਸ੍ਰੀ ਭੈਣੀ ਸਾਹਿਬ ਤੋਂ ਆਪਣੀ ਦਸਤੀ

ਡਾਕ (ਸਰਕਾਰੀ ਡਾਕ ਨਾਲੋਂ ਵੀ ਛੇਤੀ) ਭੇਜਨ ਦਾ ਐਸਾ ਪ੍ਰਬੰਧ ਕੀਤਾ ਗਿਆ, ਜਿਸਨੂੰ ਸੁਣਕੇ ਤੇ ਵੇਖ ਕੇ ਸਰਕਾਰ ਦੰਗ ਰਹਿ ਗਈ, ਉਹ ਡਾਕ ਪ੍ਰਬੰਧ ਸੰਮਤ ੧੯੨੧-੨੨ ਵਿੱਚ ਜਾਰੀ ਕੀਤਾ ਗਿਆ।

**ਦੌਰਿਆਂ ਮੇਲਿਆਂ ਵਿਚ ਨਰਮਾਈ**

ਜਦੋਂ ਸਰਕਾਰੀ ਪਾਬੰਦੀ ਨਾਲ ਸਤਿਗੁਰੂ ਜੀ ਦੇ ਪ੍ਰੋਗ੍ਰਾਮਾਂ ਵਿੱਚ ਸਗੋਂ ਹੋਰ ਵਾਧਾ ਹੁੰਦਾ ਸਰਕਾਰ ਨੇ ਵੇਖਿਆ ਤਾਂ ਪਾਬੰਦੀ ਦੀਆਂ ਸ਼ਰਤਾਂ ਕੁਝ ਨਰਮ ਕਰ ਦਿੱਤੀਆਂ ਤੇ ਦੌਰਿਆਂ ਉਤੇ ਜਾਣ ਸਮੇਂ ਸਰਕਾਰ ਤੋਂ ਪ੍ਰਵਾਨਗੀ ਲੈ ਕੇ ਜਾਣ ਵਾਸਤੇ ਖੁਲ੍ਹ ਕਰ ਦਿੱਤੀ। ਇਹ ਖੁਲ੍ਹ ਹੋ ਜਾਣ ਤੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਦੌਰੇ ਵਖ ਵੱਖ ਜ਼ਿਲ੍ਹਿਆਂ, ਇਲਾਕਿਆਂ ਤੇ ਨਗਰਾਂ ਵਿਚ, ਘੋੜ-ਸਵਾਰ ਸੂਬਿਆਂ ਤੇ ਪੈਦਲ ਸੰਗਤਾਂ ਸਮੇਤ ਫਿਰ ਤੋਂ ਹੋਣ ਲੱਗ ਪਏ, ਇਹਨਾਂ ਦੌਰਿਆਂ ਸਮੇ ਜੋ ਪ੍ਰਭਾਵ ਸੰਗਤਾਂ ਉੱਤੇ ਪੈਂਦਾ, ਉਸਦੀ ਬਾਬਤ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

ਦੇਵ ਥਾਨ ਤੀਰਥਾਂ ਪੁਰਾਨ ਸਾਧੂ ਬਿਪਰੋਂ ਕੋ
ਮਾਨ ਹੈਂ ਨ ਦਾਨ ਪੁਨ ਦੇਤ ਔਰ ਕੋ ਕਬੀ।
ਆਪਸ ਮੈ ਦੇਤ ਲੇਤ ਹੈਂ ਸਹੇਤ ਸਾਕ ਨਾਤਾ,
ਰਾਜ ਲੈਣ ਕੇਰੀ ਇਛਯਾ ਮਨ ਸਬ ਕੇ ਫਬੀ।
ਮਰਨੇ ਔ ਪਰਨੇ ਮੈ ਬਿਪ੍ਰੰ ਬੁਲਾਵੈ ਨਾਹੀ
ਆਨੰਦ ਪੜਾਵੈਂ ਰੀਤ ਗੁਰ ਘਰ ਕੀ ਲੱਭੀ।
ਰਾਮ ਸਿੰਘ ਹੀ ਕੋ ਸਤਿਗੁਰੂ ਅਵਤਾਰ ਪੀਰ ਜਾਨੈ
ਜੋ ਭੀ ਬਤਾਵੈ ਉਹ ਮਾਨ ਹੈ ਸਭੀ।

ਸਗੋਂ ਸਤਿਗੁਰਾਂ ਦੇ ਉਪਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਅਤੇ ਸ੍ਰੀ ਦਸਮੇਸ਼ ਜੀ ਦੇ ਲਿਖੇ ਵਾਕਾਂ ਅਨੁਸਾਰ ਕਿ:-

"ਮੜੀਆਂ ਗੋਰਾ ਢਾਹੁਣੀਆਂ
ਮੜੀ ਗੋਰ ਦੇਵਲ ਮਸੀਤਾਂ ਗਿਰਾਯੰ।
ਤੁਹੀ ਏਕ ਅਕਾਲ, ਹਰਿ ਹਰਿ ਜਪਾਯੰ॥"

ਉਗ੍ਰ ਦੰਤੀ ਛੰਦ ਪੰਜਵਾਂ

"ਇਉਂ ਉਠੇ ਸਿੰਘ ਭਭਕਾਰਿ ਕੈ, ਸਭਜਗ ਡਰ ਪਾਨਾ॥
ਮੜੀ ਦੇਵਲ ਗੋਰ ਮਸੀਤ, ਢਾਹਿ ਕੈ ਕੀਏ ਮੈਦਾਨਾ॥"

(ਵਾਰ ਇਕਤਾਲਵੀ ਭਾਈ ਗੁਰਦਾਸ ਬਹਿਲੋ ਕੇ)

ਉਪ੍ਰੋਕਤ ਕਿਸਮ ਦੀਆਂ ਪੰਗਤੀਆਂ ਦੇ ਅਧਾਰ ਤੇ ਵੱਖ ਵੱਖ ਨਗਰਾਂ ਦੇ ਕੁਝ ਜੋਸ਼ੀਲੇ ਨਾਮਧਾਰੀਆਂ ਨੇ ਆਪਣੇ ਤੌਰ ਤੇ ਪਿੰਡਾਂ ਵਿੱਚ ਸਰਵਰੀਆਂ ਦੇ ਬਣਾਏ ਹੋਏ ਪੀਰ ਖਾਨੇ ਤੇ ਮੜ੍ਹੀਆ ਵਿੱਚ ਬਣੀਆਂ ਸਮਾਧਾਂ

ਤੇ ਗੋਰਾਂ ਨੂੰ ਰਾਤ ਨੂੰ ਜਾ ਕੇ ਢਾਹੁਣ ਦੀ ਵੀ ਮੁਹਿੰਮ ਚਲਾਈ, ਪਰ ਕਿਸੇ ਨੂੰ ਕੁਝ ਪਤਾ ਨ ਲਗਦਾ ਕਿ ਮੜ੍ਹੀਆਂ ਗੋਰਾਂ ਰਾਤ ਨੂੰ ਕੌਣ ਢਾਹ ਜਾਂਦਾ ਹੈ।

ਏਸੇ ਪ੍ਰੋਗ੍ਰਾਮ ਵਿੱਚ ਹੀ ਪਿੰਡ ਗਲੋਟੀਆਂ ਦੇ ਤਿੰਨ ਰਾਮਗੜ੍ਹੀਏ ਨਾਮਧਾਰੀ ਭਰਾਵਾਂ (ਬਾਬਾ ਲੱਖਾ ਸਿੰਘ, ਬਾਬਾ ਝੰਡਾ ਸਿੰਘ, ਬਾਬਾ ਦੂਲਾ ਸਿੰਘ) ਨੇ ਸਖੀ ਸਰਵਰ ਦੇ ਕੇਂਦਰ ਧੌਂਕਲ (ਜ਼ਿਲ੍ਹਾ ਗੁਜਰਾਂਵਾਲਾ) ਦਾ ਉਹ ਸਵਾ ਮਣ ਪੱਕਾ ਪਿੱਤਲ ਦਾ ਟੱਲ ਜਾ ਤੋੜਿਆ ਜਿਸਨੂ ਸਾਰੇ ਸਰਵਰੀਏ ਸਿੱਖ ਹਿੰਦੂ ਮੁਸਲਮਾਨ ਤੇ ਈਸਾਈ ਆਦਿਕ ਬਿਨਾਂ ਕਿਸੇ ਭੇਦ ਭਾਵ ਦੇ ਹਾੜ ਦੀ ਗਿਆਰਵੀਂ ਨੂੰ ਜਾ ਕੇ ਚੁੰਮਿਆ ਕਰਦੇ ਸਨ ਜਿਵੇਂ ਕਿ:

"ਇਨ੍ਹਾਂ ਤਿੰਨਾਂ ਭਰਾਵਾਂ ਵਿੱਚੋਂ (ਇਕ ਜਣਾ ਟੱਲ ਹੇਠਲੇ ਤਖਤਪੋਸ਼ ਉੱਤੇ, ਪੈਰਾਂ ਪਰਨੇ ਬੈਠ ਗਿਆ, ਦੂਸਰੇ ਭਰਾ ਨੇ ਉਸਦੇ ਮੋਢਿਆਂ ਤੇ ਖਲੋ ਕੇ ਟੱਲ ਵਾਲੇ ਸੰਗਲ ਨੂੰ ਮਰੋੜਾ ਚਾੜ੍ਹਿਆ ਤੇ ਤੀਸਰੇ ਨੇ ਪਾਸੇ ਵਲੋਂ ਜ਼ੋਰ ਨਾਲ ਐਸਾ ਸਫਾ ਜੰਗ ਮਾਰਿਆ ਕਿ ਉਹ ਟੱਲ ਸੰਗਲ ਨਾਲੋਂ ਇੰਞ ਟੁੱਟਿਆ ਜਿਵੇਂ ਵੇਲ ਨਾਲੋਂ ਕੱਦੂ ਟੁੱਟਦਾ ਹੈ। ਪਰ ਸਤਿਗੁਰੂ ਜੀ ਨੇ ਐਸੀ ਕਲਾ ਵਰਤਾਈ ਕਿ ਉਨ੍ਹਾਂ ਨੂੰ ਕੋਈ ਵੀ ਦਰਸ਼ਕ ਨ ਦੇਖ ਸਕਿਆ ਜੋ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਸਨ, ਸੁਤੇ ਹੀ ਰਹੇ ਅਤੇ ਏਹ ਸਿੰਘ ਟੱਲ ਨੂੰ ਰੇੜ ਕੇ ਖਾਨਗਾਹ ਦੀ ਚਾਰ ਦੀਵਾਰੀ ਤੋਂ ਬਾਹਰ ਲੈ ਆਏ, ਅੱਗੇ ਬਾਬਾ ਨਰੈਣ ਸਿੰਘ ਘੋੜੀਆਂ ਵਾਲਾ ਇਨ੍ਹਾਂ ਨੂੰ ਉਡੀਕ ਰਿਹਾ ਸੀ, ਉਸਨੇ ਟੱਲ ਨੂੰ ਘੋੜੀ ਤੇ ਲੱਦ ਕੇ ਡੱਸਕੇ ਵਿੱਚ ਇਕ ਠਠਿਆਰ ਸਿੰਘ ਨੂੰ ਇਸਦਾ ਵੱਡਾ ਦੇਗ ਬਰਾ ਬਨਾਉਣ ਵਾਸਤੇ ਦੇ ਦਿੱਤਾ। ਉਹ ਦੇਗ ਬਰਾ ਅੱਜ ਵੀ ਸ੍ਰੀ ਭੈਣੀ ਸਾਹਿਬ ਇਕ ਮੱਟੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਉਹਨਾਂ ਗਰਮ ਤੇ ਜੋਸ਼ੀਲੇ ਨਾਮਧਾਰੀਆਂ ਦੇ ਜਥਿਆਂ ਨੇ ਕਿੰਨੀਆਂ ਕੁ ਖਾਨਗਾਹਾਂ ਗੋਰਾਂ ਤੇ ਸਮਾਧਾਂ ਨੂੰ ਢਾਹਿਆ ਉਸਦਾ ਬਿਓਰਾ ਲੱਗ ਹੀ ਨਹੀਂ ਸਕਿਆ, ਇਸ ਮੁਹਿੰਮ ਉਤੇ ਸਰਕਾਰ ਅੰਗ੍ਰੇਜ਼ੀ ਵੀ ਕਾਬੂ ਨਾ ਪਾ ਸਕੀ।

ਇਤਿਆਦਿਕ ਰਾਜਨੀਤਕ ਤੇ ਸੁਧਾਰਕ ਪ੍ਰੋਗ੍ਰਾਮਾਂ ਦੇ ਨਾਲ ਹੀ ਜੋ ਸਤਿਗੁਰੁ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਉਸ ਵਕਤ ਧਾਰਮਿਕ ਪ੍ਰੋਗ੍ਰਾਮ ਚਲਦੇ ਸਨ ਉਨ੍ਹਾਂ ਦੀ ਬਾਬਤ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

"ਹਮਨ ਕਰੈ ਹੈਂ ਭੋਗ ਗ੍ਰੰਥ ਜੀ ਕੇ ਪੈ ਹੈਂ ਬਹੁ,
ਸੰਗਤੋਂ ਕੋ ਕੱਠ ਥੈਹੇ ਰਹੈਂ ਰਚਨਾ ਲਗੀ।
ਇਸਨਾਨ ਕਰ ਹੈ ਸਕੇਸ ਵੇਮ ਰਾਤ ਹੀਤੇ,
ਵਾਹਿਗੁਰੂ ਨਾਮ ਮਾਹਿ ਰਾਖੈ ਰਸਨ ਪਗੀ।
ਰਾਖ ਹੈ ਪੁਸ਼ਾਕ ਪਾਕ ਸ਼ੁਕਲ ਊਰਣ ਮਾਲ,
ਕਛ ਕੜਾ ਕਰਦ ਮਰਦ ਨਾਰ ਸਭ ਜੇਤਗੀ।
ਬਿਨਾ ਨਾਮਧਾਰੀ ਅੰਨ ਜਲ ਰੋਟੀ ਬੇਟੀ ਵਾਰੀ,
ਸਾਂਝ ਰਾਖ ਹੈ ਨ ਕਾਹੂੰ ਜਗ ਮੈ ਸਗੀ।"

ਅੰਗ੍ਰੇਜ਼ੀ ਸਰਕਾਰ ਨੇ ਜੋ ਨਜ਼ਰਬੰਦੀ ਸਤਿਗੁਰੂ ਰਾਮ ਸਿੰਘ ਜੀ ਵਾਸਤੇ ਸੰਨ ੧੮੬੩ ਵਿੱਚ ਲਾਈ ਸੀ ਉਹ ਦੋ ਢਾਈ ਸਾਲ ਸੰਨ 1865-66 ਤਕ ਹੀ ਕੁਝ ਨਰਮ ਕਰ ਦਿਤੀ ਗਈ ਸੀ। ਜਿਸਦੇ ਫਲ ਸਰੂਪ

ਸਤਿਗੁਰੂ ਜੀ ਨੇ ਨਾਮਧਾਰੀ ਹੋਲਿਆਂ ਦੀ ਪ੍ਰੰਪਰਾ (ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਿੰਘਾਂ ਨੂੰ ਜੰਗੀ ਸਿੱਖਿਆ ਦੇਣ ਵਾਸਤੇ ਸ਼ੁਰੂ ਕੀਤੀ ਸੀ ਤੇ ਉਸ ਵਿਚ ਕੁਰਹਿਤਾਂ ਤੇ ਅਸਭਿਅਤਾ ਦਾ ਪ੍ਰੀਵਰਤਨ ਸਿੱਖਾਂ ਸਰਦਾਰਾਂ ਨੇ ਕਰ ਰੱਖਿਆ ਸੀ) ਸਾਧ ਸੰਗਤ ਵਿੱਚ ਗੁਰੂਮਤ ਦਾ ਪ੍ਰਚਾਰ ਕਰਨ ਵਾਸਤੇ ਕਾਇਮ ਕਰ ਦਿੱਤੀ ਤੇ ਪਹਿਲਾ ਹੋਲਾ ਸੰਮਤ ੧੯੨੨ ਨੂੰ ਪਿੰਡ ਖੋਟਿਆਂ (ਜਿਥੋਂ ਅਨੰਦ ਮਰਯਾਦਾ ਦਾ ਅਰੰਭ ਕੀਤਾ ਸੀ) ਵਿਖੇ ਕੀਤਾ, ਜਦੋਂ ਕਿ ਇਸਤੋਂ ਬਾਅਦ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਤੇ ਹੋਰ ਵੀ ਵੱਖ ਵੱਖ ਇਲਾਕਿਆਂ ਵਿਚ ਪੁਲਿਸ ਦੀ ਨਿਗਰਾਨੀ ਹੇਠ ਮੇਲੇ ਹੋਣ ਲਗ ਪਏ।

### ਗੁਰੂਧਾਮਾਂ ਦੀ ਯਾਤਰਾ ਅਤੇ ਪੁਜਾਰੀਆਂ ਦਾ ਵਰਤਾਵ

ਸਗੋਂ ਸੰਨ ੧੮੬੭ ਵਾਲੀ ਦੀਪਮਾਲਾ ਸਮੇਂ ਜਦ ਪ੍ਰਵਾਰ ਤੇ ਬਿਅੰਤ ਸੰਗਤਾਂ ਸਮੇਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤਸਰ ਗਏ ਤਾਂ ਬਾਵਜੂਦ ਸਰਕਾਰ ਤੇ ਪੁਜਾਰੀਆਂ ਦੇ ਰੋਕਣ ਤੇ ੨੦ ਹਜ਼ਾਰ ਤੋਂ ਵੱਧ ਨਾਮਧਾਰੀ ਸਾਧ ਸੰਗਤ ਦਰਸਨਾਂ ਵਾਸਤੇ ਪਹੁੰਚ ਗਈ।

ਇਸ ਤਰ੍ਹਾਂ ਸਤਿਗੁਰੂ ਜੀ ਦੇ ਤੇਜ ਪ੍ਰਤਾਪ ਦੇ ਪ੍ਰਭਾਵ ਤੋਂ ਉਸ ਵਕਤ ਦੇ ਪੁਜਾਰੀ ਬਹੁਤ ਦੁਖੀ ਹੋਏ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ :

"ਰਾਮ ਸਿੰਘ ਜਾਇ ਜਿਤ, ਸਿੱਖ ਹੋਏ ਘਨੇ ਤਿਤ
ਭੇਟ ਦੇਵੇਂ ਸੋ ਅਮਿੱਤ, ਦੀਨ ਬੋਲ ਬੈਨ ਹੈਂ।।
ਦਮਦਮੇ ਸਾਹਿਬ ਮੁਕਤਸਰ ਮੇਲਿਓ ਪਰ ਜਾਇ
ਜਥ ਥਾਇ ਦਲ, ਤਾਂਹਿ ਸੰਗ ਐਨ ਹੈਂ।।
ਹੇਰ ਕੈ ਅਰੂਜ ਤੈ, ਨਮੂਜ ਤਬ ਤਾਂਹਿ ਬਡ
ਹਾਕਮ ਪੁਜਾਰੀ ਸਬ, ਥੀਏ ਬਿਨ ਚੈਨ ਹੈਂ।।
ਡਿਪਟੀ ਕਮਿਸ਼ਨਰ, ਕੋਤ ਵਾਲ ਠਾਣੇਦਾਰ
ਪੇਸ਼ਵਾਈ ਮਾਂਹਿ, ਤਾਂਹਿ ਕੇ ਸ ਸੈਨ ਹੈਂ।।

ਅਥਵਾ :

"ਅਦਬ ਹਿਫਜ਼ਾਤ ਇੰਤਜ਼ਾਮ ਰਾਖੈ ਵਾਹਿ
ਲੋਗ ਨਿਜ ਨਿਜ ਮਨ ਭਾਏ ਬੋਲਬੋ ਕਰੈਂ।
ਰਾਮ ਸਿੰਘ ਚਾਹਿ ਅਰਦਾਸ ਇਤਫਾਕ ਥਾਇ,
ਬਢ ਹੈ ਪ੍ਰਤਾਪ ਪੰਥ ਰੀਤਿ ਏਸ ਸੋ ਭਰੈਂ।
ਪ੍ਰਸਾਦਿ ਭੇਟ ਲੈ ਕੇ ਗਏ ਜਬਿ ਗੁਰਦੁਆਰੇ,
ਮਿਲਕੈ ਪੁਜਾਰੀਓ ਨੇ ਕਹਯੋ ਐਸ ਹੂੰ ਖਰੇ!
ਤਾਲ ਪਕਾ ਕਰਵਾਹਿ ਦੇਹੁ ਤਨਖਾਹਿ ਏਹੁ
ਦਸਤਾਰ ਉਤਾਰੈ ਨ ਹਾਲ ਕਿਸੀ ਕੋ ਚਰੈ।"

ਪੁਜਾਰੀਆਂ ਵਲੋਂ ਅਜਿਹੀਆਂ ਈਰਖਾ ਭਰੀਆਂ ਗੱਲਾਂ ਤੇ ਤਨਖਾਹ ਵਾਲੀਆਂ ਸ਼ਰਤਾਂ ਸੁਣ ਕੇ ਸ੍ਰੀ ਸਤਿਗੁਰੂ ਜੀ ਨੇ ਗਿਆਨੀ ਜੀ ਦੇ ਲਿਖਣ ਅਨੁਸਾਰ ਇੰਵ ਉੱਤਰ ਦਿੱਤਾ :

"ਕਹਯੋ ਰਾਮ ਸਿੰਘ ਉਭੈ ਬਾਤ ਨ ਥਾਤ ਮੋ ਤੇ,
ਦੇਹੁ ਤਨਖਾਹਿ ਕਿਛ ਜਥਾ ਜੋਗ ਜੇ ਰਹਯੋ।
ਹੁਤੋ ਗੁਰਦਵਾਰੇ ਤੰਬੂ ਸਾਹਿਬ ਕਾ ਜੋ ਮਹੰਤ ਮੰਗਲ ਮ੍ਰਿਗੇਸ਼
ਤਾਂਹਿ ਪਰਖਬੇ ਕੋਂ ਤਿਨ ਯੋ ਫਰਯੋ।
ਧਾਰਹੈ ਨ ਕੂਕਾ ਕੋਊ ਨੀਲ ਰੰਗ ਅੰਗ
ਨੀਲਾ ਸਿਰੋਪਾਉ ਰਾਮ ਸਿੰਘ ਆਗੇ ਲਿਆ ਧਰਯੋ।
ਯਦੀ ਤਾਂਹਿ ਸੋਊ ਨਿਜ ਸੀਸ ਪਰ ਧਾਰ ਲੀਓ
ਤੇ ਭੀ ਪੁਜਾਰੀਓ ਨੇ ਇਤਫਾਕਹੈ ਕਰਯੋ॥੨੨੪॥

ਅਰਥਾਤ : ਭਾਵੇਂ ਸਤਿਗੁਰੂ ਜੀ ਨੇ ਪੰਥਕ ਏਕਤਾ ਨੂੰ ਰੱਖਣ ਵਾਸਤੇ ਮੰਗਲ ਸਿੰਘ ਮਹੰਤ ਵਲੋਂ ਜਾਣ ਬੁੱਝ ਕੇ ਦਿੱਤਾ ਗਿਆ ਨੀਲਾ ਸਿਰੋਪਾਓ ਆਪਣੇ ਸੀਸ ਉੱਤੇ ਵੀ ਧਰ ਲਿਆ, ਪਰ ਪੁਜਾਰੀਆਂ ਦੀ ਈਰਖਾ ਕੁੱਝ ਘੱਟ ਹੋਣ ਦੀ ਥਾਵੇਂ ਸਗੋਂ ਹੋਰ ਵੱਧ ਗਈ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਐਸ ਹੀ ਅਨੰਦਪੁਰ ਗਯੋ ਜਬ ਫੇਰ ਰਹਯੋ
ਸੰਮਤ ਉਨੀ ਸੌ ਬਾਈ ਤੇਈ ਮਧ ਚੰਗ ਹੈ।
ਦੀਪ ਮਾਲ ਚੌਥੀ ਸਾਲ ਹੂੰ ਕੀ ਪਰ ਸੁਧਾਸਰ
ਆਯੋ ਹਾਕਮੋਂ ਨੇ ਕੀਨੀ ਖਾਤਰ ਸੁ ਰੰਗ ਹੈ।
ਉਤਰਯੋ ਬਾਹਰ ਚਾਟੀ ਵਿੰਡ ਦਰਵਾਜੇ ਹੂੰ ਤੇ,
ਬੀਸਕ ਹਜ਼ਾਰ ਕੂਕਾ ਸਿੰਘ ਥਯੋ ਸੰਗ ਹੈ।
ਪ੍ਰਸ਼ਾਦ ਭੇਟ ਲੈ ਅਪਾਰ ਜਬ ਦਰਬਾਰ ਆਯੋ
ਤੌ ਪੁਜਾਰੀਓ ਨੈ ਕੀਨ ਯੋ ਕੁਢੰਗ ਹੈ॥੨੨੫॥
ਜਿਵੇਂ ਕਿ :
ਕੋਈ ਤੋ ਹਜਾਰੋਂ ਹੀ ਰੁਪੈ ਰਿਸ਼ਵਤ ਮਾਂਗੈ
ਕੋਈ ਤਨਖਾਹਿ ਚਾਰ ਪਾਂਚ ਲਾਖ ਮੰਗ ਹੈ।
ਹੋਇਕੈ ਮਸਤ ਕੋਈ ਕੂਕਾ ਨ ਉਤਾਰੈ ਪਾਗ
ਸਿਖ ਨ ਕਹਾਵੈ ਤੇਰੇ ਧਾਰੈ ਨੀਲ ਰੰਗ ਹੈਂ।
ਕਹਯੋ ਰਾਮ ਸਿੰਘ ਏਹੁ ਬਾਤ ਸਭ ਗੁਰੂਵਸ
ਸ਼ਕਤਿ ਨ ਮੋ ਮੈ ਏਤੀ ਫੇਰੋ ਮਨ ਢੰਗ ਹੈ।
ਤਨਖਾਹਿ ਆਹਿ ਮੋ ਮੈ ਚਤਰ ਬਿਧਾ ਜੇ ਕੌਊ
ਲੇਹੁ ਦੰਡ ਵਾਹਿ ਕਰਿ ਸਹੀ ਸੋ ਨਿਸੰਗ ਹੈ।

## ਗੁਰੂ ਤੇਗ ਬਹਾਦਰ ਜੀ ਨੂੰ ਹਰਿਮੰਦਰ ਸਾਹਿਬ ਨਾ ਜਾਣ ਦਿੱਤਾ

(ਯਾਦ ਰਹੇ ਕਿ ਸ੍ਰੀ ਨਾਨਕ ਰਾਜ ਦੇ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਕਾਰਨ ਵੱਸ ਜਦੋਂ ਸ੍ਰੀ ਅੰਮ੍ਰਿਤਸਰੋਂ ਹਿਜਰਤ ਕਰ ਕੇ ਕਰਤਾਰਪੁਰ (ਬਿਆਸ) ਜਾਂ ਕੀਰਤਪੁਰ ਨਿਵਾਸ ਕੀਤਾ, ਉਸਤੋਂ ਉਪ੍ਰੰਤ ਨ ਉਹ ਆਪ ਹੀ ਨ ਹੀ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਜੀ ਅਤੇ ਨਾ ਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਅੰਮ੍ਰਿਤਸਰ ਆ ਸਕੇ, ਜਦ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰੂਤ੍ਰ ਗੱਦੀ ਪ੍ਰਾਪਤ ਹੋਏ ਤੇ ਮੱਖਣ ਸ਼ਾਹ ਅਤੇ ਹੋਰ ਸੰਗਤ ਸਮੇਤ ਬਕਾਲੇ ਤੋਂ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਤਾਂ ਉਸ ਵਕਤ ਦੇ ਪੁਜਾਰੀਆਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜ਼ਿਆਂ ਨੂੰ ਜੰਦਰੇ ਲਾ ਦਿਤੇ ਸਨ, ਜਿਸ ਕਰਕੇ ਨੌਵੇਂ ਗੁਰੂ ਸਾਹਿਬ ਦਾ ਉਨ੍ਹਾਂ ਪੁਜਾਰੀਆਂ ਨਾਲ ਕੋਈ ਵਾਰਤਾਲਾਪ ਨਹੀਂ ਸੀ ਹੋ ਸਕਿਆ ਤੇ ਸੱਚੇ ਪਾਤਸ਼ਾਹ ਜੀ ਰਾਮਸਰ ਤੋਂ ਹੀ ਇਸ਼ਨਾਨ ਕਰਕੇ ਵਾਪਸ ਆ ਗਏ ਸਨ ਅਤੇ ਫਿਰ ਕਦੇ ਏਥੇ ਨਾ ਆਏ ਉਸਤੋਂ ਬਾਅਦ ਦਸਵੇਂ ਪਾਤਸ਼ਾਹ ਜੀ ਨੂੰ ਵੀ ਅੰਮ੍ਰਿਤਸਰ ਆਉਣ ਦਾ ਸਮਾਂ ਨਾ ਮਿਲਿਆ। ਫਿਰ ਸਤਿਗੁਰੂ ਬਾਲਕ ਸਿੰਘ ਜੀ ਵੀ ਨਾ ਆ ਸਕੇ। ਫਿਰ ਸਮਾਂ ਪਾ ਕੇ ਬੰਦਾ ਬਹਾਦਰ ਕਈ ਵਾਰੀ ਏਥੇ ਸਿੱਖਾਂ ਸਮੇਤ ਆਉਂਦਾ ਰਿਹਾ। ਪਰ ਤੱਤ ਖਾਲਸੇ ਨੇ ਉਸਦਾ ਵੀ ਆਉਣਾ ਜਾਣਾ ਬੰਦ ਕਰ ਦਿੱਤਾ। ਫਿਰ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪਵਿੱਤਰ ਮੰਦਰ ਤੇ ਸਰੋਵਰ ਦੀ ਸੇਵਾ ਵਾਸਤੇ ਦਿੱਲੀ ਤੋਂ ਅੰਮ੍ਰਿਤਸਰ ਭੇਜਿਆ। ਤੁਰਕ ਹਾਕਮਾਂ ਦੀ ਕਪਟਨੀਤੀ ਕਾਰਨ ਸਮਾਂ ਪਾ ਕੇ ਭਾਈ ਮਨੀ ਸਿੰਘ ਜੀ ਬੰਦ-ਬੰਦ ਕੱਟੇ ਜਾਣ ਕਰਕੇ ਸ਼ਹੀਦ ਹੋ ਗਏ।

## ਸਤਿਗੁਰੂ ਰਾਮ ਸਿੰਘ ਜੀ ਨੂੰ ਹਰਿਮੰਦਰ ਦੇ ਦਰਸ਼ਨ ਨਾ ਕਰਨ ਦਿੱਤੇ

ਇਸਤੋਂ ਕੁੱਝ ਸਮਾਂ ਪਾ ਕੇ ਜਦ ਬਹਾਦਰ ਤੇ ਅਣਖੀ ਸਿੰਘਾਂ ਨੇ ਸ੍ਰੀ ਦਰਬਾਰ ਤੇ ਰਾਮਦਾਸ ਸਰੋਵਰ ਨੂੰ ਜ਼ਾਲਮ ਤੁਰਕਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਇਆ ਤਾਂ ਬਾਬਾ ਦੀਪ ਸਿੰਘ ਜੀ ਸ਼ਹੀਦ ਆਦਿਕ ਸਿੰਘਾਂ ਨੇ ਆਪੇ ਜੰਗੀ ਰੁਝੇਵਿਆਂ ਨੂੰ ਵੇਖਕੇ ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਸਬੰਧਤ ਗੁਰੂਧਾਮਾਂ ਵਿੱਚ ਪੁਰਾਣੇ ਪੁਜਾਰੀਆਂ ਦੇ ਪੁੱਤਰ ਪੋਤਰੇ ਹੀ ਨਿਯੁਕਤ ਕਰ ਦਿੱਤੇ। ਫਿਰ ਬੜੇ ਉਤਸ਼ਾਹ ਨਾਲ ਦੂਰੋਂ ਨੇੜਿਉਂ ਦਰਸ਼ਕ ਅੰਮ੍ਰਿਤਸਰ ਆਉਣ ਲੱਗ ਪਏ ਤੇ ਅਣਗਿਣਤ ਮਾਇਆ ਭੇਟਾ ਪੂਜਾ ਦੇ ਰੂਪ ਵਿਚ ਆਉਣ ਲੱਗ ਪਈ। ਸਿੱਖ ਰਾਜ ਦੇ ਵਕਤ ਚੜ੍ਹਤ ਚੜ੍ਹਾਵਾ ਹੋਰ ਵਧ ਗਿਆ ਤੇ ਸਾਰੇ ਪੁਜਾਰੀ ਮਾਲੋ ਮਾਲ ਹੋ ਗਏ ਤੇ ਗੁਰੂਧਾਮਾਂ ਤੇ ਆਪਣਾ ਨਿਜੀ ਅਧਿਕਾਰ ਸਮਝਣ ਲੱਗੇ। ਇਸ ਹਾਲਤ ਵਿੱਚ ਜਦ ਤਕਰੀਬਨ ਦੋ ਸੌ ਸਾਲ ਤੋਂ ਵੱਧ ਅਰਸੇ ਤੋਂ ਬਾਦ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਪਾਤਸ਼ਾਹ ਪੂਰੀ ਸੱਜ ਧੱਜ ਨਾਲ ਹਜ਼ਾਰਾਂ ਦੀ ਗਿਣਤੀ ਸਮੇਤ ਸ੍ਰੀ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਗਏ ਤਾਂ ਪੁਜਾਰੀ ਇਹ ਸਮਝ ਕੇ ਕਿ ਕਿਧਰੇ ਸਾਡੇ ਵਿਰਾਸਤੀ ਗੁਰੂਧਾਮਾਂ ਉਤੇ ਇਹ ਕਬਜ਼ਾ ਹੀ ਨ ਕਰ ਲੈਣ। ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀਆਂ ਨਾਲ ਤੁਅਸਬੀ ਪੱਧਰ ਤੇ ਅੰਦਰ ਨ ਜਾਣ ਅਤੇ ਜੰਦਰੇ ਲਗਾ ਦਿੱਤੇ ਜਦ ਕਿ ਸਤਿਗੁਰ ਜੀ ਤੇ ਨਾਮਧਾਰੀਆਂ ਅੰਦਰ ਰੰਚਕ ਮਾਤ੍ਰ ਵੀ ਗੁਰੂਧਾਮਾਂ ਉੱਤੇ ਕਬਜ਼ਾ ਕਰਨ ਦੀ ਭਾਵਨਾ ਨਹੀਂ ਸੀ

ਏਸੇ ਮਤਸਰੀ ਹਾਲਾਤ ਕਾਰਨ:-

ਥੀਓ ਤਕਰਾਰ ਇਨ ਬਾਤਨ ਮੈ ਭਾਰੀ ਜਬਿ
ਬਢਤ ਨਿਹਾਰ ਰਾਮ ਸਿੰਘ ਜੂ ਤਬੈ।
ਗੁਰਦੁਆਰ ਆਗੈ ਥਿਰ ਆਪ ਹੀ ਅਰਦਾਸ ਕਰਿ
ਦੀਓ ਪ੍ਰਸਾਦਿ ਬਰਤਾਇ ਸਬ ਕੋ ਸਭੈ।
ਗਾਵਤੇ ਸਬਦ ਪ੍ਰਦਖਨਾ ਲੈ ਗਏ ਡੇਰੇ
ਐਸੇ ਹੀ ਨਿਰਮਲਿਆਂ ਕੇ ਸੰਗ ਕੀਨ ਇਨ ਹੈ ਅਬੈ
ਪੰਥ ਦੂਧ ਮਾਹਿ ਕਾਂਜੀ ਡਾਰੀ ਹੈ ਪੁਜਾਰੀਓ ਨੇ
ਮੇਲ ਹੋਣ ਦੇਤ ਨ ਸ਼ਰਈ ਮੰਦ ਯੇ ਕਬੈ।

ਜਿਥੇ ਸ੍ਰੀ ਸਤਿਗੁਰੂ ਜੀ ਦੇ ਪ੍ਰਚਾਰ ਤੇ ਪ੍ਰਭਾਵ ਨੂੰ ਅੰਗ੍ਰੇਜ਼ੀ ਸਰਕਾਰ ਦਾ ਕਾਨੂੰਨ ਨਾ ਰੋਕ ਸਕਿਆ ਉਥੇ ਇਨ੍ਹਾਂ ਪੁਜਾਰੀਆਂ ਦੇ ਮਤਸਰੀ ਹੁਕਮਨਾਮਿਆਂ ਦੀ ਕੀ ਵਟਕ ਹੋਣੀ ਸੀ। ਸੱਚੇ ਪਾਤਸ਼ਾਹ ਜੀ ਦਾ ਇਨਕਲਾਬੀ ਪ੍ਰਚਾਰ ਤੇ ਪ੍ਰਭਾਵ ਅਮਰ ਵੇਲ (ਕੌੜੀ) ਵਾਂਗੂ ਇਕ ਪੰਜਾਬ ਕੀ, ਰੂਸ, ਨੇਪਾਲ ਤੇ ਜੰਮੂ ਕਸ਼ਮੀਰ ਆਦਿਕ ਰਾਜਾਂ ਵਿਚ ਵੀ ਫੈਲ ਗਿਆ ਤੇ ਉਪ੍ਰੋਕਤ ਦੇਸ਼ਾਂ ਵਿਚ ਧਾਰਮਿਕ ਤੇ ਰਾਜਸੀ ਪ੍ਰੋਗ੍ਰਾਮਾਂ ਵਾਸਤੇ ਕੁਝ ਮੁਖੀਏ ਜਾਣ ਆਉਣ ਲਗ ਪਏ ।

### ਹੋਲੇ-ਮਹੱਲੇ

ਹਰ ਸਾਲ ਹੋਲੇ ਹੋਣ ਦੀ ਪ੍ਰੰਪਰਾ ਵੀ ਜਾਰੀ ਹੋ ਗਈ, ਜੋ ਇਸ ਪ੍ਰਕਾਰ ਸੀ

ਸੰਮਤ ੧੯੨੨ ਨੂੰ ਹੋਲਾ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਹੋਇਆ
ਸੰਮਤ ੧੯੨੩ ਨੂੰ ਹੋਲਾ ਸ੍ਰੀ ਅਨੰਦਪੁਰ (ਹੁਸ਼ਿਆਰਪੁਰ) ਹੋਇਆ
ਸੰਮਤ ੧੯੨੪ ਨੂੰ ਹੋਲਾ ਭੈਣੀ ਸਾਹਿਬ (ਲੁਧਿਆਣਾ) ਹੋਇਆ
ਸੰਮਤ ੧੯੨੫ ਨੂੰ ਹੋਲਾ ਮਾਨਾਂ ਵਾਲੇ (ਸਿਆਲਕੋਟ) ਹੋਇਆ
ਸੰਮਤ ੧੯੨੬ ਨੂੰ ਹੋਲਾ ਫਿਰ ਸ੍ਰੀ ਭੈਣੀ ਸਾਹਿਬ ਹੋਇਆ
ਸੰਮਤ ੧੯੨੭ ਨੂੰ ਹੋਲਾ ਦੂਜੀ ਵਾਰੀ ਅਨੰਦਪੁਰ ਵਿਖੇ ਕੀਤਾ ਗਿਆ।

ਇਹਨਾਂ ਹੋਲਿਆਂ ਸਮੇਂ ਸ੍ਰੀ ਸਤਿਗੁਰੂ ਜੀ ਗੁਰਮਤ ਤੇ ਸਮਾਜਿਕ, ਸੁਧਾਰਕ ਤੇ ਰਾਜਨੀਤਕ ਉਪਦੇਸ਼ਾਂ ਦੇ ਨਾਲ ਹੱਲੇ ਦੇ ਸ਼ਬਦ ਕੀਰਤਨ ਤੇ ਸੰਗੀਤ ਅਤੇ ਲੰਗਰ ਦਾ ਵੀ ਅਤੁੱਟ ਪ੍ਰਵਾਹ ਚਲਦਾ ਰਿਹਾ, ਜਿਸ ਤੋਂ ਪ੍ਰਭਾਵਤ ਹੋ ਕੇ ਹਜ਼ਾਰਾਂ ਨਰ ਨਾਰੀ ਭਜਨ ਪੁੱਛ ਕੇ ਨਾਮਧਾਰੀ ਬਣ ਕੇ ਮਾਸ ਸ਼ਰਾਬ ਚੋਰੀ ਜਾਰੀ ਆਦਿਕ ਮੰਦੇ ਕਰਮਾਂ ਦਾ ਤਿਆਗ ਕਰਦੇ ਰਹੇ।

ਸ੍ਰੀ ਅਨੰਦਪੁਰ ਦੇ ਦੋਹਾਂ ਹੋਲਿਆਂ ਸਮੇਂ ਪੁਜਾਰੀ ਤੇ ਕੁਝ ਨਿਹੰਗ ਸਿੰਘ ਕਿਸੇ ਨ ਕਿਸੇ ਤਰ੍ਹਾਂ ਨਾਮਧਾਰੀ ਸਿੰਘਾਂ ਦੇ ਸ਼ਬਦ ਕੀਰਤਨ ਅਤੇ ਜਲੂਸ ਆਦਿ ਪ੍ਰੋਗ੍ਰਾਮਾਂ ਵਿਚ ਬਦਅਮਨੀ ਫੈਲਾਉਣ ਦਾ ਯਤਨ ਕਰਦੇ ਰਹੇ, ਪਰ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸਾਹ ਦੇ ਪ੍ਰਤਾਪ ਅੱਗੇ ਕਿਸੇ ਵੀ ਵਿਰੋਧੀ ਦੀ ਕੋਈ ਪੇਸ਼ ਨ ਜਾਂਦੀ ਰਹੀ, ਸਗੋਂ ਮੇਲੇ ਦੇ ਪ੍ਰਬੰਧ ਵਾਸਤੇ ਆਉਂਦੇ ਰਹੇ ਸਰਕਾਰੀ ਕਰਮਚਾਰੀਆਂ ਨੂੰ ਸਬੂਤ ਹੋ ਗਿਆ ਕਿ

ਬਦਅਮਨ ਪੈਦਾ ਕਰਨ ਵਾਲੇ ਨਾਮਧਾਰੀ ਨਹੀਂ ਸਗੋਂ ਇਹ ਪੁਜਾਰੀ ਤੇ ਕੁਝ ਖਾੜਕੂ ਨਿਹੰਗ ਸਿੰਘ ਹੀ ਹਨ।

### ਮਾਨਾਂਵਾਲੇ ਦਾ ਹੋਲਾ

ਏਸੇ ਤਰ੍ਹਾਂ ਮਾਨਾਂ ਵਾਲੇ ਹੋਲੇ ਦੇ ਜਲੂਸ ਸਮੇਂ ਜਦ ਸਤਿਗੁਰੂ ਰਾਮ ਸਿੰਘ ਜੀ ਇਕ ਹਾਥੀ 'ਤੇ ਅਸਵਾਰ ਹੋਏ ਦਰਸ਼ਕਾਂ ਨੂੰ ਦਰਸ਼ਨ ਦੇ ਰਹੇ ਸਨ ਤਾਂ ਸੂਬਾ ਗਿਆਨੀ ਰਤਨ ਸਿੰਘ ਜੀ ਦੀ ਘੋੜੇ ਦੀ ਫੇਟ ਨਾਲ ਕਿਸੇ ਬੁੱਢੜੀ ਘੁਮਿਆਰੀ (ਘੁਮਿਆਰ) ਦਾ ਇਕਲੌਤਾ ਬੱਚਾ ਥਾਂ 'ਤੇ ਹੀ ਮਰ ਗਿਆ। ਜਿਸ ਕਰਕੇ ਸਾਰੇ ਹੋਲੇ ਵਿਚ ਰੌਲਾ ਪੈ ਗਿਆ ਅਤੇ ਬਹੁਤੇ ਸਰੀਰਾਂ ਨੂੰ ਚਿੰਤਾ ਹੋ ਗਈ ਕਿ ਪਤਾ ਨਹੀਂ ਹੁਣ ਕੀ ਬਣੇਗਾ? ਕਿਉਂਕਿ ਅੰਗ੍ਰੇਜ਼ੀ ਸਰਕਾਰ ਅੰਦਰੋਂ ਹਮੇਸ਼ਾ ਹੀ ਬਰਖ਼ਿਲਾਫ ਰਹਿੰਦੀ ਹੈ। ਜਦ ਇਹ ਪਤਾ ਸਤਿਗੁਰੂ ਰਾਮ ਸਿੰਘ ਜੀ ਨੂੰ ਲੱਗਾ ਤਾਂ ਇਸ ਦੁਰਘਟਨਾ 'ਤੇ ਕਾਬੂ ਪਾਉਣ ਵਾਸਤੇ ਇਕ ਦਮ ਹਾਥੀ ਤੋਂ ਉਤਰ ਕੇ ਮਰੇ ਹੋਏ ਬੱਚੇ ਪਾਸ ਪਧਾਰੇ, ਅਗੇ ਉਸ ਬੱਚੇ ਦੀ ਬੁਢੜੀ ਮਾਈ ਬੜਾ ਵਿਰਲਾਪ ਕਰ ਰਹੀ ਸੀ ਤੇ ਪੁਲਿਸ ਦੇ ਕਰਮਚਾਰੀ ਮਾਈ ਨੂੰ ਬਿਆਨ ਦੇਣ ਵਾਸਤੇ ਯਤਨ ਕਰ ਰਹੇ ਸਨ। ਸੱਚੇ ਪਾਤਸ਼ਾਹ ਜੀ ਨੇ ਬੱਚੇ ਕੋਲ ਜਾਂਦਿਆਂ ਹੀ ਉਸਦੇ ਬੇਪ੍ਰਾਣ ਸਰੀਰ ਨੂੰ ਚਰਨ ਛੁਹਾਇਆ ਤੇ ਚਰਨ ਲਾ ਕੇ ਆਖਿਆ, "ਉੱਠ ਬੱਚਾ ਕਾਹਨੂੰ ਪਇਆ ਹੈਂ ਪੈਰ ਪਸਾਰ ਏਥੇ" ਸੱਚੇ ਪਾਤਸ਼ਾਹ ਜੀ ਦੀ ਚਰਨ ਛੋਹ ਨਾਲ ਉਹ ਬੱਚਾ ਇਕਦਮ ਓਵੇਂ ਉੱਠ ਬੈਠਾ ਜਿਵੇਂ ਭਗਵਾਨ ਰਾਮ ਦੀ ਚਰਨ ਛੋਹ ਨਾਲ ਸਰਜੂ ਨਦੀ ਉਤੇ ਪੱਥਰ ਬਣੀ ਅਹੱਲਿਆ ਇਕਦਮ ਮਨੁੱਖੀ ਜਾਮਾ ਧਾਰਨ ਕਰਕੇ ਅਕਾਸ਼ ਮਾਰਗ ਵਿਚ ਉਡ ਗਈ ਸੀ। ਇਸ ਕੌਤਕ ਦੇ ਨਾਲ ਸਾਰੇ ਹੋਲੇ ਵਿਚ ਚੀਨੀ ਵਾਲੇ ਪਾਤਸ਼ਾਹ ਜੀ ਦੀ ਜੈ ਜੈਕਾਰ ਹੋਣ ਲਗੀ। ਹਜ਼ਾਰਾਂ ਲੋਕਾਂ ਨੇ ਭਜਨ ਪੁੱਛ ਕੇ ਉਸ ਬੱਚੇ ਵਾਂਗ ਨਵਾਂ ਜੀਵਨ ਪ੍ਰਾਪਤ ਕੀਤਾ।

### ਥਰਾਜ ਵਾਲੇ ਦੀ ਘਟਨਾ

ਸਰਕਾਰੀ ਕਾਗਜ਼ਾਤ ਵਿਚ ਪਿੰਡ ਥਰਾਜ ਵਾਲ ਜ਼ਿਲ੍ਹਾ ਫਿਰੋਜ਼ਪੁਰ ਦੀ ਘਟਨਾ ਦਾ ਵੀ ਇਕ ਵਿਸਥਾਰ ਪੂਰਵਕ ਜ਼ਿਕਰ ਆਉਂਦਾ ਹੈ ਕਿ ਇਸ ਪਿੰਡ ਵਿਚ ਸੰਤ ਮਸਤਾਨ ਸਿੰਘ ਇਲਾਕੇ ਦੇ ਨਾਮਧਾਰੀਆਂ ਵਿਚ ਮੰਨੇ ਪ੍ਰਮੰਨੇ ਸੰਤ ਸਨ। ਇਹਨਾਂ ਸੰਮਤ ੧੯੨੬ ਦੇ ਹੋਲੇ (ਜੋ ਸ੍ਰੀ ਭੈਣੀ ਸਾਹਿਬ ਹੋ ਰਿਹਾ ਸੀ) ਤੋਂ ਪਹਿਲੇ ਆਪਣੇ ਨਗਰ ਇਕ ਮੇਲਾ ਕਰਨ ਦਾ ਪ੍ਰੋਗ੍ਰਾਮ ਬਣਾ ਕੇ ਦੁਆਲੇ ਦੀ ਸੰਗਤ ਨੂੰ ਸੱਦਾ ਪੱਤਰ ਭੇਜਿਆ। ਥਰਾਜ ਵਾਲੇ ਵੱਲ ਜਾਣ ਵਾਲੇ ਬਹੁਤ ਸਾਰੇ ਨਾਮਧਾਰੀ ਪਿੰਡ ਰੁਪਾਣੇ (ਮੁਕਤਸਰ ਤੋਂ ੪-੫ ਮੀਲ 'ਤੇ) ਇਕੱਠੇ ਹੋ ਗਏ। ਜਦ ਰੁਪਾਣੇ ਤੋਂ ਥਰਾਜ ਵਾਲੇ ਨੂੰ ਸਿੰਘ ਤੁਰੇ ਤਾਂ ਇਕ ਮੁਸਲਮਾਨ ਦੀਵਾਨ ਬਖਸ਼ (ਇਲਾਕੇ ਦਾ ਡਿਪਟੀ ਇੰਸਪੈਕਟਰ) ਇਨ੍ਹਾਂ ਦੀ ਨਿਗਰਾਨੀ ਵਾਸਤੇ ਪਿੱਛੇ ਲੱਗ ਤੁਰਿਆ। ਸਿੰਘਾਂ ਨੂੰ ਇਹ ਨਿਗਰਾਨੀ ਚੰਗੀ ਨ ਲਗੀ, ਪਹਿਲਾਂ ਉਸ ਨੂੰ ਵਾਪਸ ਜਾਣ ਵਾਸਤੇ ਆਖਿਆ, ਜਦ ਉਹ ਨ ਮੰਨਿਆ ਤਾਂ ਕੁਝ ਜੋਸ਼ੀਲੇ ਸਿੰਘਾਂ ਨੇ ਉਸ ਨੂੰ ਧੌਲ ਧੱਪਾ ਵੀ ਕੀਤਾ। ਉਸਨੇ ਥਾਣੇ ਜਾ ਕੇ ਬੜੀ ਕਰੜੀ ਰਿਪੋਰਟ ਦਰਜ ਕਰਵਾਈ, ਜਿਸਦੇ ਨਤੀਜੇ ਵਜੋਂ ਪੁਲਸ ਕਪਤਾਨ ਮਿ. ਟਰਟਨ ਸਮਿਥ ਨੇ ਪੰਦਰਾਂ ਘੋੜ ਸਵਾਰਾਂ ਤੇ ਵੀਹ ਪਿਆਦੇ ਪੁਲਿਸ ਦੇ ਲੈ ਕੇ ਥਰਾਜ ਵਾਲੇ ਪਹੁੰਚ ੪੪ ਸਿੰਘ ਗ੍ਰਿਫਤਾਰ ਕੀਤੇ ਅਤੇ ਪੰਜ ਹਜ਼ਾਰ ਦੀ ਨਕਦੀ ਤੇ ਗਹਿਣੇ ਆਦਿ ਵੀ ਕਬਜ਼ੇ ਵਿਚ ਲੈ ਲਏ ਅਤੇ ਇਹਨਾਂ ਸਿੰਘਾਂ ਉਤੇ ਅੰਗ੍ਰੇਜ਼ੀ ਸਰਕਾਰ ਦੀ ਬਗਾਵਤ ਦਾ ਕੇਸ ਦਰਜ ਕਰਵਾ ਦਿੱਤਾ।

ਭਾਵੇਂ ਦੀਵਾਨ ਬਖਸ਼ ਇੰਸਪੈਕਟਰ ਤੇ ਮਿ. ਟਰਟਨ ਸਮਿਥ ਆਦਿਕ ਸਾਰੇ ਸਿੰਘਾਂ ਨੂੰ ਸਖਤ ਸਜ਼ਾਵਾਂ ਦਿਵਾਉਣੀ ਚਾਹੁੰਦੇ ਸਨ, ਪਰ ਮਿ. ਕਰਾਕਰੌਨ ਲਾਹੌਰ ਦੇ ਕਮਿਸ਼ਨ ਦੇ ਲਿਖਣ ਅਨੁਸਾਰ ਕੇਵਲ ਸੱਤਾਂ ਸਿੰਘਾਂ:-

੧) ਸੰਤ ਮਸਤਾਨ ਸਿੰਘ ਨੂੰ ਡੇਢ ਸਾਲ ਸਖਤ ਕੈਦ ਤੇ ੫੦ ਰੁਪੈ ਜੁਰਮਾਨਾ।

੨) ਮੰਨਾ ਸਿੰਘ ਪਿੰਡ ਚੰਨੂੰ ੧ ਸਾਲ ਸਖਤ ਕੈਦ ੨੫ ਰੁਪੈ ਜੁਰਮਾਨਾ।

੩) ਹਰਨਾਮ ਸਿੰਘ ਪਿੰਡ ਅੱਲਖ ੧ ਸਾਲ ਸਖ਼ਤ ਕੈਦ ੨੫ ਰੁਪੈ ਜੁਰਮਾਨਾ।

੪) ਸਰਮੁਖ ਸਿੰਘ ਨੂੰ ੧ ਸਾਲ ਸਖ਼ਤ ਕੈਦ ਤੇ ੨੫ ਰੁਪੈ ਜੁਰਮਾਨਾ।

੫) ਬਰ੍ਰਿਤ ਸਿੰਘ ਪਿੰਡ ਕਰਾਈਵਾਲਾ ਨੂੰ ੬ ਮਹੀਨੇ ਸਖ਼ਤ ਕੈਦ

੬) ਬੇਲੀ ਸਿੰਘ ਬਰਾਜ ਵਾਲਾ ੧੦ ਰੁਪੈ ਜੁਰਮਾਨਾ।

੭) ਸਰਮੁਖ ਸਿੰਘ ਫੂਲੇਵਾਲ ਕੈਦ ਤੇ ਜੁਰਮਾਨਾ।

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਛਤ੍ਰ ਛਾਇਆ ਹੇਠ ਜੋ ੬ ਹੋਲੇ ਵੱਖ ਵੱਖ ਥਾਵਾਂ 'ਤੇ ਹੋਏ ਅਤੇ ਉਹਨਾਂ ਸਮੇਂ ਜੋ ਨਾਮਧਾਰੀ ਪੰਥ ਦੀ ਪ੍ਰਗਤੀ ਹੋਈ, ਉਸਦਾ ਵਿਸਥਾਰ ਤਾਂ ਸ਼ਾਇਦ ਕੋਈ ਵੀ ਇਤਿਹਾਸਕਾਰ ਨ ਕਰ ਸਕੇ ਪਰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਐਡੀਸ਼ਨ ਦੂਸਰੀ ਵਿਚ ਜੋ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀਆਂ ਬਾਬਤ ੨੯ ਕਬਿਤ ਇਤਿਹਾਸਕ ਪੱਧਰ ਤੇ ਲਿਖੇ ਹੋਏ ਹਨ, ਉਹਨਾਂ ਦੁਆਰਾ ਹੀ ਆਮ ਤੌਰ ਤੇ ਸਭ ਹੋਰ ਲਿਖਾਰੀ ਆਪੋ ਆਪਣੇ ਢੰਗ ਨਾਲ ਲਿਖਦੇ ਰਹੇ ਤੇ ਅਗੇ ਵਾਸਤੇ ਲਿਖਦੇ ਰਹਿਣਗੇ, ਜਦ ਕਿ ਉਹ ਕਬਿਤ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਰੂਪੀ ਸਾਗਰ ਵਿਚੋਂ ਕੇਵਲ ਬੂੰਦ ਮਾਤਰ ਦੀ ਮਹੱਤਤਾ ਹੀ ਰਖਦੇ ਹਨ।

ਸੰਨ ੧੮੬੩ ਤੋਂ ਲੈ ਕੇ ਅੰਗ੍ਰੇਜ਼ੀ ਸਰਕਾਰ ਦੇ ਕਰਮਚਾਰੀਆਂ ਨੇ ਸਤਿਗੁਰੂ ਜੀ ਦੇ ਦੌਰਿਆਂ ਤੇ ਪ੍ਰੋਗ੍ਰਾਮਾਂ ਦੀਆਂ ਜੋ ਰਿਪੋਰਟਾਂ ਲਿਖੀਆਂ, ਉਹ ਬਹੁਤ ਜ਼ਿਆਦਾ ਤੇ ਵਿਸਥਾਰ ਪੂਰਵਕ ਹਨ। ਪਰ ਉਹ ਉਸੇ ਤਰ੍ਹਾਂ ਹੀ ਹਨ ਜਿਵੇਂ ਮੁਗਲੀਆਂ ਹਕੂਮਤ ਵੇਲੇ ਸ੍ਰੀ ਨਾਨਕ ਰਾਜ ਦੇ ਪੰਜਵੇਂ ਤਖਤ ਨਸ਼ੀਨ ਤੋਂ ਲੈ ਕੇ ਬਹਾਦਰ ਸ਼ਾਹ ਬਾਦਸ਼ਾਹ ਤਕ ਮੁਖ਼ਾਲਿਫ (ਸਰਕਾਰੀ ਕਰਮਚਾਰੀਆਂ ਵਲੋਂ) ਦ੍ਰਿਸ਼ਟੀਕੋਣ ਤੋਂ ਲਿਖੀਆਂ ਮਿਲਦੀਆਂ ਹਨ। ਇਸ ਵਾਸਤੇ ਸਰਕਾਰੀ ਰਿਪੋਰਟਾਂ ਨੇ ਵੀ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਤਖਤ ਨਸ਼ੀਨ ਸਤਿਗੁਰ ਰਾਮ ਸਿੰਘ ਜੀ ਦੇ ਸੂਰਜ ਸਮਾਨ ਇਤਿਹਾਸ ਅੱਗੇ ਅੰਗ੍ਰੇਜ਼ ਪ੍ਰਸਤੀ ਦੀ ਧੁੰਧ ਫੈਲਾਉਣ ਦਾ ਹੱਦ ਤੋਂ ਵਧ ਯਤਨ ਕੀਤਾ ਹੋਇਆ ਹੈ।

### ਜੰਮੂ-ਕਸ਼ਮੀਰ ਦੇ ਰਾਜੇ, ਨੇਪਾਲ ਦੇ ਰਾਜੇ ਨਾਲ ਸਬੰਧ

ਪਰ ਫਿਰ ਵੀ ਸਰਕਾਰੀ ਰਿਪੋਰਟਾਂ ਵਿਚੋਂ ਪਤਾ ਲਗਦਾ ਹੈ ਕਿ ਅੰਗ੍ਰੇਜ਼ੀ ਸਰਕਾਰ ਦੀਆਂ ਕਾਨੂੰਨੀ ਪਾਬੰਦੀਆਂ ਦੇ ਹੁੰਦਿਆਂ ਹੋਇਆਂ ਵੀ ਜੰਮੂ ਕਸ਼ਮੀਰ ਦੇ ਮਹਾਰਾਜਾ ਰਘਬੀਰ ਸਿੰਘ (ਸ੍ਰੀ ਵੇਦਾਂਤੀ ਜੀ) ਦੁਆਰਾ ਇਕ ਕੂਕਾ ਰਜ਼ਮੈਂਟ ਤਿਆਰ ਕਰਵਾ ਲਈ ਸੀ ਤੇ ਕਾਬਲ ਤੇ ਰੂਸ ਵਿਚ ਬਾਬਾ ਬਿਸ਼ਨ ਸਿੰਘ ਤੇ ਬਾਬਾ ਗੁਰਚਰਨ ਸਿੰਘ ਆਦਿਕ ਸਫੀਰਾਂ ਰਾਹੀਂ ਅੰਗ੍ਰੇਜ਼ੀ ਰਾਜ ਦੀ ਗੁਲਾਮੀ ਨੂੰ ਭਾਰਤ ਵਿਚੋਂ ਕੱਢਣ ਦੇ ਮਸ਼ਵਰੇ ਵੀ ਕੀਤੇ ਜਾ ਰਹੇ ਸਨ। ਫਿਰ ਨੇਪਾਲ ਦੇ ਅਜ਼ਾਦ ਰਾਜ ਦੇ ਮੁੱਖ ਮੰਤਰੀ ਰਾਣਾ ਜੰਗ ਬਹਾਦਰ ਬਹੁਤ ਸਿਆਸਤਦਾਨ

ਤੇ ਅੰਗ੍ਰੇਜ਼ੀ ਰਾਜ ਦਾ ਅੰਦਰੋਂ ਕੱਟੜ ਵਿਰੋਧੀ ਹੋਣ ਕਰਕੇ ਕੁਝ ਨਾਮਧਾਰੀ ਸਿੰਘ ਨੇਪਾਲ ਵਿਚ ਜਾ ਕੇ ਕਾਰ ਵਿਹਾਰ ਕਰਨ ਲਗ ਪਏ ਤੇ ਰਾਣੇ ਜੰਗ ਬਹਾਦਰ ਨਾਲ ਰਸੂਖ ਪੈਦਾ ਕਰਕੇ ਭੈਣੀ ਸਾਹਿਬ ਤੋਂ ਦੋ ਮੱਝਾਂ ਤੇ ਇੱਕ ਜੋੜਾ ਖੱਚਰਾਂ ਦਾ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰ. ਕਿਸ਼ਨ ਸਿੰਘ ਨਾਮਧਾਰੀ ਗ੍ਰੰਥ ਗੜ੍ਹ ਵਾਲੇ ਹੱਥੀਂ ਨੇਪਾਲ ਦੇ ਮਹਾਰਾਜੇ ਨੂੰ ਸੁਗਾਤ ਵਲੋਂ ਭੇਜੀਆਂ ਤੇ ਫਿਰ ਰਾਜੇ ਵਲੋਂ ਕੀਮਤੀ ਖੀਨ ਖਾਬ ਦੇ ਥਾਨ ਦੋ ਖੋਖਰੀਆਂ ਤੇ ਇਕ ਗੁਟ ਘੋੜਾ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਨੂੰ ਭੇਟਾ ਵਜੋਂ ਭੇਜੇ ਅਤੇ ਇਸਦੇ ਨਾਲ ਹੋਰ ਵੀ ਕਈ ਰਾਜਸੀ ਵਾਰਤਾਲਾਪ ਕੀਤੇ ਜਾਂਦੇ ਰਹੇ।

### ਕਾਬਲ ਦੇ ਸ਼ਹਿਜ਼ਾਦਿਆਂ ਦੀ ਭੈਣੀ ਸਾਹਿਬ ਆਮਦ

ਏਹੋ ਵਜ੍ਹਾ ਸੀ ਕਿ ਕਾਬਲ ਵਲੋਂ ਭੈਣੀ ਸਾਹਿਬ ਆਏ ਦੋ ਸ਼ਹਿਜ਼ਾਦੇ ਵੇਖ ਕੇ ਕਪਤਾਨ ਬੇਲੀ ਡੀ.ਆਈ.ਜੀ. ਪੁਲਿਸ ਨੇ ਇਕ ਰਿਪੋਰਟ ਜੋ ਪੰਜਾਬ ਸਰਕਾਰ ਨੂੰ ਭੇਜੀ, ਉਸ ਵਿਚ ਲਿਖਿਆ ਕਿ :

"ਉਨ੍ਹਾਂ (ਕਾਬਲ ਸ਼ਹਿਜ਼ਾਦਿਆਂ) ਦੇ ਇਸ ਸਫਰ ਸਬੰਧੀ ਠੀਕ ਉਦੇਸ਼ ਦਾ ਪਤਾ ਨਹੀਂ ਲਗ ਸਕਿਆ, ਪ੍ਰੰਤੂ ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਇਕ ਪੇਂਡੂ ਤਰਖਾਣ (ਸਤਿਗੁਰੂ ਰਾਮ ਸਿੰਘ ਜੀ) ਦੀ ਸ਼ੁਹਰਤ ਕਿਥੋਂ ਕਿਥੋਂ ਤਕ ਪੁੱਜ ਚੁਕੀ ਹੈ।"

ਜੰਮੂ, ਕਾਬਲ, ਰੂਸ ਤੋਂ ਇਲਾਵਾ ਇਹ ਵੀ ਪਤਾ ਲਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਹੈਦਰਾਬਾਦ, ਲਖਨਊ, ਬਨਾਰਸ, ਗਵਾਲੀਅਰ ਤੇ ਭੂਟਾਨ ਆਦਿ ਸ਼ਹਿਰਾਂ ਵਿਚ ਵਸਦੇ ਸਿੱਖਾਂ ਨਾਲ ਵੀ ਗੁਪਤ ਤੌਰ ਤੇ ਮੇਲ-ਮਿਲਾਪ ਰੱਖਿਆ ਹੋਇਆ ਸੀ।

### ਰਾਣੀ ਝਾਂਸੀ ਅਤੇ ਤਾਂਤੀਆ ਟੋਪੇ ਨਾਲ ਸਬੰਧ

ਇਕ ਅੰਗਰੇਜ਼ ਲੇਖਕ ਇਹ ਵੀ ਲਿਖਦਾ ਹੈ ਕਿ ਗੁਰੂ ਰਾਮ ਸਿੰਘ ਨੇ ਤਾਂਤੀਆ ਟੋਪੇ ਤੇ ਰਾਣੀ ਝਾਂਸੀ ਨਾਲ ਵੀ ਸਬੰਧ ਕਾਇਮ ਕੀਤੇ ਹੋਏ ਸਨ।

### ਸੰਮਤ ੧੯੨੮ (੧੮੭੧-੭੨ ਸਨ) ਦਾ ਅਭੁੱਲ ਸਾਲ

ਸੰਮਤ ੧੮੯੮ ਤੋਂ ਲੈ ਕੇ ਸੰਮਤ ੧੯੨੮ ਤਕ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਜਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਨਾਨਕ ਸਿਧਾਂਤ ਅਤੇ ਭਾਰਤ ਅਥਵਾ ਪੰਜਾਬ ਦੇ ਖਾਲਸਾ ਰਾਜ ਦੀ ਬਹਾਲੀ ਖਾਤਰ ਅੰਗ੍ਰੇਜ਼ੀ ਹਕੂਮਤ ਨਾਲ ਨਾ ਮਿਲਵਰਤਨ ਤੇ ਸਤਿਆ ਗ੍ਰਹਿ ਦੇ ਅਦੁੱਤੀ ਢੰਗ ਨਾਲ ਜੋ ਜੰਗ ਏ ਆਜ਼ਾਦੀ ਦੇ ਸੰਘਰਸ਼ ਨੂੰ ਮਨ, ਬਚ, ਕ੍ਰਮ ਕਰਕੇ ਜਿਵੇਂ ਚਾਲੂ ਰੱਖਿਆ ਅਤੇ ਨਾਮਧਾਰੀਆਂ ਨੂੰ ਦੋਹਾਂ ਮੁਹਾਜਾਂ ਉਤੇ ਸ਼ਾਂਤਮਈ ਤਰੀਕੇ ਸਹਿਤ ਤਿਆਰ ਕੀਤਾ ਅਤੇ ਜਿਸਦੇ ਫਲਸਰੂਪ (ਬਾਵਜੂਦ ਪੰਜਾਬੀ ਰਿਆਸਤਾਂ ਦੇ ਰਾਜਿਆਂ ਅੰਗ੍ਰੇਜ਼ ਪ੍ਰਸਤ ਸਿੱਖਾਂ ਗੁਰੂਧਾਮਾਂ ਦੇ ਪੁਜਾਰੀਆਂ ਅਥਵਾ ਸਾਮਰਾਜੀ ਅੰਗ੍ਰੇਜ਼ੀ ਹਕੂਮਤ ਦੀ ਤਾਬੜਤੋੜ ਮੁਖ਼ਾਲਫਿਤ ਦੇ) ਸਤਿਗੁਰੂ ਜੀ ਦੀ ਉਲੀਕੀ ਧਾਰਮਿਕ, ਸੁਧਾਰਕ, ਸਦਾਚਾਰਕ ਤੇ ਰਾਜਨੀਤਕ ਯੋਜਨਾ ਦੇ ਅਮਲ ਦੀ ਚਰਚਾ ਦੂਸਰੇ ਦੇਸ਼ ਵਿਚ ਵੀ ਹੋਣ ਲਗ ਪਈ। ਪਰ ਕੁਦਰਤ ਨੂੰ ਅਤੇ ਰਮੰਤੀ ਰਾਮ (ਸਤਿਗੁਰੂ ਰਾਮ ਸਿੰਘ ਜੀ) ਨੂੰ ਇੰਜ

ਹੀ ਮਨਜ਼ੂਰ ਸੀ ਸੰਮਤ ੧੯੨੭ ਦੇ ਹੋਲੇ ਵਿਚ ਜਦ ਸਾਧ ਸੰਗਤ ਨੇ ਆਉਂਦੇ ਸਾਲ ਦੇ ਹੋਲੇ ਬਾਬਤ ਅਰਜ਼ ਕੀਤੀ ਤਾਂ ਭਾਣੇ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਨੇ ਬੜੇ ਰੰਗ ਵਿਚ ਹੋ ਕੇ ਬਚਨ ਕੀਤਾ, "ਪਰਾਲਬਧ ਸਿਉ ਹੋਵੇ ਹੋਲਾ" ਅਰਥਾਤ ਖਾਲਸਾ ਜੀ! ਵੇਖੋ ਭਾਵੀ ਨੂੰ ਕੀ ਮਨਜ਼ੂਰ ਹੈ? ਸ੍ਰੀ ਅਨੰਦਪੁਰ ਦੇ ਇਸ ਹੋਲੇ ਦੀ ਸਮਾਪਤੀ ਤੋਂ ਛੇਤੀ ਹੀ ਸੰਮਤ ੧੯੨੮ ਦੀ ਵਿਸਾਖੀ ਵਾਸਤੇ ਸਾਧ ਸੰਗਤ ਨੂੰ ਦਮਦਮੇ ਸਾਹਿਬ (ਤਲਵੰਡੀ ਸਾਬੋ) ਜਾਣ ਦਾ ਸੱਚੇ ਪਾਤਸ਼ਾਹ ਜੀ ਨੇ ਹੁਕਮ ਕਰ ਦਿਤਾ।

### ਸ. ਹੀਰਾ ਸਿੰਘ, ਸ. ਲਹਿਣਾ ਸਿੰਘ ਆਦਿ ਮਸਤਾਨਿਆਂ ਦੀ ਪਰਖ

ਦਮਦਮੇ ਸਾਹਿਬ ਵਿਸਾਖੀ ਦਾ ਪੁਰਬ ਮਨਾ ਕੇ ਉਥੋਂ ਸੰਤ ਸ੍ਰ. ਗੁਰਦਿਤ ਸਿੰਘ ਨੇ ਆਪਣੇ ਨਗਰ ਨਾਈ ਵਾਲੇ ਸੰਗਤਾਂ ਸਮੇਤ ਸਤਿਗੁਰਾਂ ਨੂੰ ਦਰਸ਼ਨ ਦੇਣ ਦੀ ਅਰਜ਼ ਕੀਤੀ ਜਦੋਂ ਕਿ ਸ੍ਰ. ਗੁਰਦਿਤ ਸਿੰਘ ਦੀ ਇਹ ਅਰਜ਼ ਹੀ ਭਾਵੀ ਦਾ ਇਕ ਕਾਰਨ ਬਣ ਗਈ, ਜਿਸਨੂੰ ਸਿਵਾਏ ਘਟ ਘਟ ਵਾਸੀ ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਦੇ ਹੋਰ ਕਿਸੇ ਨੂੰ ਕੁਝ ਪਤਾ ਨ ਲਗਾ।

ਦਮਦਮੇ ਸਾਹਿਬ ਤੋਂ ਨਾਈ ਵਾਲੇ ਨੂੰ ਜਾਂਦਿਆਂ ਰਸਤੇ ਵਿਚ ਇੱਕ ਸੂਬੇ ਦੇ ਭਰਾ ਨੇ ਮਾਈਆਂ ਦੇ ਜਥੇ ਨੂੰ ਕੋਈ ਅਜਿਹੀ ਗੱਲ ਆਖੀ, ਜੋ ਨਾਲ ਹੀ ਪੈਦਲ ਤੁਰੇ ਜਾਂਦੇ ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਜੀ ਦੇ ਮਸਤਾਨਿਆਂ ਦੇ ਜਥੇ ਨੂੰ ਉਹ ਗੱਲ ਚੰਗੀ ਨ ਲਗੀ ਤੇ ਸਗੋਂ ਮਸਤਾਨਿਆਂ ਅੱਗੇ ਹੋ ਕੇ ਸੂਬੇ ਦੇ ਭਰਾ ਨੂੰ ਘੋੜੀ ਤੋਂ ਹੇਠਾਂ ਲਾਹ ਲਿਆ ਅਤੇ ਸਮੇਂ ਅਨਸਾਰ ਕੁਝ ਮਾਰ ਕੁਟਾਈ ਵੀ ਕੀਤੀ।

ਸੂਬਾ ਜੀ ਨੇ ਝੱਟਪੱਟ ਜਾ ਕੇ ਮਸਤਾਨਿਆਂ ਦੀ ਸ਼ਿਕਾਇਤ ਸਤਿਗੁਰੂ ਜੀ ਅੱਗੇ ਜਾ ਲਾਈ ਤੇ ਸਗੋਂ ਆਖਿਆ ਕਿ ਆਪ (ਸਤਿਗੁਰੂ) ਜੀ ਮਸਤਾਨਿਆਂ ਨੂੰ ਭੂਹੇ ਚਾੜ ਛੱਡਿਆ ਹੈ, ਇਹ ਜਿਸਦਾ ਜੀਅ ਕਰੇ ਉਸਦੀ ਪਾਣ ਪੱਤ ਲਾਹ ਦਿੰਦੇ ਹਨ। ਸੱਚੇ ਪਾਤਸ਼ਾਹ ਜੀ ਨੇ ਉਸੇ ਵਕਤ ਇਕ ਸਿੰਘ ਨੂੰ ਉਸ ਜੱਥੇ ਵਲ ਭੇਜ ਕੇ ਹੁਕਮ ਦਿਤਾ ਕਿ ਮਸਤਾਨਿਆਂ ਦਾ ਉਤਾਰਾ ਪਿੰਡ ਦੀ ਢਾਬ (ਜੋ ਸੁੱਕੀ ਹੋਈ ਹੈ), ਵਿਚ ਕਰਵਾਇਆ ਜਾਵੇ ਅਤੇ ਉਹਨਾਂ ਨੂੰ ਜਲ ਪ੍ਰਸਾਦਾ ਜਾਂ ਸ਼ਰਦਾਈ ਆਦਿਕ ਛਕਣ ਨੂੰ ਕੁਝ ਨ ਦਿੱਤਾ ਜਾਵੇ। ਜਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਸਤਾਨੇ ਉਸ ਢਾਬ ਵਿਚ ਡੇਰਾ ਜਮਾ ਰਹੇ ਸਨ ਤਾਂ ਅਚਾਨਕ ਚੋਜੀ ਪਾਤਸ਼ਾਹ ਹੱਥ ਵਿਚ ਇਕ ਚੰਗਾ ਵਧੀਆ ਸਲੋਤਰ ਫੜੀ ਮਸਤਾਨਿਆਂ ਨੂੰ ਆ ਦਰਸ਼ਨ ਦਿੱਤੇ ਤੇ ਬੋਲਾ ਕੀਤਾ, "ਮਸਤਾਨਿਓਂ ਇਕ ਲਾਈਨ ਵਿਚ ਖੜੇ ਹੋ ਜਾਉ, ਤੁਸਾਂ ਮੈਨੂੰ ਬਹੁਤ ਦੁਖੀ ਕਰ ਰਖਿਆ ਹੈ?" ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਸਮੇਤ ੫੦-੬੦ ਮਸਤਾਨੇ ਪਰੇਡ ਕਰਨ ਵਾਲੇ ਫੌਜੀਆਂ ਵਾਂਗ ਸਿੱਧੇ ਖੜੇ ਹੋ ਗਏ। ਭਾਣੇ ਦੇ ਮਾਲਕ ਚੋਜੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰ. ਹੀਰਾ ਸਿੰਘ ਵਾਲੇ ਪਾਸਿਓਂ ਸਾਰੇ ਮਸਤਾਨਿਆਂ ਦੇ ਸੱਜੇ ਪਾਸੇ ਦੋਹਾਂ ਕਰ ਕਵਲਾਂ ਨਾਲ ਇਕ ਇਕ ਸਲੋਤਰ ਕ੍ਰਮਵਾਰ ਜੜਨਾ ਸ਼ੁਰੂ ਕਰ ਦਿੱਤਾ, ਸਾਰੇ ਮਸਤਾਨੇ ਆਪੋ ਆਪਣੀ ਜਗ੍ਹਾ ਇੰਝ ਖਲੋਤੇ ਰਹੇ, ਜਿਵੇਂ ਗੈਰ ਹਾਜ਼ਰ ਹੋਏ ਸਕੂਲ ਦੇ ਵਿਦਿਆਰਥੀ ਕਿਸੇ ਸਖ਼ਤ ਮਾਸਟਰ ਦੇ ਰੂਲ ਨੂੰ ਆਪਣੇ-ਆਪ ਹੱਥ ਕਰਕੇ ਚੁੱਪ ਹੋ ਕੇ ਮਾਰ ਖਾਇਆ ਕਰਦੇ ਹਨ।

ਜਦ ਇਕ (ਸੱਜੇ) ਪਾਸੇ ਮਸਤਾਨਿਆਂ ਨੂੰ ਡਾਂਗ ਪ੍ਰਸਾਦ ਵਰਤ ਚੁੱਕਾ ਤਾਂ ਸ੍ਰ. ਹੀਰਾ ਸਿੰਘ ਨੇ ਡਰਿਲ ਮਾਸਟਰ ਵਾਂਗ ਸਾਰੇ ਮਸਤਾਨਿਆਂ ਨੂੰ ਸੱਚੇ ਪਾਤਸ਼ਾਹ ਵੱਲ ਖੱਬਾ ਪਾਸਾ ਕਰਨ ਲਈ ਆਖਿਆ, ਜਦ ਮਸਤਾਨੇ

ਸ੍ਰ. ਜੀ ਦੇ ਕਹਿਣ ਅਨੁਸਾਰ ਉਵੇਂ ਹੋ ਗਏ ਤਾਂ ਸ੍ਰ. ਜੀ ਨੇ ਅਰਜ਼ ਕੀਤੀ ਸੱਚੇ ਪਾਤਸ਼ਾਹ ਖੱਬੇ ਪਾਸੇ ਦੇ ਪਾਪ ਵੀ ਝਾੜ ਦਿਓ। ਹੁਣ ਸੱਚੇ ਪਾਤਸ਼ਾਹ ਦੀ ਬਿਰਤੀ, ਸ੍ਰ. ਦੀ ਅਰਜ ਸੁਣ ਕੇ ਭਾਵੇਂ ਕੁਝ ਨਰਮ ਹੋ ਗਈ ਸੀ ਪਰ ਫਿਰ ਵੀ ਦੂਹਰਾ ਗੱਫਾ ਸਭ ਨੂੰ ਵਰਤਾ ਕੇ ਸੱਚੇ ਪਾਤਸ਼ਾਹ ਆਪਣੇ ਨਿਵਾਸ 'ਤੇ ਆ ਬਿਰਾਜੇ।

ਇਤਿਹਾਸ ਅਨੁਸਾਰ ਜਿਥੇ ੪-੫ ਦਿਨ ਮਸਤਾਨੇ ਰੋਠਿਆਂ ਦੀਆਂ ਦੇਗਾਂ ਛਕ ਕੇ ਹੀ ਅਨੰਦ ਰਹੇ, ਉਥੇ ਸੱਚੇ ਪਾਤਸ਼ਾਹ ਜੀ ਨੇ ਵੀ ਲੰਗਰ ਜਾਂ ਸ਼ੁਦਾਈ ਪਾਣੀ ਨ ਛਕਿਆ। ਨਾ ਬਚਨ ਕਰਦੇ। ਕੋਈ ਪਦਾਰਥ ਅੰਦਰ ਲੰਘਦਾ ਹੀ ਨਹੀਂ ਗਲੇ ਨੂੰ ਘੱਤੀਆਂ ਪੈ ਗਈਆਂ ਹਨ।

ਪੰਜਵੇਂ ਦਿਨ ਸ੍ਰ. ਗੁਰਦਿਤ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਪਾਤਸ਼ਾਹ ਮੇਰਾ ਲੰਗਰ ਤਾਂ ਸਫਲ ਹੁੰਦਾ ਹੈ ਜੇ ਮਸਤਾਨਿਆਂ ਨੂੰ ਹੁਕਮ ਦੇ ਕੇ ਲੰਗਰ ਛਕਵਾਵੋ ਤਾਂ? ਚੋਜੀ ਪਾਤਸ਼ਾਹ ਜੀ ਨੇ ਇਕ ਸਿੱਖ ਰਾਹੀਂ ਮਸਤਾਨਿਆਂ ਨੂੰ ਆ ਕੇ ਲੰਗਰ ਦੀ ਆਗਿਆ ਕਰ ਭੇਜੀ ਪਰ ਧੰਨ ਸਤਿਗੁਰੂ ਜੀ ਤੇ ਧੰਨ ਉਸ ਦੇ ਸਾਦਿਕ ਮਸਤਾਨੇ, ਮਸਤਾਨਿਆਂ ਨੇ ਸਿੱਖ ਨੂੰ ਕਹਿ ਕੇ ਭੇਜਿਆ ਕਿ ਏਥੇ ਆ ਕੇ ਸਤਿਗੁਰੂ ਜੀ ਰਸਨਾ ਕਰਕੇ ਆਪ ਹੁਕਮ ਕਰਨ ਤਾਂ ਅਸੀਂ ਪ੍ਰਸ਼ਾਦਾ ਛਕਣ ਜਾਵਾਂਗੇ। ਮਸਤਾਨਿਆਂ ਦਾ ਦ੍ਰਿੜ ਵਿਸ਼ਵਾਸ ਵੇਖ ਕੇ ਸੱਚੇ ਪਾਤਸ਼ਾਹ ਜੀ ਨੇ ਆਪ ਆ ਕੇ ਸਭ ਨੂੰ ਜਲ ਪ੍ਰਸਾਦਾ ਛਕਣ ਦਾ ਹੁਕਮ ਦਿੱਤਾ ਤੇ ਆਪ ਵੀ ਜਲ ਪਾਣੀ ਛਕਿਆ।

### ਅੰਮ੍ਰਿਤਸਰ ਬੁਚੜਖਾਨੇ ਤੇ ਹਮਲਾ

ਜਿਥੇ ਸਾਰੀ ਸਾਧ ਸੰਗਤ ਵਿਚ ਇਨ੍ਹਾਂ ਮਸਤਾਨਿਆਂ ਦੇ ਦ੍ਰਿੜ ਵਿਸ਼ਵਾਸ ਤੇ ਸਿੱਖੀ ਸਿਦਕ ਦੀ ਚਰਚਾ ਹੋਣ ਲੱਗੀ ਉਥੇ ਜੇਠ ਦੇ ਮਹੀਨੇ ਵਿਚ ਕੁਝ ਨਾਮਧਾਰੀ ਸਿੰਘਾਂ ਨੇ ਅੰਮ੍ਰਿਤਸਰ ਘੰਟੇ ਘਰ ਕੋਲ ਬਣੇ ਬੁਚੜਖਾਨੇ ਤੇ ਏਥੋਂ ਮਾਸ ਦੇ ਲੋਥੜੇ ਕਾਵਾਂ ਤੇ ਇਲ੍ਹਾਂ ਰਾਹੀਂ ਰਾਮ ਸਰੋਵਰ ਵਿਚ ਡਿਗਦੇ ਵੇਖੇ, ਤਾਂ ਇਹ ਬੇਅਦਬੀ ਉਹ ਨਾਮਧਾਰੀ ਸਿੰਘ ਬਰਦਾਸ਼ਤ ਨ ਕਰ ਸਕੇ ਅਤੇ ਮਿਸਤ੍ਰੀ ਲਹਿਣਾ ਸਿੰਘ ਪੰਨਵਾਂ ਵਾਲੇ (ਜੋ ਹੁਣ ਅੰਮ੍ਰਿਤਸਰ ਸ਼ਹਿਰ ਰਹਿੰਦੇ ਸਨ) ਦੇ ਘਰ ਇਕ ਗੁਰਮਤਾ ਸੋਧ ਕੇ ਹਾੜ ਦੀ ਸੰਗਰਾਂਦ ਵਾਲੇ ਦਿਨ ਰਾਤ ਨੂੰ ਪਰਦੱਖਣਾ ਵਾਲੇ ਪਾਸਿਓ ਪਉੜੀ ਧਰ ਉਸ ਬੁਚੜ ਖਾਨੇ ਤੇ ਹਮਲਾ ਕਰਕੇ ਗਊਆਂ ਦੇ ਰੱਸੇ ਵੱਢ ਕੇ ੫-੭ ਬੁਚੜਾਂ ਨੂੰ ਪਾਰ ਬੁਲਾਇਆ ਤੇ ਆਪ ਸਾਰੇ ਹਰਨ ਹੋ ਗਏ।

ਇਸ ਘਟਨਾ ਉਪ੍ਰੰਤ ੧੨-੧੩ ਬੇਦੋਸ਼ੇ ਨਿਹੰਗਾਂ ਤੇ ਹਿੰਦੂਆਂ ਨੂੰ ਤਸੀਹੇ ਦੇ ਕੇ ਇਕਬਾਲੀ ਦੋਸ਼ੀ ਕਰਾਰ ਦੱਸ ਕੇ ਸੈਸ਼ਨ ਕੋਰਟ ਵਿਚ ਪੁਲਿਸ ਵਲੋਂ ਕੇਸ ਦੀ ਪੈਰਵਾਈ ਕੀਤੀ ਜਾ ਰਹੀ ਸੀ ਤੇ ਕਈ ਯਤਨ ਕਰਨ 'ਤੇ ਭਾਵੇਂ ਪੁਲਸ ਨੂੰ ਅਸਲੀਅਤ ਦਾ ਪਤਾ ਨਹੀਂ ਸੀ ਲੱਗਿਆ ਪਰ ਮਾਝੇ ਦੇ ਨਾਮਧਾਰੀ ਸਿੰਘ ਇਸ ਘਟਨਾ ਤੋਂ ਗੁਪਤ ਤੌਰ 'ਤੇ ਭਲੀ ਭਾਂਤ ਜਾਣੂ ਸਨ ਤੇ ਸਗੋਂ ਜਿਥੇ ਕੁਝ ਸਰੀਰ ਦੂਰ ਦੁਰਾਡੇ ਨਿਕਲ ਗਏ ਸਨ ਉਥੇ ਸ੍ਰ. ਬੀਹਲਾ ਸਿੰਘ ਨਾਰਲੀ, ਸ੍ਰ. ਲਹਿਣਾ ਸਿੰਘ ਅੰਮ੍ਰਿਤਸਰ, ਸ੍ਰ. ਹਾਕਮ ਸਿੰਘ ਪਟਵਾਰੀ, ਸੰਤ ਫਤਹ ਸਿੰਘ ਭਾਟੜਾ ਅੰਮ੍ਰਿਤਸਰ ਏਹ ਚਾਰੇ ਸਿੰਘ ਸ੍ਰੀ ਭੈਣੀ ਸਾਹਿਬ ਜਾ ਪਹੁੰਚੇ ਤੇ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਪੁੱਛਣ 'ਤੇ ਇਹਨਾਂ ਨੇ ਅਰਜ਼ ਕੀਤੀ ਕਿ ਇਹ ਸਾਰਾ ਕੰਮ ਅਸਾਂ ਕੀਤਾ ਹੈ, ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਚਾਰ ਸਿੰਘਾਂ ਨੂੰ ਅੰਮ੍ਰਿਤਸਰ ਸੈਸ਼ਨ ਦੀ ਕਚਹਿਰੀ ਵਿਚ ਪੇਸ਼ ਹੋਣ ਵਾਸਤੇ ਭੇਜ ਦਿੱਤਾ।

### ਰਾਇਕੋਟ ਬੁਚੜਖਾਨੇ ਦੇ ਬੁੱਚੜ ਸੋਧੇ ਅਤੇ ਰਾਇਕੋਟ ਵਿਖੇ ਸ਼ਹੀਦੀ ਸਾਕਾ

ਪਿਥੋ ਨਗਰ ਦੇ ਸੰਤ ਮਸਤਾਨ ਸਿੰਘ, ਮੰਗਲ ਸਿੰਘ ਤੇ ਗੁਰਮੁਖ ਸਿੰਘ ਨੇ ਸਲਾਹ ਕੀਤੀ ਕਿ ਸ੍ਰੀ ਦਸਮੇਸ਼ ਜੀ ਦੇ ਸਮੇ ਜੰਗ ਕਰਨ ਦਾ ਸਿਹਰਾ ਜਿਹੜਾ ਮਲਵਈ ਸਿੰਘ ਲੈ ਗਏ ਸਨ, ਉਥੇ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਧਰਮ ਤੇ ਦੇਸ਼ ਭਗਤੀ ਦਾ ਸਿਹਰਾ ਹੁਣ ਅੰਮ੍ਰਿਤਸਰੀਏ ਮਝੈਲ ਨਾਮਧਾਰੀ ਸਿੰਘ ਲੈ ਗਏ ਹਨ। ਆਖਰ ਇਨ੍ਹਾਂ ਨੇ ਗੁਰਮਤਾ ਕਰਕੇ ੧ ਸਾਵਣ ਸੰਮਤ ੧੯੨੮ ਨੂੰ ਸੁਥਰੇ ਸ਼ਾਹ ਦੀ ਧਰਮਸ਼ਾਲਾ ਨੇੜੇ ਬਣੇ ਰਾਇਕੋਟ ਵਿਖੇ ਬੁਚੜ ਖਾਨੇ ਤੇ ਹਮਲਾ ਕਰਕੇ ੪-੫ ਬੁੱਚੜਾਂ ਨੂੰ ਹਲਾਕ ਰਾਇਕੋਟ ਵਿਖੇ ਕਰ ਦਿਤਾ। ਇਨ੍ਹਾਂ ਦੇ ਇਸ ਕੰਮ ਦਾ ਛੀਨੀ ਵਾਲੇ ਦੇ ਪੁਲਿਸ ਮੁਖਬਰ ਦਲ ਸਿੰਘ ਤੇ ਗੁਲਾਬ ਸਿੰਘ ਨੂੰ ਪਤਾ ਸੀ ਉਨ੍ਹਾਂ ਸਰਕਾਰ ਕੋਲੋਂ ਕੁਝ ਇਨਾਮ ਲੈ ਕੇ ਇਨ੍ਹਾਂ ਸਿੰਘਾਂ ਨੂੰ ਸਮੇਤ ਦੋ ਬੇਦੋਸ਼ੇ (ਸੂਬਾ ਰਤਨ ਸਿੰਘ ਜੀ ਗਿਆਨੀ ਤੇ ਸੰਤ ਰਤਨ ਸਿੰਘ ਨਾਈ ਵਾਲੇ ਨੂੰ ਪਕੜਾ ਦਿੱਤਾ ਅਤੇ ਬਰਾਇਨਾਮਾ ਮੁਕਦਮਾ ਚਲਾ ਕੇ ਇਨ੍ਹਾਂ ਤਿੰਨਾ ਸਿੰਘਾਂ ਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਨਾਲੋਂ ਪਹਿਲਾਂ ਰਾਏਕੋਟ ਵਿਚ ਫਾਂਸੀ ਦਵਾਰਾ ਸ਼ਹੀਦ ਕਰਵਾ ਦਿਤਾ, ਜਦੋ ਕਿ ਸੂਬਾ ਗਿਆਨੀ ਰਤਨ ਸਿੰਘ ਜੀ ਤੇ ਰਤਨ ਸਿੰਘ ਨੂੰ ਲੁਧਿਆਣੇ ਜੇਲ੍ਹ ਭੇਜ ਦਿਤਾ।

### ਅੰਮ੍ਰਿਤਸਰ ਵਿਚ ਕੂਕੇ ਸ਼ਹੀਦ

ਓਧਰ ਜਿਹੜੇ ਚਾਰੇ ਸਿੰਘ ਅੰਮ੍ਰਿਤਸਰ ਗਏ ਸਨ ਉਨ੍ਹਾਂ ਨੇ ਸੈਸ਼ਨ ਕੋਰਟ ਵਿਚ ਹਾਜ਼ਰ ਹੋ ਕੇ ਚਲ ਰਹੇ ਕੇਸ ਦਾ ਸਾਰਾ ਹੁਲੀਆ ਹੀ ਵਿਗਾੜ ਦਿੱਤਾ ਤੇ ਆਪਣੇ ਕੇਸ ਦੇ ਸਬੂਤ ਵਜੋਂ ਉਹ ਹਥਿਆਰ ਵੀ ਪੇਸ਼ ਕਰ ਦਿਤੇ ਜਿਨ੍ਹਾਂ ਨਾਲ ਬੁਚੜਾਂ ਨੂੰ ਸੋਧਿਆ ਸੀ। ਜਿਸਦੇ ਫਲਸਰੂਪ ਇਹ ਚਾਰੇ ਸਿੰਘ ੩੧ ਭਾਦਰੋ ਸੰਮਤ ੧੯੨੮ (15 ਸਤੰਬਰ 1871) ਨੂੰ ਰਾਮਬਾਗ ਨੇੜੇ ਬੋਹੜ ਨਾਲ ਰੇਸ਼ਮੀ ਰੱਸੇ ਆਪਣੇ ਗਲਾਂ ਵਿਚ ਆਪ ਪਾ ਕੇ ਫਾਂਸੀ ਦਵਾਰਾ ਸ਼ਹੀਦ ਹੋ ਗਏ।

### ਲੁਧਿਆਣੇ ਵਿਚ ਨਾਮਧਾਰੀ ਸ਼ਹੀਦ, ਮਾਤਾ ਜੱਸਾਂ ਜੀ ਦੀ ਚੜ੍ਹਾਈ ਅਤੇ ਮੇਲਾ

ਤੇ ਸਗੋਂ ਭਾਈ ਰਤਨ ਸਿੰਘ ਜੀ ਨਾਈਵਾਲਾ ਅਤੇ ਸੂਬਾ ਗਿਆਨੀ ਰਤਨ ਸਿੰਘ ਨੂੰ ਵੀ ੨੬ ਨਵੰਬਰ ਸੰਨ ੧੮੭੧ ਨੂੰ ਲੁਧਿਆਣੇ ਜੇਲ੍ਹ ਦੇ ਇਕ ਬੋਹੜ ਨਾਲ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਰਾਏਕੋਟ, ਅੰਮ੍ਰਿਤਸਰ, ਤੇ ਲੁਧਿਆਣੇ ਵਿਚ ਫੌਜੀਆਂ ਦੁਆਰਾ ਹੋਏ ਧਰਮੀ ਸ਼ਹੀਦਾਂ ਦੀਆਂ ਖਬਰਾਂ ਜਿਥੇ ਸਭ ਨਾਮਧਾਰੀਆਂ ਵਿਚ ਪਹੁੰਚ ਗਈਆਂ ਸਨ ਤੇ ਭਾਣੇ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਆਪਣੇ ਭਵਿੱਖਤ ਵਾਕਾ ਦੀ ਪੂਰਤੀ ਤੇ ਅਗੋਂ ਨਿਕਲਣ ਵਾਲੇ ਨਤੀਜੇ ਨੂੰ ਮਨ ਹੀ ਮਨ ਵਿਚ ਅਨੁਭਵ ਕਰ ਰਹੇ ਸਨ। ਉਥੇ ਸ੍ਰ. ਹੀਰਾ ਸਿੰਘ, ਲਹਿਣਾ ਸਿੰਘ ਜੀ ਵਾਲਾ ਮਸਤਾਨਿਆਂ ਦਾ ਜੱਥਾ ਧਰਮ ਹੇਤ ਅਤੇ ਦੇਸ਼, ਕੌਮ ਦੀ ਅਜ਼ਾਦੀ ਖਾਤਰ ਸ਼ਹੀਦੀਆਂ ਪ੍ਰਾਪਤ ਕਰਨਾ ਚਾਹੁੰਦਾ ਸੀ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਪੋਹ ਦੇ ਮਹੀਨੇ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾ ਜੀ ਚੜਾਈ ਕਰ ਗਏ। ਮਾਤਾ ਜੀ ਨਮਿਤ ਮੇਲਾ ਤੇ ਪਾਠਾਂ ਦੇ ਭੋਗ ਪਾਉਣ ਦੀਆਂ ਤਾਰੀਖਾਂ ੨੭-੨੮-੨੯ ਪੋਹ ਤੇ ੧ ਮਾਘ ਸੰਮਤ ੧੯੨੮ ਨੀਯਤ ਕਰਕੇ ਸੱਚੇ ਪਾਤਸ਼ਾਹ ਜੀ ਹੁਕਮ ਅਨੁਸਾਰ ਮਿਥ ਕੇ ਸੂਬਾ ਸਾਹਿਬ ਸਿੰਘ ਜੀ ਨੇ ਸਾਰੇ ਇਲਾਕਿਆਂ ਦੀ ਸਾਧ ਸੰਗਤ ਨੂੰ ਸ੍ਰੀ ਭੈਣੀ ਸਾਹਿਬ ਆਉਣ ਵਾਸਤੇ

ਅਰਦਾਸਾਂ ਭੇਜ ਦਿਤੀਆਂ।

### ਮੇਲਾ ਮਾਤਾ ਜੱਸਾਂ ਜੀ ਨਮਿਤ ਅਤੇ ਮਲੇਰਕੋਟਲੇ ਬੁੱਚੜ ਸੋਧਣ ਦੀਆਂ ਸਕੀਮਾਂ

ਇਸ ਸਮਾਗਮ ਸਮੇਂ ਸ੍ਰ. ਹੀਰਾ ਸਿੰਘ ਸਕਰੌਦੀ ਵਾਲਿਆਂ ਦਾ ੫੦-੬੦ ਸਰੀਰਾਂ (ਮਸਤਾਨਿਆਂ) ਦੇ ਜੱਥੇ ਨੇ ਆ ਕੇ ਸ੍ਰੀ ਭੈਣੀ ਸਾਹਿਬ ਡੇਰਾ ਲਾ ਲਿਆ। ਇਥੇ ਹੀ ਇਕ ਨੰਬਰਦਾਰ ਗੁਰਮੁਖ ਸਿੰਘ ਪਿੰਡ ਫਰਵਾਹੀ ਰਿਆਸਤ ਮਲੇਰਕੋਟਲੇ ਵਾਲੇ ਨੇ ਭੈਣੀ ਸਾਹਿਬ ਵੱਲ ਆਉਂਦਿਆਂ ਰਸਤੇ ਵਿਚ ਹੋਈ ਕਰੂੰਜੜੇ (ਅਰਾਈ) ਨਾਲ (ਮਾੜੇ ਜਿਹੇ) ਬੈਲ ਉਤੇ ਲੱਦੀਆਂ ਬਹੁਤ ਸਾਰੀਆਂ ਮੂਲੀਆਂ ਅਤੇ ਉਤੇ ਆਪ ਬੈਠ ਕੇ ਉਸਨੂੰ ਡੰਡੇ ਮਾਰਦਿਆਂ ਨੂੰ ਰੋਕਣ 'ਤੇ ਉਸ ਕਰੂੰਜੜੇ ਨੇ ਥਾਣੇ ਜਾ ਕੇ ਗੁਰਮੁਖ ਸਿੰਘ ਬਾਬਤ ਸ਼ਿਕਾਇਤ ਕਰਨ 'ਤੇ ਇਸਦੇ ਸਾਹਮਣੇ ਉਸ ਬੈਲ ਦੀ ਹੱਤਿਆ ਕਰ ਦੇਣ ਵਾਲੀ ਸਾਰੀ ਦੁੱਖ ਭਰੀ ਵਿਥਿਆ ਆ ਦੱਸੀ। ਇਹ ਜੱਥਾ ਪਹਿਲੇ ਹੀ ਕਿਸੇ ਏਹੋ ਜਿਹੇ ਬਹਾਨੇ ਦੀ ਤਲਾਸ਼ ਵਿਚ ਸੀ। ਨੰਬਰਦਾਰ ਵਾਲੀ ਦੁੱਖ ਭਰੀ ਕਹਾਣੀ ਨੇ ਮਾਨੋ ਸੁੱਕੇ ਹੋਏ ਕੱਖਾਂ ਵਿਚ ਇਕ ਅੱਗ ਦੀ ਚੰਗਿਆੜੀ ਰੱਖ ਦਿਤੀ। ਫਿਰ ਕੀ ਸੀ, ਇਕ ਪਾਸੇ ਹਜ਼ਾਰਾਂ ਦੀ ਤਾਦਾਦ ਵਿਚ ਆਈ ਸਾਧ ਸੰਗਤ ਦਾ ਮੇਲਾ ਹੋ ਰਿਹਾ ਸੀ। ਹਜ਼ੂਰੀ ਵਿੱਚ ਰਾਗੀਆਂ ਦੇ ਕੀਰਤਨ ਤੇ ਢੋਲਕੀ ਛੈਣਿਆਂ ਦੇ ਦੀਵਾਨ ਸਜ ਰਹੇ ਸਨ। ਕੜਾਹ ਪ੍ਰਸਾਦਿ ਦਾ ਅਤੁੱਟ ਲੰਗਰ ਵਰਤ ਰਿਹਾ ਸੀ। ਸਤਿਗੁਰ ਸੱਚੇ ਪਾਤਸ਼ਾਹ ਸਾਧ ਸੰਗਤ ਨੂੰ ਨਾਮ ਜਪਣ ਤੇ ਧਰਮ ਦੀ ਕਿਰਤ ਕਰਕੇ ਵੰਡ ਛਕਣ ਤੇ ਅਕਾਲ ਪੁਰਖ ਦਾ ਭਾਣਾ ਮੰਨਣ ਦਾ ਉਪਦੇਸ਼ ਦੇ ਰਹੇ ਸਨ, ਤੇ ਏਧਰ ਅਕਾਲ ਬੁੰਗੇ, ਮਸਤਾਨੇ ਮਲੇਰਕੋਟਲੇ ਤੇ ਹੱਲਾ ਬੋਲਣ ਦੀਆਂ ਵਿਉਂਤਾਂ ਬਣਾ ਰਹੇ ਸਨ।

### ਸਤਿਗੁਰੂ ਰਾਮ ਸਿੰਘ ਅਤੇ ਮਲੇਰਕੋਟਲੇ ਹੋਏ ਸ਼ਹੀਦਾਂ ਨਾਲ ਵਾਰਤਾਲਾਪ

ਏਹ ਪਤਾ ਲਗਣ 'ਤੇ ਸੱਚੇ ਪਾਤਸ਼ਾਹ ਜੀ ਨੇ ਸੂਬਾ ਲੱਖਾ ਸਿੰਘ, ਸੂਬਾ ਸਾਹਿਬ ਸਿੰਘ ਜੀ ਨੂੰ ਭੇਜ ਕੇ ਥੋੜ੍ਹਾ ਚਿਰ ਧੀਰਜ ਕਰਨ ਵਾਸਤੇ ਹੁਕਮ ਦੇ ਕੇ ਅਕਾਲ ਬੁੰਗੇ ਭੇਜਿਆ। ਮਸਤਾਨਿਆਂ ਨੇ ਸੂਬਿਆਂ ਦੀ ਕੋਈ ਗੱਲ ਹੀ ਨ ਸੁਣੀ, ਸਗੋਂ ਬੜੇ ਕਰੜੇ ਬੋਲ ਕੀਤੇ। ੧ ਮਾਘ ਵਾਲੇ ਦਿਨ ੨੫ ਸਾਧਾਰਨ ਪਾਠਾਂ ਦੇ ਭੋਗ ਮਾਤਾ ਜੀ ਨਮਿਤ ਪਾ ਕੇ ਸਮਾਪਤੀ ਕਰਕੇ, ਭਾਣੇ ਦੇ ਮਾਲਕ ਨਾਨਕ ਰਾਜ ਦੇ ਬਾਰ੍ਹਵੇਂ ਸਤਿਗੁਰ ਜੀ ਆਪ ਮਸਤਾਨਿਆਂ ਪਾਸ ਆਏ। ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਨੂੰ ਬੜੇ ਪਿਆਰ ਨਾਲ ਬਚਨ ਕੀਤਾ ਭਾਈ! ਕਾਹਲੀ ਨ ਕਰੋ, ਅਜੇ ਪਨੀਰੀ ਛੋਟੀ ਹੈ, ਜਿਹੜਾ ਕੰਮ ਤੁਸੀਂ ਬਾਹੂ ਬਲ ਤੇ ਸਸਤ੍ਰਾਂ ਨਾਲ ਕਰਨਾ ਚਾਹੁੰਦੇ ਹੋ ਇਹ ਤੁਹਾਡਾ ਕੰਮ ਮਾਲਾ ਨਾਲ ਹੀ ਹੋ ਜਾਵੇਗਾ। ਮਸਤਾਨਿਓਂ ਕੁਝ ਸਮੇ ਦੀ ਉਡੀਕ ਕਰੋ। ਪਰ ਮਸਤਾਨਿਆਂ ਦਾ ਜੋਸ਼ ਸਿਖਰ ਦੇ ਪਹੁੰਚ ਚੁੱਕਾ ਸੀ। ਉਹ ਰਾਏਕੋਟ ਅੰਮ੍ਰਿਤਸਰ ਤੇ ਖਾਸ ਕਰਕੇ ਲੁਧਿਆਣੇ ਵਾਲੇ ਕੀਤੇ ਸ਼ਹੀਦ ਦੀਆਂ ਘਟਨਾਵਾਂ ਤੋਂ ਖੁਣਸ਼ ਖਾ ਕੇ ਅੰਗ੍ਰੇਜ਼ੀ ਸਰਕਾਰ ਨੂੰ ਬੁਰਾ ਭਲਾ ਆਖ ਰਹੇ ਸਨ।

ਸ੍ਰ. ਹੀਰਾ ਸਿੰਘ ਨੇ ਅਰਜ਼ ਕੀਤੀ ਸਚਿਆ ਪਾਤਸ਼ਾਹ ਏਧਰ ਸਾਨੂੰ ਧਰਮ ਹੇਤ ਸਾਕਾ ਕਰਨ ਤੋਂ ਮਨ੍ਹਾ ਕਰ ਰਹੇ ਹੋ, ਓਧਰ ਸਤਿਗੁਰੂ ਤੇਗ ਬਹਾਦਰ ਜੀ ਸਾਨੂੰ ਧਰਮ ਹੇਤ ਸੀਸ ਦੇਣ ਦਾ ਹੁਕਮ ਕਰ ਰਹੇ ਹਨ, ਅਸੀਂ ਕੀ ਕਰੀਏ? ਸਤਿਗੁਰੂ ਜੀ ਨੇ ਸ੍ਰ. ਦੀ ਅਰਜ਼ ਸੁਣ ਕੇ ਬਚਨ ਕੀਤਾ, 'ਚੰਗਾ ਫਿਰ ਜਿਵੇਂ ਤੁਹਾਡੀ

ਮਰਜ਼ੀ. ਗੁਰੂ ਤੇਗ ਬਹਾਦਰ ਜੀ ਦਾ ਹੁਕਮ ਤੇ ਮੈਂ ਵੀ ਨਹੀਂ ਮੋੜ ਸਕਦਾ।

ਸ੍ਰ. ਹੀਰਾ ਸਿੰਘ ਜੀ ਨੇ ਫਿਰ ਅਰਜ਼ ਕੀਤੀ . ਇਕੇਰਾਂ ਸਾਨੂੰ ਆਪਣੇ ਹੱਥਾਂ ਨਾਲ਼ ਲੰਗਰ ਛਕਾ ਦਿਓ. ਫਿਰ ਤਾਂ ਸ਼ਾਇਦ ਹੀ ਕੋਈ ਸਮਾਂ ਮਿਲੇ।

ਏਧਰ ਅਕਾਲ ਬੁੰਗੇ ਇਹ ਵਾਰਤਾਲਾਪ ਹੋ ਰਿਹਾ ਸੀ ਓਧਰ ਲੰਗਰ ਦੇ ਕੋਠੇ ਉਤੇ ਭਾਈ ਨੰਦ ਸਿੰਘ ਹੰਡਿਆਏ ਵਾਲੇ ਦੀ ਸਿੰਘਣੀ ਮਾਈ ਇੰਦ ਕੌਰ ਇਕ ਲੰਮੇ ਸੋਟੇ ਤੇ ਆਪਣੇ ਦੁਪੱਟੇ ਦਾ ਨਿਸ਼ਾਨ ਬੰਨ੍ਹ ਕੇ ਸੰਗਤਾਂ ਵਿਚ ਹੋਕਾ ਦੇ ਰਹੀ ਸੀ ਕਿ ਸੰਗਤੇ ਧਰਮ ਦਾ ਜਹਾਜ਼ ਤੁਰਨ ਵਾਲਾ ਹੈ। ਜਹਾਜ਼ ਤੇ ਚੜ੍ਹੋ ਇਹ ਵੇਲਾ ਮੁੜ ਕੇ ਹਥ ਨਹੀਂ ਜੇ ਆਉਣਾ।

ਮਾਈ ਜੀ ਦੇ ਬਚਨਾਂ ਤੋਂ ਪ੍ਰਭਾਵਤਿ ਹੋ ਕੇ ਹੋਰ ਵੀ ਬਹੁਤ ਸਰੀਰ ਅਕਾਲ ਬੁੰਗੇ ਇਕੱਠੇ ਹੋ ਗਏ। ਸ੍ਰੀ ਸਤਿਗੁਰੂ ਜੀ ਨੇ ਹੁਕਮ ਦੇ ਕੇ ਹੋਰ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਅਕਾਲ ਬੁੰਗੇ ਸਾਰੇ ਸਰੀਰਾਂ ਨੂੰ ਆਪਣੇ ਕਰ ਕਵਲਾਂ ਨਾਲ ਲੰਗਰ ਵਰਤਾਇਆ। ਲੰਗਰ ਵਰਤਾਉਣ ਤੋਂ ਬਾਅਦ ਸਚੇ ਪਾਤਸ਼ਾਹ ਤਾਂ ਆਪਣੇ ਨਿਵਾਸ ਅਸਥਾਨ ਤੇ ਜਾ ਬਿਰਾਜੇ ਤੇ ਸ੍ਰ. ਹੀਰਾ ਸਿੰਘ ਨੇ ਖੁਲੇ ਥਾਂ ਖਲੋ ਕੇ ਕ੍ਰਿਪਾਨ ਨਾਲ ਇਕ ਲਕੀਰ ਖਿੱਚ ਕੇ ਬਚਨ ਕੀਤਾ. ਜਿਸਨੇ ਧਰਮ ਹੇਤ ਸੀਸ ਦੇਣਾ ਹੋਵੇ. ਉਹ ਮੇਰੇ ਵਾਲੇ ਪਾਸੇ ਆ ਜਾਵੇ। ਇਸ ਬਚਨ ਨਾਲ ਕੋਈ ਸਵਾ ਸੌ ਦੇ ਕਰੀਬ ਸਿੰਘ ਸ. ਹੀਰਾ ਸਿੰਘ ਜੀ ਗਰੇਵਾਲ ਵਾਲੇ ਪਾਸੇ ਆ ਗਏ।

### ਮਲੌਦ ਅਤੇ ਮਲੇਰਕੋਟਲੇ ਤੇ ਧਾਵਾ

ਇਹ ੨ ਮਾਘ ੧੯੨੮ ਸੰਮਤ ਵਾਲਾ ਦਿਨ ਸੀ ਜਦੋਂ ਮਸਤਾਨਿਆਂ ਨੇ ਆਪਣੀ ਯੋਜਨਾ ਅਨੁਸਾਰ ਅਕਾਲ ਬੁੰਗੇ ਤੋਂ ਅਰਦਾਸਾ ਕਰਕੇ ਮਲੇਰਕੋਟਲੇ ਹੱਲਾ ਕਰਨ ਲਈ ਚਾਲੇ ਪਾਏ। ਮਸਤਾਨਿਆਂ ਨੇ ਤੁਰਨ ਤੋਂ ਬਾਅਦ ਨੀਤੀ ਨਿਪੁੰਨ ਸ੍ਰੀ ਸਤਿਗੁਰੂ ਜੀ ਨੇ ਸੂਬੇ ਲੱਖਾ ਸਿੰਘ ਨੂੰ ਲੁਧਿਆਣੇ ਹੁਕਮ ਦੇ ਕੇ ਭੇਜਿਆ ਕਿ "ਕੁਝ ਮਸਤਾਨੇ ਸਾਡੇ ਰੋਕਣ ਦੇ ਬਾਵਜੂਦ ਮਲੇਰਕੋਟਲੇ ਵੱਲ ਚਲੇ ਗਏ ਹਨ, ਪਤਾ ਨਹੀਂ ਉਹ ਕੀ ਕਰਨਗੇ। ਸਰਕਾਰ ਆਪਣਾ ਬੰਦੋਬਸਤ ਕਰ ਲਵੇ। ਸੂਬੇ ਲਖਾ ਸਿੰਘ ਜੀ ਨੂੰ (ਜੋ ਡੀ.ਸੀ. ਨੂੰ ਇਤਲਾਹ ਦੇਣ ਗਏ ਸਨ ਵਾਪਸ ਸ੍ਰੀ ਭੈਣੀ ਸਾਹਿਬ ਆਉਣ ਹੀ ਨ ਦਿੱਤਾ ਤੇ ਗ੍ਰਿਫਤਾਰ ਕਰਕੇ ਲੁਧਿਆਣੇ ਹੀ ਰੱਖ ਲਿਆ।

ਮੇਲੇ ਸਮੇਂ ਆਏ ਹੋਏ ਮਲੌਦ ਦੇ ਸ੍ਰ. ਬਦਨ ਸਿੰਘ ਨੇ ਸ੍ਰੀ ਭੈਣੀ ਸਾਹਿਬ ਭਰੋਸਾ ਦਿੱਤਾ ਹੋਇਆ ਸੀ ਕਿ ਲੋੜ ਵੇਲੇ ਮੈਂ ਤੁਹਾਨੂੰ ਕੁਝ ਹਥਿਆਰ ਦੇਵਾਂਗਾ। ਇਸ ਭਰੋਸੇ ਉਤੇ ਇਹ ਸ਼ਹੀਦੀ ਜਥਾ ਮਲੇਰਕੋਟਲੇ ਜਾਣ ਤੋਂ ਪਹਿਲਾਂ ਮਲੌਦ ਪਹੁੰਚਾ. ਪਰ ਜਦੋ ਸ੍ਰ. ਨੂੰ ਪਤਾ ਲਗਾ ਕਿ ਇਹ ਮਲੇਰਕੋਟਲੇ ਜਾ ਰਹੇ ਹਨ. ਤਾਂ ਉਹ ਕਈ ਤਰ੍ਹਾਂ ਦੇਂ ਟਾਲ ਮਟੋਲੇ ਕਰਨ ਲੱਗਾ, ਸ੍ਰ. ਦੀਆਂ ਗੱਲਾਂ ਤੋਂ ਖਿਝ ਕੇ ਮਾਈ ਇੰਦ ਕੌਰ ਨੇ ਸ੍ਰ. ਦੀ ਪੁੜਪੁੜੀ ਤੇ ਪੁੱਠਾ ਸਫਾ ਜੰਗ ਜੜ ਦਿੱਤਾ ਜਿਸ ਤੋਂ ਸ੍ਰ. ਦੇ ਕਿਲੇ ਵਿਚ ਰੌਲਾ ਪੈ ਗਿਆ । ਇਸ ਹਫੜਾ ਦਫੜੀ ਵਿਚ ਕੁਝ ਸਿੰਘਾਂ ਨੂੰ ਵੀ ਸੱਟਾਂ ਲਗੀਆਂ ਤੇ ਸਗੋਂ ਭਾਈ ਨੰਦ ਸਿੰਘ (ਮਾਤਾ ਇੰਦ੍ਰ ਕੌਰ ਦਾ ਪਤੀ) ਕਿਲੇ ਵਿਚ ਹੀ ਸ਼ਹੀਦ ਹੋ ਗਿਆ ਤੇ ਸ੍ਰ. ਹੀਰਾ ਸਿੰਘ ਨੇ ਤਬੇਲੇ ਵਿਚੋਂ ਇਕ ਘੋੜਾ. ਖੋਹਲ ਕੇ ਉਸਤੇ ਸਵਾਰ ਹੋ ਕੇ ਇਕ ਪਾਸੇ ਵਲੋਂ ਡਿਗੀ ਹੋਈ ਕੰਧ ਵਲੋਂ ਜਦ ਨਿਕਲਿਆ ਤਾਂ ਬਾਕੀ ਦੇ ਸਿੰਘ ਵੀ ਸਰਦਾਰ ਦੇ ਨੌਕਰਾਂ ਨੂੰ ਮਾਰਦੇ ਮਰਾਉਂਦੇ ਉਸੇ ਗਲੇ ਰਾਹੀਂ ਬਾਹਰ ਨਿਕਲ ਗਏ। ਇਸ ਘਟਨਾ ਦੀ ਇਤਲਾਹ ਵੀ ਲੁਧਿਆਣੇ

ਪੁੱਜ ਗਈ। ਇਸ ਜਥੇ ਨੇ ੩ ਮਾਘ ਦੀ ਰਾਤ ਦਾ ਕੁਝ ਸਮਾਂ ਰੱਬੋਂ ਪਿੰਡ ਕੁਛ ਚਿਰ ਅਰਾਮ ਕਰ ਕੇ ੪ ਮਾਘ ਨੂੰ ਪ੍ਰਭਾਤ ਵੇਲੇ ਮਲੇਰਕੋਟਲੇ ਤੇ ਥਾਣੇ ਵਾਲੇ ਪਾਸੇ ਵਲੋਂ ਹੱਲਾ ਬੋਲ ਦਿਤਾ ਅਤੇ ਥਾਣੇ ਦੇ ਕੁਝ ਸਿਪਾਹੀਆਂ ਤੇ ਥਾਣੇਦਾਰ ਨੂੰ ਸੋਧ ਕੇ ਚਿੜੀ ਮਾਰਾਂ (ਜਿਥੇ ਕਸਾਈਆਂ ਦੇ ਘਰ ਸਨ) ਦੇ ਮਹੱਲੇ ਤੇ ਟੁੱਟ ਪਏ। ਇਸ ਹੱਲੇ ਗੁੱਲੇ ਵਿਚ ਭਾਵੇਂ ਕੁਝ ਸਿੰਘ ਵੀ ਫੱਟੜ ਹੋਏ ਪਰ ਸ਼ਹੀਦ ਨ ਕੋਈ ਹੋਇਆ। ਸ੍ਰ. ਹੀਰਾ ਸਿੰਘ ਜੀ ਇਸ ਜਥੇ ਦੀ ਕਮਾਨ ਕਰ ਰਹੇ ਸਨ। ਭਾਵੇਂ ਸ਼ਹਿਰ ਵਿਚ ਹਿੰਦੂਆਂ ਦੀ ਵੀ ਕਾਫੀ ਅਬਾਦੀ ਸੀ, ਪਰ ਸਾਰਿਆਂ ਨੇ ਆਪੋ-ਆਪਣੇ ਦਰਵਾਜ਼ੇ ਬੰਦ ਕਰ ਲਏ ਤੇ ਅੰਦਰਾਂ ਵਿਚ ਵੜ ਗਏ।

### ਸ. ਹੀਰਾ ਸਿੰਘ ਅਤੇ ਸਮੁੰਦ ਖਾਂ ਵਿਚ ਭੇੜ

ਸ੍ਰ. ਹੀਰਾ ਸਿੰਘ ਦੀ ਆਗਿਆ ਅਨੁਸਾਰ ਸਿੰਘਾਂ ਨੇ ਔਰਤਾਂ, ਬੱਚਿਆਂ ਅਥਵਾ ਮੁਕਾਬਲਾ ਕਰ ਰਹੇ ਬੰਦਿਆਂ ਤੋਂ ਸਿਵਾਏ ਹੋਰ ਕਿਸੇ ਤੇ ਕੋਈ ਵਾਰ ਨ ਕੀਤਾ। ਇਸ ਹਮਲੇ ਸਮੇ ਸ਼ਹਿਰ ਦਾ ਇਕ ਵੱਡਾ ਬਹਾਦਰ ਸਮੁੰਦ ਖਾਂ ਪਠਾਣ ਘਰ ਨਹੀਂ ਸੀ, ਜਦ ਉਸਨੂੰ ਸਿੰਘਾਂ ਦੇ ਹੱਲੇ ਦਾ ਪਤਾ ਲੱਗਾ ਤਾਂ ਭਾਵੇਂ ਜਥਾ ਸ਼ਹਿਰੋਂ ਬਾਹਰ ਨਿਕਲ ਗਿਆ ਸੀ ਪਰ ਸਮੁੰਦ ਖਾਂ ਘੋੜੇ ਨੂੰ ਦੌੜਾ ਕੇ ਭੂਤਨ ਦੇ ਥੇਹ ਉਤੇ ਆਣ ਮਿਲਿਆ ਤੇ ਲਲਕਾਰ ਕੇ ਆਖਿਆ, ਠਹਿਰ ਜਾਓ ਸਿੱਖੜਿਓ! ਹੁਣ ਮਖੀਰ ਨੂੰ ਛੇੜ ਕੇ ਕਿਧਰ ਜਾ ਰਹੇ ਹੋ? ਸਾਰੇ ਸਿੰਘ ਆਪੋ ਆਪਣੇ ਥਾਂ ਖਲੋ ਗਏ ਤੇ ਸ੍ਰ. ਹੀਰਾ ਸਿੰਘ ਘੋੜੇ ਤੇ ਅਸਵਾਰ ਪਠਾਣ ਵੱਲ ਵਾਪਸ ਆਇਆ ਤੇ ਆਉਂਦਿਆਂ ਹੀ ਪਠਾਣ ਨੂੰ ਵੰਗਾਰ ਕੇ ਪਹਿਲਾਂ ਵਾਰ ਕਰਨ ਵਾਸਤੇ ਆਖਿਆ, ਜਦ ਸਮੁੰਦ ਖਾਂ ਨੇ ਇਕਦਮ ਤਲਵਾਰ ਦਾ ਵਾਰ ਸ੍ਰ. ਉਤੇ ਕੀਤਾ ਤਾਂ ਸ੍ਰ. ਪਾਸ ਢਾਲ ਤਾਂ ਕੋਈ ਹੈ ਨਹੀਂ ਸੀ ਝਟਪਟ ਖੱਬੀ ਬਾਂਹ ਅੱਗੇ ਕਰ ਦਿਤੀ, ਤੇ ਪਠਾਣ ਦੀ ਤਲਵਾਰ ਨਾਲ ਸਿੰਘ ਦਾ ਹੱਥ ਗੁੱਟ ਤੋਂ ਕੱਟਿਆ ਗਿਆ, ਪਰ ਇਤਨੇ ਚਿਰ ਵਿਚ ਬੜੀ ਫੁਰਤੀ ਨਾਲ ਸ੍ਰ. ਜੀ ਨੇ ਘੋੜਾ ਅੱਗੇ ਕਰਕੇ ਆਪਣੀ ਤਲਵਾਰ ਨਾਲ ਪਠਾਣ ਦਾ ਸਿਰ ਧੜ ਨਾਲੋ ਜੁਦਾ ਕਰਕੇ ਰਖ ਦਿਤਾ।

### ਰੜ੍ਹ ਵਿਚ ਡੇਰਾ ਅਤੇ ਸ਼ੇਰਪੁਰ ਦੇ ਥਾਣੇ ਵਿਚ

ਬਾਕੀ ਦੇ ਸਿੰਘ ਜੈਕਾਰੇ ਗਜਾਉਂਦੇ ਰੜ ਪਿੰਡ ਦੇ ਇਕ ਖੂਹ ਉਤੇ ਆ ਕੇ ਬੈਠ ਗਏ ਅਤੇ ਹੱਲੇ ਵਿਚ ਹੋਏ ਜ਼ਖ਼ਮੀ ਕੋਈ ੨੯-੩੦ ਸਿੰਘਾਂ ਨੂੰ ਸ੍ਰ. ਜੀ ਨੇ ਪੱਟੀਆਂ ਕਰਨ ਲਈ ਆਖਿਆ ਅਤੇ ਆਪਣਾ ਟੁੰਡ ਤਪਦੇ ਤੇਲ ਵਿਚ ਪਾ ਕੇ ਤਲਿਆ, ਕੁਝ ਸਿੰਘ ਲੰਗਰ ਸਜਾਉਣ ਲਗ ਪਏ। ਸਰਕਾਰੀ ਰਿਪੋਰਟ ਅਨੁਸਾਰ ਭਾਈ ਗੁਰਦਿੱਤ ਸਿੰਘ, ਹੀਰਾ ਸਿੰਘ, ਬਿਸ਼ਨ ਸਿੰਘ, ਹਰਨਾਮ ਸਿੰਘ, ਸੁੰਦਰ ਸਿੰਘ ਤੇ ਕਰਮ ਸਿੰਘ ਏਸੇ ਨਗਰ (ਰੜ) ਦੇ ਹੀ ਸਨ। ਇਤਨੇ ਚਿਰ ਤਕ ਪਿੰਡ ਦੇ ਨੰਬਰਦਾਰ ਅਤਰ ਸਿੰਘ ਨੇ ਸ਼ੇਰਪੁਰ ਦੇ ਥਾਣੇ ਜਥੇ ਦੇ ਏਥੇ ਬੈਠਣ ਦੀ ਇਤਲਾਹ ਦਿੱਤੀ, ਜਿਸਦੇ ਨਤੀਜੇ ਵਜੋਂ ਨਾਜ਼ਮ ਨਿਆਜ਼ ਅਲੀ ਤਿੰਨ ਸਿਪਾਹੀ ਨਾਲ ਲੈ ਕੇ ਜਥੇ ਪਾਸ ਪਹੁੰਚ ਗਿਆ। ੩-੪ ਵਜੇ (ਲੌਢੇ ਵੇਲੇ) ਦਾ ਵਕਤ ਸੀ, ਜਿਥੇ ਪੁਲਿਸ ਦੇ ਕਰਮਚਾਰੀਆਂ ਤੇ ਆਮ ਵੇਖਣ ਵਾਲੇ ਲੋਕਾਂ ਨੂੰ ਖਿਆਲ ਸੀ ਕਿ ਸਿੰਘ ਪੁਲਸ ਤੇ ਵੀ ਹਮਲਾ ਕਰਨਗੇ, ਉਥੇ ਸਭ ਕੁਝ ਇਸਦੇ ਉਲਟ ਹੋਇਆ। ਸ੍ਰ. ਹੀਰਾ ਸਿੰਘ ਜੀ ਨੇ ਸਾਰੇ ਜਥੇ ਨੂੰ ਸੰਬੋਧਨ ਕਰਦਿਆਂ ਬਚਨ ਕੀਤਾ, ਸਿੰਘੋ ਬਹਾਦਰੋ! ਅਸਾਂ

ਜਿਤਨਾ ਕੁ ਕੰਮ ਕਰਨਾ ਸੀ, ਉਹ ਕਰ ਲਿਆ ਹੈ ਹੁਣ ਅੱਗੇ ਸ਼ਹੀਦੀਆਂ ਦੇਣ ਵਾਲਾ ਪ੍ਰੋਗ੍ਰਾਮ ਹੋਵੇਗਾ, ਜਿਸਨੇ ਕਾਰ ਵਿਹਾਰ ਵਾਸਤੇ ਕਿਧਰੇ ਜਾਣਾ ਹੋਵੇ, ਬੜੀ ਖੁਸ਼ੀ ਨਾਲ ਚਲਾ ਜਾਵੇ। ਇਸ ਐਲਾਨ ਨਾਲ ਕੁਝ ਸਿੰਘ ਉਠਕੇ ਪਿੰਡਾਂ ਵੱਲ ਚਲੇ ਗਏ, ਸ੍ਰ. ਜੀ ਨੇ ਨਾਜ਼ਮ ਨੂੰ ਆਖਿਆ ਕਿ ਜਿਹੜੇ ਸਿੰਘ ਜਾਂਦੇ ਹਨ ਇਨ੍ਹਾਂ ਨੂੰ ਕੁਝ ਨ ਆਖਣਾ। ਅਸੀਂ ਤੁਹਾਡੇ ਨਾਲ ਜਾਣ ਨੂੰ ਬਿਲਕੁਲ ਤਿਆਰ ਹਾਂ। ਤੁਰ ਜਾਣ ਵਾਲੇ ਸਿੰਘਾਂ ਤੋਂ ਬਗੈਰ ੬੬ ਸਿੰਘ ਤੇ ਦੋ ਮਾਈਆਂ (ਮਾਤਾ ਇੰਦਰ ਕੌਰ ਤ ਮਾਤਾ ਖੇਮ ਕੌਰ) ਸਨ, ਸ੍ਰ. ਜੀ ਨੇ ਸਭ ਨੂੰ ਕਮਰ ਕੱਸੇ ਕਰਨ ਦਾ ਆਰਡਰ ਦਿਤਾ ਤੇ ਆਰਦਾਸਾ ਕਰ ਜੈਕਾਰੇ ਛਡਦੇ ਹੋਏ ਅਗੇ ਅਗੇ ਨਾਜ਼ਮ ਤੇ ਮਗਰ ਮਗਰ ੬੬ ਸੂਰਮੇ ਤੇ ਧਰਮੀ ਸਿੰਘ ਤੇ ਮਾਈਆਂ। ਇਨ੍ਹਾਂ ਦੇ ਪਿਛੇ ਤਿੰਨ ਪੁਲਿਸ ਦੇ ਸਿਪਾਹੀ ਸ਼ੇਰਪੁਰ ਥਾਣੇ ਨੂੰ ਤੁਰ ਪਏ ਤੇ ਕਾਫੀ ਹਨੇਰੇ ਥਾਣੇ ਪਹੁੰਚੇ। ਪੁਲਿਸ ਵਾਲੇ ਕਰਮਚਾਰੀ ਤੇ ਆਮ ਵੇਖਣ ਵਾਲੇ ਲੋਕ ਸਿੰਘਾਂ ਦੀ ਇਸ ਦਲੇਰੀ ਤੋਂ ਅਤੇ ਬਿਲਕੁਲ ਸ਼ਾਂਤ ਚਿਤ ਰਹਿਣ ਤੋਂ ਹੈਰਾਨ ਹੋ ਰਹੇ ਸਨ।

ਉਧਰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿ. ਕਾਵਨ ਨੇ ਬੀਤੇ ਦਿਨ ਵਿਚ ਪਟਿਆਲੇ, ਜੀਂਦ, ਸੰਗਰੂਰ ਆਦਿਕ ਰਿਆਸਤੀ ਰਾਜਿਆਂ ਨੂੰ ਆਪੋ ਆਪਣੀਆਂ ਤੋਪਾਂ ਲੈ ਕੇ ਛੇਤੀ ਤੋਂ ਛੇਤੀ ਮਲੇਰਕੋਟਲੇ ਦੇ ਰਕੜ ਵਿਚ ਪਹੁੰਚਣ ਦਾ ਹੁਕਮ ਦੇ ਦਿੱਤਾ ਹੋਇਆ ਸੀ ਤੇ ਦਿਨ ਚੜ੍ਹਦੇ ਨੂੰ ਨੌਂ ਤੋਪਾਂ ਸਿੱਖ ਰਿਆਸਤਾਂ ਦੀਆਂ ਮਲੇਰਕੋਟਲੇ ਦੇ ਰੱਕੜ ਵਿੱਚ ਪਹੁੰਚ ਚੁੱਕੀਆਂ ਸਨ।

### ਸ਼ੇਰਪੁਰ ਥਾਣੇ ਤੋਂ ਮਲੇਰਕੋਟਲੇ ਰੱਕੜ ਤੱਕ

੫ ਮਾਘ ੧੯੨੮ ਵਾਲੇ ਦਿਨ ਸਾਰੇ ਸਿੰਘਾਂ ਨੂੰ ਗੱਡਿਆਂ ਤੇ ਬੈਠਾਲ ਕੇ ਹੋ ਰਹੀ ਬੂੰਦਾਂਬਾਦੀ ਅਤੇ ਸਖਤ ਸਰਦੀ ਦੇ ਬਾਵਜੂਦ ਸ਼ੇਰ ਪੁਰ ਤੋਂ ਇਸ ਰਕੜ ਵਿਚ ਲਿਆਂਦਾ ਗਿਆ ਤੇ ਸ਼ਹਿਰ ਵਿਚ ਸਭ ਲੋਕਾਂ ਨੂੰ ਰਕੜ ਵਿਚ ਇਸ ਘਟਨਾ ਨੂੰ ਵੇਖਣ ਵਾਸਤੇ ਢੰਡੋਰਾ ਦਿੱਤਾ ਗਿਆ।

### ਮਲੇਰਕੋਟਲੇ ਰਕੜ ਵਿਚ ਸ਼ਹੀਦੀ

ਸਿੰਘ ਇਹ ਸਾਰਾ ਪ੍ਰੋਗ੍ਰਾਮ ਹੁੰਦਾ ਵੇਖ ਕੇ ਉਚੀ ਉਚੀ ਸ਼ਬਦ ਪੜ੍ਹਦੇ ਤੇ ਜੈਕਾਰੇ ਬੁਲਾ ਰਹੇ ਸਨ। ਸਭ ਤੋਂ ਪਹਿਲਾਂ ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਜੀ ਹੋਰਾਂ ਸਿੰਘਾਂ ਸਮੇਤ ਸੰਤਾਂ ਤੋਪਾਂ ਦੀ ਸਲਾਮੀ ਲੈਣ ਵਾਸਤੇ (ਇਕ ਛੱਪੜੀ ਵਿਚੋਂ) ਸਣੇ ਬਸਤਰਾਂ ਇਸ਼ਨਾਨ ਕਰਕੇ ਤੋਪਾਂ ਮੂਹਰੇ ਆ ਖਲੋਤੇ ਅਤੇ ਪ੍ਰਲੋਕ ਗਮਨ ਕਰਨ ਦਾ ਅਰਦਾਸਾ ਕਰਨ ਲੱਗੇ। ਭਾਵੇਂ ਕਾਵਨ ਦੇ ਆਰਡਰ ਨਾਲ ਤੋਪਚੀਆਂ ਨੇ ਤਿੰਨ ਵਾਰ ਤੋਪਾਂ ਦਾਗੀਆਂ ਪਰ ਉਹ ਪਲੀਤਾ ਚੱਟ ਜਾਂਦੀਆਂ ਰਹੀਆਂ ਤੇ ਤਿੰਨੇ ਵਾਰ ਖਾਲੀ ਗਏ। ਅਰਦਾਸੇ ਦੀ ਸਮਾਪਤੀ ਤੇ ਜੈਕਾਰੇ ਬੁਲਾ ਕੇ ਸ੍ਰ. ਨੇ ਆਖਿਆ, ਭਾਵੇਂ ਤੇਰਾ ਕਾਨੂੰਨ ਤਿੰਨ ਵੇਰਾਂ ਤੋਪਾਂ ਦਾ ਵਾਰ ਕਰ ਲੈਣ ਉਪ੍ਰੰਤ ਤੋਪਾਂ ਚਲਾਉਣ ਦੀ ਇਜਾਜ਼ਤ ਨਹੀਂ ਦਿੰਦਾ ਪਰ ਅਸੀਂ ਏਥੇ ਸ਼ਹੀਦੀਆਂ ਦੇਣ ਆਏ ਹਾਂ, ਅਸਾਂ ਆਪਣੇ ਜੀਵਨ ਦਾ ਆਖਰੀ ਅਰਦਾਸਾ ਕਰਨਾ ਸੀ ਸੋ ਕਰ ਲਿਆ ਹੈ, ਹੁਣ ਤੂੰ ਬੇਸ਼ਕ ਤੋਪਚੀਆਂ ਨੂੰ ਹੁਕਮ ਦੇ ਦੇ ਅਸੀਂ ਬਿਲਕੁਲ ਅਡੋਲ ਤੋਪ ਦੇ ਵਾਰਾਂ ਨੂੰ ਜੀ ਆਇਆ ਆਖਾਂਗੇ। ਫਿਰ ਕੀ ਸੀ ੭ ਤੋਪਾਂ ਅਗੇ ਕ੍ਰਮਵਾਰ ਧਰਮੀ ਸਿੰਘ ੭ ਵਾਰੀ ੭-੭ ਦੇ ਜਥੇ ਵਿਚ ਆ ਕੇ ਸ਼ਹੀਦ ਹੋ ਗਏ, ਪਰ (ਕਾਕਾ ਬਿਸ਼ਨ ਸਿੰਘ ਦੀ ਵਾਰੀ ਫਿਰ ਰੁਕਾਵਟ ਇਸ

ਵਾਸਤੇ ਪੈ ਗਈ ਕਿ ਕਾਵਨ ਦੀ ਮੇਮ ੧੨ ਸਾਲ ਦੇ ਬੱਚੇ ਨੂੰ ਵੇਖ ਕੇ ਮਮਤਾ ਅਧੀਨ ਹੋ ਕੇ ਕਾਵਨ ਨੂੰ ਕਹਿਣ ਲੱਗੀ, ਇਸ ਮਾਸੂਮ ਬੱਚੇ ਨੂੰ ਨਾ ਮਾਰੋ, ਇਸਨੇ ਕਿਹੜਾ ਕੋਈ ਜ਼ੁਲਮ ਕੀਤਾ ਹੋਵੇਗਾ। ਕਾਵਨ ਨੇ ਸਿਪਾਹੀ ਨੂੰ ਸੱਦਕੇ ਆਖਿਆ ਇਸ ਬੱਚੇ ਨੂੰ ਜਾ ਕੇ ਆਖੋ ਕਿ ਇਹ ਕਹਿ ਦੇਵੇ ਕਿ ਮੈਂ ਰਾਮ ਸਿੰਘ ਦਾ ਸਿੱਖ ਨਹੀਂ, ਮੇਮ ਸਾਹਿਬ ਦੇ ਕਹਿਣ 'ਤੇ ਇਸਨੂੰ ਹੁਣੇ ਹੀ ਛੱਡ ਦਿੱਤਾ ਜਾਵੇਗਾ। ਸਿਪਾਹੀ ਨੇ ਜਦ ਬਿਸ਼ਨ ਸਿੰਘ ਬਾਲਕ ਨੂੰ ਕਾਵਨ ਦਾ ਏਹ ਸੁਨੇਹਾ ਦਿੱਤਾ ਤਾਂ ਬਾਲਕ ਬਿਸ਼ਨ ਸਿੰਘ ਨੇ ਕਹਿ ਭੇਜਿਆ ਕਿ ਇਹ ਗੱਲ ਮੈਂ ਉਸ ਦੇ ਕੰਨ ਵਿਚ ਦੱਸਾਂਗਾ, ਉਹ ਆਪੇ ਆਵੇ। ਜਦ ਕਾਵਨ ਨੇੜੇ ਹੋ ਕੇ ਬਿਸ਼ਨ ਸਿੰਘ ਜੀ ਤੋਂ ਗੱਲ ਸੁਣਨ ਲਈ ਅੱਗੇ ਵਧਿਆ ਤਾਂ ਸੂਰਬੀਰ ਬਹਾਦਰ ਧਰਮੀ ਤੇ ਅਣਖੀ ਬੱਚੇ ਨੇ ਕਾਵਨ ਦੀ ਲੰਬੀ ਦਾੜ੍ਹੀ ਨੂੰ ਮਰੋੜਾ ਚਾੜ੍ਹਦਿਆਂ ਆਖਿਆ, ਬੋਲਿਆ ਉਹ ਗੱਲ ਮੁੜਕੇ ਆਖ! ਜਦ ਕਾਵਨ ਦੀਆਂ ਅੱਖੀਆਂ ਬਾਹਰ ਆਉਣ ਲੱਗੀਆਂ ਤਾਂ ਪਾਸ ਖਲੋਤੇ ਇਕ ਸਿੱਖ ਫੌਜੀ ਨੇ ਬਿਸ਼ਨ ਸਿੰਘ ਜੀ ਦੇ ਦੋਵੇਂ ਗੁਟ ਪਹਿਲਾਂ ਤਲਵਾਰ ਮਾਰ ਕੇ ਕੱਟ ਕੇ ਉਸਦੇ ਹੱਥਾਂ ਵਿਚ ਕਾਵਨ ਦੀ ਦਾੜ੍ਹੀ ਕੱਢੀ ਫਿਰ ਦੂਸਰਾ ਵਾਰ ਕਰ ਕੇ ਤਲਵਾਰ ਨਾਲ ਸੂਰਮੇ ਦਾ ਸਿਰ ਕਲਮ ਕਰ ਦਿੱਤਾ, ਏਸੇ ਤਰ੍ਹਾਂ ਦੂਜੇ ਦਿਨ ਸੋਲਾਂ ਸਿੱਖਾਂ ਨੂੰ ਤੋਪਾਂ ਨਾਲ ਉਡਾਏ ਜਾਣ ਵੇਲੇ ਭਾਈ ਵਰਿਆਮ ਸਿੰਘ ਮਰਾਜ ਵਾਲਿਆਂ ਦੀ ਸ਼ਹੀਦੀ ਸਮੇਂ ਵੀ ਅਜਿਹੀਆਂ ਰੁਕਾਵਟਾਂ ਆਈਆਂ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਧਰਮੀ ਅਣਖੀ ਤੇ ਦੇਸ਼ ਭਗਤ ਸਿੱਖਾਂ ਨੇ ਸਾਰੀਆਂ ਰੁਕਾਵਟਾਂ ਹਟਾ ਕੇ ਹਸੂੰ ਹਸੂੰ ਕਰਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਸੇ ਅਦੁੱਤੀ ਕਾਰਨਾਮੇ ਦਾ ਅੱਖੀਂ ਡਿੱਠਾ ਹਾਲ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ੬ ਦੇ ਪੰਨੇ ੫੧੮ ਉਤੇ ਇਸ ਤਰ੍ਹਾਂ ਵਰਣਨ ਕਰਦੇ ਹਨ :

ਦੋਹਰਾ:-
ਉਨ ਸਿੰਘਨ ਕਾ ਹਾਲ ਤੋ ਲਿਖਯਾ ਜਾ ਕਿਤਾਬੋਂ ਮਾਂਹਿ
ਹਮ ਨਿਜ ਨੈਨ ਜੋ ਪੇਖਿਓ ਸੋ ਅਬ ਸਾਚ ਸੁਨਾਹਿ
ਸੰਮਤ ਉਨੀ ਸੈ ਅਠਾਈ, ਕੂਕੇ ਸਿੰਘ ਮਿਲੇ ਤਬ ਆਈ
ਜੋ ਬੁਚੜ ਗਊਆਂ ਥੇ ਮਾਰਤ, ਤਿਨ ਕੋ ਸੋ ਸਿੰਘ ਭਏ ਬਿਦਾਰਤ
ਜਬ ਸਿੰਘ ਸਾਦਿਕ ਪਕੜੇ ਗਏ, ਫੜਕੇ ਮਲੇਰਕੋਟਲੇ ਆਏ।
ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ, ਇਨ ਕੋ ਤੋਪੋਂ ਸੰਗ ਉਡਾਯੋ।
ਜਬ ਇਹ ਹੁਕਮ ਉਨਾਂ ਸੁਨ ਪਾਯੋ, ਖੁਸ਼ੀ ਭਏ ਅਤਿ ਹੀ ਹਰਖਾਯੋ।
ਮੁਖ ਪਰ ਲਾਲੀ ਚੜੀ ਬਧੇਰੇ ਗਾਵਤ ਗੁਰ ਕੇ ਸਬਦ ਉਚੇਰੇ।
ਦੀਵੇ ਪਰ ਜਯੋ ਆਏ ਪਤੰਗੇ, ਤਿਉਂ ਤੋਪਨ ਦਿਸ ਜਾਏ ਨਿਸੰਗੇ।
ਉਡੇ ਖੁਸ਼ੀ ਹ੍ਵੈ ਹੈ ਕਰ ਸਾਰੇ, ਜ਼ਰਾ ਨ ਕੀਤੇ ਪ੍ਰਾਨ ਪਿਆਰੇ।
ਇਹ ਹਮਨੇ ਖੁਦ ਨੈਨ ਨਿਹਾਰੇ, ਦੇਖਤ ਭਯੋ ਜੋ ਲੋਗ ਅਪਾਰੇ।
ਹੋਏ ਹੈਰਾਨ ਤਿਹ ਪਿਖ ਕੈ ਸਾਰੇ।

ਜਦੋ ਕਿ ਇਸ ਦੁਰਘਟਨਾ ਤੋਂ ਪਹਿਲਾਂ ਗਿਆਨੀ ਜੀ ਇਸ ਇਤਿਹਾਸ ਸੰਖੇਪ ਹਾਲ ਇੰਞ ਲਿਖਦੇ ਹਨ :

ਯਦਪਿ ਪੁਜਾਰੀਓ ਵਿਰੋਧੀ ਇਨੈ ਕੇਰਥਯੋ
ਤੋ ਭੀ ਉਭੈ ਪੰਥ ਸੇ ਬਢਾਏ ਗੁਰ ਨੈ ਘਨੇ
ਸੁਨੋ ਅਬ ਧਰਮ ਕੇ ਹੇਤ ਸਿਰ ਦੈ ਕੇ ਕੂਕੇ
ਧਰਮੀ ਸ਼ਹੀਦਾਂ ਮੈ ਗਏ ਜਿਮ ਹੈਂ ਗਨੇ।
ਸੰਮਤ ਉਨੀਸ ਬੀਸ ਤੀਸ ਕੇ ਵਕਤ ਮਧ
ਠੌਰ ਠੌਰ ਧੇਨ ਬਧ ਹੋਣ ਲਗਯੋ ਥੇ ਘਨੇ।
ਦੇਖ ਦੇਖ ਹਿੰਦੂ ਸਭ ਹੋਏ ਦੁਖਿਆਰੇ ਭਾਰੇ
ਚਾਰਾਜੋਈ ਸਰਕਾਰ ਸੰਗ ਕੋਈ ਨ ਬਨੇ।
ਉਸ ਵਕਤ ਵਧ ਰਹੇ ਜ਼ੁਲਮ ਨੂੰ ਵੇਖ ਕੇ :
ਹਿੰਮਤ ਕਮਰ ਬਾਂਧ ਨਾਮਧਾਰੀ ਸਿੰਘੋ ਤਬ
ਬੁਚੜ ਬਿਦਾਰੇ ਹਤਿਯਾਰੇ ਬਹੁ ਠੌਰ ਪੈ।
ਸੁਧਾ ਸਰ ਆਦਿ ਠੌਰ ਹਿੰਦੂ ਨਾਮੀ ਗ੍ਰਾਮੀ
ਅੰਗ੍ਰੇਜ਼ੋ ਗਹਿ ਕੈ ਦੁਖਯਾਰੇ ਕੀਨੇ ਗੌਰ ਪੈ।
ਦੈਨ ਲਾਗੇ ਫਾਂਸੀ ਜਾਇ ਆਏ ਤਬ ਖੁਦ ਕੂਕੇ ਤਬ
ਕਾਤਲ ਸਬੂਤ ਆਪ ਥੀਏ ਸਭ ਤੌਰ ਪੈ।
ਖੁਸ਼ੀ ਹੋਏ ਦਏ ਸੀਸ ਗਏ ਈਸ ਲੋਕ ਮਾਂਹਿ
ਕੋਟਲੇ ਮਲੇਰ ਫੇਰ ਥਯੋ ਸਾਕਾ ਔਰ ਪੈ।
ਅਥਵਾ :
"ਕੂਕੇ ਸਿੰਘ ਸਾਦਕੋ ਨੇ ਠਾਟ ਕੇ ਮਰਨ ਤਬ
ਮਾਰ ਕੇ ਕਸਾਈਆਂ ਕੋ ਗਾਈਆਂ ਬਚਾਈਆਂ
ਕੋਟਲੇ ਕੀ ਤੁਰਕਾਨੀ ਤੇ ਪਠਾਨੀ ਫੌਜ ਸਭ
ਸਿੰਘਨ ਸੈਂ ਲਰੀ ਇਨ ਮਾਰ ਕੇ ਹਟਾਈਆਂ
ਫੌਜ ਪਟਿਆਲੇ ਨੈ ਬਿਸਾਲੇ ਜਾ ਕੇ ਦਗੇ ਸੰਗ
ਕਸਮੈ ਉਠਾਏ ਲਿਆਏ ਦੀਏ ਪਕਰਾਈਆਂ
ਉਡੇ ਸੋਊ ਤੋਪ ਆਗੇ ਅਨੁਰਾਗੇ ਸ਼ਬਦੋ ਮੈ
ਖੁਸ਼ੀ ਹੋਏ ਬਡਭਾਗੇ ਧਰਮ ਹਿਤਾਈਆਂ।"

ਕਾਸ਼! ਗਿਆਨੀ ਗਿਆਨ ਸਿੰਘ ਜੀ ਵਲੋਂ ਲਿਖਿਆ ਮਲੇਰਕੋਟਲੇ ਦੇ ਸ਼ਹੀਦਾਂ ਦਾ ਇਹ ਅੱਖੀਂ ਵੇਖ ਕੇ ਲਿਖਿਆ ਅਦੁੱਤੀ ਕਾਰਨਾਮਾ ਉਹ ਗੈਰ ਨਾਮਧਾਰੀ ਲੇਖਕ ਵੀ ਪੜ੍ਹਿਆ ਕਰਨ, ਜਿਹੜੇ ਬਿਨਾਂ ਕਿਸੇ ਸੋਚੇ ਸਮਝੇ ਅੱਜ ਵੀ ਕਈ ਵਾਰੀ ਲਿਖਦੇ ਰਹਿੰਦੇ ਹਨ ਕਿ ਦੇਸ਼ ਆਜ਼ਾਦੀ ਦੀ ਜੰਗ ਵਿਚ ਕੂਕੇ ਸਿਖ ਮਲੇਰਕੋਟਲੇ ਤੋਪਾਂ ਨਾਲ ਬੰਨ੍ਹ ਕੇ ਉਡਾਏ ਗਏ। ਜਦਕਿ ਇੰਝ ਲਿਖਣਾ ਕੇਵਲ ਇਤਿਹਾਸਕ ਗਲਤੀ ਹੀ ਨਹੀਂ ਇੱਕ ਇਖਲਾਕੀ

ਗੁਨਾਹ ਹੈ।

### ਸ੍ਰੀ ਸਤਿਗੁਰੂ ਜੀ ਸਿਆੜ੍ਹ ਵਿਖੇ

ਯਾਦ ਰਹੇ ਕਿ ਜਦੋਂ ਇਹ ਮਸਤਾਨੇ ਸਿੰਘ ਸ਼ਹੀਦੀ ਗਾਨੇ ਬੰਨ ਕੇ ਸ੍ਰੀ ਭੈਣੀ ਸਾਹਿਬ ਤੋਂ ਮਲੇਰਕੋਟਲੇ ਨੂੰ ਰਵਾਨਾ ਹੋਏ, ਸ੍ਰੀ ਸਤਿਗੁਰੂ ਜੀ ਨੇ ਜਿਥੇ ਇਨ੍ਹਾਂ ਦੇ ਤੁਰਨ ਤੇ ਪ੍ਰੋਗ੍ਰਾਮ ਦੀ ਇਤਲਾਹ ਸੂਬੇ ਲੱਖਾ ਸਿੰਘ ਰਾਹੀਂ ਲੁਧਿਆਣੇ ਡੀ.ਸੀ. ਕਾਵਨ ਨੂੰ ਭੇਜ ਦਿੱਤੀ ਕਿ ਸਰਕਾਰ ਇਹਨਾਂ ਦਾ ਪ੍ਰਬੰਧ ਕਰ ਲਵੇ, ਉਥੇ ਉਸੇ ਵਕਤ ਤੋਂ ਹੀ ਨਿੱਜੀ ਤੌਰ ਤੇ ਮਸਤਾਨਿਆਂ ਦੇ ਪ੍ਰੋਗ੍ਰਾਮ ਬਾਬਤ ਸਾਰੀ ਜਾਣਕਾਰੀ ਜਾਨਣ ਵਾਸਤੇ ਸੂਬਾ ਸਾਹਿਬ ਸਿੰਘ ਆਪਣੇ ਢੰਗ ਨਾਲ ਸੂਹੀਏ ਸਿੰਘਾਂ ਦੁਆਰਾ ਘੜੀ ਘੜੀ ਦਾ ਹਾਲ ਪ੍ਰਾਪਤ ਕਰਕੇ ਸੱਚੇ ਪਾਤਸ਼ਾਹ ਅਗੇ ਅਰਜ਼ ਕਰਦਾ। ਜਿਸ ਦਿਨ ਮਸਤਾਨੇ ਮਲੇਰਕੋਟਲੇ ਦਾ ਕਾਰਨਾਮਾ ਕਰਕੇ ਸ਼ੇਰਪੁਰ ਥਾਣੇ ਤੋਂ ੫ ਮਾਘ ਨੂੰ ਮਲੇਰਕੋਟਲੇ ਲਿਆਉਣ ਦੀ ਖਬਰ ਸੱਚੇ ਪਾਤਸ਼ਾਹ ਨੇ ਸੁਣੀ ਤਾਂ ਉਸ ਵਕਤ ਸੂਬਾ ਸਾਹਿਬ ਸਿੰਘ ਜੀ, ਸੂਬਾ ਕਾਨ ਸਿੰਘ, ਬਾਬਾ ਜਵਾਹਰ ਸਿੰਘ ਆਦਿਕ ਕੁਝ ਸਿੰਘਾਂ ਸਮੇਤ ਘੋੜਿਆਂ ਤੇ ਸਵਾਰ ਹੋ ਕੇ ਸਿਆੜ੍ਹ ਪਿੰਡ ਭਾਈ ਬੇਲਾ ਸਿੰਘ ਦੇ ਘਰ ਪਹੁੰਚ ਗਏ। ਸ੍ਰੀ ਸਤਿਗੁਰੂ ਜੀ ਦੇ ਸਿਆੜ੍ਹ ਪਿੰਡ ਪਹੁੰਚਣ ਤਕ ਮਲੇਰਕੋਟਲੇ ਮਾਰੂ ਤੋਪਾਂ ਦਾ ਪ੍ਰਬੰਧ ਹੋ ਚੁਕਾ ਸੀ, ੫ ਮਾਘ ੧੯੨੯ ਸੰਮਤ ਨੂੰ ਜਦ ਦਿਨ ਢਲੇ ਤੋਪਾਂ ਦੀ ਗਰਜ ਸੱਚੇ ਪਾਤਸ਼ਾਹ ਭਾਣੇ ਦੇ ਮਾਲਕ ਨੂੰ ਸਿਆੜ੍ਹ ਸੁਣਾਈ ਦਿਤੀ ਤਾਂ ਬੜੇ ਭਰੇ ਕੰਠ ਨਾਲ ਬਚਨ ਕੀਤਾ, ਇਹ ਤੋਪਾਂ ਮੇਰੇ ਲਾਡਲੇ ਮਸਤਾਨਿਆਂ ਉਤੇ ਦਾਗੀਆਂ ਜਾ ਰਹੀਆਂ ਹਨ, ਸ਼ਾਮ ਤਕ ਸੱਚੇ ਪਾਤਸ਼ਾਹ ਕ੍ਰਮਵਾਰ ਤੋਪਾਂ ਦੇ ਫਾਇਰ ਗਿਣਦੇ ਰਹੇ। ਜਦ ਫਾਇਰ ਬੰਦ ਹੋ ਗਏ ਤਾਂ ਸਤਿਗੁਰੂ ਜੀ ਬਚਨ ਕੀਤਾ ਅਜੇ ਕੁਝ ਕੰਮ ਬਾਕੀ ਰਹਿ ਗਿਆ ਪ੍ਰਤੀਤ ਹੁੰਦਾ ਹੈ।

ਸਿਆੜ੍ਹ ਬੈਠਿਆਂ ਹੀ ਕਿਸੇ ਸਿੱਖ ਨੇ ਦੁਧ ਦਾ ਕਟੋਰਾ ਲਿਆ ਕੇ ਸਤਿਗੁਰੂ ਜੀ ਨੂੰ ਛੱਕਣ ਵਾਸਤੇ ਅਰਜ ਕੀਤੀ, ਸਚੇ ਪਾਤਸ਼ਾਹ ਜੀ ਨੇ ਉਹ ਕਟੋਰਾ ਸੂਬਾ ਸਾਹਿਬ ਸਿੰਘ ਜੀ ਨੂੰ ਫੜਾ ਦਿੱਤਾ, ਸੂਬਾ ਜੀ ਨੇ ਨਾਲ ਬੈਠੇ ਸਿੰਘ ਨੂੰ ਦਿੱਤਾ ਤੇ ਆਖਿਰ ਉਹ ਕਟੋਰਾ ਘੁੰਮਦਾ ਘੁੰਮਾਉਂਦਾ ਫੇਰ ਸਤਿਗੁਰੂ ਜੀ ਪਾਸ ਪਹੁੰਚ ਗਿਆ। ਸਚੇ ਪਾਤਸ਼ਾਹ ਜੀ ਨੇ ਬਚਨ ਕੀਤਾ, ਭਾਈ ਏਸੇ ਭਾਵਨਾ ਨੂੰ ਹੀ "ਸਖੀ ਦੇਹਿ ਸੰਤੋਖੀ ਖਾਏ" ਆਖਿਆ ਜਾਂਦਾ ਹੈ। ਸਗੋਂ ਦੁੱਧ ਦਾ ਕਟੋਰਾ ਉਸੇ ਸਿੱਖ ਨੂੰ ਵਾਪਸ ਕਰਦਿਆਂ ਕਿਹਾ ਅਜ ਇਹ ਦੁਧ ਤਾਂ ਕਿਤੇ ਰਿਹਾ ਜਲ ਛਕਣ ਨੂੰ ਵੀ ਚਿੱਤ ਨਹੀਂ ਮੰਨਦਾ।

### ਸ੍ਰੀ ਸਤਿਗੁਰੂ ਰਾਮ ਸਿੰਘ ਸਿਆੜ੍ਹ ਤੋਂ ਸ੍ਰੀ ਭੈਣੀ ਸਾਹਿਬ

ਜਦ ਗਰਜ ਅਵਾਜ਼ ਆਉਣੋ ਬੰਦ ਹੋ ਗਈ ਤਾਂ ੫ ਮਾਘ ਨੂੰ ਸਚੇ ਪਾਤਸ਼ਾਹ ਸੂਬਿਆਂ ਸਮੇਤ ਘੋੜੀਆਂ ਤੇ ਸਵਾਰ ਹੋ ਕੇ ਦਿਨ ਢਲੇ ਤਕ ਸ੍ਰੀ ਭੈਣੀ ਸਾਹਿਬ ਆ ਗਏ।

ਅਗੇ ਸ੍ਰੀ ਸਤਿਗੁਰੂ ਜੀ ਦੇ ਏਥੇ ਪਹੁੰਚਣ ਤੋਂ ਪਹਿਲਾਂ ਹੀ ਸਰਕਾਰੀ ਆਰਡਰ ਅਧੀਨ ਡਿਪਟੀ ਇੰਸਪੈਕਟਰ ਸ਼ਾਹ ਵਲੀ ਖਾਂ ਸ੍ਰੀ ਭੈਣੀ ਸਾਹਿਬ ਆਇਆ ਹੋਇਆ ਸੀ, ਉਸਨੇ ਸ੍ਰੀ ਸਤਿਗੁਰੂ ਜੀ ਨੂੰ ਏਥੇ ਆਉਂਦਿਆਂ ਹੀ ਲੁਧਿਆਣੇ ਪਹੁੰਚਣ ਲਈ ਸਰਕਾਰੀ ਹੁਕਮ ਦੱਸ ਦਿਤਾ। ਸ੍ਰੀ ਸਤਿਗੁਰੂ ਜੀ ਨੇ ਉਸੇ ਵਕਤ ਭਾਈ ਗੁਰਦਿੱਤ

ਸਿੰਘ ਗਾਡੀ ਨੂੰ ਗੱਡਾ ਜੋੜ ਕੇ ਲਿਆਉਣ ਦਾ ਹੁਕਮ ਕੀਤਾ ਅਤੇ ਨਾਲ ਹੀ ਮਾਈ ਕਰਮੋ ਵਲੋਂ ਤਿਆਰ ਕਰਕੇ ਲਿਆਂਦੀ ਕਾਲੀ ਕੰਬਲੀ ਲਿਆਉਣ ਵਾਸਤੇ ਇਕ ਸੇਵਕ ਨੂੰ ਘਰ ਭੇਜ ਦਿੱਤਾ। ਸੰਗਤਾਂ ਨੂੰ ਜਦ ਪਤਾ ਲਗਾਕਿ ਇਹ ਕੀ ਭਾਣਾ ਵਰਤਨ ਲੱਗਾ ਹੈ ਕਿ : "ਕਿ ਤੁਰ ਚਲਿਆ ਪ੍ਰਦੇਸ ਪ੍ਰੀਤਮ ਗਲ ਵਿਚ ਕਾਲੀ ਕੰਬਲੀ ਪਾ ਕੇ", ਤਾਂ ਇਕ ਦਮ ਸਭ ਮਾਈ ਭਾਈ ਉਚੀ ਉਚੀ ਵੈਰਾਗ ਕਰਕੇ ਕਹਿਣ ਲਗੇ :

ਹੇ ਸਤਿਗੁਰੂ ਜੀ! "ਕਹਿਰ ਵਿਛੋੜਾ ਜਰਨ ਨ ਹੋਸੀ ਮਰ ਜਾਈਏ ਬਿਲਲਾਕੇ"

### ਪ੍ਰਦੇਸ਼ ਗਵਨ ਸਮੇਂ ਸ੍ਰੀ ਭੈਣੀ ਸਾਹਿਬ ਵਿਚ

ਏਧਰ ਸਚੇ ਪਾਤਸ਼ਾਹ ਪ੍ਰਦੇਸ ਗਮਨ ਦੀ ਤਿਆਰੀ ਕਰ ਰਹੇ ਸਨ ਤੇ ਸਾਰੀ ਸਾਧ ਸੰਗਤ ਵੈਰਾਗੀ ਹਾਲਤ ਵਿਚ ਲੋਟ ਪੋਟ ਹੋ ਰਹੀ। ਇਤਨੇ ਨੂੰ ਇਕਦਮ ਸ੍ਰੀ ਸਤਿਗੁਰੂ ਜੀ ਦੇ ਭਰਥ ਸਮਾਨ ਭਰਾਤਾ ਮਹਾਰਾਜ ਬੁਧ ਸਿੰਘ ਜੀ ਹੱਥ ਜੋੜ ਕੇ ਗੁਰੂ ਜੀ ਦੇ ਸਾਹਮਣੇ ਖਲੋ ਅਰਜ਼ ਕਰਨ ਲੱਗੇ ਕਿ ਪਾਤਸ਼ਾਹ ਆਪ ਜੀ ਦੇ ਥਾਂ ਮੈਂ ਪੁਲਿਸ ਨਾਲ ਲੁਧਿਆਣੇ ਜਾਂਦਾ ਹਾਂ, ਅੰਗ੍ਰੇਜ਼ੀ ਸਰਕਾਰ ਜੋ ਵੀ ਦੋਸ਼ ਲਾਵੇਗੀ ਮੈ ਇਕਬਾਲ ਕਰਾਂਗਾ। ਜਿਥੇ ਭੇਜੇਗੀ ਉਥੇ ਜਾਵਾਂਗਾ। ਜੋ ਸਜ਼ਾ ਦੇਵੇਗੀ, ਖਿੜੇ ਮੱਥੇ ਪ੍ਰਵਾਨ ਕਰਾਂਗਾ, ਪਰ ਆਪ ਜੀ ਲੁਧਿਆਣੇ ਨਾ ਜਾਵੋ। ਸਤਿਗੁਰੂ ਜੀ ਤੁਸੀਂ ਸੰਗਤ ਦੀ ਸੰਭਾਲ ਕਰੋ।

### ਸਤਿਗੁਰੂ ਹਰੀ ਸਿੰਘ ਜੀ ਨੂੰ ਉਪਦੇਸ ਅਤੇ ਗੁਰਤ੍ਵ ਸੌਂਪਣਾ

ਦੋਹਾਂ ਭਰਾਵਾਂ ਦਾ ਇਹ ਮਿਲਾਪ ਤ੍ਰੇਤੇ ਦੇ ਅਵਤਾਰ ਭਗਵਾਨ ਰਾਮ ਤੇ ਭਰਥ ਦੇ ਸਰਜੂ ਨਦੀ ਦੇ ਕਿਨਾਰੇ ਵਾਲੇ ਮਿਲਾਪ ਨੂੰ ਮੂਰਤੀਮਾਨ ਕਰ ਰਿਹਾ ਸੀ। ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ, ਭਾਈ ਬੁਧ ਸਿੰਘ ਪ੍ਰਦੇਸ ਜਾਣਦਾ ਹੁਕਮ ਇਨ੍ਹਾਂ ਅੰਗ੍ਰੇਜ਼ਾਂ ਨੇ ਕੀ ਲਾਣਾ ਹੈ। ਸ੍ਰੀ ਨਾਨਕ ਰਾਜ ਦੇ ਸੰਚਾਲਕ ਸਤਿਗੁਰੂ ਨਾਨਕ ਦੇਵ ਜੀ ਤੇ ਦਸਵੇਂ ਤਖਤ ਨਸ਼ੀਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੇਰੇ ਵਾਸਤੇ ਇਹ ਹੁਕਮ ਪਹਿਲਾਂ ਹੀ ਦੇ ਰਖਿਆ ਹੈ, ਇਸ ਵਾਸਤੇ ਉਸ ਹੁਕਮ ਦੀ ਪਾਲਣਾ ਮੈਂ ਹੀ ਕਰਨੀ ਹੈ, ਮੇਰੇ ਥਾਂ ਇਸ ਹੁਕਮ ਦੀ ਪੂਰਤੀ ਹੋਰ ਕੋਈ ਨਹੀਂ ਕਰ ਸਕਦਾ। ਸੰਗਤ ਦੀ ਸੰਭਾਲ ਹੁਣ ਤੁਸਾਂ ਹੀ ਕਰਨੀ ਹੈ।

### ਵਾਪਸ ਔਣ ਦੀ ਤਾਗੀਦ

ਵੈਸੇ ਸਭ ਸੰਗਤ ਵਿਸ਼ਵਾਸ ਰਖੇ ਕਿ ਸਮੇ ਅਨੁਸਾਰ ਮੈਂ ਫਿਰ ਪੰਜਾਬ ਦੇਸ ਵਿਚ ਆਵਾਂਗਾ, ਜ਼ਰੂਰ ਆਵਾਂਗਾ!! ਜ਼ਰੂਰ ਆਵਾਂਗਾ!!! ਭਾਵੇਂ ਤੁਹਾਨੂੰ ਕੋਈ ਕੁਝ ਵੀ ਆਖੇ ਮੈਂ (ਸਤਿਗੁਰੂ) ਰਾਮ ਸਿੰਘ ਨੂੰ ਹਥੀਂ ਲਾਂਬੂ ਲਾ ਕੇ ਆਇਆ ਹਾਂ, ਤੁਸੀਂ ਵਿਸਵਾਸ਼ ਨਹੀਂ ਕਰਨਾ।

### ਸ੍ਰੀ ਸਤਿਗੁਰੂ ਰਾਮ ਸਿੰਘ ਸੂਬਿਆਂ-ਸੇਵਕਾਂ ਸਮੇਤ ਜਲਾਵਤਨ

ਇਤਆਦਿਕ ਬਚਨ ਕਰਕੇ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਤਖਤ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਭਾਈ ਨਾਨੂ ਸਿੰਘ ਗੜਬਈ ਸੂਬਾ ਸਾਹਿਬ ਸਿੰਘ ਸੂਬਾ ਬਾਬਾ ਜਵਾਹਰ ਸਿੰਘ ਜੀ ਸਮੇਤ ਗੱਡੇ ਉੱਤੇ ਸਵਾਰ ਹੋ ਕੇ

ਢਲਦੀ ਰਾਤ ੫ ਮਾਘ ਤੇ ੬ ਮਾਘ ਦੀ ਰਾਤ ਨੂੰ ਲੁਧਿਆਣੇ ਪਹੁੰਚ ਗਏ। ਜਿਹਾ ਕਿ :

ਤੁਰ ਗਿਆ ਪ੍ਰਦੇਸ ਸਤਿਗੁਰੂ ਕੰਬਲੀ ਸੀਸ ਸਜਾਕੇ
ਰੋਂਦੀ ਰਹਿ ਗਈ ਸੰਗਤ ਸਾਰੀ ਬ੍ਰਿਹੋਂ ਕਟਾਰੀ ਖਾ ਕੇ
ਭ੍ਰਾਤਾ ਬੁਧ ਸਿੰਘ ਬੇ ਸੁੱਧ ਹੋਇਆ ਪਿਤਾ ਜੀ ਹੋਏ ਵੈਰਾਗੀ
ਦਿਸੇ ਨ ਕੋਈ 'ਆਤਮਾ' ਐਸਾ ਦੇਵੇ ਧੀਰਜ ਆ ਕੇ।

ਉਥੇ ਫੋਰਸਿਥ ਕਮਿਸ਼ਨਰ ਜੋ ਆਪਣੀ ਕੋਠੀ ਵਿਚ ਬੈਠਾਅ ਸਚੇ ਪਾਤਸ਼ਾਹ ਦੀ ਇੰਤਜ਼ਾਰ ਕਰ ਰਿਹਾ ਸੀ। ਸਤਿਗੁਰੂ ਜੀ ਨੂੰ ਬੜੇ ਅਦਬ ਨਾਲ ਮਿਲਿਆ ਤੇ ਕੋਈ ਦੋ ਘੰਟੇ ਗਲਬਾਤ ਪੁੱਛਕੇ ਲੁਧਿਆਣੇ ਤੋਂ ਇਲਾਹਾਬਾਦ (ਪਰਾਗ ਰਾਜ) ਵਾਸਤੇ ਤਿਆਰ ਕੀਤੀ ਰੇਲ ਵਿਚ ਬਿਠਾਲ ਦਿੱਤਾ ਤੇ ਏਸ ਤਰ੍ਹਾਂ ਦੂਜੇ ਦਿਨ ਸੂਬਾ ਰੂੜ ਸਿੰਘ, ਲੱਖਾ ਸਿੰਘ, ਸੂਬਾ ਕਾਹਨ ਸਿੰਘ, ਸੂਬਾ ਬ੍ਰਹਮਾ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਮਾਨ ਸਿੰਘ, ਸੂਬਾ ਹੁਕਮ ਸਿੰਘ, ਸੂਬਾ ਪਹਾੜਾ ਸਿੰਘ, ਸੂਬਾ ਮੰਗਲ ਸਿੰਘ ਜੀ ਨੂੰ ਸਾਹਨੇਵਾਲ ਤੋਂ ਅਲਾਹਾਬਾਦ ਭੇਜ ਦਿੱਤਾ ਗਿਆ ਅਤੇ ਸ੍ਰੀ ਭੈਣੀ ਸਾਹਿਬ ਨੂੰ ਚਾਰ ਚੁਫੇਰਿਓਂ ਘੇਰੇ ਵਿਚ ਲੈ ਲਿਆ ਗਿਆ, ਅਤੇ ਚੱਪਾ ਚੱਪਾ ਥਾਂ ਦੀ ਤਲਾਸ਼ੀ ਸਰਕਾਰ ਵਲੋਂ ਕਰਵਾਈ ਗਈ।

ਸਗੋਂ ਡੇਰੇ ਦੇ ਸਾਰੇ ਸੇਵਕਾਂ ਲਾਂਗਰੀਆਂ ਤੇ ਬੀਬੀਆਂ ਬੱਚਿਆਂ ਨੂੰ ਵੀ ਇਕ ਵਾਰੀ ਡੇਰੇ ਵਿਚੋਂ ਬਾਹਰ ਕੱਢ ਕੇ ਪੈਦਲ ਹੀ ਲੁਧਿਆਣੇ ਭੇਜ ਦਿੱਤਾ ਗਿਆ। ਭਾਵੇਂ ਸੰਮਤ ੧੯੨੮ ਦਾ ਸਾਰਾ ਸਾਲ ਹੀ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਨਾਮਧਾਰੀਆਂ ਵਾਸਤੇ ਬੜਾ ਕਰੜਾਈਆਂ ਤੇ ਕਠਨਾਈਆਂ ਅਥਵਾ ਅੰਗ੍ਰੇਜ਼ੀ ਸਰਕਾਰ ਦੀਆਂ ਬਗਾਵਤੀ ਰਿਪੋਰਟਾਂ ਵਾਲਾ ਸੀ, ਪਰ ੬ ਮਾਘ ਸੰਮਤ ੧੯੨੮ ਤੋਂ ਬਾਦ ਇਹ ਸਾਲ ਉਸ ਵਕਤ ਹੋਰ ਦੁਖਦਾਈ ਬਣ ਗਿਆ, ਜਦੋਂ ਮਲੇਰਕੋਟਲੇ ਦੇ ਸਾਕੇ ਤੋਂ ਪਿਛੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਸ੍ਰੀ ਭੈਣੀ ਸਾਹਿਬ ਤੋਂ ਪੰਜਾਬ ਵਿਚੋਂ ਬਿਨਾਂ ਕਿਸੇ ਕਾਨੂੰਨੀ ਪਕੜ ਤੋਂ ਵਿਦੇਸ਼ ਵੱਲ ਤੋਰ ਦਿੱਤਾ ਅਤੇ ਸ੍ਰੀ ਭੈਣੀ ਸਾਹਿਬ ਵਿਚ (ਬਿਨਾਂ ਕਿਸੇ ਕਾਨੂੰਨੀ ਹਰਕਤ ਦੇ) ਲੰਗਰ ਦੇ ਸਾਹਵੇਂ ਪੁਲਿਸ ਦੀ ਇਕ ਨਿਗਰਾਨ ਚੌਕੀ ਪੱਕੇ ਤੌਰ ਉਤੇ ਬਿਠਾਲ ਦਿੱਤੀ ਗਈ। ਜਿਸਦੇ ਕਾਰਨ ਨਾਮਧਾਰੀ ਸਾਧ ਸੰਗਤ ਨੂੰ ਇਕ ਕਿਸਮ ਦਾ ਆਪਣੇ ਕੇਂਦਰ ਤੋਂ ਵੀ ਵਖ ਕਰਨ ਦਾ ਯਤਨ ਕੀਤਾ ਗਿਆ।

### ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਕੀਤੇ ਗਏ ਉਪਕਾਰਾਂ ਦੇ ਕੁਝ ਸੰਕੇਤ

ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਤਖਤ ਨਸ਼ੀਨ ਸਤਿਗੁਰੂ ਰਾਮ ਸਿੰਘ ਨੇ ਸੰਮਤ ੧੮੯੧ (ਹਜ਼ੂਰ ਸਾਹਿਬ) ਤੋਂ ਲੈ ਕੇ ਸੰਮਤ ੧੯੨੮ ਤਕ ਜੋ ਪ੍ਰੀਵਰਤਕ ਪ੍ਰੋਗ੍ਰਾਮ ਚਾਲੂ ਕੀਤੇ, ਉਨ੍ਹਾਂ ਦਾ ਪੂਰਾ ਬਿਓਰਾ ਤਾਂ ਸ਼ਾਇਦ ਕੋਈ ਵੀ ਇਤਿਹਾਸਕਾਰ ਕਲਮਬੰਦ ਨ ਕਰ ਸਕੇ, ਪਰ ਨਮੂਨੇ ਵਜੋਂ ਕੁਝ ਸੰਕੇਤ ਇਸ ਤਰ੍ਹਾਂ ਦੇ ਪ੍ਰਤੱਖ ਰੂਪ ਵਿਚ ਅਜ ਵੀ ਅਮਲ ਵਿਚ ਆਉਂਦੇ ਵੇਖੇ ਜਾ ਰਹੇ ਹਨ:

੧. ਘਰ ਘਰ ਗੁਰੂ ਕਾ ਲੰਗਰ ਚਾਲੂ ਕਰਨ ਦੀ ਪ੍ਰੰਪਰਾ ਦੂਸਰੀ ਵਾਰੀ ਹਜ਼ਰੋਂ ਜਾਣ ਤੋਂ ਬਾਅਦ ਸ਼ੁਰੂ ਕੀਤੀ।

੨. ਹਜ਼ਰੋਂ ਤੋਂ ਗੁਰਗੱਦੀ ਦੇ ਅਧਿਕਾਰ ਪ੍ਰਾਪਤ ਹੋ ਜਾਣ ਤੇ ਵੀ ਤਕਰੀਬਨ ਸੋਲਾਂ ਸਾਲ ਪਹਿਲਾਂ ਭੈਣੀ

ਸਾਹਿਬ ਧਰਮ ਦੀ ਕਿਰਤਵਿਰਤ ਕਰਨ ਤੇ ਭਜਨ ਬੰਦਗੀ ਦੀ ਤਪੱਸਿਆ ਕੀਤੀ। ਫਿਰ ਮੁਕਤਸਰ ਸਾਹਿਬ ਆਦਿਕ ਗੁਰੂਧਾਮਾਂ ਦੀ ਮੁਰੰਮਤ (ਸੇਵਾ ਦੇ ਰੂਪ ਵਿਚ) ੪-੫ ਸਾਲ ਕਰਦੇ ਰਹੇ।

੩. ਸੰਮਤ ੧੯੧੪ ਦੀ ਵਿਸਾਖੀ ਨੂੰ ੫ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਸਿਰਜਨਾ ਕਰਕੇ ਸ੍ਰੀ ਦਸਮੇਸ਼ ਦੀ ਖ਼ਤਮ ਹੋ ਚੁਕੀ ਮਰਿਯਾਦਾ ਦਾ ਪੁਨਰਗਠਨ ਕੀਤਾ।

੪. ਸੰਮਤ ੧੯੧੮ ਨੂੰ ਹਰਿਦੁਆਰ ਅਧਕੁੰਭੀ ਦੇ ਸਮਾਗਮ ਉਤੇ ਸੰਗਤਾਂ ਸਮੇਤ ਜਾ ਕੇ ਅਨੇਕਾਂ ਅਲੌਕਿਕ ਚੋਜ ਕੀਤੇ ਅਤੇ ਵਾਪਸ ਸ੍ਰੀ ਭੈਣੀ ਸਾਹਿਬ ਆਕੇ ਸਦਾ ਬਰਤ ਲੰਗਰ ਚਾਲੂ ਕੀਤਾ (ਜੋ ਉਸ ਵਕਤ ਤੋਂ ਹੁਣ ਤਕ ਨਿਰੰਤਰ ਜਾਰੀ ਹੈ)

੫. ਸੰਮਤ ੧੯੨੦ ਨੂੰ ਪਹਿਲੇ ਸਿਆਹੜ ਨਗਰ ਮਾਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ। ਤੇ ਪੰਜਾਂ ਕਕਾਰਾਂ ਦੀ ਰਹਿਤ ਧਾਰਨ ਕਰਵਾਈ ਤੇ ਫਿਰ ਖੋਟੇ ਨਗਰ (ਜ਼ਿਲ੍ਹਾ ਫਿਰੋਜ਼ਪੁਰ) ਜਾ ਕੇ ਗੁਰਬਾਣੀ ਦਵਾਰਾ ਵਿਵਾਹ ਪਧਤੀ (ਅਨੰਦ ਮਰਯਾਦਾ) ਵਾਲੀ ਗੁਰੂ ਮਰਯਾਦਾ ਦੇ ਅਸੂਲ ਤਿਆਰ ਕਰਕੇ ੬ ਲੜਕੇ ਲੜਕੀਆਂ ਦੇ ਅੰਤਰਜਾਤੀ ਵਿਆਹ ਕਰਵਾ ਕੇ ਸਮੁੱਚੇ ਸਿੱਖ ਸਮਾਜ ਵਿਚ ਇਕ ਨਵਾਂ ਮੀਲ ਪੱਥਰ ਗੱਡਿਆ।

੬. ਸੰਮਤ ੧੯੨੩ ਵਿਚ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਦਾ ਦੌਰਾ ਕਰਕੇ ਲੱਖਾਂ ਪ੍ਰਾਣੀਆਂ ਨੂੰ ਸਿੱਖੀ ਮਾਰਗ ਉਤੇ ਤੋਰਿਆ। ਅਥਵਾ ਗੁਰੂਮੰਤ੍ਰ ਕੰਨਾਂ ਵਿਚ ਦੱਸਕੇ ਹੁਕੇ, ਤਮਾਕੂ, ਮਾਸ, ਸ਼ਰਾਬ, ਆਦਿ ਕੁਕਰਮਾਂ ਵਲੋਂ ਹਟਾਇਆ।

੭. ਇਸਦੇ ਨਾਲ ਹੀ ਨਾਮਧਾਰੀ ਬਣੇ ਕੁਝ ਸਿੰਘਾਂ ਨੇ ਪੰਜਾਬ ਵਿਚੋਂ ਧੌਂਕਲ ਵਰਗੇ ਵੱਡੇ ਵੱਡੇ ਪੀਰ ਖਾਨੇ, ਮੜ੍ਹੀਆਂ ਗੋਰਾਂ ਦਾ ਸਫਾਇਆ ਕੀਤਾ।

੮. ਇਸ ਧਾਰਮਿਕ ਪ੍ਰੋਗ੍ਰਾਮ ਦੇ ਨਾਲ-ਨਾਲ ਸਤਿਗੁਰੂ ਜੀ ਨੇ ਅੰਗ੍ਰੇਜ਼ੀ ਹਕੂਮਤ ਦੇ ਖਾਤਮੇ ਵਾਸਤੇ ਅੰਗ੍ਰੇਜ਼ੀ ਵਸਤਾਂ, ਅੰਗ੍ਰੇਜ਼ੀ ਸਕੂਲਾਂ, ਕਚਹਿਰੀਆਂ, ਨਹਿਰਾਂ, ਡਾਕਖਾਨਿਆਂ ਆਦਿ ਦਾ ਬਾਈਕਾਟ ਕਰਨ (ਨ ਮਿਲਵਰਤਨ ਰਖਣ) ਦਾ ਪ੍ਰੋਗ੍ਰਾਮ ਚਾਲੂ ਕਰ ਦਿਤਾ, ਜਿਸ ਤੋਂ ਸਰਕਾਰ ਅੰਗ੍ਰੇਜ਼ੀ ਨੇ ਖਤਰਾ ਮਹਿਸੂਸ ਕਰਕੇ ਸ੍ਰੀ ਸਤਿਗੁਰੂ ਜੀ ਦੇ ਦੌਰਿਆਂ 'ਤੇ ਪਾਬੰਦੀ ਲਾ ਦਿੱਤੀ।

੯. ਇਤਆਦਿਕ ਪਾਬੰਦੀਆਂ ਵਿਚ ਸਤਿਗੁਰੂ ਜੀ ਨੇ ਆਪਣਾ ਧਾਰਮਿਕ ਸਮਾਜਿਕ, ਸੁਧਾਰਕ, ਸਦਾਚਾਰਕ ਤੇ ਰਾਜਨੀਤਕ ਪ੍ਰਚਾਰ ਜਾਰੀ ਰਖਣ ਵਾਸਤੇ ੨੨ ਸੂਬਿਆਂ ਦੀ ਸਥਾਪਨਾ ਕੀਤੀ। ਜਦੋਂ ਲੁਧਿਆਣੇ ਦੇ ਡੀ.ਸੀ. ਨੇ ਭੈਣੀ ਸਾਹਿਬ ਆ ਕੇ ਦੱਸਿਆ ਕਿ ਸਰਕਾਰ ਨੇ ਆਪ ਜੀ ਦੇ ਸਮੇਤ ਸਾਰੇ ਸੂਬਿਆਂ ਦੇ ਪ੍ਰਚਾਰ ਤੇ ਵੀ ਪਾਬੰਦੀ ਲਾ ਦਿੱਤੀ ਹੈ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ, ਬਿਲਿਆ! ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦੇਵਾਂਗਾ, ਸਗੋਂ ਯਾਦ ਰੱਖ ਜਿਹੜੀ ਆਜ਼ਾਦੀ ਦੀ ਅੱਗ ਵਾਲੀ ਚੰਗਿਆੜੀ ਦੇਸ ਵਿਚ ਮੈਂ ਲਾ ਦਿੱਤੀ ਹੈ, ਇਸਨੂੰ ਕੋਈ ਵੀ ਬੁਝਾ ਨਹੀਂ ਸਕੇਗਾ। ਇਹ ਹਮੇਸ਼ਾ ਸੁਲਘਦੀ ਰਹੇਗੀ ਤੇ ਸਮਾਂ ਪਾ ਕੇ ਇਹੋ ਅੱਗ ਭਾਂਬੜ ਬਣਕੇ ਅੰਗ੍ਰੇਜ਼ੀ ਹਕੂਮਤ ਨੂੰ ਇਸ ਭਾਰਤ ਵਿਚੋਂ ਭਸਮ ਕਰਕੇ ਉਡਾ ਦੇਵੇਗੀ? ਸਮਾਂ ਪਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਵਾਕ ਸੌ ਪ੍ਰਤੀਸ਼ਤ ਪੂਰੇ ਹੋਏ ਅਤੇ ਹੋ ਰਹੇ ਹਨ।

੧੦. ਸਤਿਗੁਰੂ ਰਾਮ ਸਿੰਘ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦੀ ਘਾਟ ਨੂੰ ਪੂਰਾ ਕਰਨ ਲਈ ਲਾਹੌਰ ਦੇ ਸ੍ਰ. ਬੂਟਾ ਸਿੰਘ ਦੀਵਾਨ ਨੂੰ ਪ੍ਰੇਰਤ ਕਰਕੇ ਉਸਦੇ ਪ੍ਰੈਸ ਦਵਾਰਾ ਪਹਿਲਾਂ ਪੱਥਰ ਦੇ ਛਾਪੇ ਵਾਲੀਆਂ ਬੀੜਾਂ ਤਿਆਰ ਕਰਵਾਈਆਂ ਤੇ ਫਿਰ ਟਾਈਪ ਦੇ ਗੁਰਮੁਖੀ ਅੱਖਰ ਬਣਵਾ ਕੇ ਸੈਂਕੜੇ ਬੀੜਾਂ ਪ੍ਰਕਾਸ਼ਤ ਕਰਵਾਈਆਂ। ਜਿਸਦੇ ਫਲਸਰੂਪ ਅੱਜ ਲੱਖਾਂ ਦੀ ਤਾਦਾਦ ਵਿਚ ਪ੍ਰਕਾਸ਼ਤ ਹੋਈਆਂ ਸਾਰੀਆਂ ਦੁਨੀਆ ਵਿਚ ਪ੍ਰਸਾਰਤ ਹੋਈਆਂ ਵੇਖੀਆਂ ਜਾ ਰਹੀਆਂ ਹਨ।

੧੧. ਨਗਰਾਂ ਵਿਚ ਦੌਰੇ ਕਰਕੇ ਜਿਥੇ ਕਈ ਪੁਰਾਣੀਆਂ ਧਰਮਸ਼ਾਲਾ ਨੂੰ ਮੁਰੰਮਤ ਕਰਵਾ ਕੇ ਕਈਆਂ ਲੋਕਾਂ ਵਲੋਂ ਕੁੱਪਾਂ ਦੇ ਗਹੀਰਿਆਂ ਵਿਚੋਂ ਦੱਬੀਆਂ ਬੀੜਾਂ ਕਢਵਾ ਕੇ ਪ੍ਰਕਾਸ਼ਤ ਕਰਵਾਈਆਂ ਤੇ ਅਨੇਕਾਂ ਲੋਕਾਂ ਨੂੰ ਗੁਰਬਾਣੀ ਦਾ ਪਾਠ ਕਰਨ ਦਾ ਨਿਤਨੇਮੀ ਬਣਾਇਆ । ਉਥੇ ਕਈ ਥਾਈਂ ਨਵੀਆਂ ਧਰਮਸ਼ਾਲਾ ਕਾਇਮ ਕਰਕੇ ਲੋਕਾਂ ਨੂੰ ਗੁਰਬਾਣੀ ਦੇ ਪਾਠ ਕਰਨ ਦੀ ਪ੍ਰੇਰਨਾ ਦਿਤੀ।

੧੨. ਹਰ ਪੰਜਾਬੀ ਨੂੰ ਅੰਗ੍ਰੇਜ਼ੀ ਢੰਗ ਵਿਦਿਆ ਦੇ ਥਾਂ ਗੁਰਮੁਖੀ ਅੱਖਰ ਪੜ੍ਹਨ ਦਾ ਉਪਦੇਸ਼ ਦਿੱਤਾ। ਭਾਵੇਂ ਉਸ ਵਕਤ ਆਮ ਲੋਕਾਂ ਨੇ ਇਸ ਉਪਦੇਸ਼ ਵੱਲ ਕੋਈ ਧਿਆਨ ਨ ਦਿੱਤਾ, ਪਰ ਅਜ ਪੰਜਾਬੀ (ਗੁਰਮੁਖੀ) ਵਿਦਿਆ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾ ਰਿਹਾ ਹੈ।

੧੩. ਜੰਮਦੀਆਂ ਲੜਕੀਆਂ ਨੂੰ ਮਾਰਨ, ਵੇਚਣ, ਵੱਟਾ ਕਰਨ ਆਦਿਕ ਕੁਰੀਤੀਆਂ ਹਟਾਉਣ ਵਾਸਤੇ ਨਾਮਧਾਰੀਆਂ ਅਤੇ ਆਮ ਲੋਕਾਂ ਨੂੰ ਪੂਰੀ ਤਰ੍ਹਾਂ ਜਾਗਰਤ ਕੀਤਾ।

੧੪. ਹੋਲੀਆਂ ਦੇ ਦਿਨਾਂ ਵਿਚ ਆਮ ਸਿੱਖ ਸਰਦਾਰਾਂ ਨੂੰ ਤੇ ਕੁਝ ਨਿਹੰਗਾਂ ਦੀਆਂ ਕੁਰੀਤੀਆਂ ਨੂੰ ਵੇਖ ਕੇ ਸਤਿਗੁਰੂ ਜੀ ਨੇ ਸੰਮਤ ੧੯੨੨ ਤੋਂ ਕਥਾ ਕੀਰਤਨ ਦੇ ਰੂਪ ਵਿਚ ਨਾਮਧਾਰੀ ਹੋਲਿਆਂ ਦੀ ਰਿਵਾਇਤ ਕਾਇਮ ਕੀਤੀ, ਜੋ ਸਮੁਚੇ ਸਿਖ ਸਮਾਜ ਤੇ ਖਾਸ ਕਰਕੇ ਨਾਮਧਾਰੀ ਪੰਥ ਵਿਚ ਨਿਰੰਤਰ ਚਲ ਰਹੀ ਹੈ।

੧੫. ਪੰਥਕ ਮਰਯਾਦਾ ਦੇ ਅਨੁਸਾਰ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਜਾਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਜਦ ਵੀ ਸਮੇ-ਸਮੇਂ ਨਾਮਧਰੀ ਸੰਗਤਾਂ ਸਮੇਤ ਗੁਰੂਧਾਮਾਂ (ਸ੍ਰੀ ਅੰਮ੍ਰਿਤਸਰ, ਮੁਕਤਸਰ, ਸ੍ਰੀ ਅਨੰਦਪੁਰ ਸਾਹਿਬ ਆਦਿਕ) ਦੇ ਦਰਸ਼ਨਾਂ ਨੂੰ ਜਾਂਦੇ ਰਹੇ ਲਾਲਚੀ ਤੇ ਈਰਖਾਲੂ ਪੁਜਾਰੀ (ਜੋ ਗੁਰੂਧਾਮਾਂ ਤੇ ਆਪਣਾ ਵਿਰਾਸਤੀ ਹੱਕ ਬਣਾਈ ਬੈਠੇ ਸਨ) ਵਾਰੀ ਵਾਰੀ ਬਹੁਤ ਤਕਰਾਰ ਕਰਦੇ ਤੇ ਸ਼ਰਤਾਂ ਪੇਸ਼ ਕਰਦੇ ਰਹੇ ਸਨ, ਜਿਵੇਂ ਕਿ ਗੁਰੂ ਤੇਗ ਬਹਾਦਰ ਨਾਲ ਕੀਤਾ ਤੇ ਨਾਮਧਾਰੀਆਂ ਦੇ ਖਿਲਾਫ ਤਖਤਾਂ ਤੋਂ ਹੁਕਨਾਮੇ ਜਾਰੀ ਕਰਵਾ ਰਖੇ ਸਨ, ਉਨ੍ਹਾਂ ਪੁਜਾਰੀਆਂ ਨੂੰ ਸਤਿਗੁਰੂ ਜੀ ਨੇ ਇਕ ਲਿਖਤੀ ਪੱਤਰ ਦੁਆਰਾ ਲਿਖਿਆ ਕਿ ਮੈਂ ਜੋ ਸ੍ਰੀ ਦਸਮੇਸ਼ ਦੇ ਹੁਕਮ ਅਨਸਾਰ ਗੁਰੂਮਤ ਤੇ ਦੇਸ਼ ਭਗਤੀ ਦੇ ਪ੍ਰਚਾਰ ਦਾ ਪ੍ਰੋਗ੍ਰਾਮ ਚਲਾਇਆ ਹੈ ਇਸਨੂੰ ਕੋਈ ਵੀ ਖਤਮ ਨਹੀਂ ਕਰ ਸਕਦਾ, ਤੁਸੀਂ ਜਿਤਨਾ ਮਰਜ਼ੀ ਹੈ ਜੋਰ ਲਾ ਲਵੋ, ਪਰ ਯਾਦ ਰੱਖੋ ਗੁਰੂਧਾਮਾਂ ਤੇ ਤੁਹਾਡਾ ਵਿਰਾਸਤੀ ਹੱਕ ਛੇਤੀ ਹੀ ਖਤਮ ਹੋ ਜਾਵੇਗਾ।

ਸੰਮਤ ੧੯੨੮ ਨੂੰ ਸੱਚੇ ਪਾਤਸ਼ਾਹ ਪ੍ਰਦੇਸ ਗਮਨ ਕੀਤਾ। ਸੰਮਤ ੧੯੨੯-੩੦ ਨੂੰ ਸਿੰਘ ਸਭਾ ਕਾਇਮ ਹੋਈ ਤੇ ਫਿਰ ਲਾਹੌਰ ਵਾਲੀ ਸਿੰਘ ਸਭਾ ਦੇ ਲੀਡਰਾਂ ਨੇ ਇਤਿਹਾਸਕ ਗੁਰੂਧਾਮਾਂ ਵਿਚ ਪੁਜਾਰੀਆਂ

ਵਲੋਂ ਪ੍ਰਚਲਤ ਕਈ ਕੁਰੀਤੀਆਂ ਨੂੰ ਖਤਮ ਕੀਤਾ ਜਦ ਕਿ ਨਾਮਧਾਰੀ ਪੰਥ (ਬਾਵਜੂਦ ਸਰਕਾਰੀ ਪਾਬੰਦੀਆਂ ਤੇ ਪੁਜਾਰੀਆਂ ਦੀ ਵਿਰੋਧਤਾ ਦੇ) ਅਮਰ ਵੇਲ ਵਾਂਗੂੰ ਸਾਰੀ ਦੁਨੀਆਂ ਵਿੱਚ ਪ੍ਰਫੁਲਤ ਹੋ ਰਿਹਾ ਹੈ ਅਤੇ ਚੀਨੀ ਵਾਲੇ ਸਤਿਗੁਰੂ ਦੇ ਵਾਕ ਪ੍ਰਤੱਖ ਰੂਪ ਵਿਚ ਪੂਰੇ ਹੋ ਰਹੇ ਹਨ।

੧੬. ਏਸੇ ਤਰ੍ਹਾਂ ਭਾਰਤੀ ਤੇ ਪੰਜਾਬ ਦੀਆਂ ਰਿਆਸਤਾਂ ਦੇ ਮਹਾਰਾਜਿਆਂ ਬਾਬਤ ਸਤਿਗੁਰੂ ਰਾਮ ਸਿੰਘ ਜੀ ਭਵਿਖਤ ਬਚਨ ਕਰਿਆ ਕਰਦੇ ਸਨ। ਜਿਹੜੀ ਭੰਡੀ ਇਹਨਾਂ ਲੋਕਾਂ ਨਾਮਧਾਰੀਆਂ ਮਗਰ ਲਾਈ ਹੋਈ ਹੈ, ਇਹ ਸਭ ਲੋਕਾਂ ਦੇ ਮਗਰ ਲਗੇਗੀ, ਹੋਵੇਗਾ ਆਟਾ ਸਣੇ ਰਾਜਿਆ ਪਰਜਿਆ ਸਭ ਦਾ ਨਹੀਂ ਤਾਂ ਦਲੀਆ ਜ਼ਰੂਰ ਹੋਵੇਗਾ!

ਇਸ ਭਵਿਖਤ ਵਾਕ ਦੀ ਪੂਰਤੀ ਪ੍ਰਤੱਖ ਰੂਪ ਵਿਚ ਸਭ ਦੁਨੀਆਂ ਦੇ ਸਾਹਮਣੇ ਮੂਰਤੀਮਾਨ ਹੋ ਰਹੀ ਹੈ। ਅਜ ਭਾਰਤ ਵਿਚ ਰਾਜਿਆਂ ਦੀਆਂ ਰਿਆਸਤਾਂ ਵੱਡੇ ਵੱਡੇ ਮਹਾਰਾਜਿਆਂ ਦਾ ਨਾਮ ਨਿਸ਼ਾਨ ਨਹੀਂ ਰਿਹਾ।

ਇਤਆਦਿਕ ਹੀ ਅਮਲੀ ਰੂਪ ਵਾਲੇ ਅਸੂਲ (ਨਿਯਮ) ਮੁਤਵਾਜ਼ੀ ਸਰਕਾਰ ਕਾਇਮ ਕਰਕੇ ਪ੍ਰਚਲਤ ਕੀਤੇ ਅਥਵਾ ਭਵਿੱਖਤ ਵਾਕਾਂ ਦੁਆਰਾ ਸਭ ਲੋਕਾਂ ਨੂੰ ਧਾਰਮਿਕ, ਸਮਾਜਿਕ ਸੁਧਾਰਕ ਤੇ ਰਾਜਨੀਤਕ ਗੁਲਾਮੀ ਦੇ ਪ੍ਰਭਾਵਾਂ ਤੋਂ ਜਾਣੂ ਕਰਵਾਉਂਦੇ ਰਹੇ। ਭਾਵੇਂ ਉਹ ਸਾਰੇ ਵਰਣਨ ਕਰਨੇ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹਨ, ਪਰ ਸਤਿਗੁਰੂ ਜੀ ਬਾਬਤ ਕੁਝ ਗੈਰ ਨਾਮਧਾਰੀ ਲੇਖਕਾਂ ਤੇ ਸਰਕਾਰੀ ਰਿਪੋਰਟਾਂ ਦੇ ਸੰਕੇਤ ਇਸ ਤਰ੍ਹਾਂ ਮਿਲਦੇ ਹਨ :

ਵਿਰੋਧਤਾ :

"ਅਲਾਹਾਬਾਦ ਦੀ ਨਜ਼ਰਬੰਦੀ ਦੇ ਦੌਰਾਨ ਪੰਜਾਬ ਸਰਕਾਰ ਨੇ ਜ਼ਿਲ੍ਹਾ ਸਿਆਲਕੋਟ, ਫਿਰੋਜ਼ਪੁਰ, ਗੁਜਰਾਂਵਾਲਾ ਅਤੇ ਲੁਧਿਆਣਾ ਦੇ ਡਿਪਟੀ ਕਮਿਸ਼ਨਰਾਂ ਪਾਸੋਂ ਇਨ੍ਹਾਂ ਕੈਦੀਆਂ ਉਤੇ ਖੁਲੇ ਮੁਕੱਦਮੇ ਚਲਾਉਣ ਬਾਰੇ ਰਾਵਾਂ ਪੁੱਛੀਆਂ ਤਾਂ ਲੱਗਭੱਗ ਸਾਰੇ ਦੇ ਸਾਰੇ ਹਾਕਮਾਂ ਇਹੋ ਰਾਇ ਦਿੱਤੀ, ਕਿ ਜਦ ਦੇ (ਸਤਿਗੁਰੂ) ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਹਾਇਕ ਸੂਬੇ ਜਲਾਵਤਨ ਕੀਤੇ ਹਨ ਪੰਜਾਬ ਦੀ ਪੁਲਿਸ ਤੇ ਹੋਰ ਹਾਕਮਾਂ ਨੂੰ ਸੁੱਖ ਦਾ ਸਾਹ ਆਇਆ ਹੈ। ਇਸ ਲਈ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਨੂੰ ਦੇਸ਼ ਨਿਕਾਲਾ ਦੇਣ ਵਾਲੇ ਪਹਿਲੇ ਫੈਸਲੇ ਤੇ ਹੀ ਅਮਲ ਕਰੇ।

ਵੱਖੋ ਵੱਖ ਜ਼ਿਲ੍ਹਿਆਂ ਦੇ ਹਾਕਮਾਂ ਦੇ ਕਹਿਣ ਤੇ ਪੰਜਾਬ ਗਵਰਨਰ ਨੇ ਸਕੱਤਰ ਹਿੰਦ ਸਰਕਾਰ ਨੂੰ ਹੇਠ ਲਿਖੇ ਅਨੁਸਾਰ ਰਿਪੋਰਟ ਭੇਜੀ

"ਬਹੁਤਿਆਂ ਮੁਕੱਦਮਿਆਂ ਵਿਚ ਪੁਲਸ ਅਫਸਰਾਂ ਨੇ ਪੇਂਡੂ ਮੁੱਖੀਆਂ ਤੇ ਆਮ ਲੋਕਾਂ ਦੀਆਂ ਗਵਾਹੀਆਂ ਜਿਨ੍ਹਾਂ ਦੀ ਨਾਮਧਾਰੀ ਪੰਥ ਨਾਲ ਕੋਈ ਹਮਦਰਦੀ ਨਹੀਂ ਸੀ ਉਸੇ ਤਰ੍ਹਾਂ ਕਾਇਮ ਰਹਿ ਸਕਦੀਆਂ ਹਨ, ਪਰੰਤੂ ਉਹ ਮੁਕਦਮਾ ਜੋ ਦੂਰ ਅਲਾਹਾਬਾਦ ਚਲਾਇਆ ਜਾਵੇਗਾ। ਪਹਿਲੇ ਦਿੱਤੇ ਬਿਆਨਾਂ ਦਾ ਖੰਡਨ ਹੋ ਜਾਵੇਗਾ ਇਸਤਰ੍ਹਾਂ ਜਿਰਾਹ ਵਿਚ ਦੋਸ਼ੀਆਂ ਨੂੰ ਕਾਫੀ ਲਾਭ ਪੁਜੇਗਾ। ਦੂਜੀ ਗੱਲ ਇਹ ਹੈ ਕਿ ਕੂਕਾ ਨੇਤਾਵਾਂ ਨੂੰ ਖੁੱਲ੍ਹੀ ਅਦਾਲਤ ਵਿਚ ਲਿਆਉਣ ਨਾਲ ਬੇਚੈਨੀ ਵਧੇਗੀ। ਦੋਸ਼ੀਆਂ ਨੂੰ ਵਕੀਲਾਂ ਦੀ ਮਦਦ ਨਾਲ ਬਚਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ਇਸਲਈ ਇਹ ਚੰਗਾ ਹੋਵੇਗਾ ਕਿ ਉਨ੍ਹਾਂ ਦੇ ਵਿਰੁਧ ੧੪੧੪ ਦੇ ਐਕਟ ਅਧੀਨ ਕਾਰਵਾਈ

ਕੀਤੀ ਜਾਵੇ।

ਇਸਤੋਂ ਇਲਾਵਾ ਪੰਜਾਬ ਸਰਕਾਰ ਨੇ ਆਪਣੇ ਅਸਰ ਰਸੂਖ ਰੱਖਣ ਵਾਲੇ ਕਰਮਚਾਰੀਆਂ ਰਾਹੀਂ ਪੰਜਾਬ ਭਰ ਦੇ ਵੱਡੇ ਵੱਡੇ ਸਰਦਾਰਾਂ, ਜਾਗੀਰਦਾਰਾਂ, ਰਾਈਸਾਂ, ਪੁਜਾਰੀਆਂ ਪਾਸੋਂ ਸਰਕਾਰੀ ਕਾਰਵਾਈ ਦੀ ਪ੍ਰੋੜਤਾ ਕਰਵਾਈ ਗਈ, ਥਾਂ ਥਾਂ ਤੇ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸ਼ਰਧਾਲੂਆਂ ਬਾਰੇ ਵਿਰੋਧਮਈ ਮਤੇ ਪਾਸ ਕਰਵਾ ਕੇ ਸਰਕਾਰ ਨੂੰ ਭੇਜੇ ਗਏ। ਉਹ ਮਤੇ ਇਸ ਪ੍ਰਕਾਰ ਸਨ :

### ਅੰਮ੍ਰਿਤਸਰ ਦੇ ਮਤੇ

"ਅੰਮ੍ਰਿਤਸਰ ਦੇ ਸਾਰੀਆਂ ਸ਼੍ਰੇਣੀਆਂ ਨਾਲ ਸਬੰਧਤ ਸਿਖ ਇਕੱਠੇ ਹੋ ਕੇ ਬੇਨਤੀ ਕਰਦੇ ਹਨ, ਕਿ ਕੂਕਿਆਂ ਨਾਲ ਸਾਡਾ ਕੋਈ ਸਬੰਧ ਜਾਂ ਹਮਦਰਦੀ ਨਹੀਂ। ਸਾਨੂੰ ਇਸ ਗੱਲ ਦੀ ਪ੍ਰਸੰਨਤਾ ਹੈ ਕਿ ਸਰਕਾਰ ਨੇ ਇਨ੍ਹਾਂ ਭੈੜਿਆਂ ਅਤੇ ਭੁੱਲੜਾਂ ਨੂੰ ਸੋਧਣ ਲਈ ਯੋਗ ਕਦਮ ਪੁੱਟਿਆ ਹੈ। ਉਹ ਸਾਡੇ ਲਹੂ ਦੇ ਭੁੱਖੇ ਹਨ ਉਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਨੇ ਸਰਕਾਰ ਦੀਆਂ ਨਜ਼ਰਾਂ ਵਿਚ ਸਾਨੂੰ ਬੇਪੱਤ ਕੀਤਾ ਹੈ। ਅਸੀਂ ਸਰਕਾਰ ਦੇ ਧੰਨਵਾਦੀ ਹਾਂ, ਕਿ ਉਸਨੇ ਠੀਕ ਕਾਰਵਾਈਆਂ ਕਰਕੇ ਸਾਡੀਆਂ ਦਿਲੀ ਇਛਾਵਾਂ ਪੂਰੀਆਂ ਕੀਤੀਆਂ ਹਨ।

ਭਾਵੇ ਇਸ ਮੇਜਰਨਾਮੇ ਵਿਚ ਸਿੱਖ ਸਰਦਾਰ (ਸਿੰਘ ਸਭਾ ਦੇ ਮੁਖੀਆ) ਦੇ ਕਾਫੀ ਨਾਮ ਸਨ, ਪਰ ਨਮੂਨੇ ਵਜੋਂ ਖਾਸ ਨਾਮ ਏਹ ਸਨ ਅਸੀਂ ਹਾਂ

ਬਖਸ਼ੀਸ਼ ਸਿੰਘ ਸੰਧਾਂ ਵਾਲੀਏ

ਭਗਵਾਨ ਸਿੰਘ ਦਿਆਲ ਸਿੰਘ ਮਜੀਠੀਏ

ਜਵਾਹਰ ਸਿੰਘ ਜਫਰਵਾਲ

ਮੰਗਲ ਸਿੰਘ ਰਾਮਗੜ੍ਹੀਆ

ਗੁਲਾਬ ਸਿੰਘ ਭਾਗੋਵਾਲੀਆ

ਅਜੀਤ ਸਿੰਘ ਅਟਾਰੀ।

ਇਸ ਤਰ੍ਹਾਂ ਅੰਗਰੇਜ਼ ਪ੍ਰਸਤ ਸਿੱਖ ਸਰਦਾਰਾਂ ਤੇ ਪੁਜਾਰੀਆਂ ਤੋਂ ਇਲਾਵਾ ਵੱਡੇ ਵੱਡੇ ਅਖਾੜਿਆਂ ਤੇ ਡੇਰਿਆਂ ਦੇ ਮਹੰਤਾਂ ਨੇ ਵੀ ਸਰਕਾਰ ਦੀ ਨੀਤੀ ਨੂੰ ਰੱਜਕੇ ਸਲਾਹਿਆ ਅਤੇ ਕਿਹਾ, ਕਿ ਕਿਸੇ ਸੂਰਤ ਵਿਚ ਵੀ (ਸਤਿਗੁਰ) ਰਾਮ ਸਿੰਘ ਤੇ ਉਨ੍ਹਾਂ ਦੇ ਸੂਬਿਆਂ ਦੀ ਰਿਹਾਈ ਨਹੀਂ ਕੀਤੀ ਜਾਣੀ ਚਾਹੀਦੀ।

### ਸਤਿਗੁਰੂ ਰਾਮ ਸਿੰਘ ਜੀ ਦੇ ਪੱਖ ਵਿਚ ਅਖਾੜਾ ਬ੍ਰਹਮ ਬੂਟਾ, ਸੇਖਵਾਂ ਵਾਲੇ ਸੰਤਾਂ ਦੇ ਬਿਆਨ

ਜਦਕਿ ਸ੍ਰੀ ਮਹੰਤ ਜੀ ਅਖਾੜਾ ਬ੍ਰਹਮ ਬੂਟਾ ਅੰਮ੍ਰਿਤਸਰ ਅਤੇ ਸ੍ਰੀ ਮਹੰਤ ਡੇਰਾ ਧਿਆਨ ਪੁਰ ਵਾਲਿਆਂ ਅਥਵਾ 'ਸੰਤ ਨਰੈਣ ਸਿੰਘ ਜੀ ਸੇਖਵਾਂ ਵਾਲਿਆਂ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਕਿਹਾ ਕਿ(ਸਤਿਗੁਰੂ) ਰਾਮ ਸਿੰਘ ਜੀ ਇਕ ਮਹਾਂਪੁਰਸ਼ ਹਨ, ਜੇਕਰ ਉਨ੍ਹਾਂ ਨੂੰ ਛੱਡ ਦਿਤਾ ਜਾਵੇ ਤਾਂ ਬਹੁਤ ਨੇਕੀ ਦਾ ਕੰਮ ਹੋਵੇਗਾ।

ਪਰ ੨-੩ ਸੰਤਾਂ ਮਹਾਂਪੁਰਸ਼ਾਂ ਦੀ ਇਹ ਰਾਇ ਸੈਂਕੜੇ ਵਿਰੋਧੀਆਂ ਦੀਆਂ ਲਿਖਤਾਂ ਅਗੇ ਕੀ ਮਹੱਤਤਾ

ਰਖਦੀ ਸੀ।

**ਸਤਿਗੁਰੂ ਰਾਮ ਸਿੰਘ ਜੀ ਨੂੰ ਅਲਾਹਾਬਾਦ ਤੋਂ ਰੰਗੂਨ ਅਤੇ ਸੂਬਿਆਂ ਨੂੰ ਵਖਰੀਆਂ ਜੇਲ੍ਹਾਂ ਵਿਚ**

ਆਖਰਕਾਰ ਤਕਰੀਬਨ ਤਿੰਨ ਕੁ ਮਹੀਨਿਆਂ ਉਪ੍ਰੰਤ ਅੰਗ੍ਰੇਜ਼ੀ ਸਰਕਾਰ ਦੇ ਆਰਡਰ ਅਨੁਸਾਰ ਅਲਾਹਾਬਾਦ ਦੇ ਕਿਲੇ ਜਿਥੇ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਸਤਿਗੁਰੂ ੧੯ ਮਾਰਚ ਸੰਨ ੧੮੭੨ ਨੂੰ ਰੰਗੂਨ ਦੇ ਕਿਲੇ ਜਿਥੇ ਪਹਿਲਾਂ ਮੁਗਲ ਸਮਰਾਟ ਬਹਾਦਰ ਸ਼ਾਹ ਨੂੰ ਨਜ਼ਰਬੰਦ ਕਰਕੇ ਰੱਖਿਆ ਸੀ) ਵਿਚ ਭਾਈ ਨਾਨੂੰ ਸਿੰਘ ਗਡਵਈ ਸਮੇਤ ਨਜ਼ਰਬੰਦ ਕਰ ਦਿੱਤਾ, ਉਥੇ ਸੂਬਾ ਕਾਨ੍ਹ ਸਿੰਘ ਤੇ ਸੂਬਾ ਸਾਹਿਬ ਸਿੰਘ ਜੀ ਨੂੰ ਅਦਨ ਦੀ ਜੇਲ੍ਹ ਸੂਬਾ ਜਵਾਹਰ ਸਿੰਘ ਤੇ ਸੂਬਾ ਲੱਖਾ ਸਿੰਘ ਨੂੰ ਮੌਲ ਮੀਨ, ਸੂਬਾ ਹੁਕਮ ਸਿੰਘ, ਮਲੂਕ ਸਿੰਘ ਤੇ ਪਹਾੜਾ ਸਿੰਘ ਨੂੰ ਕਿਲਾ ਅਮਰਗੜ੍ਹ ਦੀ ਜੇਲ੍ਹ ਵਿਚ ਲਿਜਾ ਕੇ ਕੈਦ ਕਰ ਦਿੱਤਾ ਜਦ ਕਿ ਮੰਗਲ ਸਿੰਘ ਨੂੰ ਅਲਾਹਬਾਦ ਤੋਂ ਰਿਹਾ ਕਰਕੇ ਵਾਪਸ ਪੰਜਾਬ ਭੇਜ ਦਿੱਤਾ।

**ਸਤਿਗੁਰੂ ਰਾਮ ਸਿੰਘ ਜੀ ਦੇ ਪੱਖ ਵਿਚ ਖਾਸ ਵਿਅਕਤੀਆਂ ਦੀਆਂ ਦਲੀਲਾਂ**

ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਦ ਕੁਝ ਮੁਤੱਸਬੀ ਤੇ ਅੰਗਰੇਜ਼ਾਂ ਦੇ ਝੋਲੀ ਚੁੱਕਾ ਸਿੱਖਾਂ ਸਰਦਾਰਾਂ ਰਾਜਿਆਂ, ਮਹਾਰਾਜਿਆਂ ਤੇ ਪੁਜਾਰੀਆਂ ਨੇ ਬਹੁਤ ਖੁਸ਼ੀ ਮਨਾਈ ਸੀ ਉਥੇ ਕੁਝ ਗੈਰ ਨਾਮਧਾਰੀ ਨਿਰਪੱਖ ਲਿਖਾਰੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਬਾਬਤ ਵੱਖ ਵੱਖ ਤਵਾਰੀਖਾਂ (ਇਤਹਾਸਾਂ) ਵਿਚ ਆਪੋ ਆਪਣੀਆਂ ਰਾਵਾਂ ਲਿਖੀਆਂ, ਉਨਾਂ ਵਿਚੋਂ ਨਮੂਨੇ ਵਜੋਂ ਕੁਝ ਸੰਕੇਤ ਇਸ ਤਰ੍ਹਾਂ ਹਨ :

1. "ਉਹ (ਸਤਿਗੁਰੂ ਰਾਮ ਸਿੰਘ) ਇਕ ਅਜਿਹੇ ਪੰਥ ਦਾ ਆਗੂ ਸੀ ਜੋ ਆਪਣੇ ਸੁਭਾ ਅਨੁਸਾਰ ਸਿਖ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਅੰਗ੍ਰੇਜ਼ੀ ਰਾਜ ਦਾ ਵੈਰੀ ਹੈ। ਪਹਿਲਾਂ ਉਸਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ, ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ।"

"(ਸਤਿਗੁਰੂ) ਰਾਮ ਸਿੰਘ ਸਾਧਾਰਨ ਫਕੀਰਾਂ ਦੀ ਹੈਸੀਅਤ ਨਹੀਂ ਰਖਦਾ। ਉਹ ਤੁਹਾਨੂੰ ਅੱਧੀ ਦਰਜਨ ਅਸਵਾਰਾਂ ਨਾਲ ਮਿਲਦਾ ਹੈ, ਅਤੇ ਕਈ ਵੀਹਾਂ ਆਦਮੀ ਉਸਦੇ ਅਗੇ ਪਿਛੇ ਹੁੰਦੇ ਹਨ। ਉਹ ਆਪਣੇ ਸੂਬਿਆਂ ਦੇ ਘੇਰੇ ਵਿਚ (ਜਿਨ੍ਹਾਂ ਨੇ) ਨੇ ਸੋਹਣੇ ਚਿਟੇ ਵਸਤਰ ਪਹਿਨੇ ਹੁੰਦੇ ਹਨ ਤੁਹਾਡੇ ਕੈਂਪ ਵਿਚ ਬਾਦਸ਼ਾਹੀ ਠਾਠ ਬਾਠ ਨਾਲ ਦਾਖਲ ਹੁੰਦਾ ਹੈ।"

"(ਸਤਿਗੁਰੂ) ਰਾਮ ਸਿੰਘ ਚਲਾਕ ਆਦਮੀਆਂ ਦੇ ਹੱਥਾਂ ਦੀ ਕਠ ਪੁਤਲੀ ਨਹੀਂ ਹੈ। ਜਿਸਨੇ ਉਸਦਾ ਦਰਸ਼ਨ ਕੀਤਾ ਤੇ ਗੱਲਾਂ ਬਾਤਾਂ ਕੀਤੀਆਂ ਹਨ ਉਹ ਉਸਦੀ ਬੁੱਧੀ ਦੀ ਸਥਿਰਤਾ ਅਤੇ ਆਚਰਨ ਦੀ ਅਡੋਲਤਾ ਨੂੰ ਵੇਖਣ ਤੋਂ ਬਿਨਾਂ ਨਹੀਂ ਰਿਹਾ ਹੋਵੇਗਾ।"

ਆਪਣੇ ਉਤੇ ਕਾਬੂ ਪਾਣ ਵਾਲੇ ਇਹ ਵਡੇ ਗੁਣ ਕਿਸੇ ਸਾਧਾਰਨ ਆਗੂ ਵਿਚ ਨਹੀਂ ਹੋ ਸਕਦੇ।

(ਅੰਗ੍ਰੇਜ਼ੀ ਰਿਪੋਰਟ ਮਿ. ਜੇ.ਡਬਲਯੂ. ਮੈਕਨਬ ਕਮਿਸ਼ਨਰ ਅੰਬਾਲਾ)

੨. ਮੁਨਸ਼ੀ ਕਨੈਯਾ ਲਾਲ ਕੁਲੀਅਤ ਅਲਖ ਧਾਰੀ (ਉਰਦੂ) ਤੀਜਾ ਭਾਗ ੧੮੮੦ ਤੀਜਾ ਭਾਗ ਦੇ ਪੰਨੇ ੪੩੯ ਵਿਚ ਲਿਖਦੇ ਹਨ :

"ਭਾਵੇ ਹਜ਼ਰਤ ਮਸੀਹ ਤੇ (ਸਤਿਗੁਰੂ) ਭਾਈ ਰਾਮ ਸਿੰਘ ਵਿਚ ਬਰਾਬਰ ਅਰਥਾਤ ਜ਼ਾਤ ਦੇ ਤਰਖਾਣ ਸਨ, ਪਰ (ਸਤਿਗੁਰੂ) ਰਾਮ ਸਿੰਘ ਕੁਝ ਪੜ੍ਹਿਆ ਹੋਇਆ ਵੀ ਸੀ, ਅਤੇ ਜਾਦੂ ਬਿਆਨੀ ਰਖਦਾ ਸੀ। ਇਸੇ ਲਈ ਥੋੜ੍ਹੇ ਜਿਹੇ ਸਮੇ ਵਿਚ ਹੀ ਉਸਨੇ ਹਜ਼ਾਰਾਂ ਲੋਕਾਂ ਨੂੰ ਚੇਲੇ ਬਣਾ ਲਿਆ ਸੀ। ਹਜ਼ਰਤ ਮਸੀਹ ਨੇ ਮੂੰਹੋਂ ਜ਼ਰੂਰ ਕਿਹਾ ਸੀ, ਕਿ ਮੈ ਯਹੂਦੀਆਂ ਦਾ ਬਾਦਸ਼ਾਹ ਹਾਂ ਅਤੇ ਖ਼ੁਦਾ ਦਾ ਬੇਟਾ। ਪਰ ਅਜੇ ਹੱਥ ਤਲਵਾਰ ਦੇ ਕਬਜੇ ਨਹੀਂ ਗਿਆ ਸੀ, ਕਿ ਰੋਮ ਦੇ ਬਾਦਸ਼ਾਹ ਨੇ ਉਸ ਉਤੇ ਜ਼ੁਲਮ ਢਾਹ ਦਿੱਤਾ। ਇਹੋ ਹਾਲ ਅੰਗ੍ਰੇਜ਼ੀ ਰਾਜ ਵਿਚ (ਸਤਿਗੁਰੂ) ਬਾਬਾ ਰਾਮ ਸਿੰਘ ਨਾਲ ਹੋਇਆ।"

੩. ਪੰਡਿਤ ਜਵਾਹਰ ਲਾਲ ਜੀ ਨਹਿਰੂ ਨੇ ਲਿਖਿਆ ਕਿ :

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰੀ ਭੂਮੀ ਨੂੰ ਸੁਤੰਤਰਤਾ ਦਿਵਾਉਣ ਲਈ ਅਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਾਲੀ ਪ੍ਰੀਸ਼ਰਮ ਕੀਤਾ ਸੀ, ਉਸਦੀ ਮਹਾਨਤਾ ਤੋਂ ਕੋਈ ਹਿੰਦੋਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਹੀ ਸ਼ਾਨਦਾਰ ਕਾਮਯਾਬੀ ਪ੍ਰਾਪਤ ਕੀਤੀ ਹੈ। ਪਰ ੭੫ ਸਾਲ ਦੇ ਲਗਪਗ ਸਮਾਂ ਗੁਜ਼ਰਨ ਦੇ ਉਪ੍ਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ, ਜਿਸਨੂੰ ਅਮਲੀ ਸ਼ਕਲ ਦੇਣ ਵਾਸਤੇ ਆਪ ਜੀ ਨੂੰ ਕਠਨ ਘਾਲਣਾ ਕਰਨੀ ਪਈ ਸੀ।"

ਵੇਖੋ ਬਸੰਤ ਅੰਕ ਸੰਮਤ ੧੯੯੫

੪. ਅਕਾਲੀ ਲੀਡਰ ਸੁਰਗਵਾਸੀ ਮਾਸਟਰ ਤਾਰਾ ਸਿੰਘ ਜੀ ਨੇ ਲਿਖਿਆ :

(ਸਤਿਗੁਰੂ) ਸ੍ਰੀ ਬਾਬਾ ਜੀ ਦੀ ਪਵਿਤ੍ਰ ਜੀਵਨੀ ਪੜ੍ਹਕੇ ਮੈਨੂੰ ਨਿਸ਼ਚਾ ਹੋ ਗਿਆ ਕਿ ਸਿੱਖ ਰਾਜ ਦੇ ਅੰਤ ਪਿਛੋਂ ਸਿਖੀ ਦਾ ਝੰਡਾ ਉੱਚਾ ਕਰਨ ਵਾਲੇ ਮਹਾਂਪੁਰਸ਼ਾਂ ਵਿਚੋਂ ਆਪ ਸ਼੍ਰੋਮਣੀ ਹੋਏ ਹਨ, ਆਪ ਜੀ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਭੁੱਲੀ ਹੋਈ ਸਿਖੀ ਦਾ ਚੇਤਾ ਕਰਵਾਇਆ ਤੇ ਨਾਮ ਬਾਣੀ ਦਾ ਲੜ ਜੋ ਉਨ੍ਹਾਂ (ਸਿਖ) ਦੇ ਹੱਥੋਂ ਛੁੱਟ ਚੁੱਕਾ ਸੀ, ਬੜੇ ਪਿਆਰ ਨਾਲ ਉਨ੍ਹਾਂ (ਸਿਖਾਂ ਦੇ ਹੱਥ ਵਿਚ ਦਿੱਤਾ) ਉਨ੍ਹਾਂ (ਸਤਿਗੁਰੂ) ਜੀ ਨੇ ਸਿਖਾਂ ਵਿਚ ਗੁਰਮੱਤ ਨਾਲ ਜੋੜਿਆ ਅਤੇ ਬਦੇਸ਼ੀ (ਅੰਗ੍ਰੇਜ਼ੀ) ਸਰਕਾਰ ਦੇ ਵਿਰੁਧ ਨਾ ਮਿਲਵਰਤਨ ਦੀ ਲਹਿਰ ਚਲਾ ਕੇ ਸਿੰਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ।"

੫. ਸ੍ਰ. ਕਪੂਰ ਸਿੰਘ ਜੀ ਆਈ.ਸੀ.ਐਸ ਆਪਣੀ ਪੁਸਤਕ 'ਸਪਤ ਸ੍ਰਿੰਗ' ਵਿਚ (ਬਸੰਤ ਅੰਕ ਸੰਮਤ ੧੯੯੨) ਲਿਖਦੇ ਹਨ ਹਨ :

"ਸਿਖ ਗੁਰੂਆਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਪਿਛੋਂ (ਸਤਿਗੁਰੂ) ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਅਤੇ ਰਹਿਨੁਮਾ ਹੋਏ ਹਨ। ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤ੍ਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੇ ਉਹਨਾਂ ਦੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤ੍ਰੀ ਤੇ

ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ ਵਿਚ ਖੜਾ ਕਰ ਦਿੰਦਾ ਹੈ।"

ਕਾਮਰੇਡ ਸੋਹਣ ਸਿੰਘ ਜੀ ਜੋਸ਼ ਨੇ ਲਿਖਿਆ :

(ਸਤਿਗੁਰੂ) ਬਾਬਾ ਰਾਮ ਸਿੰਘ ਜੀ ਅਦੁੱਤੀ ਪੁਰਸ਼ ਸਨ, ਉਨ੍ਹਾਂ ਨੇ ਗਰੀਬਾਂ ਦੀ ਰੱਖਿਆ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਜਿਥੇ ਵੀ ਜ਼ੁਲਮ ਹੁੰਦਾ ਸੀ, ਜ਼ੁਲਮ ਦੇ ਵਿਰੁਧ ਡਟ ਕੇ ਖਲੋ ਜਾਂਦੇ ਸਨ। ਉਹ ਸੰਸਾਰ ਵਿਚ ਠੰਡ ਵਰਤਾਉਣਾ ਚਾਹੁੰਦੇ ਸਨ। ਏਥੇ ਨਵਾਂ ਪ੍ਰਬੰਧ ਕਰਨਾ ਚਾਹੁੰਦੇ ਸਨ, ਜਿਹੜਾ ਕਿ ਭਰੱਪਣ ਤੇ ਏਕਤਾ ਉਤੇ ਉਸਰਿਆ ਹੋਵੇ। ਨਾਮਧਾਰੀ ਪੰਥ ਅੱਜ ਵੀ ਕੁਰਬਾਨੀ, ਸਾਦਗੀ ਤੇ ਭਰਪਣ ਦਾ ਨਮੂਨਾ ਹੈ। ਸਭ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ ਅਤੇ ਸਭ ਵੰਡ ਕੇ ਛਕਦੇ ਹਨ। ਸਭਨਾਂ ਵਿਚ ਸਰਧਾ ਪ੍ਰੇਮ ਵੇਖ ਕੇ ਸਿਰ ਝੁਕ ਜਾਂਦਾ ਹੈ।" ਬਸੰਤ ਅੰਕ ੧੯੯੪

ਡਾ. ਸ਼ੇਰ ਸਿੰਘ ਜੀ ਐਮ.ਏ.ਪੀ.ਐਚ.ਡੀ. ਲਿਖਦੇ ਹਨ

"ਗੁਰਬਾਣੀ ਦਾ ਪ੍ਰਚਾਰ ਤੇ ਨਾਮ ਦਾ ਅਭਿਆਸ ਜਿੰਨਾ ਨਾਮਧਾਰੀ ਵੀਰਾਂ ਵਿਚ ਹੈ, ਉਤਨਾ ਸਿਖ ਮੰਡਲਾਂ ਵਿਚ ਹੋਰ ਕਿਧਰੇ ਵੇਖਣ ਵਿਚ ਨਹੀਂ ਆਉਂਦਾ, ਪਛਮੀ ਅਸਰ ਹੇਠ ਆਏ ਹੋਏ ਸਿੱਖ ਤਾਂ ਮੂਲੋ ਹੀ ਰਹਿ ਗਏ ਹਨ। ਨਾਮਧਾਰੀ ਵੀਰਾਂ ਵਿਚ ਇਹ ਸਾਰੀ ਬਰਕਤ ਅੱਜ (ਸਤਿਗੁਰੂ) ਰਾਮ ਸਿੰਘ ਜੀ ਦੀ ਹੈ। ਉਹ ਇਕ ਸਰਬ ਸੰਸਾਰਕ ਵਿਅਕਤੀ ਸਨ ਅਤੇ ਉਨ੍ਹਾਂ ਦੀ ਸਪਿਰਟ ਦੀ ਹੋਂਦ ਤੋਂ ਅਜ ਵੀ ਕੋਈ ਇਨਕਾਰ ਨਹੀਂ ਕਰ ਸਕਦਾ। ਸਤਿਜੁਗ ਦਾ ਬਸੰਤ ਅੰਕ ਸੰਮਤ ੧੯੯੧

ਸ੍ਰੀ ਨਾਨਕ ਰਾਜ ਦੇ ਬਾਹਰਵੇਂ ਜਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਰਾਜ ਦੀ ਪ੍ਰਗਤੀ ਵਾਸਤੇ ਆਪਣੀ ਜੁਮੇਵਾਰੀ ਨਿਭਾਉਂਦਿਆਂ ਗੁਰੂਮਤ ਅਤੇ ਦੇਸ਼ ਭਗਤੀ ਦੇ ਸਬੰਧ ਵਿਚ ਜੋ ਧਾਰਮਿਕ, ਵਿਵਹਾਰਕ, ਸੁਧਾਰਕ, ਸਮਾਜਿਕ ਰਾਜਨੀਤਕ ਤੇ ਸਦਾਚਾਰਕ ਨਿਯਮ (ਅਸੂਲ) ਕਾਇਮ ਕਰਕੇ ਇਨ੍ਹਾਂ ਨੂੰ ਅਮਲੀ ਰੂਪ ਦਿੱਤਾ। ਇਨ੍ਹਾਂ ਸਾਰੇ ਪ੍ਰੋਗ੍ਰਾਮਾਂ ਨੂੰ ਅਨੁਭਵ ਕਰਦਿਆਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਤੇ ਰੰਧਾਵੇ ਦੀ ਗੋਸਟ ਵਿਚ ਜੋ ਭਵਿੱਖਤ ਬਚਨ ਕੀਤੇ ਸਨ ਕਿ:

"ਬੱਚਾ ਅਜਿਤਿਆ ਬਾਰਵਾਂ ਜਾਮਾ ਗੁਰੂ ਅਵੇਹਾ, ਪਹਿਰੇਗਾ
ਸਭ ਤੇ ਨਿਆਰਾ, ਆਪ ਕੋ ਜਣਾਵੇਗਾ ਨਹੀ, ਨਿਰਲੇਪ ਹੀ
ਰਹੇਗਾ, ਅਤੇ ਸੂਲੀ ਸ਼ਬਦ ਉਚਰੇਗਾ,
ਬੱਚਾ ਬਾਰ੍ਹਵਾਂ ਮਹਿਲ ਖਰੇ ਕਰੜੇ ਮਾਰਗ
ਦਸੇਗਾ, ਜੇ ਕੋਈ ਸਾਰੇ ਸੰਸਾਰ ਦੀ ਫਕੜੀ ਸਿਰ ਤੇ
ਝਲੇਗਾ ਸੋਈ ਉਸ ਮਹਿਲ ਕੋ ਮਿਲੈਗਾ।"

ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਆਪਣੇ ਭਵਿਖਤ ਬਚਨਾਂ ਵਿਚ ਜਿਵੇਂ ਫੁਰਮਾਇਆ ਹੋਇਆ ਸੀ ਕਿ

"ਦੁਆਦਸਿ ਪੁਰਖੁ ਹੈ ਆਦਿ ਸੇ ਸਭਹਿਨ ਕੇ ਸਿਰ ਮੌਰ
ਸ਼ਕਤਿ ਅਨੰਤੀ ਆਹਿਗੇ ਆਦਿ ਇਹੈ ਨਹੀ ਔਰ॥"

# ਸ੍ਰੀ ਸਤਿਗੁਰੂ ਹਰੀ ਸਿੰਘ ਜੀ

## ਇਕ ਜੋਤ ਦੋ ਮੂਰਤੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਉਪ੍ਰੰਤ ਦੇਸ ਵਿਚ 'ਸ੍ਰੀ ਨਾਨਕ ਰਾਜ' ਦੇ ਪ੍ਰਚਲਤ ਕੀਤੇ ਨਿਯਮਾਂ (ਅਸੂਲਾਂ) ਦੀ ਪਾਲਣਾ ਕਰਨ ਕਰਵਾਉਣ ਦੀ ਜੁੰਮੇਵਾਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਨੂੰ ਕਿਵੇਂ ਸੰਭਾਲੀ, ਭਾਵੇਂ ਇਹ ਇਤਿਹਾਸ ਵੀ ਬਹੁਤ ਵਿਸਥਾਰ ਵਾਲਾ ਹੈ ਪਰ ਨਾਮਧਾਰੀ ਇਤਿਹਾਸ ਅਨੁਸਾਰ ਸਤਿਗੁਰੂ ਹਰੀ ਸਿੰਘ ਜੀ ਬਾਬਤ ਕੁਝ ਇਤਹਾਸਿਕ ਸੰਕੇਤ ਨਮੂਨੇ ਵਜੋਂ ਇਸ ਤਰ੍ਹਾਂ ਮਿਲਦੇ ਹਨ:-

ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾਤਾ (ਬਾਬਾ ਬੁੱਧ ਸਿੰਘ ਜੀ) ਦਾ ਜਨਮ ਸੰਮਤ ੧੮੭੬ ਨੂੰ ਅਸੂ ਸੁਦੀ ਤੀਜ (ਨਰ੍ਾਤਿਆਂ) ਨੂੰ ਬੁਧਵਾਰ ਵਾਲੇ ਦਿਨ ਬਾਬਾ ਜੱਸਾ ਸਿੰਘ ਜੀ ਦੇ ਘਰ ਪੂਜਯ ਮਾਤਾ ਸਦਾ ਕੌਰ ਜੀ ਦੇ ਉਦਰ ਤੋਂ ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਬੁਧਵਾਰ ਜਨਮ ਹੋਣ ਕਰਕੇ ਪਿਤਾ ਜੀ (ਬਾਬਾ ਜੱਸਾ ਸਿੰਘ) ਨੇ ਇਸ ਬਾਲਕ ਦਾ ਨਾਮ ਬੁਧ ਸਿੰਘ ਹੀ ਰੱਖ ਦਿਤਾ।

ਬਾਲ ਅਵਸਥਾ ਤੋਂ ਹੀ ਇਹ ਆਪਣੇ ਵਡੇ ਵੀਰ ਨਾਲ ਬਹੁਤ ਪਿਆਰ ਰਖਦੇ ਤੇ ਸਤਿਕਾਰ ਕਰਿਆ ਕਰਦੇ ਅਤੇ ਦੋਵੇਂ ਵੀਰ ਆਪਣੇ ਪਿਤਾ ਜੀ ਨਾਲ ਲੁਹਾਰੇ, ਤਰਖਾਣੇ ਅਥਵਾ ਕਿਰਸਾਨੀ ਦਾ ਕੰਮ ਧੰਦਾ ਮਿਲਕੇ ਬੜੀ ਯੋਗਤਾ ਨਾਲ ਕਰਿਆ ਕਰਦੇ। ਜਦੋਂ ਸਤਿਗੁਰੂ ਰਾਮ ਸਿੰਘ ਜੀ ਲਾਹੌਰ ਜਾ ਕੇ ਫੌਜ ਵਿਚ ਭਰਤੀ ਹੋ ਗਏ, ਤਾਂ ਘਰ ਦੇ ਵਿਹਾਰਾਂ ਦਾ ਬੋਝ ਇਹਨਾਂ ਇਕੱਲਿਆਂ ਨੇ ਹੀ ਪੂਰੀ ਤਰ੍ਹਾਂ ਸੰਭਾਲ ਲਿਆ। ਜਦੋਂ ਸਤਿਗੁਰੂ ਰਾਮ ਸਿੰਘ ਜੀ ਹਜਰੋਂ ਤੋਂ ਗੁਰੂ ਦੀਖਿਆ ਅਤੇ ਗੁਰੂਤ੍ਵ ਦੀ ਦਾਤ ਪ੍ਰਾਪਤ ਕਰਕੇ ਕੁਝ ਚਿਰ ਲਹੌਰ ਰਹਿ ਕੇ ਖਾਲਸਾ ਦਰਬਾਰ ਵਿਚ ਮਾਰੂ ਫੁੱਟ ਪੈ ਚੁੱਕੀ ਨੂੰ ਅਨੁਭਵ ਕਰਕੇ ਮੁੱਦਕੀ ਦੀ ਕਪਟਨੀਤੀ ਵਾਲੀ ਜੰਗ ਵਿਚ ਜਾਣ ਦੀ ਥਾਂ ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਰਾਈਫਲ ਦਰਿਆ ਸਤਿਲੁਜ ਵਿਚ ਸੁੱਟ ਕੇ ਭੈਣੀ ਸਾਹਿਬ ਆ ਗਏ। ਸਤਿਗੁਰੂ ਜੀ ਛੋਟੇ ਵੀਰ ਨਾਲ ਬੜਾ ਪਿਆਰ ਕਰਦੇ ਅਤੇ ਕਿਰਤ, ਵਿਹਾਰ ਵਿਚ ਇਨ੍ਹਾਂ ਦੀ ਵੱਧ ਤੋਂ ਵਧੰ ਮਦਦ ਕਰਦੇ। ਭਾਈ ਕਰਕੇ ਇਨ੍ਹਾਂ ਨੂੰ ਬੁਲਾਇਆ ਕਰਦੇ।

ਸੰਮਤ ੧੯੧੪ ਨੂੰ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਰਕੇ ਸੰਤ ਖਾਲਸੇ ਦੀ ਸਾਜਨਾ ਕੀਤੀ, ਤਾਂ ਪੰਜਾਂ ਸਿੰਘਾਂ ਤੋਂ ਬਾਦ ਆਪਣੇ ਛੋਟੇ ਵੀਰ ਨੂੰ ਵੀ ਅੰਮ੍ਰਿਤ ਛਕਾ ਦਿੱਤਾ। ਸਗੋਂ ਘਰ ਦੇ ਵਿਹਾਰਾਂ ਦੇ ਨਾਲ ਆਉਂਦੀ ਜਾਂਦੀ ਸਾਧ ਸੰਗਤ ਦੀ ਸੇਵਾ ਵੀ ਇਹ ਬੜੇ ਪ੍ਰੇਮ ਨਾਲ ਕਰਿਆ ਕਰਦੇ। ਸੰਮਤ ੧੯੧੮ ਵਿਚ ਹਰਿਦੁਆਰ (ਗੰਗਾ) ਅੱਧ-ਕੁੰਭੀ ਦੇ ਸਮਾਗਮ ਸਮੇਂ ਸਤਿਗੁਰੂ ਜੀ ਨੇ ਕਾਫੀ ਸੰਗਤ ਤੋਂ ਇਲਾਵਾ ਆਪਣੇ ਸਾਰੇ ਪਰਵਾਰ (ਬਾਬਾ ਜੱਸਾ ਸਿੰਘ ਮਾਤਾ ਸਦਾ ਕੌਰ ਬੇਬੇ ਜੱਸਾਂ ਜੀ, ਦੋਵੇਂ ਬੀਬੀਆਂ, ਮਹਾਰਾਜ ਬੁਧ ਸਿੰਘ ਜੀ ਤੇ ਉਨ੍ਹਾਂ ਦੇ ਪਰਵਾਰ) ਨੂੰ ਵੀ ਨਾਲ ਲੈ ਲਿਆ।

ਇਸ ਦੌਰੇ ਸਮੇਂ ਤੇ ਹਰਦੁਆਰ ਜਾ ਕੇ ਜੋ ਅਨੇਕਾਂ ਅਦੁੱਤੀ ਚੋਜ ਕੀਤੇ, ਉਹ ਵੱਖਰੀ ਪੁਸਤਕ ਦੀ ਲੋੜ ਰਖਦੇ ਹਨ। ਜਦਕਿ ਏਸੇ ਸੰਦਰਭ ਵਿਚ ਇਕ ਦਿਨ ਇਕ ਬਹੁਤ ਵੱਡੀ ਗੋਲੀ ਨੂੰ ਅਚਾਨਕ ਅੱਗ ਲੱਗ ਗਈ, ਸਚੇ ਪਾਤਸ਼ਾਹ ਮਸਤੀ ਦੀ ਹਾਲਤ ਵਿਚ ਅੱਗ ਲੱਗੀ ਵੇਖ ਸੰਗਤ ਨੂੰ ਹੁਕਮ ਦਿੱਤਾ ਇਕ ਪਾਸੋਂ ਮੈਂ

ਇਕੱਲਾ ਹੁੰਦਾ ਹਾਂ ਤੇ ਦੂਸਰੀ ਤਰਫ ਸਾਰੀ ਸੰਗਤ ਲੱਗੇ ਤੇ ਇਸ ਗੋਲੀ ਨੂੰ ਗੰਗਾ ਵਿਚ ਸੁੱਟ ਘੱਤੀਏ। ਸੰਗਤ ਹੁਕਮ ਮੰਨ ਕੇ ਗੋਲੀ ਚੁੱਕਣ ਲੱਗੀ, ਜਿਥੇ ਆਪਣਾ ਪਾਸਾ ਗੁਰੂ ਜੀ ਨੇ ਦੋਹਾਂ ਹੱਥਾਂ ਉਤੇ ਚੁੱਕਿਆ ਹੋਇਆ ਸੀ ਉਥੇ ਸੰਗਤ ਵਾਲਾ ਪਾਸਾ ਸੰਗਤ ਵਲੋਂ ਨ ਹਿਲਿਆ, ਇਕ ਦੋ ਵਾਰੀ ਸੰਗਤ ਪਾਸੋਂ ਹੱਲਾ ਮਰਵਾ ਕੇ ਪਾਸੇ ਤੇ ਖੜੇ ਮਹਾਰਾਜ ਬੁਧ ਸਿੰਘ ਜੀ ਨੂੰ ਹੁਕਮ ਕੀਤਾ, ਭਾਈ ਤੂੰ ਆ। ਸਾਰੀ ਸੰਗਤ ਨੂੰ ਪਿਛਾਂਹ ਹਟਾ ਦਿੱਤਾ ਤੇ ਦੋਹਾਂ ਨੂਰਾਨੀ ਵਿਅਕਤੀਆਂ ਨੇ ਗੋਲੀ ਚੁੱਕ ਕੇ ਦਰਿਆ ਵਿਚ ਸੁੱਟ ਦਿੱਤੀ ਤੇ ਬਚਨ ਕੀਤਾ ਕਿ ਇਹ ਕੰਮ ਮੇਰੇ ਤੇ ਤੇਰੇ ਹੀ ਕਰਨ ਵਾਲਾ ਹੈ। ਸਾਰੇ ਦਰਸ਼ਕ ਏਹ ਕੌਤਕ ਤੇ ਦੋਹਾਂ ਮਹਾਨ ਵਿਅਕਤੀਆਂ ਦੀ ਸ਼ਕਤੀ ਵੇਖ ਕੇ ਅਸਚਰਜ ਰਹਿ ਗਏ।

ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜੀ ਨੇ ਅਧ ਕੁੰਭੀ ਤੋਂ ਆ ਕੇ ਆਪਣੇ ਕਰ-ਕਮਲਾਂ ਨਾਲ ਇਕ ਲੋਹ ਬਣਾ ਕੇ ਲੰਗਰ ਵਿਚ ਲਾ ਦਿਤੀ ਅਤੇ ਇਸਦੇ ਨਾਲ ਹੀ ਡਿਉਢੀ ਵਿਚ ਸਦਾ ਬਰਤ ਚਾਲੂ ਕਰ ਦਿੱਤਾ। ਜਿਥੇ ੨੪ ਘੰਟੇ ਹਰ ਲੋੜ ਵੰਦ ਨੂੰ ਦਾਲਾ ਪ੍ਰਸਾਦਾ ਵਰਤਾਇਆ ਜਾਂਦਾ। ਸਤਿਗੁਰੂ ਜੀ ਦੇ ਭਜਨ ਬਾਣੀ ਅਤੇ ਅਲੌਕਿਕ ਚੋਜਾਂ ਅਥਵਾ ਸਦਾ ਬਰਤ ਦੀ ਸੋਭਾ ਸੁਣ ਕੇ ਭਾਰੀ ਗਿਣਤੀ ਵਿਚ ਸੰਗਤ ਗੁਰੂ ਕੇ ਦਰਸ਼ਨ ਕਰਨ ਵਾਸਤੇ ਆਉਣੀ ਸ਼ੁਰੂ ਹੋ ਗਈ। ਮਹਾਰਾਜ ਬੁਧ ਸਿੰਘ ਜੀ ਘਰ ਦੇ ਨਿਰਬਾਹ ਵਾਸਤੇ ਕਿਰਸਾਨੀ ਕਰਿਆ ਕਰਦੇ ਸਨ ਤੇ ਜਦੋਂ ਵੇਹਲ ਮਿਲਣਾ ਸਾਧ ਸੰਗਤ ਦੀ ਸੇਵਾ ਵੀ ਕਰਨੀ। ਇਕ ਦਿਨ ਜਦ ਹਲ ਵਾਹ ਕੇ ਇਹ ਆ ਰਹੇ ਸਨ ਤਾਂ ਅਕਾਲ ਬੁੰਗੇ ਖਲੋਤੇ ਹੋਏ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਹੁਕਮ ਕੀਤਾ! ਭਾਈ ਬੁਧ ਸਿੰਘ ਅਜ ਤੋਂ ਲੈ ਕੇ ਹੱਲ ਨਹੀਂ ਜੋੜਨਾ ਤੇ ਸਾਰਾ ਪਰਵਾਰ (ਧਰਮ ਪਤਨੀ, ਮਾਤਾ ਸਾਹਿਬ ਕੌਰ ਤੇ ਦੋ ਬੀਬੀਆਂ) ਸਮੇਤ ਪ੍ਰਸਾਦਾ ਲੰਗਰੋ ਛਕਿਆ ਕਰੋ ਅਤੇ ਸਾਧ ਸੰਗਤ ਦੀ ਸੇਵਾ ਨਿਸਚਿੰਤ ਹੋ ਕੇ ਕਰਿਆ ਕਰੋ। ਉਸ ਦਿਨ ਤੋਂ ਇਹਨਾਂ ਨੇ ਗੁਰੂ ਹੁਕਮ ਦੀ ਪਾਲਣਾ ਕਰਦਿਆਂ ਹੋਰ ਸਾਰੇ ਵਿਹਾਰ ਛਡਕੇ ਸਾਧ ਸੰਗਤ ਦੀ ਸੇਵਾ ਵਿਚ ਹੀ ਤਤਪਰ ਰਹਿਣ ਲੱਗੇ।

ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਜਦ ਲੰਗਰ ਵਿਚ ਪ੍ਰਸਾਦਾ ਛਕਣ ਆਏ ਤਾਂ ਸੇਵਕ ਸਿਖ ਨੂੰ ਹੁਕਮ ਕੀਤਾ ਕਿ ਅਜ ਏਥੇ ਦੋ ਚੌਂਕੀਆਂ ਬੈਠਣ ਵਾਸਤੇ ਲਿਆਵੋ ਅਤੇ ਨਾਲ ਹੀ ਮਹਾਰਾਜ ਬੁਧ ਸਿੰਘ ਜੀ ਨੂੰ ਮੰਗਵਾ ਲਿਆ ਤੇ ਸਗੋਂ ਘਰੋਂ ਨਵੇਂ ਬਸਤਰ ਮੰਗਵਾ ਕੇ ਇਹਨਾਂ ਨੂੰ ਹੁਕਮ ਦਿੱਤਾ, ਭਾਈ! ਪਾਏ ਹੋਏ ਕਪੜੇ ਲਾਹ ਕੇ ਇਹ ਨਵੇਂ ਬਸਤਰ ਧਾਰਨ ਕਰੋ। ਭਾਵ ਇੰਞ ਕਰਨ ਤੋਂ ਇਹ ਝਿਜਕਦੇ ਹੀ ਸਨ ਪਰ ਹੁਕਮ ਮੰਨ ਕੇ ਨਵੇਂ ਬਸਤਰ ਪਾ ਲਏ। ਪਾਸ ਖਲੋਤੇ ਸਿੰਘਾਂ (ਸੇਵਕਾਂ) ਨੂੰ ਪੁੱਛਿਆ ਭਾਈ ਦੱਸਿਓ, ਤੁਹਾਨੂੰ ਮੇਰੇ ਤੇ ਬੁਧ ਸਿੰਘ ਵਿਚ ਕੋਈ ਫਰਕ ਦਿੱਸਿਆ ਹੈ? ਤਾਂ ਸਿੰਘਾਂ ਨੇ ਹਥ ਜੋੜ ਕੇ ਅਰਜ ਕੀਤੀ ਗਰੀਬ ਨਿਵਾਜ ਸਾਨੂੰ ਦੋਹਾਂ ਦੇ ਇਕੋ ਜਿਹੇ ਹੀ ਦਰਸ਼ਨ ਹੋਏ ਹਨ ਬਿਲਕੁਲ ਕੋਈ ਅੰਤਰਾ ਨਹੀਂ ਵੇਖਿਆ।

ਚੌਂਕੀਆਂ ਤੋਂ ਉਠਕੇ ਇਨ੍ਹਾਂ ਨੂੰ ਨਵੇਂ ਬਸਤਰ ਲਾਹ ਕੇ ਪੁਰਾਣੇ ਕਪੜੇ ਪਾ ਲੈਣ ਦਾ ਹੁਕਮ ਕੀਤਾ। ਸਾਰੇ ਹਜ਼ੂਰੀ ਸੇਵਕ ਏਹ ਕੌਤਕ ਵੇਖ ਕੇ ਬਹੁਤ ਹੈਰਾਨ ਹੋਏ। ਭਾਣੇ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਭਾਵੇਂ ਹੋਰ ਵੀ ਕਈ ਵਾਰੀ ਇਹਨਾਂ ਦੇ ਸਬੰਧ ਵਿਚ ਕਈ ਭਵਿੱਖਤ ਬਚਨ ਕਰਦੇ ਪਰ ਜਿਵੇਂ ਸ੍ਰੀ ਗੁਰੂ ਨਾਨਕ ਪਾਤਸਾਹ ਵਲੋਂ ਭਾਈ ਲਹਿਣੇ ਦੇ ਕੰਮਾਂ ਤੇ ਬਚਨਾਂ ਤੋਂ ਨਿਕਟ ਵਰਤੀਆਂ ਤੇ ਸਾਹਿਬਜ਼ਾਦਿਆਂ ਨੂੰ ਪਤਾ ਨਹੀਂ ਸੀ ਲਗਦਾ ਕਿ ਗੁਰੂ ਜੀ ਲਹਿਣੇ ਨਾਲ ਅਜਿਹਾ ਵਰਤਾਉ ਕਿਉਂ ਕਰਦੇ ਹਨ, ਤਿਵੇਂ ਸਤਿਗੁਰੂ ਰਾਮ ਸਿੰਘ

ਜੀ ਵਲੋਂ ਮਹਾਰਾਜ ਬੁਧ ਸਿੰਘ ਜੀ ਬਾਬਤ ਸਮੇ-ਸਮੇਂ ਕੀਤੇ ਜਾਂਦੇ ਬਚਨਾਂ ਦਾ ਕਿਸੇ ਸੇਵਕ ਨੂੰ ਕੁਝ ਪਤਾ ਨਾ ਲਗਦਾ ਕਿ ਇਹਨਾਂ ਬਚਨਾਂ ਵਿਚ ਕੀ ਰਾਜ ਹੈ?

ਪਰਵਾਰਿਕ ਤੌਰ ਤੇ ਦੋ ਬੀਬੀਆਂ (ਬੀਬੀ ਨੰਦਾਂ ਤੇ ਦਇਆ ਕੌਰ) ਜਿਥੇ ਸਤਿਗੁਰੂ ਜੀ ਦੀਆਂ ਸਨ ਉਥੇ ਮਹਾਰਾਜ ਬੁਧ ਸਿੰਘ ਜੀ ਦੀਆਂ ਵੀ ਦੋ ਬੀਬੀਆਂ ਹੀ ਸਨ, ਬਾਬਾ ਜਸਾ ਸਿੰਘ ਜੀ ਨੇ ਇਕ ਦਿਨ ਸੂਬਾ ਸਾਹਿਬ ਸਿੰਘ ਜੀ ਨੂੰ ਆਖਿਆ, ਕਿ ਤੇਰਾ ਬਚਨ ਸਤਿਗੁਰੂ ਰਾਮ ਸਿੰਘ ਜੀ ਮੰਨਦੇ ਹਨ ਮੇਰੇ ਵਲੋਂ ਅਰਜ਼ ਕਰੋ ਕਿ ਮੈਂ ਪੋਤਰਾ ਵੇਖਣਾ ਚਾਹੁੰਦਾ ਹਾਂ। ਸੂਬਾ ਜੀ ਨੇ ਇਹ ਅਰਜ਼ ਜਦ ਸਚੇ ਪਾਤਸ਼ਾਹ ਜੀ ਪਾਸ ਕੀਤੀ ਤਾਂ ਬਾਬਾ ਜੀ ਵੀ ਕੋਲ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਉਚੀ ਅਵਾਜ਼ ਵਿਚ ਬਚਨ ਕੀਤਾ, ਸਾਹਿਬ ਸਿੰਘ ਮੇਰੇ ਤਾਂ ਨਹੀਂ, ਪਰ ਬੁਧ ਸਿੰਘ ਦੇ ਘਰ ਬਾਬਾ ਜੀ (ਬਾਬਾ ਜੱਸਾ ਸਿੰਘ) ਦੀ ਇੱਛਾ ਅਨੁਸਾਰ ਜ਼ਰੂਰ ਪੁੱਤਰ ਹੋਣਗੇ।

ਇਹ ਬਚਨ ਸੁਣ ਕੇ ਬਾਬਾ ਜੀ ਸਮੇਤ ਸਾਰੇ ਸਰੀਰ ਬੜੇ ਹੈਰਾਨ ਹੋਏ ਕਿ ਮਹਾਰਾਜ ਬੁਧ ਸਿੰਘ ਜੀ ਦੇ ਘਰੋ (ਮਾਤਾ ਜੀ) ਢਿੱਲੇ ਹਨ ਤੇ ਇਹਨਾਂ ਦੀ ਅਵੱਸਥਾ ਵੀ ਹੁਣ ਹੋਰ ਵਿਆਹ ਕਰਨ ਵਾਲੀ ਪ੍ਰਤੀਤ ਨਹੀਂ ਹੁੰਦੀ ਫਿਰ ਇਹਨਾਂ ਘਰ ਪੁੱਤਰ ਕਿਵੇਂ ਤੇ ਕਦੋਂ ਹੋਵੇਗਾ? ਪਰ ਸਚੇ ਪਾਤਸ਼ਾਹ ਤੋਂ ਡਰਦੇ ਸਾਰੇ ਨਿਕਟਵਰਤੀ ਚੁੱਪ ਦੇ ਚੁੱਪ ਹੀ ਰਹਿ ਗਏ।

### ਸ੍ਰੀ ਭੈਣੀ ਸਾਹਿਬ ਦੀਆਂ ਚਾਬੀਆਂ

ਜਦੋਂ ਅੰਗ੍ਰੇਜ਼ੀ ਸਰਕਾਰ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੂੰ ਕੁਝ ਸੂਬਿਆਂ ਸਮੇਤ ਸ੍ਰੀ ਭੈਣੀ ਸਾਹਿਬ ਤੋਂ ਅਲਾਹਾਬਾਦ ਲਿਜਾਇਆ ਗਿਆ ਤਾਂ ਗੁਰਦੁਆਰੇ ਦੀ ਤਲਾਸ਼ੀ ਸਮੇਂ ਲੰਗਰ ਤੋਂ ਸਿਵਾ ਬਾਕੀ ਥਾਵਾਂ (ਮਕਾਨਾਂ ਤੇ ਸੰਦੂਕਾਂ) ਦੀਅ ਚਾਬੀਆਂ ਸਰਕਾਰ ਨੇ ਆਪਣੇ ਹੱਥ ਕਰ ਲਈਆਂ। ਅਲਾਹਾਬਾਦ ਨਿਵਾਸ ਸਮੇਂ ਜਦੋਂ ਪੰਜਾਬ ਦੇ ਗੈਰ ਨਾਮਧਾਰੀ ਸਿੱਖਾਂ, ਸਰਦਾਰਾਂ, ਮਹਾਰਾਜਿਆਂ, ਗੁਰੂ ਧਾਮਾਂ ਦੇ ਪੁਜਾਰੀਆਂ ਨੇ ਸਰਕਾਰ ਨੂੰ ਸਿਫਾਰਸ਼ ਲਿਖਤੀ ਰੂਪ ਵਿਚ ਪੇਸ਼ ਕੀਤੀ ਕਿ (ਸਤਿਗੁਰੂ) ਬਾਬਾ ਰਾਮ ਸਿੰਘ ਨੂੰ ਦੇਸ ਵਿਚ ਨਹੀਂ ਆਉਣ ਦੇਣਾ ਚਾਹੀਦਾ? ਤਾਂ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਕੁਝ ਸੂਬਿਆਂ ਨੂੰ ਬਰਮਾ ਪ੍ਰਦੇਸ ਭੇਜਣ ਤੋਂ ਪਹਿਲਾਂ ਇਕ ਅੰਗ੍ਰੇਜ਼ ਅਫਸਰ ਨੇ ਅਲਾਹਾਬਾਦ ਕਿਲੇ ਵਿਚ ਆ ਕੇ ਸਤਿਗੁਰੂ ਜੀ ਨੂੰ ਪੁਛਿਆ, ਬਾਬਾ ਸਾਹਿਬ! ਆਪ ਕੋ ਬਰਮਾ ਭੇਜਨੇ ਕਾ ਸਰਕਾਰੀ ਹੁਕਮ ਹੋ ਗਿਆ ਹੈ ਅਬ ਬਟਾਓ ਕਿ ਭੈਣੀ ਸਾਹਿਬ ਕੀ ਚਾਬੀਆਂ ਕਿਸ ਕੋ ਸੰਭਾਲ ਦੀ ਜਾਏਂ? ਸਤਿਗਰੂ ਰਾਮ ਸਿੰਘ ਜੀ ਨੇ ਚਾਬੀਆਂ ਦੀ ਸੰਭਾਲ ਬਾਬਤ ਪਰਖਣ ਵਾਸਤੇ ਨਿਕਟਵਰਤੀ ਸੂਬਿਆਂ ਨੂੰ ਪੁੱਛਿਆ ਕਿ ਚਾਬੀਆਂ ਕਿਸ ਦੇ ਸਪੁਰਦ ਕੀਤੀਆਂ ਜਾਣ? ਕੁਝ ਸੂਬਿਆਂ ਨੇ ਤਾਂ ਮੋਨ ਹੀ ਰੱਖਿਆ ਪਰ ਸੂਬਾ ਬਾਬਾ ਕਾਹਨ ਸਿੰਘ ਜੀ ਨੇ ਅਰਜ਼ ਕੀਤੀ ਕਿ ਇਹ ਚਾਬੀਆਂ ਗਰੀਬ ਨਿਵਾਜ ਜੀ ਆਪਦੇ ਭਾਈ ਸਾਹਿਬ (ਬਾਬਾ ਬੁੱਧ ਸਿੰਘ) ਜੀ ਸੁਪਰਦ ਕਰਨੀਆਂ ਚਾਹੀਦੀਆਂ ਹਨ। ਸਚੇ ਪਾਤਸ਼ਾਹ ਬਚਨ ਕੀਤਾ ਕਿ ਮੇਰੀ ਵੀ ਏਹੋ ਰਾਇ ਹੈ, ਉਂਝ ਭਾਵੇਂ ਸੂਬਾ ਜਵਾਹਰ ਸਿੰਘ ਜੀ ਨੇ ਕੁਝ ਮਹਿਸੂਸ ਵੀ ਕੀਤਾ ਕਿ "ਆਪਣੇ ਘਰ ਵੱਲ ਹੀ ਗਏ ਹਨ, ਅੰਗ੍ਰੇਜ ਅਫਸਰ ਨੇ ਉਹ ਚਾਬੀਆਂ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਮਹਾਰਾਜ ਬੁਧ ਸਿੰਘ ਜੀ ਨੂੰ ਦੇ ਦਿੱਤੀਆਂ।

### ਬਾਬਾ ਦਰਬਾਰਾ ਸਿੰਘ ਨੂੰ ਬਾਰ ਬਟਨ ਦੀ ਮੇਮ ਰਾਹੀਂ ਸਤਿਗੁਰੂ ਰਾਮ ਸਿੰਘ ਦਾ ਪਤਾ ਲੱਗਣਾ

ਚਾਬੀਆਂ ਮਿਲਣ ਤੋਂ ਬਾਅਦ ਮਹਾਰਾਜ ਬੁਧ ਸਿੰਘ ਜੀ ਵਰਤਮਾਨ ਸਥਿੱਤੀ ਅਤੇ ਲੰਗਰ ਦੇ ਪ੍ਰਬੰਧ ਦੀ ਜੁਮੇਵਾਰੀ ਵੈਰਾਗੀ ਹਾਲਤ ਵਿਚ ਰਹਿ ਕੇ ਪੂਰੀ ਤਰ੍ਹਾਂ ਨਿਭਾਉਣ ਲਗ ਪਏ। ਪਰ ਬੀਬੀ ਨੰਦਾਂ ਜੀ, ਮਾਈ ਅਤਰੀ ਖਾਨੇ ਵਾਲੀ ਤੇ ਕੁਝ ਹੋਰ ਸਾਧ ਉਸ ਵਕਤ (ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੀ ਗੈਰ ਮੌਜੂਦਗੀ ਕਾਰਨ ਨਜਾਇਜ਼ ਫਾਇਦਾ ਉਠਾਉਣਾ ਚਾਹੁੰਦੇ ਸਨ) ਸ੍ਰੀ ਮਹਾਰਾਜ ਜੀ ਦੇ ਪ੍ਰਬੰਧ ਤੇ ਪੁੱਛਗਿੱਛ ਤੋਂ ਕਾਫੀ ਨਫਰਤ ਕਰਦੇ, ਪਰ ਮਹਾਰਾਜ ਜੀ ਦੀ ਸਿਮਰਨ ਸ਼ਕਤੀ ਤੇ ਧੀਰਜ ਅਥਵਾ ਗੰਭੀਰਤਾ ਦੀ ਪ੍ਰਬਤ ਸਮਾਨ ਨੀਤੀ ਅਗੇ ਕਿਸੇ ਵੀ ਮੁਖਾਲਫਿਤ ਦੀ ਪੇਸ਼ ਨ ਜਾਂਦੀ। ਜਦੋਂ ਕਿ ਆਮ ਸਾਧ ਸੰਗਤ ਸ੍ਰੀ ਭੈਣੀ ਸਾਹਿਬ ਜਿਵੇਂ ਕਿਵੇਂ ਆ ਕੇ ਸ੍ਰੀ ਮਹਾਰਾਜ ਬੁੱਧ ਸਿੰਘ ਜੀ ਦਾ ਦਰਸ਼ਨ ਕਰਦੀ ਤੇ ਯਥਾ ਸ਼ਕਤ ਭੇਟਾ ਪੂਜਾ ਕਰਦੀ। ਅਤੇ ਮਹੰਤ ਸੇਵਾ ਸਿੰਘ, ਬਾਬਾ ਦਰਬਾਰਾ ਸਿੰਘ ਆਦਿਕ ਸੇਵਕ ਇਨ੍ਹਾਂ ਦੇ ਹੁਕਮ ਦੀ ਪੂਰੀ ਤਰ੍ਹਾਂ ਪਾਲਣਾ ਕਰਦੇ। ਇਸ ਤਰ੍ਹਾਂ ਤਿੰਨ ਸਾਲ ਬੀਤ ਗਏ ਅਲਾਹਾਬਦ ਦੇ ਨਿਵਾਸ ਤੋਂ ਬਾਅਦ ਸਚੇ ਪਾਤਸ਼ਾਹ ਜੀ ਦਾ ਇਹ ਪਤਾ ਨ ਲਗਿਆ ਕਿ ਉਹ ਕਿਥੇ ਨਿਵਾਸ ਰਖ ਰਹੇ ਹਨ। ਇਕ ਦਿਨ ਸ੍ਰ. ਦਰਬਾਰਾ ਸਿੰਘ ਲੁਧਿਆਣੇ ਦੇ ਡੀ.ਸੀ. ਬਾਰ ਬਰਟਨ ਨੂੰ ਡੇਰੇ ਦੇ ਵਿਹਾਰ ਬਾਬਤ ਕੁਝ ਪੁਛਣ ਵਾਸਤੇ ਗਿਆ, ਤਾਂ ਬਾਬੇ ਦਰਬਾਰਾ ਸਿੰਘ ਜੀ ਦੇ ਸੁੰਦਰ ਚਿਹਰੇ ਤੇ ਬਚਨ ਬਿਲਾਸ ਤੋਂ ਪ੍ਰਭਾਵਿਤ ਹੋ ਕੇ ਬੜੇ ਚੰਗੇ ਲਹਿਜੇ ਨਾਲ ਬਾਰਬਟਨ ਦੀ ਮੇਮ ਪੁੱਛਣ ਲੱਗੀ। ਵੈਲ ਬਾਬਾ ਜੀ ਆਪ ਕੋ ਮਾਲੂਮ ਹੈ ਕਿ ਆਪ ਕੇ ਗੁਰੂ ਸਾਹਿਬ ਕਹਾਂ ਹੈ? ਬਾਬਾ ਜੀ ਨੇ ਵੈਰਾਗਮਈ ਸ਼ਬਦਾਂ ਵਿਚ ਆਖਿਆ ਮੁਝੇ ਤੋ ਭੈਣੀ ਸਾਹਿਬ ਮੇ ਆਪ ਕੇ ਪਾਸ ਆਨੇ ਕੇ ਸਿਵਾਏ ਕੁਝ ਪਤਾ ਨਹੀਂ ਅਤੇ ਨ ਹੀ ਸਰਕਾਰ ਸਾਨੂੰ ਕੁਝ ਦਸਦੀ ਹੈ? ਬਾਬਾ ਜੀ ਦੇ ਬਚਨਾਂ ਤੋਂ ਪ੍ਰਭਾਵਿਤ ਹੋ ਕੇ ਬੜੇ ਪਿਆਰ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਰੰਗੂਨ ਨਿਵਾਸ ਵਾਲਾ ਸਾਰਾ ਹਾਲ ਤੇ ਥਾਂ ਟਿਕਾਣਾ (ਜਿਥੇ ਬਹਾਦਰ ਸ਼ਾਹ ਬਾਦਸ਼ਾਹ ਕੈਦ ਰਿਹਾ ਸੀ) ਪੂਰੀ ਤਰ੍ਹਾਂ ਸਮਝਾ ਦਿਤਾ।

ਭਾਵੇਂ ਮੇਮ ਦੀਆਂ ਇਹ ਗੱਲਾਂ ਬਾਰ ਬਾਰਟਨ ਨੂੰ ਚੰਗੀਆਂ ਨਹੀਂ ਸਨ ਲਗਦੀਆਂ, ਪਰ ਮੇਮ ਨੂੰ ਇਹ ਸਭ ਕੁਝ ਕਹਿਣ ਤੋਂ ਉਹ ਰੋਕ ਨ ਸਕਿਆ।

### ਬਾਬਾ ਦਰਬਾਰਾ ਸਿੰਘ ਦਾ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨੀ ਤੋਂ ਬਾਦ ਪਹਿਲੇ ਸਿੱਖ ਦੇ ਰੂਪ ਵਿਚ ਮਿਲਣਾ

ਮੇਮ ਵਾਲੀਆਂ ਸਾਰੀਆਂ ਗੱਲਾਂ ਜਦ ਬਾਬਾ ਦਰਬਾਰਾ ਸਿੰਘ ਜੀ ਨੇ ਸ੍ਰੀ ਮਹਾਰਾਜ ਬੁੱਧ ਸਿੰਘ ਜੀ ਨੂੰ ਦੱਸੀਆਂ, ਤਾਂ ਬੜੇ ਪ੍ਰਸੰਨ ਹੋਏ, ਤੇ ਬਾਬਾ ਜੀ ਨੂੰ ਭੇਸ ਬਦਲਕੇ ਰੰਗੂਨ ਜਾਣ ਲਈ ਤਿਆਰ ਕਰ ਦਿੱਤਾ। ਬਾਬਾ ਦਰਬਾਰਾ ਸਿੰਘ ਜੀ ਨੇ ਸਰਕਾਰ ਕੋਲੋਂ ਯਤਨ ਕਰਕੇ ਆਪਣੇ ਘਰ (ਰਾਇਪੁਰ) ਰਹਿਣ ਦੀ ਛੁਟੀ ਲੈ ਲਈ ਅਤੇ ਮੇਮ ਦੇ ਦੱਸੇ ਹੋਏ ਰਸਤੇ ਤੇ ਟਿਕਾਣੇ ਤੇ ਬਦਲਵੇਂ ਰੂਪ ਵਿਚ ਬਾਬਾ ਦਰਬਾਰਾ ਸਿੰਘ ਰੰਗੂਨ ਪਹੁੰਚ ਕੇ ਆਪਣੇ ਢੰਗ ਨਾਲ ਉਸ ਕਿਲੇ ਵਿਚ ਨਿਵਾਸ ਕਰ ਰਹੇ ਚੀਨੀ ਵਾਲੇ ਪਾਤਸ਼ਾਹ ਨੂੰ ਆਪਣੇ ਆਉਣ ਦਾ ਸੰਕੇਤ ਦਿੱਤਾ। ਅੰਤਰਜਾਮੀ ਪਾਤਸ਼ਾਹ ਅੰਤਰ ਧਿਆਨ ਹੋ ਕੇ ਬਾਬਾ ਜੀ ਦੀ ਉਡੀਕ ਕਾਫੀ ਦਿਨਾਂ ਤੋਂ ਕਰ ਰਹੇ ਸਨ। ਬਾਬਾ ਜੀ ਦੇ ਸੰਕੇਤਕ ਸੰਦੇਸ਼ ਨੂੰ ਵੇਖ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਬੜੀ ਯੋਗਤਾ

ਨਾਲ ਪਰਸਪਰ ਦਰਸਨ ਮੇਲੇ ਤੇ ਬਚਨ ਬਿਲਾਸ ਹੋਏ।

ਭਾਵੇਂ ਪਹਿਲਾਂ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੇ ਇਤਨਾ ਚਿਰ ਕੋਈ ਥਹੁ ਪਤਾ ਨਾ ਕਰਨ ਦਾ ਗਿਲਾ ਵੀ ਕੀਤਾ, ਪਰ ਬਾਬਾ ਜੀ ਦੇ ਮਜਬੂਰੀ ਤੇ ਮੇਮ ਵਾਲੀ ਕਹਾਣੀ ਦੱਸਣ ਤੇ ਸਤਿਗੁਰੂ ਜੀ ਪ੍ਰਸੰਨ ਹੋ ਗਏ ਤੇ ਸਗੋਂ ਬਾਬਾ ਦਰਬਾਰਾ ਸਿੰਘ ਜੀ ਨੂੰ ਇਕ ਹੁਕਮਨਾਮਾ ਲਿੱਖ ਕੇ ਦਿੱਤਾ।

### ਨਾਮ ਸੰਸਕਰਣ ਦਾ ਪ੍ਰਗਟਾਵਾ ਅਤੇ ਸਿਰ ਕਰਤਾ ਪਦਵੀ ਦੀ ਬਖਸ਼ਿਸ਼

ਜਿਸ ਵਿਚ ਕੁਝ ਇਤਿਹਾਸਕ ਤੱਥ ਇਸ ਪ੍ਰਕਾਰ ਸਨ :

ਭਾਈ ਬੁਧ ਸਿੰਘ ਦਾ ਨਾਮ ਅਜ ਤੋਂ "ਹਰੀ ਸਿੰਘ" ਕਰਕੇ ਸਦਣਾ। ਇਹ ਨਾਮਧਾਰੀ ਸੰਗਤ (ਖੇਤੀ) ਨੂੰ ਹਰੀ ਰਖੇਗਾ। ਇਸਨੂੰ ਸਿਰ ਕਰਤਾ ਜਾਨਣਾ। ਇਹ ਮੇਰੇ ਧੱਕੇ ਨੂੰ ਬਖਸ਼ ਸਕੇਗਾ, ਪਰ ਮੈਂ ਇਸਦੇ ਧੱਕੇ ਨੂੰ ਨਹੀਂ ਬਖਸ਼ਾਂਗਾ।

ਲੰਗਰ ਵਿਚ ਮੋਟਾ ਪ੍ਰਸ਼ਾਦਾ ਤੇ ਕਰੜਾ ਦਾਲਾ ਹੋਵੇ।

ਭਾਵੇਂ ਕੋਈ ਕਿਸੇ ਵੇਲੇ ਵੀ ਆ ਕੇ ਪ੍ਰਸ਼ਾਦਾ ਮੰਗੇ, ਉਸਨੂੰ ਉਸੇ ਵਕਤ ਪ੍ਰਸ਼ਾਦਾ ਦਾਲਾ ਦੇ ਦੇਣਾ ਭਾਵੇਂ ਉਸਦੇ ਹੱਥ ਵਿਚ ਗਊ ਦੀ ਰੱਤ ਨਾਲ ਲਿਬੜੀ ਛੁਰੀ ਕਿਉਂ ਨ ਹੋਵੇ।

### ਉਪ੍ਰੋਕਤ ਤੱਥਾਂ ਬਾਬਤ ਕੁਝ ਵਿਚਾਰ

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਨਕ ਰਾਜ ਦਾ ਉਤ੍ਰਾਧਿਕਾਰੀ ਨਿਯੁਕਤ ਕਰਨ ਵੇਲੇ ਭਾਈ ਲਹਿਣੇ ਦਾ ਨਾਮ ਅੰਗਦ ਰੱਖਿਆ ਸੀ। ਤਿਵੇਂ ਨਾਨਕ ਰਾਜ ਦੇ ਬਾਰ੍ਹਵੇਂ ਤਖਤ ਨਸ਼ੀਨ ਨੇ ਆਪਣੀ ਅਧਮ ਮੌਜੂਦਗੀ ਨੂੰ ਅਣਮਿਥੇ ਸਮੇਂ ਵਾਲੀ ਅਨੁਭਵ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਗੁਰੂ ਪ੍ਰੰਪਰਾ ਨੂੰ ਬਦਸਤੂਰ ਜਾਰੀ ਰੱਖਣ ਵਾਸਤੇ ਜਿਥੇ ਪਹਿਲਾਂ ਇਲਾਹਾਬਾਦੋਂ ਚਾਬੀਆਂ ਮਹਾਰਾਜ ਬੁਧ ਸਿੰਘ ਜੀ ਨੂੰ ਭੇਜੀਆਂ, ਉਥੇ ਨਵਾਂ ਨਾਮ ਸੰਸਕਰਣ ਕਰਕੇ ਇਹਨਾਂ ਨੂੰ ਪੂਰਨ ਗੁਰੂ ਅਧਿਕਾਰ ਵੀ ਪ੍ਰਦਾਨ ਕਰ ਦਿੱਤੇ ਅਤੇ ਇਹਨਾਂ ਨੂੰ ਸਿਰ ਕਰਤਾ ਸ਼ਬਦ ਨਾਲ ਸੰਬੋਧਨ ਕੀਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੇ ਗੁਰੂ ਸਾਹਿਬ ਦੇ ਪ੍ਰਚਲਤ ਕੀਤੇ ਸਿੱਖੀ ਦੇ ਅਸੂਲਾਂ ਤੇ ਨਾਨਕ ਰਾਜ ਦੀ ਸਥਿਰਤਾ ਵਾਸਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਸਿਰ ਕਰਤਾ ਦੀ ਪਦਵੀ ਬਖਸ਼ ਕੇ ਉਸ ਪ੍ਰੰਪਰਾ ਨੂੰ ਕਾਇਮ ਰਖਣ ਦਾ ਇਕ ਮਹਾਨ ਪਰਉਪਕਾਰ ਕੀਤਾ। ਜਿਸਦੇ ਫਲਸਰੂਪ ਉਹ ਪ੍ਰੰਪਰਾ ਸਤਿਗੁਰੂ ਹਰੀ ਸਿੰਘ ਜੀ ਨੇ "ਸਿਰ ਕਰਤਾ" ਦੀ ਪਦਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਖਸ਼ੀ ਤੇ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਪੰਥਕ ਜੁਮੇਵਾਰੀ ਨੂੰ ਗੁਰੂ ਰੂਪ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਪਿਤ ਕੀਤਾ ਜੋ ਪੂਰੀ ਜੁੰਮੇਵਾਰੀ ਨਾਲ ਚਲਾ ਰਹੇ ਹਨ। ਤੇ ਸਗੋਂ ਸਿਰ ਕਰਤਾ ਵਾਲੀ ਪਰੰਪਰਾ ਉਤਨਾ ਚਿਰ ਨਿਰੰਤਰ ਜਾਰੀ ਰਹੇਗੀ, ਜਿਤਨਾ ਚਿਰ ਸ੍ਰੀ ਨਾਨਕ ਰਾਜ ਦੇ ਬਾਰ੍ਹਵੇਂ ਗੱਦੀ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਆਪਣੇ ਬਚਨਾਂ ਦੀ ਪੂਰਤੀ ਕਰਨ ਵਾਸਤੇ ਦੇਸ (ਭਾਰਤ) ਆ ਕੇ ਭਰਤ ਦੀ ਧਰਤੀ ਤੇ ਭਾਰਤ ਵਾਸੀਆਂ ਅਤੇ ਨਾਮਧਾਰੀ ਸਾਧ ਸੰਗਤ ਅਥਵਾ ਪੰਜਾਬ ਵਿਚ ਸ੍ਰੀ ਭੈਣੀ ਸਾਹਿਬ ਨੂੰ ਭਾਗ ਨਹੀਂ ਲਾਉਂਦੇ।

## ਕਰੜਾ ਦਾਲਾ ਅਤੇ ਮੋਟਾ ਦਾ ਪ੍ਰਸਾਦਾ

ਉਪ੍ਰੋਕਤ ਤੱਥ ਤੋਂ ਇਲਾਵਾ ਜੋ ਮੋਟੇ ਪ੍ਰਸਾਦੇ ਤੇ ਕਰੜੇ ਦਾਲੇ ਦਾ ਹੁਕਮ ਜੋ ਸੱਚੇ ਪਾਤਸ਼ਾਹ ਜੀ ਨੇ ਜਬਾਨੀ ਤੇ ਹੁਕਮਨਾਮੇ ਦੁਆਰਾ ਬਾਬੇ ਦਰਬਾਰਾ ਸਿੰਘ ਨੂੰ ਕੀਤਾ। ਇਸ ਹੁਕਮ ਦੀ ਪੂਰਤੀ ਉਸੇ ਵਕਤ ਹੀ ਸਤਿਗੁਰੂ ਹਰੀ ਸਿੰਘ ਜੀ ਨੇ ਅੰਤਰ ਆਤਮਾ ਦੀ ਆਵਾਜ਼ ਨੂੰ ਸੁਣ ਕੇ ਉਸੇ ਦਿਨ ਹੀ ਲੰਗਰ ਵਿਚ ਜਾ ਕੇ ਲਾਂਗਰੀਆਂ ਨੂੰ ਹੁਕਮ ਦੇ ਦਿੱਤਾ ਕਿ ਪ੍ਰਸਾਦੇ ਮੋਟੇ ਪਕਾਇਆ ਕਰੋ ਅਤੇ ਦਾਲਾ ਕਰੜਾ ਰੱਖਿਆ ਕਰੋ।

## ਸਦਾ ਵਰਤ ਜਾਰੀ ਰੱਖਣ ਦੇ ਹੁਕਮ

ਤੀਸਰਾ ਹੁਕਮ ਸਦਾ ਬਰਤ ੨੪ ਘੰਟੇ ਚਾਲੂ ਰਖਣ ਦਾ ਹੁਕਮ ਵੀ ਉਸੇ ਦਿਨ ਸੇਵਕਾਂ ਨੂੰ ਕਰ ਦਿੱਤਾ ਕਿ ਭਾਵੇਂ ਪਹਿਰਾ ਕਿਤਨਾ ਵੀ ਸਖਤ ਹੋਵੇ, ਇਕ ਟੋਕਰਾ ਪ੍ਰਸਾਦਿਆ ਦਾ ਤੇ ਇਕ ਤਸਲਾ ਦਾਲੇ ਦਾ ਡਿਉਢੀ ਵਾਲੀ ਅਲਮਾਰੀ (ਜੋ ਸਚੇ ਪਾਤਸ਼ਾਹ ਸਤਿਗੂਰੂ ਰਾਮ ਸਿੰਘ ਜੀ ਨੇ ਆਪਣੇ ਕਰ ਕਵਲਾਂ ਨਾਲ ਬਣਾ ਕੇ ਲਾਈ ਹੋਈ ਹੈ) ਵਿਚ ਹਰ ਵਕਤ ਮੌਜੂਦ ਰਹੇ, ਅਤੇ ਦਿਨੇ ਰਾਤ ਜਦੋਂ ਵੀ ਕੋਈ ਪ੍ਰਸਾਦਾ ਮੰਗੇ, ਉਸ ਵਕਤ ਉਸਨੂੰ ਦਿੱਤਾ ਜਾਇਆ ਕਰੇ। ਇਸ ਹੁਕਮ ਦੀ ਪਾਲਣਾ ਵੀ ਉਸੇ ਦਿਨ ਤੋਂ ਨਿਰੰਤਰ ਕੀਤੀ ਜਾ ਰਹੀ ਹੈ ਜਦ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਇਸ ਸਦਾ ਬ੍ਰਤ ਲੰਗਰ ਨੂੰ ਚਲਦਿਆਂ ਰੱਖਣ ਵਾਸਤੇ ਬਹੁਤ ਤਕਲੀਫਾਂ ਵੀ ਝਾਕਣੀਆਂ ਪਈਆਂ ਪਰ ਸਦਾ ਬ੍ਰਤ ਵਿਚ ਰੰਚਕ ਮਾਤਰ ਵੀ ਫਰਕ ਨ ਆਉਣ ਦਿੱਤਾ ਜੋ ਹੁਣ ਵੀ ਉਸੇ ਤਰ੍ਹਾਂ ਹੀ ਚਲ ਰਿਹਾ ਹੈ।

ਇਸਦੇ ਨਾਲ ਹੀ ਬਾਬੇ ਦਰਬਾਰਾ ਸਿੰਘ ਨੂੰ ਹੁਕਮ ਦਿੱਤਾ ਕਿ ਇਹ ਹੁਕਮਨਾਮਾ ਸ੍ਰੀ ਭੈਣੀ ਸਾਹਿਬ ਵਿਚ ਰਹਿੰਦੀ ਸੰਗਤ ਨੂੰ ਸੁਣਾ ਕੇ ਲੋਹ ਵਿਚ ਭਸਮ ਕਰ ਦੇਣਾ ਪਾਸ ਨਹੀਂ ਰਖਣਾ।

ਬਾਬਾ ਦਰਬਾਰਾ ਸਿੰਘ ਜਦ ਭੈਣੀ ਸਾਹਿਬ ਵਾਪਸ ਆਇਆ ਤਾਂ ਉਹ ਏਥੇ ਲੰਗਰ ਵਿਚ ਮੋਟਾ ਪ੍ਰਸਾਦਾ ਤੇ ਕਰੜਾ ਦਾਲਾ ਵਰਤਦਾ ਦੇਖ ਕੇ ਅਥਵਾ ਸਦਾ ਬ੍ਰਤ ਚਲਦਾ ਵੇਖ ਹੈਰਾਨ ਹੋ ਗਿਆ, ਕਿ ਜੇਹੜਾ ਹੁਕਮਨਾਮਾ ਮੈਂ ਲੈ ਕੇ ਆਇਆ ਹਾਂ ਉਸ ਉਤੇ ਪਹਿਲਾਂ ਹੀ ਅਮਲ ਹੋ ਰਿਹਾ ਹੈ। ਪੁਛ ਪੜਤਾਲ ਕਰਨ ਤੋਂ ਪਤਾ ਲਗਾ ਕਿ ਜਦੋਂ ਰੰਗੂਨ ਵਿਚ ਬੈਠਿਆਂ ਚੀਨੀ ਵਾਲੇ ਪਾਤਸਾਹ ਜੀ ਨੇ ਸਤਿਗੁਰੂ ਹਰੀ ਸਿੰਘ ਦਾ ਨਵਾਂ ਨਾਮ ਨਿਯੁਕਤ ਕੀਤਾ, ਅਤੇ ਲੰਗਰ ਵਾਸਤੇ ਬਚਨ ਕੀਤਾ ਉਸੇ ਵਕਤ ਹੀ ਸਤਿਗੁਰੂ ਹਰੀ ਸਿੰਘ ਜੀ ਨੇ ਲੰਗਰ ਸਬੰਧੀ ਹੋਏ ਹੁਕਮ ਉਤੇ ਅਮਲ ਕਰਵਾਉਣਾ ਸ਼ੁਰੂ ਕਰ ਦਿੱਤਾ ਸੀ। ਬਾਬੇ ਦਰਬਾਰਾ ਸਿੰਘ ਦਾ ਸਤਿਗੁਰੂ ਹਰੀ ਸਿੰਘ ਜੀ ਉਤੇ ਪਹਿਲੇ ਤੋਂ ਵੀ ਜ਼ਿਆਦਾ ਵਿਸ਼ਵਾਸ ਹੋ ਗਿਆ।

ਸਤਿਗੁਰੂ ਹਰੀ ਸਿੰਘ ਜੀ ਨੇ ਬਾਬਾ ਜੀ ਦੇ ਲਿਆਂਦੇ ਹੁਕਮਨਾਮੇ ਨੂੰ ਬੜੇ ਸਤਿਕਾਰ ਨਾਲ ਪਹਿਲਾਂ ਨਮਸਕਾਰ ਕੀਤੀ ਤੇ ਉਸਦਾ ਪਾਠ ਆਪ ਕਰਕੇ ਫਿਰ ਭੈਣੀ ਸਾਹਿਬ ਵਿਚ ਨਿਵਾਸ ਰਖਦੇ ਸੇਵਕਾਂ ਨੂੰ ਸੁਣਾ ਕੇ ਉਪ੍ਰੰਤ ਆਪਣੀ ਹਥੀਂ ਲੋਹ ਹੇਠਾਂ ਝੋਕ ਦਿੱਤਾ।

## ਸਤਿਗੂਰੂ ਹਰੀ ਸਿੰਘ ਜੀ ਦੀ ਕੀਰਤੀ ਵਧਣ ਲੱਗੀ

## ਸਾਧ ਸੰਗਤ ਦੀ ਭੈਣੀ ਸਾਹਿਬ ਆਮਦ

ਬਾਬੇ ਦਰਬਾਰਾ ਸਿੰਘ ਦੇ ਦੱਸਣ ਅਥਵਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਦੀ ਸ਼ਕਤੀ ਕਾਰਨ

ਸਤਿਗੁਰੂ ਹਰੀ ਸਿੰਘ ਜੀ ਦਾ ਤੇਜ ਸੂਰਜ ਉਦੇ ਸਮਾਨ ਪ੍ਰਕਾਸ਼ ਹੋਣ ਲੱਗਾ ਤਾਂ ਅਨੇਕ ਪ੍ਰਕਾਰ ਦੀਆਂ ਸਰਕਾਰੀ ਅਤੇ ਰਸਤੇ ਦੀਆਂ ਕਠਨਾਈਆਂ ਝਾਕ ਕੇ ਸੰਗਤ ਭੈਣੀ ਸਾਹਿਬ ਆਉਣ ਲਗ ਪਈ। ਅਥਵਾ ਸਤਿਗੁਰੂ ਦੀ ਸੋਭਾ ਰੂਪੀ ਮਹਿਕ ਚੰਦਨ ਦੇ ਸਮਾਨ ਦੇਸ ਵਿਚ ਮਹਿਕਣ ਲੱਗ ਪਈ।

### ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ਸਿੱਖਾਂ ਨੇ ਮਿਲਣਾ ਅਤੇ ਹੁਕਮਨਾਮਿਆਂ ਦੀ ਆਮਦ ਸ਼ੁਰੂ

ਬਹੁਤ ਸਾਰੇ ਹੁਕਮਨਾਮਿਆਂ ਵਿਚ ਨਾਮਧਾਰੀ ਸੰਗਤ ਨੂੰ ਭਜਨ ਬਾਣੀ ਤੱਕੜੇ ਹੋ ਕੇ ਕਰਨ ਅਥਵਾ ਲੜਕੇ ਲੜਕੀਆਂ ਨੂੰ ਗੁਰਮੁਖੀ ਅਖਰ ਪੜ੍ਹਾਉਣ ਤੇ ੧੬ ਸਾਲ ਤੋਂ ਘਟ ਉਮਰ ਦੀ ਲੜਕੀ ਨ ਵਿਆਹੁਣ ਆਦਿਕ ਸੁਧਾਰਕ ਹੁਕਮ ਨਾਮੇ ਆਉਂਦੇ ਰਹੇ ਤੇ ਹਰ ਹੁਕਮਨਾਮੇ ਵਿਚ ਸਾਧ ਸੰਗਤ ਦੇ ਵਿਛੋੜੇ ਦਾ ਦੁਖ ਸਤਿਗੁਰੂ ਰਾਮ ਸਿੰਘ ਜੀ ਅਨੁਭਵ ਕਰਦੇ ਰਹੇ। ਪਰ ਨਾਲ ਹੀ ਇਹ ਲਿਖਦੇ ਰਹੇ ਕਿ ਏਹ ਦੁਖ ਅਕਾਲ ਪੁਰਖ ਦੇ ਮੇਟਣ ਦਾ ਹੈ, ਇਸ ਤਰ੍ਹਾਂ (ਸ੍ਰੀ ਦਸਮੇਸ਼ ਤੇ ਸ੍ਰੀ ਗੁਰੂ ਨਾਨਕ ਜੀ) ਦੇ ਭਵਿਖਤ ਵਾਕਾਂ ਅਨੁਸਾਰ ਮੈਂ ਜ਼ਰੂਰ ਦੇਸ ਆਵਾਂਗਾ ਤੁਸੀਂ ਪ੍ਰਤੀਤ ਰਖਣੀ। ਇਸ ਤਰ੍ਹਾਂ ਦੇ ਬਚਨ ਕਦੇ ਅਨਥਾ ਨਹੀਂ ਜਾਂਦੇ।

ਬਾਬਾ ਦਰਬ੍ਹਾਰਾ ਸਿੰਘ ਦੇ ਰੰਗੂਨੋ ਆਉਣ ਉਪ੍ਰੰਤ ਹੋਰ ਵੀ ਬਹੁਤ ਸਾਰੇ ਚੀਨੀ ਵਾਲੇ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਦੇ ਸ਼ਰਧਾਲੂ ਸਤਿਗੁਰੂ ਹਰੀ ਸਿੰਘ ਜੀ ਦੀ ਆਗਿਆ ਪ੍ਰਾਪਤ ਕਰਨ ਲੱਗ ਪਏ। ਏਧਰੋਂ ਸ੍ਰੀ ਭੈਣੀ ਸਾਹਿਬ ਤੇ ਹੋਰ ਬਹੁਤ ਸਾਰੇ ਨਗਰਾਂ ਦੇ ਨਾਮਧਾਰੀ ਸੰਗਤ ਦਾ ਹਾਲ ਬੜੇ ਰਹੱਸਮਈ ਢੰਗ ਨਾਲ ਸਚੇ ਪਾਤਸਾਹ ਜੀ ਨੂੰ ਲਿਖਕੇ ਭੇਜਿਆ ਜਾਂਦਾ ਅਤੇ ਉਧਰੋਂ ਚੀਨੀ ਵਾਲੇ ਪ੍ਰਦੇਸੀ ਪ੍ਰੀਤਮ ਦੇ ਹੁਕਮਨਾਮੇ ਆਇਆ ਕਰਦੇ। ਜੋ ਕੋਈ ਸਰਕਾਰੀ ਕਰਮਚਾਰੀਆਂ ਨੂੰ ਪਤਾ ਲਗ ਜਾਣ ਕਾਰਨ ਉਹ ਹੁਕਮਨਾਮੇ ਰਸਤੇ ਵਿਚੋਂ ਹੀ ਜਬਤ ਕਰ ਲਏ ਜਾਂਦੇ ਸਗੋਂ ਕਈ ਮੁਖਬਰਾਂ ਵਲੋਂ ਜਾਅਲੀ ਹੁਕਮਨਾਮੇ ਲਿਖ ਕੇ ਭੈਣੀ ਸਾਹਿਬ ਭਿਜਵਾਏ ਜਾਂਦੇ। ਇਸ ਤਰ੍ਹਾਂ ਇਕ ਤੋਂ ਵੱਧ ਸਿੰਘ ਸਮੇ ਸਮੇਂ ਰੰਗੂਨ ਤੇ ਮਰਗੋਈ ਟਾਪੂ ਵਿਚ ਜਾ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਭਵਿਖਤ ਵਾਕਾਂ

"ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥
ਸਮੁੰਦੁ ਸਾਗਰੁ ਹੋਵੈ ਬਹੁਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥" ਪੰਨਾ ੭੫੭

ਨੂੰ ਪੂਰਾ ਕਰਦੇ ਰਹੇ। ਇਹ ਸਿਲਸਿਲਾ 'ਗੁਰ ਸਿਖੁ ਲੰਘਿ ਗੁਰੂ ਪਹਿ ਜਾਈ' ਸਮੇਂ ਅਨੁਸਾਰ ਲਗਾਤਾਰ ਚਲਦਾ ਰਿਹਾ। ਸਤਿਗੁਰੂ ਹਰੀ ਸਿੰਘ ਜੀ ਦੇ ਅਰਜ਼ ਕਰਨ ਤੇ ਇਕ ਹੁਕਮਨਾਮੇ ਵਿਚ ਅਖੰਡ ਪਾਠ ਦੀ ਮਰਯਾਦਾ ਸਤਿਗੁਰੂ ਰਾਮ ਸਿੰਘ ਸਚੇ ਪਾਤਸ਼ਾਹ ਜੀ ਨੇ ਲਿੱਖ ਕੇ ਭੇਜੀ, ਇਕ ਹੁਕਮਨਾਮਾ ਬੜੇ ਕਰੜੇ ਸ਼ਬਦਾਂ ਵਿਚ ਅੰਮ੍ਰਿਤਸਰ ਅਕਾਲ ਤਖਤ ਦੇ ਪੁਜਾਰੀਆਂ ਨੂੰ ਲਿੱਖ ਕੇ ਭੇਜਿਆ।

### ਗੁਰੂ ਅੰਸ਼ੀ ਅਤੇ ਮਹੰਤਾਂ ਵਲੋਂ ਗੁਰੂ ਹਰੀ ਸਿੰਘ ਜੀ ਦੀ ਨਿੰਦਾ

ਬੀਬੀ ਨੰਦਾ ਅਤੇ ਉਨ੍ਹਾਂ ਦੇ ਹਮ ਖਿਆਲੀ ਸਰੀਗਾਂ ਅਥਵਾ ਖਾਨੇ ਵਾਲੀ ਅਤਰੀ ਆਦਿਕ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਵੱਧਦੀ ਕੀਰਤੀ ਅਤੇ ਗੁਰਤਾ ਤੋਂ ਕਾਫੀ ਨਿਰਾਸ਼ਾ ਹੋਈ ਕਿਉਂਕਿ ਇਹ ਗੁਰੂ ਅੰਸੀ ਅਤੇ ਮਹੰਤ ਆਪਦੀ ਹੀ ਪੂਜਾ ਤੇ ਪ੍ਰਤਿਸ਼ਠਾ ਕਰਵਾਉਣੀ ਚਾਹੁੰਦੇ ਸਨ ਇਨ੍ਹਾਂ ਨੂੰ ਗੁਰੂ ਹਰੀ ਸਿੰਘ ਦ ਜੱਸ, ਮਹਿਮਾ

ਚੰਗਾ ਨਹੀਂ ਸੀ ਲੱਗਦਾ। ਇਨ੍ਹਾਂ ਨੇ ਗੁਰੂ ਹਰੀ ਸਿੰਘ ਜੀ ਦੀ ਨਿੰਦਿਆ ਦਾ ਪ੍ਰੋਗਰਾਮ ਸ਼ੁਰੂ ਕਰ ਦਿੱਤਾ। ਦੂਸਰੇ ਪਾਸੇ ਭੈਣੀ ਸਾਹਿਬ ਦੇ ਮੁਖ ਨੰਬਰਦਾਰ ਅਤੇ ਹੋਰ ਇਕ ਦੋ ਭੈਣੀ ਸਾਹਿਬ ਦੇ ਰਵਿਦਾਸੀਏ, ਹਰ ਰੋਜ਼ ਡੇਰੇ ਦੀ ਵਿਰੋਧਤਾ ਸਬੰਧੀ ਜੋ ਰੋਜ਼ ਹੀ ਰਿਪੋਰਟਾਂ ਸਰਕਾਰ ਨੂੰ ਦਿੰਦੇ, ਉਨ੍ਹਾਂ ਕਾਰਨ ਚੌਂਕੀ ਵਾਲੀ ਪੁਲਸ ਸਰਕਾਰੀ ਹੁਕਮ ਅਨੁਸਾਰ ਸਾਧ ਸੰਗਤ ਨੂੰ ਬਹੁਤ ਤੰਗ ਕਰਦੀ ਤੇ ਕਈ ਵੇਰ ਦਰਸ਼ਨ ਕਰਨ ਆਏ ਗਿਣਤੀ ਵੀ ਕੀਤੀ। ਸਿੰਘਾਂ ਨੂੰ ਜਲ ਪ੍ਰਸਾਦਾ ਨ ਛਕਣਾ ਮਿਲਦਾ ਪਰ ਧੰਨ ਸਨ ਸ਼ਾਂਤ ਮੂਰਤੀ ਸਤਿਗੁਰੂ ਹਰੀ ਸਿੰਘ ਜੀ ਤੇ ਧੰਨ ਸਨ ਉਹ ਦਰਸ਼ਨ ਅਭਿਲਾਖੀ ਸਿੱਖ ਜੋ ਸਖਤ ਪਾਬੰਦੀਆਂ ਤੇ ਕਠਨਾਈਆਂ ਦੇ ਬਾਵਜੂਦ ਪਰਬਤ ਨਾਲੋਂ ਵੀ ਵੱਧ ਧੀਰਜ ਅਤੇ ਜੀਰਾਂਦ ਨਾਲ ਹਰ ਮੁਸੀਬਤ ਦਾ ਮੁਕਾਬਲਾ ਸਹਿਨਸ਼ੀਲਤਾ ਨਾਲ ਕਰਦੇ।

**ਸਤਿਗੁਰੂ ਹਰੀ ਸਿੰਘ ਜੀ ਦਾ ਰੋਜ਼ਾਨਾ ਨਿਤਨੇਮ**

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਭਾਵੇਂ ਹਰ ਵਕਤ ਹੀ ਚੀਨੀ ਵਾਲੇ ਸਤਿਗੁਰੂ ਜੀ ਦੀ ਯਾਦ ਵਿਚ ਵੈਰਾਗੀ ਰਹਿੰਦੇ ਅਤੇ ਸਾਰੀ ਸਾਰੀ ਰਾਤ ਹੀ ਨੀਂਦ ਭਰਕੇ ਨ ਬਿਰਾਜਦੇ, ਪਰ ੨ ਵਜੇ ਤੜਕੇ ਇਸ਼ਨਾਨ ਪਾਣ ਕਰਕੇ ਸਮਾਧੀ ਸਥਿਤ ਹੋ ਜਾਂਦੇ। ਫਿਰ ੪-੫ ਵਜੇ ਆਸਾ ਦੀ ਵਾਰ ਦੇ ਕੀਰਤਨ ਵਿਚ ਦਰਸ਼ਨ ਦਿੰਦੇ। ਕੀਰਤਨ ਦੀ ਸਮਾਪਤੀ (ਹਰਿ ਜੁਗੁ ਜੁਗੁ ਭਗਤ ਉਪਾਇਆ ਛੰਤ ਪੜ੍ਹਨ ਤੋਂ ਪਹਿਲਾਂ ਰਾਗੀਆਂ ਨੂੰ ਹੁਕਮ ਦੇ ਕੇ) "ਤੁਮ ਘਰ ਆਵਹੁ ਮੇਰੇ ਮੀਤ" ਰਾਗ ਧਨਾਸਰੀ ਵਿਚ ਅੰਕਿਤ ਸ਼ਬਦ ਨੂੰ ਰੋਜ਼ਾਨਾ ਕੀਰਤਨ ਦੇ ਰੂਪ ਵਿਚ ਪੜ੍ਹਨਾ ਸੁਰੂ ਕਰਵਾਇਆ।(ਜੋ ਉਸ ਵਕਤ ਤੋਂ ਨਾਮਧਾਰੀ ਸੰਗਤਾਂ ਵਿਚ ਹਰ ਰੋਜ਼ ਆਸਾ ਦੀ ਵਾਰ ਦੇ ਕੀਰਤਨ ਸਮੇਂ ਬੜੇ ਵੈਰਾਗ ਵਿਚ ਪੜ੍ਹਿਆ ਜਾਂਦਾ ਹੈ) ਸੂਰਜ ਉਦੇ ਹੋਣ ਦੇ ਨਾਲ ਹੀ ਚੰਡੀ ਦੇ ਵਾਰ ਦੇ ਪਾਠ ਦਾ ਅਰਦਾਸਾ ਕਰਕੇ ਫਿਰ ਕਿਸੇ ਨਾਲ ਬਚਨ ਕਰਦੇ।

ਜਦੋਂ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਏ ਉਸ ਵਕਤ ਤੋਂ ਰੰਗੂਨ ਤੋਂ ਹੁਕਮਨਾਮੇ ਭੇਜ ਕੇ ਪੰਥਕ ਜੁਮੇਵਾਰੀ ਇਹਨਾਂ (ਸਤਿਗੁਰੂ ਹਰੀ ਸਿੰਘ) ਨੂੰ ਪੂਰੀ ਤਰ੍ਹਾਂ ਸੰਭਾਲੀ। ਸ੍ਰੀ ਗੁਰੂ ਹਰੀ ਸਿੰਘ ਜੀ ਆਮ ਤੌਰ ਤੇ ਗ੍ਰੀਵਾ (ਧਉਣ) ਹੇਠਾਂ ਹੀ ਰੱਖਦੇ ਅਤੇ ਨੇਤ੍ਰ ਵੀ ਸੱਜਲ ਰਹਿੰਦੇ। ਪਰ ਇਸਦੇ ਬਾਵਜੂਦ ਡੇਰੇ ਤੇ ਲੰਗਰ ਅਥਵਾ ਸੇਵਕਾਂ ਨੂੰ ਵਿਹਾਰ ਕਾਰ ਦੱਸਣ, ਦੂਰੋਂ ਦੂਰੋਂ ਦਰਸ਼ਨ ਕਰਨ ਆਉਂਦੀ ਸਾਧ ਸੰਗਤ ਦੇ ਪ੍ਰਸਾਦ ਪਾਣੀ ਛਕਾਉਣ ਵੱਲ ਪੂਰਾ ਧਿਆਨ ਦਿੰਦੇ। ਸਗੋਂ ਆਪਣੀ ਗੰਭੀਰ ਨੀਤੀ ਦੁਆਰਾ ਨਿਗਰਾਨ ਪੁਲਿਸ ਦੀ ਕਰੜਾਈ ਨੂੰ ਵੀ ਸੁਖਾਵਾਂ ਬਣਾਈ ਰੱਖਦੇ। ਸਾਰੇ ਵਿਹਾਰਾਂ ਦੇ ਨਾਲ ੨੧ ਮਾਲਾ ਭਜਨ ਦੀਆਂ ਵੀ ਰੋਜ਼ ਕਰਿਆ ਕਰਦੇ। ਸੰਤ ਟਹਿਲ ਸਿੰਘ ਜੀ ਸਦੋਂਵਾਲੀਏ ਮੇਰੇ ਵਿਦਿਆ ਦਾਤਾ ਦੱਸਿਆ ਕਰਦੇ ਕਿ ਇਕ ਵਾਰੀ ਕਿਸੇ ਸਾਧ ਨੇ ਗੁਰੂ ਹਰੀ ਸਿੰਘ ਜੀ ਵਲੋਂ ਫੇਰੀ ਜਾਂਦੀ ਅਰੁਕ ਮਾਲਾ ਨੂੰ ਵੇਖ ਕੇ ਅਰਜ ਕੀਤੀ, ਗਰੀਬ ਨਿਵਾਜ ਜੀ ਜਿਤਨੀ ਜਲਦੀ ਮਾਲਾ ਫਿਰਦੀ ਹੈ ਇਤਨੀ ਰਫਤਾਰ ਨਾਲ ਭਜਨ ਵੀ ਹੁੰਦਾ ਹੈ?

ਸਤਿਗਰੂ ਜੀ ਨੇ ਬਚਨ ਕੀਤਾ, ਕਈ ਵਾਰੀ ਮਾਲਾ ਪਿਛੇ ਰਹਿ ਜਾਂਦੀ ਹੈ ਤੇ ਭਜਨ ਅਗੇ ਲੰਘ ਜਾਂਦਾ ਹੈ। ਉਸ ਸਾਧ ਨੇ ਖਿਮਾਂ ਮੰਗੀ ਤੇ ਫਿਰ ਕਿਸੇ ਨੇ ਅਜਿਹੀ ਸ਼ੰਕਾ ਵਾਲੀ ਅਰਜ਼ ਨ ਕੀਤੀ।

ਸਵੇਰੇ ਨਿਤਨੇਮ ਕਰਕੇ ਫਿਰ ਸਤਿਗੁਰੂ ਜੀ ਡੇਰੇ ਦੇ ਚਲਦੇ ਸਾਰੇ ਵਿਹਾਰਾਂ ਵੱਲ ਦਰਸ਼ਨ ਦੇ ਕੇ ਸਭ ਨੂੰ ਕਰਨ ਯੋਗ ਕਾਰ ਵਿਹਾਰ ਦੱਸਕੇ ਲੰਗਰ ਵਿਚ ਆ ਕੇ ਪ੍ਰਸਾਦਿ ਛਕਦੇ। ਇਸ ਤਰ੍ਹਾਂ ਸਤਿਗੁਰੂ ਜੀ ਦਾ

ਨਾਮ ਸਿਮਰਨ ਦੋਵੇਂ ਵਕਤ ਕੀਰਤਨ ਸੁਣਨ, ਹਰ ਵਕਤ ਧੀਰਜ ਖਿਮਾ ਉਦਾਰਤਾ, ਅਡੋਲਤਾ ਤੇ ਦਰਸ਼ਨ ਕਰਨ ਆਉਂਦੇ ਦਰਸ਼ਕਾਂ ਦੀਆਂ ਅਰਜ਼ਾਂ ਅਨੁਸਾਰ ਸਭ ਦੀਆਂ ਮਨੋਕਾਮਨਾ ਵਰਦਾਨ ਦੇ ਕੇ ਪੂਰੀਆਂ ਕਰਨ ਦਾ ਨਿਤਨੇਮ ਅਖੰਡ ਚਲਦਾ ਰਹਿੰਦਾ।

**ਪੂਜਯ ਮਾਤਾ ਜੀਊਣ ਕੌਰ ਤੇ ਮਾਤਾ ਫਤਹਿ ਕੌਰ ਦਾ ਸ੍ਰੀ ਭੈਣੀ ਸਾਹਿਬ ਆਉਣਾ**

ਸੰਮਤ ੧੯੨੮ ਤੋਂ ਸੰਮਤ ੧੯੪੪ ਤੱਕ ਦਾ ਸਮਾਂ ਉਪ੍ਰੋਕਤ ਪ੍ਰੋਗ੍ਰਾਮ ਅਨੁਸਾਰ ਬਿਤੀਤ ਹੁੰਦਾ ਰਿਹਾ। ਇਸ ਸਮੇਂ ਤਕ ਸਾਧ ਸੰਗਤ ਨੂੰ ਭੈਣੀ ਸਾਹਿਬ ਆਉਣ ਦੀਆਂ ਪਾਬੰਦੀਆਂ ਕੁਝ ਘੱਟ ਹੋ ਗਈਆਂ ਸਨ।

ਇਕ ਦਿਨ ਬਰਾਜ ਪਿੰਡ (ਜ਼ਿਲ੍ਹਾ ਹਿਸਾਰ) ਤੋਂ ਸੂਬਾ ਖੁਸ਼ਹਾਲ ਸਿੰਘ ਜੀ ਆਪਣੀਆਂ ਦੋ ਬੀਬੀਆਂ ਦਾ ਸਤਿਗੁਰੂ ਹਰੀ ਸਿੰਘ ਜੀ ਨਾਲ ਅਨੰਦ ਕਰਨ ਦੀ ਆਗਿਆ ਲੈਣ ਵਾਸਤੇ ਭੈਣੀ ਸਾਹਿਬ ਆਏ ਤੇ ਮਹੰਤ ਸੇਵਾ ਸਿੰਘ ਆਦਿਕਾਂ ਨੂੰ ਨਾਲ ਲੈ ਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਸੂਬਾ ਜੀ ਦੀਆਂ ਬੀਬੀਆਂ ਦੇ ਅਨੰਦਾਂ ਬਾਬਤ ਅਰਜ਼ ਕੀਤੀ ਤੇ ਦੱਸਿਆ ਕਿ ਗਰੀਬ ਨਿਵਾਜ ਜੀ ਸੂਬਾ ਜੀ ਦੀਆਂ ਦੋ ਬੀਬੀਆਂ ਅਬਲੂ ਨਗਰ ਦੇ ਸਰਦਾਰਾਂ ਘਰ ਵਿਆਹੀਆਂ ਸਨ, ਅਤੇ ਉਹ ਸਰਦਾਰ ਮਾਸੀ ਸ਼ਰਾਬੀ ਸਨ, ਜਦੋਂ ਕਿ ਦੋਵੇਂ ਬੀਬੀਆਂ ਭਜਨ ਪੁੱਛ ਕੇ ਨਾਮਧਾਰੀ ਮਰਯਾਦਾ ਧਾਰਨ ਕਰ ਲਈ ਹੋਈ ਹੈ। ਸੂਬਾ ਜੀ ਨੇ ਉਨ੍ਹਾਂ ਸਰਦਾਰਾਂ ਨੂੰ ਭਜਨ ਪੁੱਛਣ ਤੇ ਮਾਸ ਸ਼ਰਾਬ ਦੀ ਵਰਤੋਂ ਬੰਦ ਕਰਨ ਵਾਸਤੇ ਬੜਾ ਜ਼ੋਰ ਲਾਇਆ ਹੈ ਪਰ ਨ ਤਾਂ ਸਰਦਾਰਾਂ ਨੇ ਸੂਬਾ ਜੀ ਦਾ ਬਚਨ ਮੰਨਿਆ ਹੈ ਅਤੇ ਨਾ ਹੀ ਬੀਬੀਆਂ ਉਥੇ ਜਾਣ ਦਾ ਖ਼ਿਆਲ ਰੱਖਦੀਆਂ ਹਨ। ਇਸ ਵਾਸਤੇ ਸਾਧ ਸੰਗਤ ਦੀ ਅਰਜ਼ ਹੈ ਕਿ ਉਹ ਬੀਬੀਆਂ ਆਪ ਅੰਗੀਕਾਰ ਕਰੋ। ਸ਼ਾਂਤ ਮੂਰਤੀ ਸਤਿਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਮੇਰੀ ਅਵੱਸਥਾ ਇਸ ਵਕਤ ਬਹੁਤ ਵੱਡੀ ਹੈ ਕਿਸੇ ਯੋਗ ਸਰੀਰਾਂ ਵੱਲ ਬੀਬੀਆਂ ਦਾ ਅਨੰਦ ਕਰਵਾ ਦਿਓ। ਸੂਬਾ ਜੀ ਨੇ ਅਰਜ਼ ਕੀਤੀ ਸਚੇ ਪਾਤਸ਼ਾਹ ਮੈਂ ਬੀਬੀਆਂ ਦਾ ਸੰਕਲਪ ਆਪ ਜੀ ਵਾਸਤੇ ਕਰ ਚੁੱਕਾ ਹਾਂ, ਹੁਣ ਹੋਰ ਗੱਲ ਨਹੀਂ ਹੋਣੀ। ਆਖਰਕਾਰ ਸਤਿਗੁਰੂ ਜੀ ਨੇ ਆਪ ਸੰਗਤ ਦੀ ਅਰਜ਼ ਪ੍ਰਵਾਨ ਕਰ ਲਈ ਤੇ ਸੂਬਾ ਜੀ ਪਿੰਡ ਜਾ ਕੇ ਬੀਬੀਆਂ ਨੂੰ ਲੈ ਆਏ।

**ਸਤਿਗੁਰੂ ਹਰੀ ਸਿੰਘ ਜੀ ਦਾ ਦੂਸਰਾ ਅਨੰਦ ਅਤੇ ਸਾਹਿਬਜ਼ਾਦਿਆਂ ਦਾ ਜਨਮ**

ਮਹੰਤ ਸੇਵਾ ਸਿੰਘ ਆਦਿਕ ਸਾਧਾਂ ਨੇ ਸਤਿਗੁਰੂ ਜੀ ਦਾ ਅਨੰਦ (ਮਾਤਾ ਜੀਊਣ ਕੌਰ ਤੇ ਫਤਹ ਕੌਰ) ਨਾਲ ਕਰ ਦਿੱਤਾ। ਸਮਾਂ ਪਾ ਕੇ ਸ੍ਰੀ ਭੈਣੀ ਸਾਹਿਬ (ਜੋ ਉਸ ਵਕਤ ਮਥਰਾ ਵਾਲੀ ਕੰਸ ਦੀ ਜੇਲ ਦਾ ਨਮੂਨਾ ਬਣਿਆ ਹੋਇਆ ਸੀ) ਸਮੇ ਅਨੁਸਾਰ ਫਤਹਿ ਕੌਰ ਦੇ ਉਦਰ ਥੀ ਬਾਬਾ ਜੰਗ ਸਿੰਘ ਜੀ ਤੇ ਸਮੇਂ ਸਮੇਂ ਮਾਤਾ ਜੀਊਣ ਕੌਰ ਜੀ ਦੇ ਉਦਰ ਥੀ (ਸਤਿਗੁਰੂ) ਮਹਾਰਾਜ ਪ੍ਰਤਾਪ ਸਿੰਘ ਜੀ, ਮਾ. ਨਿਹਾਲ ਸਿੰਘ ਮਹਾਰਾਜ, ਗੁਰਦਿਆਲ ਸਿੰਘ ਜੀ ਸਾਹਿਬਜ਼ਾਦਿਆਂ ਦਾ ਜਨਮ ਹੋਇਆ। ਇਸ ਤਰ੍ਹਾਂ ਜਿਥੇ ਪਹਿਲਾਂ ਬਾਬਾ ਸ਼ੇਰ ਸਿੰਘ ਜੀ ਡਫਰ ਕੇ ਵਾਲਿਆਂ ਦਾ ਬਚਨ ਪੂਰਾ ਹੋਇਆ ਕਿ ਗੁਰੂ ਹਰੀ ਸਿੰਘ ਜੀ ਦੇ ਘਰ ਦੋ ਜੱਟੀਆਂ ਆਉਣਗੀਆਂ ਤੇ ਫਿਰ ਬਾਬਾ ਜੱਸਾ ਸਿੰਘ ਜੀ ਵਲੋਂ ਪੋਤਰਿਆਂ ਦੀ ਅਰਜ਼ ਕਰਨ ਤੇ ਸਤਿਗੁਰੂ ਰਾਮ ਸਿੰਘ ਜੀ ਜੋ ਵਰਦਾਨ ਦਿੱਤਾ ਸੀ, ਕਿ ਮੇਰੇ ਨਹੀਂ ਬੁੱਧ ਸਿੰਘ ਦੇ ਘਰ ਪੁੱਤਰ ਹੋ ਕੇ ਬਾਬਾ ਜੀ ਦੀ ਇੱਛਾ ਪੂਰੀ ਹੋ ਜਾਵੇਗੀ, ਏਹ

ਦੋਵੇਂ ਵਰ ਸਮਾਂ ਪਾ ਕੇ ਪੂਰੇ ਹੋ ਗਏ।

### ਜਗਤ ਮਾਤਾ ਮਾਤਾ ਜੀਊਣ ਕੌਰ ਤੇ ਫਤਹਿ ਕੌਰ ਅਤੇ ਅਵਤਾਰ ਸਤਿਗੁਰੂ ਪ੍ਰਤਾਪ ਸਿੰਘ

ਸ੍ਰੀ ਨਾਨਕ ਰਾਜ ਵਿਚ ਜਿਥੇ ਸਾਰੇ ਗੁਰੂ ਸਾਹਿਬਾਂ ਦੇ ਮਹਿਲ ਸਮੇਂ ਦੇ ਲਿਹਾਜ਼ ਨਾਲ ਸੁੰਦਰ ਜੇਵਰ ਤੇ ਬਸਤਰ ਪਹਿਰਦੇ ਤੇ ਸਾਧ ਸੰਗਤ ਪਾਸੋਂ ਯਥਾਯੋਗ ਸੇਵਾ ਕਰਵਾਉਂਦੇ ਤੇ ਦੌਰਿਆਂ ਸਮੇਂ ਪਾਲਕੀਆਂ ਵਿਚ ਸਫਰ ਕਰਦੇ ਰਹੇ। ਉੱਥੇ ਸਤਿਗੁਰੂ ਰਾਮ ਸਿੰਘ ਜੀ ਸਭ ਤੋਂ ਪਹਿਲੇ ਸਤਿਗੁਰੂ ਹੋਏ ਜਿਨ੍ਹਾਂ ਨੇ ਨਾਮਧਾਰੀ ਸੰਤ ਖਾਲਸਾ ਸਾਜਕੇ ਜਿਵੇਂ ਮਾਈਆਂ ਬਾਬੀਆਂ ਨੂੰ ਸਿੰਘਾਂ ਵਾਂਗ ਅੰਮ੍ਰਿਤ ਛਕਾਇਆ। ਤਿਵੇਂ ਆਪਣੇ ਮਹਿਲ (ਪੂਜਯ ਮਾਤਾ ਜੱਸਾਂ) ਨੂੰ ਸਾਧ ਸੰਗਤ ਦੀ ਸੇਵਾ ਕਰਨ ਤੇ ਬਿਲਕੁਲ ਸਾਦਾ ਪਹਿਰਾਵਾ ਰੱਖਣ ਵਾਸਤੇ ਹੁਕਮ ਹੀ ਨਾ ਕੀਤਾ ਸਗੋਂ ਉਨ੍ਹਾਂ ਪਾਸੋਂ ਚਕੀ ਪਿਸਾਅ ਕੇ ਲੰਗਰ ਵਾਸਤੇ ਆਟਾ ਤਿਆਰ ਕਰਵਾਉਂਦੇ ਰਹੇ। ਇਸੇ ਪ੍ਰੰਪਰਾ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਨਵੇਂ ਬਣੇ ਲਖਸ਼ਮੀ ਰੂਪ ਮਹਿਲਾਂ ਨੇ ਹੱਥਾਂ ਕਰਕੇ ਪੂਰੀ ਸਾਦਗੀ ਤੇ ਉਦਾਰਤਾ ਨਾਲ ਸਾਧ ਸੰਗਤ ਦੀ ਸੇਵਾ ਕੀਤੀ ਤੇ ਘਿਉ ਖੰਡ, ਬਦਾਮ ਤੇ ਹੋਰ ਰਸਤਾਂ ਅਤੁੱਟ ਵਰਤਾਈਆਂ ਉਸਦੀ ਮਿਸਾਲ ਦੁਨੀਆ ਭਰ ਵਿੱਚ ਕਿਧਰੇ ਨਹੀਂ ਮਿਲਦੀ। ਮਾਤਾ ਜੀਊਣ ਕੌਰ ਜੀ ਦੇ ਦਰਸ਼ਨਾਂ ਉਦਾਰਤਾ ਤੇ ਸਾਧ ਸੰਗਤ ਦੀ ਸੇਵਾ ਕਰਨ ਆਦਿਕ ਗੁਣਾਂ ਤੋਂ ਪ੍ਰਭਾਵਿਤ ਹੋ ਕੇ ਇਕ ਵਾਰੀ ਮੈਂ (ਸਨਖਤ੍ਰਵੀ) ਨੇ ਲਿਖਿਆ ਸੀ :

"ਸਾਖਿਅਤ ਰੂਪ "ਹਰੀ ਹਰਿ" ਗੁਰੂ ਪਤੀ
ਲਖਸ਼ਮੀ ਸਮਾਨ, ਅਨੁਮਾਨ ਜੀਹਦਾ ਲੱਗਦਾ।
ਅੰਨ, ਧੰਨ, ਅੰਨ ਗਨ ਵੰਡਿਆ ਅਥਾਹ ਜਿਨ,
ਲਾਲਾਂ ਦੇ ਸਮਾਨ, ਲਾਲ ਮਥਾ ਜੀਹਦਾ ਦੱਗਦਾ।
ਕਿਸੇ ਵੇਲੇ ਅਕਣਾ ਤੇ ਥਕਣਾ ਨਹੀਂ ਜੀਹਦੇ ਹਿੱਸੇ
ਪਦਾਰਥੀ ਪ੍ਰਵਾਹ ਜੀਹਦੇ ਹੱਥੋਂ ਰਿਹਾ ਵਗਦਾ।
ਭੈਣੀ ਸਾਹਿਬ ਜੇਲ ਰੂਪ ਦੇਵਕੀ ਸਮਾਨ ਜਿਨ,
ਕਾਨ੍ਹ ਪੁੱਤ ਜਾਇਆ "ਪ੍ਰਤਾਪ ਗੁਰੂ ਜੱਗ ਦਾ"

### ਸੰਮਤ ੧੯੫੬ ਦਾ ਅੰਨ ਕਾਲ

ਸਮੇਂ ਸਿਰ ਬਾਰਸ ਨ ਹੋਣ ਕਾਰਨ ਸੰਮਤ ੧੯੫੬ ਬਿ. ਵਿਚ ਭਾਵੇਂ ਸਾਰੇ ਭਾਰਤ ਵਿਚ ਹੀ ਅੰਨ (ਕਾਲ) ਦਾ ਸੰਕਟ ਪੈਂਦਾ ਹੋਇਆ ਹੋਇਆ ਸੀ। ਪਰ ਰਾਜਸਥਾਨ ਤੇ ਖਾਸ ਕਰਕੇ ਬੀਕਾਨੇਰ ਦੇ ਗਰੀਬ ਬਾਗੜੀ ਲੋਕ ਆਪੋ ਆਪਣੇ ਪਿੰਡ ਤੇ ਘਰ ਛੱਡ ਕੇ ਪੰਜਾਬ ਆ ਗਏ। ਅੱਗੇ ਪੰਜਾਬ ਵਿੱਚ ਵੀ ਕਈ ਲੋਕ ਕਾਲ ਗ੍ਰਸਤ ਸਨ, ਹਜ਼ਾਰਾਂ ਮੰਗਤਿਆਂ ਦਾ ਘਰਾਂ ਵਿੱਚ ਰੋਟੀਆਂ ਮੰਗਣ ਦਾ ਦ੍ਰਿਸ਼ ਬੜਾ ਤਰਸਯੋਗ ਸੀ। ਹਜ਼ਾਰਾਂ ਬਾਗੜੀ ਮੰਗਤੇ ਜਦ ਲੁਧਿਆਣੇ ਸ਼ਹਿਰ ਵਿੱਚ ਰੋਟੀਆਂ ਮੰਗਣ ਲਈ ਭਟਕਦੇ ਫਿਰਦੇ ਸਨ, ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਭੈਣੀ ਸਾਹਿਬ ਕੂਕਿਆਂ ਦਾ ਲੰਗਰ ਚਲਦਾ ਹੈ, ਉਹ ਲੋਕ ਮੰਗਦੇ ਖਾਂਦੇ ਸ੍ਰੀ ਭੈਣੀ ਸਾਹਿਬ ਆ ਗਏ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਦੋਵੇਂ ਮਾਤਾ ਜੀ ਨੇ ਹਜ਼ਾਰਾਂ ਮਰਦਾਂ ਤੇ ਤੀਵੀਆਂ ਦਾ ਖੁਲ੍ਹੇ ਮੈਦਾਨ ਵਿਚ ਡੇਰਾ ਲਗਵਾ ਦਿੱਤਾ। ਤੇ ਲਾਂਗਰੀਆਂ ਨੂੰ ਮੱਕੀ ਬਾਜਰੇ, ਮੋਠਾਂ ਤੇ ਚੌਲਾਂ ਦੀ ਖਿੱਚੜੀ ਬਣਾਉਣ ਤੇ ਪ੍ਰਸ਼ਾਦੇ ਪਕਾਉਣ ਦਾ ਹੁਕਮ ਦੇ ਦਿੱਤਾ। ਲੰਗਰ ਤਿਆਰ ਹੋਣ ਤੇ ਦੋ ਦੋ ਪ੍ਰਸ਼ਾਦੇ ਤੇ ਦੋ ਦੋ ਕੜਛੇ ਖਿਚੜੀ ਸਭਨਾਂ ਦੀ ਪੰਗਤ ਲਵਾ ਕੇ ਲੰਗਰ ਵਰਤਾ ਦਿੱਤਾ।

ਸਭ ਬਾਗੜੀਆਂ ਵਾਸਤੇ (ਘਰ ਘਰ ਮੰਗਣ ਦੇ ਥਾਂ) ਇੱਕ ਥਾਂ ਬੈਠ ਕੇ ਰਜਵਾਂ ਪ੍ਰਸ਼ਾਦਾ ਮਿਲਣਾ ਬਹੁਤ ਹੀ ਪ੍ਰਸੰਨਤਾ ਦਾ ਕਾਰਨ ਸੀ. ਹੁਣ ਇਹਨਾਂ ਨੇ ਹੋਰ ਕਿਸੇ ਪਾਸੇ ਜਾਣ ਦੇ ਥਾਂ ਭੈਣੀ ਸਾਹਿਬ ਹੀ ਡੇਰੇ ਲਾ ਲਏ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਭਨਾਂ ਬਾਗੜੀਆਂ ਨੂੰ ਰੱਜਵਾਂ ਲੰਗਰ ਵਰਤਾਇਆ ਜਾਂਦਾ। ਕਾਲ ਦੇ ਦਿਨਾਂ ਵਿੱਚ ਹਜ਼ਾਰਾਂ ਬੰਦਿਆਂ ਨੂੰ ਹਰ ਰੋਜ਼ ਬੈਠੇ ਬਿਠਾਇਆਂ ਲੰਗਰ ਮਿਲਣ ਦੀ ਰਿਪੋਰਟ ਡੀ.ਸੀ. ਲੁਧਿਆਣੇ ਤਕ ਵੀ ਪਹੁੰਚ ਗਈ। ਭਾਵੇਂ ਇਹ ਰਿਪੋਰਟ ਦੇਣ ਵਾਲਿਆਂ ਵਿਰੋਧਤਾ ਦੇ ਪੱਖੋਂ ਹੀ ਦਿੱਤੀ ਸੀ, ਪਰ ਜਦ ਡੀ.ਸੀ. ਨੇ ਆਣ ਕੇ ਇਹਨਾਂ ਲੋਕਾਂ ਨੂੰ ਪ੍ਰਸ਼ਾਦੇ ਛਕਦਿਆਂ ਵੇਖਿਆ ਤਾਂ ਬਹੁਤ ਪ੍ਰਭਾਵਿਤ ਹੋਇਆ ਤੇ ਸਤਿਗੁਰੂ ਜੀ ਨੂੰ ਬੜੇ ਅਦਬ ਸਤਿਕਾਰ ਨਾਲ ਮਿਲਕੇ ਕਹਿਣ ਲੱਗਾ, ਬਾਬਾ ਸਾਹਿਬ ਇਤਨਾ ਅਨਾਜ ਕਹਾਂ ਸੇ ਮੰਗਵਾਤੇ ਹੋ?

ਸਤਿਗੁਰੂ ਜੀ ਨੇ ਬਚਨ ਕੀਤਾ, ਅਕਾਲ ਪੁਰਖ (ਖ਼ੁਦਾ) ਸਤਿਗੁਰੂ ਰਾਮ ਸਿੰਘ ਜੀ ਪਤਾ ਨਹੀਂ ਕਿਧਰੋਂ ਅਨਾਜ ਭੇਜ ਦਿੰਦੇ ਹਨ।

ਡੀ.ਸੀ.—ਬਾਬਾ ਸਾਹਿਬ ਕਿਤਨਾ ਚਿਰ ਐਸਾ ਲੰਗਰ ਚਲੇਗਾ?

ਸਤਿਗੁਰੂ ਜੀ—ਜਿਤਨਾ ਚਿਰ ਹਮਾਰੇ ਪਾਸ ਅਨਾਜ ਵਗੈਰਾ ਹੋਗਾ, ਉਤਨਾ ਚਿਰ ਐਸੇ ਹੀ ਚਲੇਗਾ।

ਡੀ.ਸੀ.—ਅਨਾਜ ਖਤਮ ਹੋਨੇ ਪਰ ਕਿਆ ਕਰੋਗੇ?

ਸਤਿਗੁਰੂ ਜੀ—ਅਸੀਂ ਵੀ ਇਹਨਾਂ ਦੇ ਨਾਲ ਹੀ ਤੁਰ ਚਲਾਂਗੇ। ਡੀ.ਸੀ. ਬਹੁਤ ਪ੍ਰਭਾਵਿਤ ਹੋ ਕੇ ਕਹਿਣ ਲਗਾ

ਬਾਬਾ ਸਾਹਿਬ! ਸਰਕਾਰ ਆਪਕੇ ਲੰਗਰ ਕੇ ਲੀਏ ੮੦ ਮੁਰੱਬੇ ਜ਼ਮੀਨ ਮਿੰਟਗੁਮਰੀ ਜ਼ਿਲਾ ਮੇ ਦੇ ਸਕਤੀ ਹੈ, ਮੈਂ ਲਿਖ ਦੇਤਾ ਹੂੰ। ਸਤਿਗੁਰੂ ਜੀ ਬਚਨ ਕੀਤਾ, ਹਮ ਆਪ ਕੀ ਸਰਕਾਰ ਕੋ ਪੰਜਾਬ ਕਾ ਮਾਲਕ ਹੀ ਨਹੀਂ ਮਾਨਤੇ, ਸਰਕਾਰ ਨੇ, ਜੋ ਜ਼ਮੀਨ ਦੇ ਮੁਰਬੇ ਸਾਨੂੰ ਦੇਣੇ ਹਨ ਉਹ ਤਾਂ ਪਹਿਲਾਂ ਹੀ ਸਾਡੇ ਹਨ, ਸਰਕਾਰ ਨੇ ਸਾਨੂੰ ਕੀ ਦੇਣਾ ਹੈ ਫਿਰ ਇਸ ਲੰਗਰ ਦੀ ਉਪਜਾਊ ਧਰਤੀ ਗੁਰੂ ਕੀ ਸਾਧ ਸੰਗਤ ਹੈ, ਗੁਰੂ ਕਾ ਲੰਗਰ ਕਿਸੇ ਸਰਕਾਰ ਉਤੇ ਨਿਰਭਰ ਨਹੀਂ, ਇਤਆਦਿਕ ਸ੍ਰੀ ਸਤਿਗੁਰੂ ਜੀ ਦੇ ਬਚਨ ਸੁਣ ਕੇ ਹੋਰ ਪ੍ਰਭਾਵਿਤ ਹੋ ਬੜੇ ਅਦਬ ਨਾਲ ਸਲਾਮ ਕਰਕੇ ਲੁਧਿਆਣੇ ਆ ਗਿਆ। ਇਹ ਬਾਗੜੀਏ ਕੋਈ ਸਵਾ ਮਹੀਨਾ ਸ੍ਰੀ ਭੈਣੀ ਸਾਹਿਬ ਰਹੇ ਅਤੇ ਜਦ ਹਾੜ ਦੇ ਅੱਧ ਵਿੱਚ ਬੜੀ ਬਾਰਸ਼ ਹੋ ਗਈ ਤਾਂ ਬਾਜਰੀ ਬੀਜਨ ਵਾਸਤੇ ਇਹ ਲੋਕ ਆਪਣੇ ਦੇਸ ਤੇ ਘਰਾਂ ਨੂੰ ਏਥੋਂ ਹੀ (ਜੈ ਗੁਰੂ ਬਾਬੇ ਕੀ ਜੈ ਮਾਤਾ ਜੀਵਨ ਕੌਰ ਦੀ ਬੁਲਾਉਂਦੇ ਹੋਏ) ਵਾਪਸ ਹੋ ਗਏ।

### ਸ੍ਰੀ ਰਾਮਸਰ ਦੀ ਕਾਰ ਸੇਵਾ

ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਸਮੇਂ ਦੀ ਲੋੜ ਨੂੰ ਅਨੁਭਵ ਕਰਦਿਆਂ ਜਿੱਥੇ ਲੰਗਰ ਵਾਸਤੇ ਅਨਾਜ ਦੇ ਗੱਲੇ, ਸ੍ਰੀ ਗ੍ਰੰਥ ਸਾਹਿਬ ਦੇ ਪਾਠ ਕਰਨ ਵਾਸਤੇ ਅਥਵਾ ਘੋੜ ਸ਼ਾਲਾ, ਪਸ਼ੂ ਸ਼ਾਲਾ ਲਈ ਕੱਚੀਆਂ ਇੱਟਾਂ ਦੇ ਵੱਖ ਵੱਖ ਮਕਾਨ ਬਣਵਾਉਣੇ ਸ਼ੁਰੂ ਕੀਤੇ ਉਥੇ ਤ੍ਰੇਤੇ ਜੁੱਗ ਵਿੱਚ ਇਸ ਥਾਂ ਉਤੇ ਕੀਤੀ ਹੋਈ ਤਪੱਸਿਆ ਦੇ ਸਥਾਨ ਨੂੰ ਪ੍ਰਗਟ ਕਰਨ ਵਾਸਤੇ, ਭੈਣੀ ਸਾਹਿਬ ਨਗਰ ਦੇ ਪੂਰਬ ਵੱਲ ਕਰੀਬ ਫਰਲਾਂਗ ਦੇ ਫਾਸਲੇ ਤੇ, ਬੰਜਰ ਪਏ ਸ਼ਾਮਲਾਤ ਰਕਬੇ ਵਿਚ ਆਪਣੀ ਪੁਰਾਤਨ ਜਾਣਕਾਰੀ ਅਨੁਸਾਰ ਇੱਕ ਥਾਂ ਖੁਦਵਾਣੀ ਵੀ ਸ਼ੁਰੂ ਕਰ ਦਿੱਤੀ। ਨਿਕਟਵਰਤੀ ਸਿੱਖਾਂ ਦੇ ਪੁੱਛਣ ਤੇ ਸੱਚੇ ਪਾਤਸ਼ਾਹ ਬਚਨ ਕੀਤਾ, ਏਥੇ ਮੇਰਾ ਤ੍ਰੇਤੇ ਜੁਗ ਦਾ ਤਪ ਅਸਥਾਨ ਹੈ, ਉਸਨੂੰ ਪ੍ਰਗਟ ਕਰਨ ਵਾਸਤੇ ਰਾਮਸਰ ਨਾਮ ਦਾ ਸਰੋਵਰ ਬਣੇਗਾ। ਇਸ ਸਰੋਵਰ ਵਿੱਚ ਇਸ਼ਨਾਨ ਕਰਨ ਵਾਲੇ ਸਭ ਲੋਕਾਂ ਦੇ ਰੋਗ-ਸੋਗ ਦੂਰ ਹੋਇਆ ਕਰਨਗੇ। ਇਸਦੀ ਸੇਵਾ ਕਰਨ ਨਾਲ ਸ਼ਰਧਾਲੂਆਂ ਦੀ ਮਨੋਕਾਮਨਾਵਾਂ ਪੂਰੀਆਂ ਹੋਇਆ ਕਰਨਗੀਆਂ।

ਇਸ ਰਾਮਸਰ ਦੀ ਖੁਦਵਾਈ ਹੋ ਹੀ ਰਹੀ ਸੀ ਕਿ ਸੱਚੇ ਪਾਤਸ਼ਾਹ ਪ੍ਰਦੇਸ ਗਮਨ ਕਰ ਗਏ ਤੇ ਰਾਮਸਰ ਦੀ ਖੁਦਵਾਈ ਅਧੂਰੀ ਹੀ ਰਹਿ ਗਈ। ਸਮਾਂ ਪਾ ਕੇ ਜਦ ਸਤਿਗੁਰੂ ਹਰੀ ਸਿੰਘ ਜੀ ਨੇ, ਜਦ ਹੋਰ ਸਾਰੇ ਕਾਰ ਵਿਹਾਰ ਤੇ ਪੂਰੀ ਤਰ੍ਹਾਂ ਕੰਟਰੋਲ ਕਰ ਲਿਆ, ਰਾਤ ਦੇ ਵਕਤ ਸ੍ਰੀ ਰਾਮਸਰ ਦੀ ਖੁਦਵਾਈ ਵੀ ਸ਼ੁਰੂ ਕਰਵਾ ਦਿੱਤੀ, ਇਸ ਕਾਰਜ ਨੂੰ ਵੇਖ ਕੇ ਪਿੰਡ ਦੇ ਨੰਬਰਦਾਰ ਨੇ ਸਰਕਾਰੇ ਜਾ ਕੇ ਦਰਖਾਸਤ ਦੇ ਦਿੱਤੀ ਕਿ (ਸਤਿਗੁਰੂ) ਹਰੀ ਸਿੰਘ ਪਿੰਡ ਦੀ ਸ਼ਾਮਲਾਤ ਉਤੇ ਕਬਜ਼ਾ ਕਰਨ ਵਾਸਤੇ ਇਕ ਟੋਬਾ ਖੁਦਵਾ ਰਿਹਾ ਹੈ।

ਲੁਧਿਆਣੇ ਤੋਂ ਅੰਗ੍ਰੇਜ਼ ਅਫਸਰ ਨੇ ਮੌਕੇ ਤੇ ਆ ਕੇ ਸਤਿਗੁਰੂ ਜੀ ਨੂੰ ਇਸਦੀ ਬਾਬਤ ਜਦ ਪੁਛਿਆ, ਤਾਂ ਸਤਿਗੁਰੂ ਜੀ ਨੇ ਬੜੇ ਮਿਠੇ ਤੇ ਪ੍ਰਭਾਵਸ਼ਾਲੀ ਬਚਨਾਂ ਦੁਆਰਾ ਦੱਸਿਆ, ਕਿ ਇਸ ਰਕਬੇ ਉਤੇ ਸਾਡਾ ਬਹੁਤ ਪੁਰਾਣਾ ਤ੍ਰੇਤੇ ਜੁਗ ਦਾ ਕਬਜ਼ਾ ਹੈ, ਜਿਹੜੇ ਸਾਡੇ ਸਤਿਗੁਰੂ ਅੱਜ ਕੱਲ ਪ੍ਰਦੇਸ ਵਿੱਚ ਸਰਕਾਰ ਨੇ ਰੱਖੇ ਹੋਏ ਹਨ, ਉਹ ਇਸ ਥਾਂ ਤੇ ਉਸ ਜੁਗ ਵਿਚ ਤਪ ਕਰਦੇ ਰਹੇ ਹਨ, ਉਨ੍ਹਾਂ ਦੇ ਤਪ ਦਾ ਸਬੂਤ ਅਜ ਵੀ ਮਿਲ ਸਕਦਾ ਹੈ। ਇਹ ਬਚਨ ਕਰਕੇ ਤ੍ਰਿਕਾਲਗਯ ਵਿਸ਼ਨੂ ਸਰੂਪੀ ਸਤਿਗੁਰੂ ਹਰੀ ਸਿੰਘ ਜੀ ਨੇ ਇੱਕ ਜਗ੍ਹਾ ਤੇ ਖੜੇ ਹੋ ਕੇ ਉਸ ਥਾਂ ਨੂੰ ਪੁਟਵਾਉਣ ਵਾਸਤੇ ਅਫ਼ਸਰ ਨੂੰ ਆਖਿਆ ਤੇ ਉਸਦੇ ਕਹਿਣ ਉੱਤੇ ਜਦ ਕਾਫੀ ਡੂੰਘਾ ਉਸ ਜਗ੍ਹਾ ਨੂੰ ਖੁਦਵਾਇਆ ਤਾਂ ਉੱਥੋਂ ਤਿਕੋਨਾ ਹਵਨ ਕੁੰਡ (ਜਿਸ ਵਿੱਚ ਹਵਨ ਦੇ ਠੰਢੇ ਤੇ ਥਿੰਦੇ ਕੋਇਲੇ ਵੀ ਪਏ ਹੋਏ ਸਨ) ਸਭ ਦੇ ਸਾਹਮਣੇ ਕੱਢਿਆ ਗਿਆ। ਜਿਸਨੂੰ ਵੇਖ ਤੇ ਸਤਿਗੁਰੂ ਜੀ ਦੇ ਸੱਚੇ ਤੇ ਮਿੱਠੇ ਬਚਨਾਂ ਤੋਂ ਪ੍ਰਭਾਵਿਤ ਹੋਏ ਅੰਗ੍ਰੇਜ਼ ਅਫਸਰ ਨੇ ਪਿੰਡ ਵਾਲਿਆਂ ਦੀ ਦਰਖਾਸਤ ਰੱਦ ਕਰ ਦਿੱਤੀ, ਤੇ ਕਹਿਣ ਲੱਗਾ ਬਾਬਾ ਸਾਹਿਬ ਯੇਹ ਰਕਬਾ ਠੀਕ ਹੀ ਆਪਕਾ ਹੈ, ਇਸਨੂੰ ਜਿਵੇਂ ਚਾਹੋ ਵਰਤ ਸਕਦੇ ਹੋ।

### ਰਾਮਸਰ ਕਾਰ ਵੇਲੇ ਢਿੱਗ ਹੇਠ ਸਿੰਘ ਦਾ ਚੜ੍ਹ ਜਾਣਾ

ਇਸ ਤੋਂ ਬਾਅਦ ਇੱਕ ਰਾਤ ਰਾਮਸਰ ਦੀ ਖੁਦਾਈ ਕਰਦਿਆਂ ਇਕ ਸਿੰਘ (ਰਣ ਸਿੰਘ) ਉਤੇ ਢਿੱਗ ਡਿੱਗ ਪਈ, ਤੇ ਉਹ ਚੜ੍ਹਾਈ ਕਰ ਗਿਆ। ਉਸਦਾ ਪਤਾ ਸੇਵਾ ਕਰ ਰਹੇ ਸਿੰਘਾਂ ਤੇ ਸਤਿਗੁਰੂ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਨਾ ਲੱਗਣ ਦਿੱਤਾ। ਇਕ ਸਿਖ ਉਸ ਸਿੰਘ ਦੀ ਲਾਸ਼ ਨੂੰ ਨਹਿਰ ਉੱਤੇ ਜਲ ਪਰਵਾਹ ਕਰਨ

ਲਈ ਲਿਜਾਣ ਵਾਸਤੇ ਤਬੇਲੇ ਵਿੱਚੋਂ ਜਦ ਘੋੜੀ ਲਿਆ ਰਿਹਾ ਸੀ ਤਾਂ ਪੁਲਸ ਦੇ ਥਾਣੇਦਾਰ ਨੇ ਪੁੱਛਿਆ ਕਿ ਇਸ ਵੇਲੇ (ਰਾਤ) ਘੋੜੀ ਕਿੱਥੇ ਲਿਜਾਣੀ ਹੈ? ਤਾਂ ਸਿੱਖ ਨੇ ਆਖਿਆ ਕਿ ਮੁਨਸ਼ੀ ਜੀ ਘੋੜੀ ਨੂੰ ਸੂਲ੍ਹ (ਦਰਦ) ਹੋ ਰਿਹਾ ਹੈ ਇਸਨੂੰ ਫੇਰਨ ਵਾਸਤੇ ਲਿਜਾ ਰਿਹਾ ਹਾਂ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਸ ਸਿੰਘ ਦੀ ਲਾਸ਼, ਘੋੜੀ ਤੇ ਰੱਖ ਨਹਿਰ ਵਿੱਚ ਲਿਜਾ ਕੇ ਜਲ ਪ੍ਰਵਾਹ ਕਰ ਦਿੱਤੀ। ਦੋ ਤਿੰਨਾਂ ਮਹੀਨਿਆਂ ਬਾਦ ਇਸ ਘਟਨਾ ਦਾ ਪਤਾ ਥਾਣੇਦਾਰ ਨੂੰ ਜਦ ਲੱਗਾ, ਤਾਂ ਉਸਨੇ ਇੱਕ ਸਿੱਖ ਨੂੰ ਬੜੇ ਢੰਗ ਨਾਲ ਪੁੱਛਿਆ, ਕਿ ਜਿਹੜਾ ਸਿੱਖ ਰਾਮ ਸਰ ਢਿੱਗ ਹੇਠਾਂ ਮਰ ਗਿਆ ਸੀ, ਉਸਦਾ ਸਸਕਾਰ ਕਿਥੇ ਕੀਤਾ ਸੀ, ਉਸ ਸਿੱਖ ਨੇ ਬੜੀ ਦਲੇਰੀ ਨਾਲ ਆਖਿਆ ਠਾਣੇਦਾਰ ਜੀ ਕਾਰ ਸੇਵਾ ਕਰਦਿਆਂ ਸਾਡਾ ਤਾਂ ਕਦੇ ਕੋਈ ਸਿੱਖ ਨਹੀਂ ਮਰਿਆ, ਤੁਹਾਨੂੰ ਕਿਸੇ ਗਲਤ ਗੱਲ ਦੱਸੀ ਹੈ। ਥਾਣੇਦਾਰ ਕਹਿਣ ਲੱਗਾ ਬਲੇ ਕੂਕਿਓ ਏਸੇ ਇਤਫਾਕ ਕਾਰਨ ਹੀ ਤੁਸੀਂ ਸਭ ਕੰਮਾਂ ਵਿਚ ਕਾਮਯਾਬ ਹੋ ਰਹੇ ਹੋ।

### ਭਗਵਾਨ ਸਿੰਘ ਅੜਬੰਗੀ ਹੱਥੋਂ ਗੋਂਦੇ ਸਿਪਾਹੀ ਦੀ ਮੌਤ

ਭੈਣੀ ਸਾਹਿਬ ਦੀ ਨਿਗਰਾਨ ਚੌਕੀ ਵਿੱਚ ਇੱਕ ਗੋਂਦਾ ਨਾਮ ਦਾ ਸਿਪਾਹੀ ਰਿਹਾ ਕਰਦਾ ਸੀ ਜੋ ਸਰੀਰ ਕਰਕੇ ਬਹੁਤ ਤਕੜਾ ਸੀ, ਤੇ ਸੁਭਾਵ ਦਾ ਬਹੁਤ ਭੈੜਾ ਸੀ। ਬਾਹਰੋਂ ਆਉਣ ਵਾਲੇ ਸਿੱਖਾਂ ਨੂੰ ਬਹੁਤ ਤੰਗ ਕਰਦਾ, ਅਤੇ ਡੇਰੇ ਵਾਲੇ ਸੇਵਕਾਂ ਨੂੰ ਵੀ ਬਹੁਤ ਘੂਰਦਾ ਰਹਿੰਦਾ ਸੀ। ਇਸ ਸਿਪਾਹੀ ਦੇ ਇਤਆਦਿਕ ਸਾਰੇ ਕੰਮਾਂ ਦਾ ਪਤਾ, ਉਸ ਵਕਤ ਦੇ ਨਾਮਧਾਰੀ ਪੰਥ ਦੇ ਭੀਮਸੈਨ ਸ੍ਰੀ ਅੜਬੰਗੀ ਭਗਵਾਨ ਸਿੰਘ ਨੂੰ ਜਦ ਲਗਾ, ਤਾਂ ਉਹ ਸਮਾਂ ਵਿਚਾਰ ਕੇ ਇਕ ਦਿਨ ਜਦ ਭੈਣੀ ਸਾਹਿਬ ਆਇਆ ਮੁਖਬਰਾਂ ਨੇ ਵੇਖਿਆ, ਤਾਂ ਉਸੇ ਵਕਤ ਚੌਕੀ ਆਕੇ ਗੋਂਦੇ ਨੂੰ ਦੱਸਿਆ ਕਿ ਜਿਹੜਾ ਕਾਤਲ ਫੜਿਆ ਨਹੀਂ ਜਾ ਸਕਿਆ, ਅੜਬੰਗੀ ਨਾਮ ਵਾਲਾ ਕੂਕਾ ਅੱਜ ਰਾਮਸਰ ਆਇਆ ਹੋਇਆ ਹੈ। ਉਸਦਾ ਸਰਕਾਰ ਨੇ ਇਨਾਮ ਵੀ ਰੱਖਿਆ ਹੋਇਆ, ਉਸਨੂੰ ਫੜਕੇ ਇਨਾਮ ਪ੍ਰਾਪਤ ਕਰੋ। ਗੋਂਦਾ ਸਿਪਾਹੀ ਉਸੇ ਵਕਤ ਬਗੈਰ ਆਪਣੇ ਅਫ਼ਸਰ ਦੇ ਪੁੱਛਿਆਂ ਹੀ ਇੱਕ ਡਾਂਗ, ਤੇ ਹਥਕੜੀ ਲੈ ਕੇ ਰਾਮਸਰ ਵੱਲ ਆਇਆ। ਅੱਗੇ ਅੜਬੰਗੀ ਵੀ ਉਸਦੀ ਉਡੀਕ ਵਿਚ ਬੈਠਾ ਸੀ, ਸਿਪਾਹੀ ਨੇ ਜਦ ਨੇੜੇ ਆ ਕੇ ਉਸਨੂੰ ਫੜਨਾ ਚਾਹਿਆ ਤਾਂ ਅੜਬੰਗੀ ਝੱਟਪੱਟ ਉਠ ਕੇ ਦੌੜ ਪਿਆ, ਅਤੇ ਉਸਨੇ ਕਿਹਾ, ਕਿ ਤੂੰ ਮੁੜ ਜਾਹ ਤੂੰ ਸਿੱਖਾਂ ਨੂੰ ਤੰਗ ਨਾ ਕਰ। ਆਪਣੀ ਲੋਈ ਵੀ ਸੁੱਟੀ, ਜਾਹ ਇਹ ਲੈ ਕੇ ਚਲਾ ਜਾਹ। ਪਰ ਉਹ ਹੰਕਾਰਿਆ ਹੋਇਆ ਕਿਸੇ ਤੋਂ ਕਿਵੇਂ ਮੁੜੇ? ਫਿਰ ਕੀ ਸੀ ਅੱਗੇ ਅੱਗੇ ਅੜਬੰਗੀ, ਤੇ ਮਗਰ ਮਗਰ ਗੋਂਦਾ ਸਿਪਾਹੀ ਵਾਹੋ-ਦਾਹੀ ਭੱਜੇ ਜਾ ਰਹੇ ਸਨ। ਜਿਥੇ ਗੋਂਦਾ ਲਲਕਾਰੇ ਮਾਰਦਾ ਜਾਂਦਾ ਸੀ, ਉੱਥੇ ਅੜਬੰਗੀ ਚੁੱਪ ਧਾਰੀ ਦੌੜਦਾ ਹੋਇਆ ਭੈਣੀ ਸਾਹਿਬ ਪਿੰਡ ਦੀ ਸਿਰਹੱਦੀ ਤੋਂ ਕੁਝ ਦੂਰ ਜਾ ਕੇ ਖਲੋ ਗਿਆ ਤੇ ਆਪਣਾ ਖੂੰਡਾ ਸੂਤ ਲਿਆ। ਅੜਬੰਗੀ ਨੂੰ ਖਲੋਤਾ ਵੇਖ ਕੇ ਜਦ ਗੋਂਦਾ ਉਸਨੂੰ ਜੱਫਾ ਮਾਰਨ ਲੱਗਾ ਤਾਂ ਸੂਰਬੀਰ ਅੜਬੰਗੀ ਨੇ ਇੱਕਦਮ ਆਪਣਾ ਖੂੰਡਾ ਉਸਦੀ ਪੁੜਪੁੜੀ ਵਿਚ ਐਸਾ ਮਾਰਿਆ ਕਿ ਗੋਂਦਾ ਧਰਤੀ ਉੱਤੇ ਡਿੱਗ ਪਿਆ, ਅੜਬੰਗੀ ਨੇ ਇਤਨੇ ਚਿਰ ਨੂੰ ਇੱਕ ਹੋਰ ਖੂੰਡਾ ਐਸੇ ਢੰਗ ਨਾਲ ਮਾਰਿਆ, ਕਿ ਗੋਂਦਾ ਸਦਾ ਦੀ ਨੀਂਦ ਸੌਂ ਗਿਆ ਤੇ ਅੜਬੰਗੀ ਹਰਨ ਹੋ ਗਿਆ।

ਚੌਂਕੀ ਵਿਚ ਜਦ ਗੋਂਦੇ ਦੀ ਮੌਤ ਦੀ ਖ਼ਬਰ ਪਹੁੰਚੀ, ਤਾਂ ਚੌਂਕੀ ਵਿਚ ਉਸਦੀ ਰਵਾਨਗੀ ਲਿਖੀ ਹੋਈ ਨਹੀਂ ਸੀ, ਜਦ ਉਸਨੂੰ ਜਾ ਕੇ ਵੇਖਿਆ ਤਾਂ ਉਹ ਭੈਣੀ ਸਾਹਿਬ ਦੀ ਜੂਹ ਤੋ ਦੂਰ ਮੋਇਆ ਪਿਆ ਸੀ, ਦੋ ਕਾਰਨਾਂ ਕਰਕੇ ਜਿੱਥੇ ਗੋਂਦੇ ਸਿਪਾਹੀ ਦੀ ਬਹਾਦਰੀ ਤੇ ਮੌਤ ਦਾ ਕੌਡੀ ਮੁੱਲ ਨ ਪਿਆ, ਉਥੇ ਡੇਰੇ ਵਾਲਿਆਂ ਸੇਵਕਾਂ ਨੂੰ ਵੀ ਸੁੱਖ ਦਾ ਸਾਹ ਆਉਣ ਲੱਗਾ।

### ਅਪਤੀ ਕਲਾ ਵਿਚ ਅਖੰਡ ਪਾਠ

ਰੰਗੂਨ ਵਿਚੋਂ ਆਏ ਬਹੁਤ ਸਾਰੇ ਹੁਕਮਨਾਮਿਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਹੁਕਮ ਕਰ ਭੇਜਿਆ ਸੀ, ਕਿ ਜਿਤਨੇ ਹੋ ਸਕਣ ਮੇਰੇ ਨਮਿਤ ਭੋਗ ਸ੍ਰੀ ਗ੍ਰੰਥ ਸਾਹਿਬ ਕੇ ਪਾਵਣੇ ਇਸ ਹੁਕਮ ਦੀ ਪਾਲਣਾ ਕਰਦਿਆਂ ਸਤਿਗੁਰੂ ਹਰੀ ਸਿੰਘ ਜੀ ਨੇ ਅਖੰਡ ਪਾਠ ਦੀ ਮਰਿਯਾਦਾ ਰੰਗੂਨ ਤੋਂ ਮੰਗਵਾ ਕੇ ਵੱਡੇ ਲੰਗਰ ਦੀ ਗੁਫਾ ਨੁਮਾ ਇਕ ਕੋਠੜੀ ਵਿਚ ਅਖੰਡ ਪਾਠਾਂ ਦਾ ਅਰੰਭ ਕਰਵਾ ਦਿੱਤਾ, ਪਰ ਇਹ ਪ੍ਰੋਗ੍ਰਾਮ ਗੁਪਤ ਤਰੀਕੇ ਨਾਲ ਹੀ ਚਲਦਾ ਸੀ। ਕੁਝ ਚਿਰ ਬਾਅਦ ਕਿਸੇ ਤਰ੍ਹਾਂ ਚਲਦੇ ਅਖੰਡ ਪਾਠ ਦਾ ਪਤਾ ਨਿਗਰਾਨ ਚੌਂਕੀ ਦੀ ਪੁਲਿਸ ਨੂੰ ਜਦ ਲੱਗਾ ਤਾਂ ਏਧਰ ਸਤਿਗੁਰੂ ਜੀ ਨੂੰ ਪਤਾ ਲਗ ਗਿਆ ਕਿ ਪੁਲਿਸ ਨੇ ਅਖੰਡ ਪਾਠ ਨੂੰ ਭੰਗ ਕਰਨ ਵਾਸਤੇ ਕਿਸੇ ਵਕਤ ਛਾਪਾ ਮਾਰਨਾ ਹੈ, ਨੀਤੀ ਨਿਪੁੰਨ ਤੇ ਮਰਯਾਦਾ ਪੁਰਸ਼ੋਤਮ ਸਤਿਗੁਰੂ ਜੀ ਨੇ ਗੁਪਤ ਕਰਕੇ ਝੱਟਪੱਟ ਉਸ ਕੋਠੜੀ ਵਿਚ ਹੋ ਰਹੇ ਅਖੰਡ ਪਾਠ ਦੀ ਤੁਕ ਚਉਬਾਰੇ ਵਿਚ ਹੋਰ ਗ੍ਰੰਥ ਸਾਹਿਬ ਪ੍ਰਕਾਸ਼ ਕਰਵਾ ਕੇ ਉਥੋਂ ਅਖੰਡ ਪਾਠ ਵਾਲੀ ਪੰਗਤੀ ਤੋਂ ਪਾਠ ਕਰਵਾਉਣਾ ਜਾਰੀ ਕਰਵਾ ਦਿੱਤਾ। ਬੇਸ਼ੱਕ ਮਰਿਯਾਦਾ ਹੈ ਕਿ ਅਖੰਡ ਪਾਠ ਮਜਬੂਰੀ ਵਿੱਚ ਜੋ ਸਤਿਗੁਰੂ ਜੀ ਦਾ ਹੁਕਮ ਹੋਵੇ ਉਹੋ ਹੀ ਮਰਿਯਾਦਾ ਹੁੰਦੀ ਹੈ। ਸਤਿਗੁਰੂ ਸਮੇਂ ਮੁਤਾਬਕ ਮਰਿਯਾਦਾ ਬਦਲ ਸਕਦਾ ਹੈ। ਜੋ ਬਾਕੀ ਤਾ (ਕੁੰਭ ਜੋਤ ਗੀਟਾ ਆਦਿਕ) ਸਮਾਨ ਤੇ ਧੂਪੀਆ ਵੀ ਕਿਸੇ ਹੋਰ ਗੁਪਤ ਜਗ੍ਹਾ ਪਹੁੰਚਾ ਦਿਤਾ। ਬਣਾਏ ਹੋਏ ਪ੍ਰੋਗ੍ਰਾਮ ਅਨੁਸਾਰ ਜਦ ਪੁਲਿਸ ਨੇ ਛਾਪਾ ਮਾਰਿਆ ਤਾਂ ਉਸ ਕੋਠੜੀ ਵਿਚੋਂ ਇਤਰਾਜ਼ ਯੋਗ ਕੋਈ ਚੀਜ਼ ਨ ਮਿਲੀ ਤੇ ਤਲਾਸ਼ੀ ਵਾਲੀ ਪੁਲਿਸ ਸਣੇ ਮੁਖਬਰਾਂ ਸ਼ਰਮਿੰਦੀ ਹੋ ਕੇ ਅੰਦਰੋਂ ਬਾਹਰ ਚਲੀ ਗਈ।

ਸਤਿਗੁਰੂ ਜੀ ਫਿਰ ਸੋਧ ਮਰਯਾਦਾ ਦਾ ਲੇਪਨ ਦਿਵਾਕੇ ਸਾਰਾ ਸਮਾਨ ਲਿਆ ਕੇ ਤੇ ਧੂਪੀਆ ਬੈਠਾਅ ਕੇ ਚਉਬਾਰੇ ਵਿਚੋਂ ਤੁਕ ਪੜ੍ਹਦੇ ਹੋਏ ਪਾਠੀ ਨੇ ਕੋਠੜੀ ਵਾਲੇ ਗ੍ਰੰਥ ਸਾਹਿਬ ਤੋਂ ਪਾਠ ਕਰਨਾ ਆਰੰਭ ਦਿਤਾ ਤੇ ਪੁਲਿਸ ਦੀ ਖਾਤਰ ਤੁਆਵਜ਼ਾ ਕਰਕੇ ਉਨ੍ਹਾਂ ਦੁਬਾਰਾ ਆਉਣ ਤੋਂ ਮਨਾਹ ਕਰ ਦਿੱਤਾ। ਇਸ ਘਟਨਾ ਤੋਂ ਬਾਦ ਜਦ ਕਿਸੇ ਸਿੰਘ ਹੱਥ ਰੰਗੂਨੋਂ ਹੁਕਮਨਾਮਾ ਆਇਆ ਤਾਂ ਉਸ ਵਿਚ ਸੱਚੇ ਪਾਤਸ਼ਾਹ ਜੀ ਨੇ ਲਿਖਿਆ ਹੋਇਆ ਸੀ ਕਿ ਜਿਸ ਦਿਨ ਅਖੰਡ ਪਾਠ ਟੁਟਾ ਸੀ ਉਸ ਦਿਨ ਮੇਰੀ ਦੇਹ ਨੂੰ ਬਹੁਤ ਕਸ਼ਟ ਹੋਇਆ ਸੀ। ਇਸ ਅਖੰਡ ਪਾਠ ਤੋਂ ਬਾਅਦ ਜਿਥੇ ਸ੍ਰੀ ਭੈਣੀ ਸਾਹਿਬ ਕੋਠੜੀ ਵਿਚ ਅਖੰਡ ਪਾਠ ਗੁਪਤ ਰੀਤੀ ਨਾਲ ਹੁੰਦੇ ਰਹੇ, ਉਥੇ ਪਿੰਡਾਂ ਵਿਚ ਰਹਿੰਦੇ ਕੁਝ ਨਾਮਧਾਰੀ ਸਿੰਘਾਂ ਨੂੰ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਅਖੰਡ ਪਾਠ ਕਰਵਾਉਣ ਦਾ ਉਤਸ਼ਾਹ ਪੈਦਾ ਹੋ ਗਿਆ ਤੇ ਸ਼ੁਰੂ ਸ਼ੁਰੂ ਵਿਚ ਪਾਠ ਕਰਵਾਉਣ ਵਾਲੇ ਸਿੰਘਾਂ ਤੇ ਪਾਠੀਆਂ ਧੂਪੀਆਂ ਨੂੰ ੬ ਮਹੀਨੇ ਤੋਂ ਲੈ ਕੇ ੨ ਸਾਲ ਤਕ ਦੀ ਸਖ਼ਤ ਕੈਦ ਤੇ ਜੁਰਮਾਨੇ ਤਾਰਨੇ ਪਏ। ਸਗੋਂ ਇਕ ਦੋ ਸਿੰਘ ਕੈਦ ਵਿਚ ਹੀ ਚੜ੍ਹਾਈ ਵੀ ਕਰ ਗਏ। ਪਰ ਇਹਨਾਂ ਸਜ਼ਾਵਾਂ ਦੀ ਪ੍ਰਵਾਹ ਨ ਕਰਦਿਆਂ

ਨਾਮਧਾਰੀਆਂ ਨੇ ਗੁਰੂ ਦਰਸ਼ਨਾਂ ਨਮਿਤ ਅਖੰਡ ਤੇ ਸਧਾਰਨ ਪਾਠਾਂ ਦਾ ਪ੍ਰੋਗ੍ਰਾਮ ਸਮੇਂ ਅਨੁਸਾਰ ਚਾਲੂ ਹੀ ਰਖਿਆ।

### ਸ੍ਰੀ ਸਤਿਗੁਰੂ ਹਰੀ ਸਿੰਘ ਜੀ ਇਕ ਅਦੁੱਤੀ ਤਪੱਸਵੀ ਦੇ ਰੂਪ ਵਿਚ

ਭਾਰਤ ਵਿਚ ਫਿਰਦੇ ਕਈ ਭੇਖਾਂ ਵਿਚ ਸਾਧੂ ਗਰਮੀਆਂ ਵਿਚ ਧੂਣੀਆਂ ਲਾ ਕੇ ਤੇ ਸਰਦੀਆਂ ਵਿਚ ਜਲਧਾਰਾ ਦੁਆਰਾ ਤਪ ਕਰਕੇ ਆਪਣੀ ਪ੍ਰਸਿਧੀ ਕਰਿਆ ਕਰਦੇ ਹਨ, ਕਈ ਗੁਫਾ ਵਿਚ ਬੈਠ ਕੇ ਅਥਵਾ ਬਾਹਾਂ ਉਤਾਂਹ ਰਖ ਕੇ ਕਠਨ ਤਪਸਿਆ ਕਰਦੇ ਹਨ, ਪਰ ਟੀਚਾ ਪੂਰਾ ਹੋਣ ਤੇ ਬੜੇ ਮਾਨ ਤਾਨ ਨਾਲ ਆਪਣੀ ਪੂਜਾ ਕਰਵਾਇਆ ਕਰਦੇ ਹਨ।

ਪਰ ਨਾਮਧਾਰੀ ਪੰਥ ਦੇ ਸਿਰਕਰਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪਣੇ ਜੀਵਨ ਕਾਲ ਵਿਚ ਸੰਮਤ ੧੯੨੮ (ਜਦ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਏ) ਤੋਂ ਸੰਮਤ ੧੯੬੩ ਤਕ ਤਕਰੀਬਨ ੩੪ ਸਾਲ ਉਹ ਕਠਨ ਤਪਸਿਆ ਕੀਤੀ, ਜਿਸਦੀ ਮਿਸਾਲ ਦੁਨੀਆ ਭਰ ਵਿਚ ਨਹੀਂ ਮਿਲ ਸਕਦੀ। ਜਿਥੇ ਆਮ ਤਪਸਵੀ ਸਾਧ ਧੂਣੀਆਂ, ਜਲਧਾਰਾ ਗੁਫਾ ਆਦਿ ਦਾ ਤਪ ਵੱਧ ਤੋਂ ਵੱਧ ੪੦ ਦਿਨਾਂ ਵਾਸਤੇ ਕਰਦੇ ਹਨ, ਉਥੇ ਸ਼ਾਂਤ ਮੂਰਤੀ ਸਤਿਗੁਰੂ ਹਰੀ ਸਿੰਘ ਜੀ ਨੂੰ ਹੇਠ ਲਿਖੀਆਂ ਮਾਨਸਿਕ ਧੂਣੀਆਂ ਦਾ ਸੇਕ ਜ਼ਿੰਦਗੀ ਭਰ ਬਰਦਾਸ਼ਤ ਕਰਨਾ ਪਿਆ ਜਿਹਾ ਕਿ:

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਕਾਰਨ ਬ੍ਰਿਹੋਂ ਦੀ ਅੱਗ, ਗੁਰਦੁਆਰੇ ਤੇ ਲੰਗਰ ਦੀ ਡਿਉਢੀ ਅਗੇ ਨਿਗਰਾਨੀ ਚੌਂਕੀ ਦੀਆਂ ਵਧੀਕੀਆਂ ਦੀ ਅੱਗ, ਰੰਗੂਨ ਵਲ ਜਾਂਦੇ ਆਉਂਦੇ ਸਿੰਘਾਂ ਦੇ ਪਹੁੰਚਣ ਤੇ ਵਾਪਸ ਆਣ ਤੱਕ ਰਸਤੇ ਅਤੇ ਸਰਕਾਰ ਦੀਆਂ ਕਰੜਾਈਆਂ ਦੀ ਚਿੰਤਾ ਦੀ ਅੱਗ, ਬੀਬੀ ਨੰਦਾਂ ਵਲੋਂ ਹਰ ਵੇਲੇ ਦਿਤੇ ਜਾਂਦੇ ਤਾਹਨੇ ਮੇਹਣਿਆਂ ਦੀ ਅੱਗ, ਮਾਈ ਅਤਰੀ ਖਾਨੇ ਵਾਲੀ ਦੀ ਪਹਿਲਾਂ ਡੇਰੇ ਵਿਚ ਦਖਲ ਅੰਦਾਜ਼ੀ ਤੇ ਫਿਰ ਇਕ ਤੇਲੀ ਨਾਲ ਦੁਰਵਿਵਹਾਰ ਕਰਨ ਦੀ ਬਦਨਾਮੀ ਤੇ ਸਮਾਂ ਪਾ ਕੇ ਉਸਦਾ ਕਤਲ ਕਰਨ ਵਾਲੇ ਤਿੰਨਾਂ ਸਿੰਘਾਂ ਦੇ ਮੁਕਦਮੇ ਬਾਬਤ ਚਿੰਤਾ।

ਸ੍ਰ. ਅਤਰ ਸਿੰਘ ਤੇ ਬਾਬੂ ਤੇਜਾ ਸਿੰਘ ਭਸੌੜੀਆਂ ਵਲੋਂ ਸਰਕਾਰ ਨੂੰ ਹਰ ਰੋਜ਼ ਦਿੱਤੀਆਂ ਜਾਣ ਵਾਲੀਆਂ ਗਲਤ ਰਿਪੋਰਟਾਂ ਦੀ ਚਿੰਤਾ। ਕਈ ਨਾਮਧਾਰੀਆਂ ਸਾਧਾਂ ਵਲੋਂ ਨਿਜੀ ਪੂਜਾ ਪ੍ਰਤਿਸ਼ਟਾ ਕਰਵਾਉਣ ਦੇ ਨਿਰਾਰਥਕ ਯਤਨਾਂ ਤੇ ਵਿਰੋਧਤਾ ਦੀ ਧੁਖਧੁਖੀ।

ਪੁਲਿਸ ਕਰਮਚਾਰੀਆਂ ਦੀਆਂ ਨਿਤ ਨਵੀਆਂ ਚਾਲਾਂ ਨੂੰ ਰੋਕਣ ਵਾਲੀ ਨੀਤੀ ਦੀ ਅੱਗ।

ਪਾਬੰਦੀ ਦੇ ਦਿਨਾਂ ਵਿਚ ਦੂਰੋਂ ਦੂਰੋਂ ਦਰਸ਼ਨ ਕਰਨ ਆਉਂਦੀ ਸਾਧ ਸੰਗਤ ਨੂੰ ਭੈਣੀ ਸਾਹਿਬ ਆ ਕੇ ਵਕਤ ਸਿਰ ਪ੍ਰਸਾਦਾ ਪਾਣੀ ਤੇ ਆਰਾਮ ਨ ਮਿਲਣ ਦੇ ਦੁੱਖ ਦੀ ਅੱਗ।

ਚੀਨੀ ਵਾਲੇ ਪ੍ਰਦੇਸੀ ਸਤਿਗੁਰੂ ਜੀ ਦੇ ਵਿਯੋਗ ਵਿਚ ਅਠੇ ਪਹਿਰ ਸਜਲ ਰਹਿੰਦੇ ਨੇਤਰਾਂ ਦੀ ਤਕਲੀਫ ਆਦਿਕ। ਅਣਗਿਣਤ ਮਾਨਸਿਕ ਤੇ ਸਰੀਰਕ ਤਕਲੀਫਾਂ ਵਿਚ ਅੱਠੇ ਪਹਰ ਘਿਰੇ ਰਹਿਣ ਦੇ ਬਾਵਜੂਦ ਸਤਿਗੁਰੂ ਹਰੀ ਸਿੰਘ ਜੀ ਨੇ ਸਾਧ ਸੰਗਤ ਨੂੰ ਪਹਿਲਾਂ ਵਡੀ ਪਾਬੰਦੀ ਸਮੇਂ ਭੈਣੀ ਸਾਹਿਬ ਰਹਿ ਕੇ, ਫਿਰ ਪਾਬੰਦੀ, ਫਿਰ ਪਾਬੰਦੀ ਨਰਮ ਹੋ ਜਾਣ ਤੇ ਸਰਕਾਰ ਤੋਂ ਛੁਟੀ ਲੈ ਕੇ ਦੌਰੇ ਕਰਨ ਸਮੇਂ ਭਜਨ ਬਾਣੀ ਕਰਨ, ਸੱਤ, ਸੰਤੋਖ,

ਦਇਆ, ਧਰਮ, ਧਾਰਨ ਕਰਨ ਅਤੇ ਗੁਰੂ ਦਰਸ਼ਨਾਂ ਦੀ ਉਡੀਕ ਰੱਖਣ ਦਾ ਉਪਦੇਸ਼ ਦੇ ਕੇ ਨਾਮਧਾਰੀ ਸੰਗਤ ਦੀ ਫੁਲਵਾੜੀ ਨੂੰ ਰਤਾ ਭਰ ਵੀ ਸੋਕਾ ਨ ਲੱਗਣ ਦਿੱਤਾ।

### ਅਸਾਧ ਰੋਗਾਂ ਦੀ ਨਵਿਰਤੀ

ਸਗੋਂ ਕਈਆਂ ਅਸਾਧ (ਕੋਹੜ, ਹਲਕ ਤੇ ਤਪਦਿਕ ਆਦਿਕ) ਰੋਗੀਆਂ ਨੂੰ ਸਿਮਰਨ ਸ਼ਕਤੀ ਨਾਲ ਹੀ ਅਰੋਗਤਾ ਬਖਸ਼ਦੇ ਰਹੇ ਤੇ ਅਨੇਕਾਂ ਪ੍ਰਾਣੀਆਂ ਨੂੰ ਵਰਦਾਨ ਦੇ ਨਿਵਾਜਦੇ ਰਹੇ। ਮਿਸਾਲ ਦੇ ਤੌਰ ਤੇ

ਭਾਈ ਰਤਨ ਸਿੰਘ ਖੋਟੇ ਨਗਰ ਵਾਲੇ ਦਾ ਲਤਾੜ ਕੇ ਹਲਕ ਦੂਰ ਕੀਤਾ।

ਗਾਇਸਰ ਦੇ ਬਿੰਨੇ ਕੋਹੜੀਏ ਦਾ ਕੋਹੜ ਨਵਿਰਤ ਕੀਤਾ।

ਸੋਧਨਾਂ ਪਿੰਡ ਤੋਂ ਮਾਈ ਨੰਦੀ ਦੇ ਗਲੇ ਸੜੇ ਹਥ ਪੈਰ ਸਚੇ ਪਾਤਸ਼ਾਹ ਦੀ ਚਰਨ ਧੂੜ ਨਾਲ ਠੀਕ ਹੋਏ।

ਗਦੋਂ ਡੋਬ ਪਿੰਡ ਦੇ ਭਾਈ ਅਮਰ ਸਿੰਘ ਨੂੰ ਤਪਦਿਕ ਲੱਸੀ ਦਾ ਸੀਤ ਪ੍ਰਸਾਦ ਦੇ ਕੇ ਰਾਜੀ ਕੀਤਾ।

ਬਾਬੇ ਸ਼ੀਹਾਂ ਸਿੰਘ ਝੋਰੜਾਂ ਪਿੰਡ ਵਾਲੇ ਦੀ ਅਣ ਬੀਜੀ ਖੇਤੀ ਨੂੰ ਕੇਵਲ ਬਚਨ ਕਰਕੇ ਹੀ ਭਾਗ ਲਾ ਦਿੱਤਾ।

### ਬਿਨਾਂ ਬੀਜ ਕਣਕ ਦੀ ਫਸਲ

ਦੱਸਦੇ ਹਨ ਕਿ ਇਸ ਸਿੰਘ ਨੇ ਪੈਲੀ ਵਿਚ ਬੀਜਣ ਵਾਲੀ ਕਣਕ ਹੀ ਸ੍ਰੀ ਭੈਣੀ ਸਾਹਿਬ ਵਲ ਆ ਰਹੇ ਸਿਖਾਂ ਨੂੰ ਲੰਗਰ ਕਰਕੇ ਛਕਾ ਦਿਤੀ, ਉਹਨਾਂ ਸਿਖਾਂ ਨੇ ਜਦ ਸ੍ਰੀ ਸਤਿਗੁਰ ਜੀ ਪਾਸ ਆ ਕੇ ਉਸ ਸ਼ੀਹਾਂ ਸਿੰਘ ਦੀ ਸੇਵਾ ਦਾ ਬਚਨ ਕੀਤਾ ਤਾਂ ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਭਾਈ ਜਾਂਦੀ ਵਾਰੀ ਉਸ ਸਿਖ ਨੂੰ ਕਹਿ ਦੇਣਾ ਕਿ ਉਹ ਕਣਕ ਬੀਜਨ ਵਾਲੀ ਪੈਲੀ ਨੂੰ ਬਿਨਾਂ ਬੀਜ ਦੇ ਹੀ ਕੇਰੇ ਵਾਂਗ ਹਲ ਵਾਹ ਕੇ ਸੁਹਾਗਾ ਦੇ ਦੇਵੇ। ਸੁਨੇਹਾ ਮਿਲਣ ਤੇ ਸ਼ੀਹਾ ਸਿੰਘ ਨੇ ਉਸੇ ਤਰ੍ਹਾਂ ਕੀਤਾ, ਲੋਕ ਮਖੌਲ ਕਰਦੇ ਤੇ ਉਹ ਕੇਰੇ ਵਾਂਗ ਪੈਲੀ ਵਾਹੀ ਜਾਂਦਾ। ਥੋੜ੍ਹੇ ਦਿਨਾਂ ਬਾਦ ਉਹ ਪੈਲੀ ਕਣਕ ਨਾਲ ਹਰੀ ਹੋ ਗਈ ਤੇ ਦਾਣੇ ਵੀ ਦੂਜੇ ਖੇਤਾਂ ਨਾਲੋਂ ਸਵਾਇ ਨਿਕਲੇ।

### ਪੰਡਤ ਜਗਤ ਸਿੰਘ ਖੰਡੂ ਵਾਲੀਏ ਦੀ ਮਿਰਗੀ ਰੋਗ ਨਵਿਰਤ ਕਰਨਾ

ਨਾਮਧਾਰੀ ਪੰਥ ਦੇ ਹੋ ਚੁਕੇ ਮਹਾਂ ਪੁਰਸ਼ ਵਿਦਿਆ ਸਾਗਰ ਪਰਉਪਕਾਰੀ ਪੰਡਿਤ ਜਗਤ ਸਿੰਘ ਜੀ ਖੰਡੂਵਾਲੀਆਂ ਦਾ ਮਿਰਗੀ ਰੋਗ ਨਵਿਰਤ ਕੀਤਾ। ਸੰਖਿਪਤ ਰੂਪ ਵਿਚ ਸਾਖੀ ਇੰਞ ਹੈ।

ਕਿ ਇਨ੍ਹਾਂ ਦਾ ਜਨਮ ਖੰਡੂਵਾਲੀ ਬ੍ਰਾਹਮਣਾਂ ਦੇ ਘਰ ਹੋਇਆ ਅਤੇ ੮-੧੦ ਸਾਲ ਦੀ ਉਮਰ ਵਿਚ ਇਨ੍ਹਾਂ ਨੂੰ ਮਿਰਗੀ ਪੈਣ ਲਗ ਪਈ। ਮਾਪੇ ਗਰੀਬ ਹੀ ਸਨ। ਮਾੜਾ ਮੋਟਾ ਟੂਣੇ ਜੰਤਰਾਂ ਦਾ ਇਲਾਜ ਕਰਦੇ ਰਹੇ। ਪਰ ਇਨ੍ਹਾਂ ਨੂੰ ਕੋਈ ਆਰਾਮ ਨ ਆਇਆ। ਕੁਦਰਤੀ ਉਗ੍ਰਚਕ (ਗੁਰੂ ਚੱਕ) ਸਤਿਗੁਰੂ ਹਰੀ ਸਿੰਘ ਜੀ ਨੇ ਦੌਰਾ ਕੀਤਾ। ਖੰਡੂਵਾਲੀ ਦਾ ਸੰਤ ਨੱਥਾ ਸਿੰਘ ਨੇ ਇਸ ਬਾਲਕ ਨੂੰ ਲੈ ਕੇ ਦੀਵਾਨ ਵਿਚ ਆ ਮੱਥਾ ਟੇਕਿਆ। ਇਸ ਬਾਲਕ ਵੱਲ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖ ਕੇ ਪੁਛਿਆ:- ਨੱਥਾ ਸਿੰਘ! ਏਹ

ਬਲਾਕ ਕੌਣ ਹੈ? ਨੱਥਾ ਸਿੰਘ ਨੇ ਅਰਜ਼ ਕੀਤੀ, ਪਾਤਸ਼ਾਹ ਇਹ ਇਕ ਗਰੀਬ ਬ੍ਰਾਹਮਣ ਦਾ ਮੁੰਡਾ ਹੈ ਤੇ ਇਸਨੂੰ ਮਿਰਗੀ ਪੈਂਦੀ ਹੈ, ਇਸ ਉਤੇ ਕਿਰਪਾ ਕਰੋ। ਸਤਿਗੁਰੂ ਜੀ ਬਚਨ ਕੀਤਾ ਇਸਦੇ ਗਲੋਂ ਸਾਰੇ ਧਾਗੇ ਤਵੀਤ ਲਾਹ ਕੇ ਸੁੱਟ ਦਿਓ ਤੇ ਇਸ ਨੂੰ ਭਜਨ ਦਿਵਾ ਦੇਵੋ। ਅੰਮ੍ਰਿਤ ਵੇਲੇ ਇਸਨੂੰ ਇਸ਼ਨਾਨ ਕਰਵਾ ਕੇ ਭਜਨ ਕਰਵਾਇਆ ਕਰਨਾ ਮਿਰਗੀ ਹਟ ਜਾਵੇਗੀ। ਸਤਿਗੁਰੂ ਜੀ ਦੇ ਬਚਨ ਨਾਲ ਜਿਥੇ ਇਸ ਬਾਲਕ ਦੀ ਮਿਰਗੀ ਹਟ ਗਈ। ਸੰਤ ਨੱਥਾ ਸਿੰਘ ਜੀ ਦੀ ਸੰਗਤ ਨਾਲ ਸਮਾਂ ਪਾ ਕੇ ਇਹ ਮਹਾਨ ਵਿਦਵਾਨ ਤੇ ਬ੍ਰਹਮਚਾਰੀ ਮਹਾਂ ਪੁਰਸ਼ ਹੋਏ ਹੁਣ ਇਨ੍ਹਾਂ ਦੇ ਭਤੀਜੇ ਪੰਡਿਤ ਹਰਭਜਨ ਸਿੰਘ ਜੀ ਨਾਮਧਾਰੀ ਪੰਥ ਵਿਚ ਬੜੇ ਵਧੀਆ ਕਥਾ ਵਾਚਿਕ ਹਨ।

### ਬਿਸ਼ਨ ਸਿੰਘ ਖੋਥੜਾਂ ਦਾ ਬੁਖਾਰ ਲਾਹਿਆ

ਭਾਈ ਬਿਸ਼ਨ ਸਿੰਘ ਖੋਥੜਾਂ ਵਾਲੇ ੫-੭ ਮਹੀਨੇ ਬੁਖਾਰ ਨ ਉਤਿਰਆ। ਸਤਿਗੁਰਾਂ ਨੇ ਉਸ ਉਤੇ ਭੇਂਟੀ ਸਾਹਿਬ ਆਇਆਂ ੫-੭ ਜਲ ਦੀਆਂ ਗਾਗਰਾਂ ਪਵਾ ਕੇ ਉਸਦੇ ਪੁਰਾਣੇ ਬੁਖਾਰ ਨੂੰ ਖਤਮ ਕਰ ਦਿੱਤਾ।

ਇਤਆਦਿਕ ਸਤਿਗਰੂ ਜੀ ਦੇ ਵਰਦਾਨਾਂ ਦੀਆਂ ਅਨੇਕਾਂ ਸਾਖੀਆਂ ਨਾਮਧਾਰੀ ਸਾਹਿਤਯ ਵਿਚ ਲਿਖੀਆਂ ਮਿਲਦੀਆਂ ਹਨ।

### ਸਤਿਗੁਰੂ ਹਰੀ ਸਿੰਘ ਜੀ ਵਕਤ ਨਾਮਧਾਰੀ ਹੋਲੇ

ਸੰਮਤ ੧੯੫੫ ਤੋਂ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਵਿਚ ਸੰਮਤ ੧੯੨੮ ਤੋਂ ਬੰਦ ਹੋ ਚੁੱਕੀ ਹੋਲਿਆਂ ਦੀ ਪ੍ਰਪੰਰਾ ਨੂੰ ਚਾਲੂ ਕਰ ਦਿਤਾ, ਜਿਸਦੇ ਅਨੁਸਾਰ ਪਹਿਲਾ ਹੋਲਾ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਗੁਰੂਚੱਕ, ਦੂਜਾ ਹੋਲਾ ਰੋੜੀ ਸਾਹਿਬ, ਤੀਜਾ ਹੋਲਾ ਬੱਦੋਵਾਲ ਜ਼ਿਲ੍ਹਾ ਲਾਇਲਪੁਰ, ਚੌਥਾ ਮਟਵੀ (ਨੁਸ਼ਹਿਰੇ), ਪੰਜਵਾਂ ਹੋਲਾ ਫਿਰ ਗੁਰੂ ਚੱਕ ਤੇ ਛੇਵਾਂ ਹੋਲਾ ਗਿੱਲੀਂ ਜ਼ਿਲ੍ਹਾ ਸ਼ੇਖੂਪੁਰੇ ਕੀਤਾ। ਇਸ ਤਰ੍ਹਾਂ ੬ ਹੋਲੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਣ ਉਪ੍ਰੰਤ ਨਾਮਧਾਰੀ ਹੋਲਿਆਂ ਦੀ ਪਰੰਪਰਾ ਨਿਰੰਤਰ ਚਲਦੀ ਆ ਰਹੀ ਹੈ।

### ਸੱਚ ਖੰਡ ਪਯਾਨਾ

ਇਸ ਤਰ੍ਹਾਂ ਅਨੇਕਾਂ ਸ਼ਕਤੀਆਂ ਦੇ ਮਾਲਕ ਸ੍ਰੀ ਵਿਸ਼ਨੂ ਸਰੂਪੀ ਸਤਿਗੁਰੂ ਹਰੀ ਸਿੰਘ ਜੀ ਨੇ ਪੂਰਨ ਬ੍ਰਹਮ ਗਿਆਨੀਆਂ ਦੀ ਅਵੱਸਥਾ ਵਿਚ ਦੁੱਖ ਸੁੱਖ ਤੇ ਹਰਖਯੋਗ ਨੂੰ ਸਮ ਕਰ ਜਾਣਦੇ ਤੇ ਵਰਤਕੇ ੩੪ ਸਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਸਿਰਕਰਤਾ ਨਿਯੁਕਤ ਕੀਤੇ ਹੋਏ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪੂਰੀ ਜ਼ੁਮੇਵਾਰੀ ਨਾਲ ਨਾਮਧਾਰੀ ਪੰਥਕ ਫੁਲਵਾੜੀ ਨੂੰ ਹਰਿਆ ਭਰਿਆ ਰੱਖਿਆ ਤੇ ਗੁਰੂ ਦਰਸ਼ਨਾਂ ਦੇ ਬਿਰਹੋਂ ਨੂੰ ਵੀ ਰੱਜ ਕੇ ਹੰਢਾਇਆ।

ਸੰਮਤ ੧੯੬੨ ਦਾ ਹੋਲਾ ਮਾਨਾ ਵਾਲੇ ਹੋਣਾ ਸੀ, ਸਰੀਰ ਤੇ ਨੇਤਰਾਂ ਦੀ ਹਾਲਤ ਠੀਕ ਨ ਹੋਣ ਕਰਕੇ ਉਸ ਹੋਲੇ ਵਿਚ ਆਪ ਜੀ ਨੇ ਆਪਣੇ ਵੱਡੇ ਸਾਹਿਬਜ਼ਾਦੇ (ਸਤਿਗੁਰੂ ਪ੍ਰਤਾਪ ਸਿੰਘ ਜੀ) ਤੇ ਮਾਤਾ ਜੀਊਣ ਕੌਰ ਨੂੰ ਭੇਜਿਆ।

ਉਸ ਹੋਲੇ ਤੋਂ ਬਾਅਦ ਸੰਮਤ ੧੯੬੩ ਦੇ ਜੇਠ ਮਹੀਨੇ ਵਿਚ ਸਤਿਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਪੰਥਕ ਜੁਮੇਵਾਰੀ ਨੂੰ ਪੂਰੀ ਤਰ੍ਹਾਂ ਸੰਭਾਲਣ ਵਾਲਾ ਮਸਲਾ ਜਦ ਸਾਹਮਣੇ ਆਇਆ।

ਜਿਸ ਤਰ੍ਹਾਂ ਸਮੇਂ ਅਨੁਸਾਰ ਪੰਥਕ ਫੁਲਵਾੜੀ ਦੀ ਸੰਭਾਲ ਵਾਸਤੇ ਆਪ ਜੀ ਨੂੰ ਸਿਰਕਰਤਾ ਦੇ ਰੂਪ ਵਿਚ ਪੰਥਕ ਬਗੀਚੇ ਨੂੰ ਸਰ ਸਬਜ਼ ਰੱਖਣ ਵਾਸਤੇ ਚੀਨੀ ਵਾਲੇ ਸਤਿਗੁਰੂ ਦਾ ਹੁਕਮ ਆਇਆ ਸੀ, ਉਸੇ ਤਰ੍ਹਾਂ ਸਤਿਗੁਰੂ ਹਰੀ ਸਿੰਘ ਜੀ ਨੇ ਸਾਰੇ ਨਿਕਟਵਰਤੀ ਸਾਧੂਆਂ ਪ੍ਰਬੰਧਕਾਂ ਤੇ ਦੋਵੇਂ ਮਹਿਲਾਂ (ਮਾਤਾ ਜੀ) ਨੂੰ ਪਾਸ ਬੁਲਾ ਕੇ ਵੱਡੇ ਸਾਹਿਬਜ਼ਾਦੇ ਭਰ ਜਵਾਨੀ ਵੱਲ ਕਦਮ ਪੁੱਟ ਰਹੇ ਅਤੀ ਪ੍ਰਭਾਵਸ਼ਾਲੀ ਮੂਰਤੀ (ਸ੍ਰੀ ਸਤਿਗੁਰੂ) ਸਾਹਿਬਜ਼ਾਦੇ ਮਹਾਰਾਜ ਪ੍ਰਤਾਪ ਸਿੰਘ ਨੂੰ ਸਾਧ ਸੰਗਤ ਨੂੰ ਸੰਭਾਲਣ ਦਾ ਹੁਕਮ ਦੇ ਕੇ ਜੇਠ ਵਦੀ ਦਸਵੀਂ ਨੂੰ (ਏਕ ਜੋਤ ਦੋਇ ਮੂਰਤੀ) ਸਤਿਗੁਰੂ ਹਰੀ ਸਿੰਘ ਜੀ ਸ੍ਰੀ ਭੈਣੀ ਸਾਹਿਬ (ਰਾਮਸਰ) ਬ੍ਰਹਮ ਜੋਤ ਵਿਚ ਲੀਨ ਹੋ ਗਏ।

ਇਸਤਰ੍ਹਾਂ ਸ੍ਰੀ ਨਾਨਕ ਰਾਜ ਦੀ ਚਲਦੀ ਆ ਰਹੀ ਪ੍ਰੰਪਰਾ ਨਾਮਧਾਰੀ ਨਿਯਮ ਅਨੁਸਾਰ ਪਹਿਲਾ ਸ੍ਰੀ ਗੁਰੂ ਹਰਕ੍ਰਿਸਨ ਜੀ ਦੇ ਵਕਤ "ਬਾਬਾ ਬਸਹਿ ਜਿਹ ਗ੍ਰਾਮ ਬਕਾਲੇ" ਦਾ ਬਚਨ ਕਰਤੇ ਦੇ ਰੂਪ ਵਿਚ ਹੀ ਕੀਤਾ ਗਿਆ। ਏਸੇ ਤਰ੍ਹਾਂ ਅੰਤ ਸਮੇਂ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਨਾਨਕ ਰਾਜ ਦੀ ਪੂਰੀ ਜੁੰਮੇਵਾਰੀ ਵੱਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਰ ਪ੍ਰਕਾਰ ਦੀ ਯੋਗਤਾ ਨੂੰ ਅਨੁਭਵ ਕਰਕੇ ਉਹਨਾਂ ਨੂੰ ਸੰਭਾਲ ਦਿੱਤੀ। ਜਿਨ੍ਹਾਂ ਨੇ ਪੂਰੀ ਜੁੰਮੇਵਾਰੀ ਨਾਲ ਸਿਰਕਰਤਾ ਦੇ ਰੂਪ ਵਿਚ ਚੰਗੀ ਤਰ੍ਹਾਂ ਨਿਭਾਇਆ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਘਰ ਪੂਜਯ ਮਾਤਾ ਜੀਉਣ ਕੌਰ ਜੀ ਦੇ ਉਦਰ ਤੋਂ ਚੇਤ੍ਰ ਵਦੀ ਤੀਜ ਨੂੰ ਸੰਮਤ ੧੯੪੬ ਨੂੰ ਸ੍ਰੀ ਭੈਣੀ ਸਾਹਿਬ ਉਸ ਵਕਤ ਹੋਇਆ ਜਦੋਂ ਕਿ ਗੁਰੂ ਕੇ ਲੰਗਰ ਤੋਂ ਲੈ ਕੇ ਰਾਮਸਰ ਤਕ ਸਾਰਾ ਏਰੀਆ ਇਕ ਬੰਦੀਖਾਨਾ ਬਣਿਆ ਹੋਇਆ ਸੀ। ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦਾ ਪਤਾ ਜਦ ਰਾਮ ਸਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਲੱਗਾ ਤਾਂ ਸਚੇ ਪਾਤਸਾਹ ਬਚਨ ਕੀਤਾ ਭਾਈ! ਏਹ ਬਾਲਕ ਬੜੇ ਪ੍ਰਤਾਪ ਵਾਲਾ ਆਇਆ ਹੈ। ਘਰ ਦਾ ਮਾਲਕ ਆਇਆ ਹੈ। ਸਤਿਗੁਰੂ ਜੀ ਦੇ ਬਚਨ ਅਨੁਸਾਰ ਪਹਿਲੇ ਦਿਨ ਤੋਂ ਹੀ ਇਨ੍ਹਾਂ ਨੂੰ ਪ੍ਰਤਾਪ ਸਿੰਘ ਕਰਕੇ ਉਚਾਰਿਆ ਜਾਣ ਲਗਾ।

### ਬਾਲ ਅਵਸਥਾ ਵਿਚ ਦੋ ਨਿਹੰਗਾਂ ਨੂੰ ਦਰਸ਼ਨ

ਇਨ੍ਹਾਂ ਦੇ ਪੈਦਾ ਹੋਣ ਤੇ ਜਿਥੇ ਸੰਗਤ ਵਿਚ ਬਹੁਤ ਖੁਸ਼ੀ ਹੋਈ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ ਨੂੰ ਵਧਾਈਆਂ ਮਿਲਣ ਲੱਗੀਆਂ। ਉਥੇ ਦੂਜੇ ਦਿਨ ਦੋ ਨਿਹੰਗ ਸਿੰਘ, ਕਲਿਆਣ ਸਿੰਘ ਤੇ ਕ੍ਰਿਪਾਲ ਸਿੰਘ ਭੈਣੀ ਸਾਹਿਬ ਆ ਕੇ ਕਹਿਣ ਲਗੇ ਕਿ ਗੁਰੂ ਘਰ ਜੋ ਕੱਲ ਬਾਲਕ ਪ੍ਰਗਟ ਹੋਇਆ ਹੈ, ਅਸਾਂ ਉਸਦਾ ਦਰਸ਼ਨ ਕਰਨਾ ਹੈ। ਉਸ ਬਾਲਕ ਵਿਚ ਸਾਨੂੰ ਸ੍ਰੀ ਦਸਮੇਸ਼ ਜੀ ਦੀ ਝਲਕ ਪਈ ਹੈ। ਜਿਵੇਂ ਸ੍ਰੀ ਦਸਮੇਸ਼ ਜੀ ਦੇ ਪ੍ਰਗਟ ਹੋਣ ਸਮੇਂ ਠਸਕੇ (ਜ਼ਿਲ੍ਹਾ ਕਰਨਾਲ) ਪਿੰਡ ਤੋਂ ਪੀਰ ਭੀਖਮ ਸ਼ਾਹ ਨੇ ਪਟਨੇ ਆ ਕੇ ਗੁਰੂ ਬਾਲਕ ਦੇ ਦਰਸ਼ਨ ਕਰਨ ਦਾ ਹੱਠ ਕੀਤਾ ਸੀ, ਤਿਵੇਂ ਇਹਨਾਂ ਨਿਹੰਗ ਸਿੰਘਾਂ ਨੇ ਵੀ ਇਸ ਬਾਲਕ ਦੇ ਦਰਸ਼ਨ ਕਰਨ ਦਾ ਹੱਠ ਕੀਤਾ, ਆਖਰ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਾਲਕ ਨੂੰ ਚਿੱਟੇ ਬਸਤਰਾਂ ਵਿਚ ਲਪੇਟ ਜਦ ਬਾਹਰ ਲਿਆਂਦਾ ਗਿਆ ਤਾਂ ਦੋਹਾਂ ਸਿੰਘਾਂ ਨੇ ਬੜੇ ਸਤਿਕਾਰ ਨਾਲ ਬਾਲਕ ਨੂੰ ਉਠਕੇ ਨਮਸਕਾਰ ਕੀਤੀ ਅਤੇ ਦਰਸ਼ਨ ਕਰਕੇ ਗੱਦਗੱਦ ਹੋ ਕੇ ਬਾਰ ਬਾਰ ਬੰਦਨਾ ਕਰਨ ਲਗੇ ਅਤੇ ਕਹਿਣ ਲਗੇ ਸੁਪਨੇ ਵਿਚ ਸਾਨੂੰ ਦਸ਼ਮੇਸ਼ ਪਿਤਾ ਦੇ ਦਰਸਨ ਹੋਏ ਸਨ ਅਤੇ ਉਨ੍ਹਾਂ ਹੁਕਮ ਕੀਤਾ ਕਿ ਮੈਂ ਭੈਣੀ ਸਾਹਿਬ ਅਵਤਾਰ ਲਿਆ ਹੈ। ਸੋ ਇਹ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਹਨ ਧੰਨ ਭਾਗ ਸਾਡੇ ਜਿਨ੍ਹਾਂ ਨੂੰ ਦਸ਼ਮੇਸ਼ ਪਿਤਾ ਦੇ ਦਰਸਨ ਹੋ ਗਏ ਹਨ। ਸਤਿਗਰੂ ਹਰੀ ਸਿੰਘ ਜੀ ਨੇ ਇਹਨਾਂ ਨਿਹੰਗ ਸਿੰਘਾਂ ਨੂੰ ਦੇਗਾਂ ਵਾਸਤੇ ਬਦਾਮਾਂ, ਇਲਾਚੀਆਂ ਤੇ ਖੰਡ ਦੇ ਖੁੱਲੇ ਗੱਫੇ ਦਿਵਾਏ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਦੁੱਤੀ ਪ੍ਰਤਿਭਾ

ਭਾਵੇਂ ਇਹਨਾਂ ਤੋਂ ਬਾਦ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਕ੍ਰਮਵਾਰ ਦੋ ਸਾਹਿਬਜ਼ਾਦੇ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਵੀ ਪੈਦਾ ਹੋਏ ਜੋ ਬਹੁਤ ਸੁੰਦਰ ਤੇ ਸਨੁੱਖੇ ਸਨ ਪਰ ਵੱਡੇ ਸਾਹਿਬਜ਼ਾਦੇ ਦੀ ਪ੍ਰਤਿਭਾ ਕੁੱਝ ਅਦੁੱਤੀ ਹੀ ਸੀ। ਬਾਲ ਅਵੱਸਥਾ ਤੋਂ ਹੀ ਇਹ ਇਤਨੇ ਰੌਸ਼ਨ ਦਿਮਾਗ ਸਨ ਕਿ ਪੰਜਾਂ ਤੋਂ ਸੱਤਾਂ ਸਾਲਾਂ ਤਕ ਇਹ ਸ੍ਰੀ ਆਦਿ ਤੇ ਦਸਮ ਗ੍ਰੰਥ ਸਾਹਿਬ ਦੇ ਪਾਠ ਕਰਨ ਲੱਗ ਪਏ ਸਨ ਤੇ ਸਹਿਜੇ-ਸਹਿਜੇ ਹਨੂਮਾਨ ਨਾਟਕ ਤੇ ਹੋਰ ਗਰੰਥਾਂ ਦਾ ਅਧਿਐਨ ੧੪-੧੫ ਸਾਲਾਂ ਦੀ ਉਮਰ ਵਿਚ ਹੀ ਕਰ ਲਿਆ

ਸੀ। ਖੇਡਣ ਕੁੱਦਣ ਵਿਚ ਵੀ ਸਾਰੇ ਬਾਲਕਾਂ ਨੂੰ ਪਛਾੜ ਦਿੰਦੇ। ਪੈਰੋ-ਪੈਰ ਸਰੀਰ ਵਿਚ ਬਲ-ਬੁੱਧੀ ਵਿਚ ਅਮਰ ਵੇਲ ਵਾਂਗ ਵਾਧਾ ਹੋਣ ਲੱਗਾ. ਪੇਂਡੂ-ਖੇਡਾਂ. (ਦੌੜਨ, ਕਬੱਡੀ, ਖਿੱਦੋ-ਖੂੰਡੀ. ਗੋਲਾ ਸੁੱਟਣ, ਰੱਸਾ-ਕਸ਼ੀ, ਕੁਸ਼ਤੀ ਆਦਕ ਖੇਡਾਂ) ਵਿਚ ਬੜੀ ਦਿਲਚਸਪੀ ਰਖਦੇ ਤੇ ਵੱਡੇ ਵੱਡੇ ਤਾਕਤਵਰ ਜਵਾਨਾਂ ਨੂੰ ਮਾਤ ਪਾ ਦਿੰਦੇ। ਭਜਨ ਬਾਣੀ ਦੇ ਨਿਤਨੇਮ ਤੇ ਸੁੱਚ ਸੋਧ ਦੀ ਮਰਯਾਦਾ ਦਾ ਵੀ ਪੂਰਾ ਪੂਰਾ ਪਾਲਣ ਕਰਦੇ।

### ਸਤਿਗੁਰੂ ਹਰੀ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਅਤੇ ਭੋਗ

(ਉਨ੍ਹਾਂ ਦੇ ਨਮਿਤ ਪਾਠਾਂ ਦੇ ਭੋਗ)

ਜਦ ਸ਼ਾਂਤ ਮੂਰਤੀ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਇਨ੍ਹਾਂ ਨੂੰ ਪੰਥਕ ਜੁੰਮੇਵਾਰੀ ਦੇ ਸੌ ਪ੍ਰਤੀਸ਼ਤ ਅਧਿਕਾਰ ਪ੍ਰਾਪਤ ਹੋਏ ਤਾਂ ਉਸ ਵਕਤ ਇਹ ਤਰਨ ਅਵਸਥਾ ਦੇ ੧੬ ਸਾਲ ਪੂਰੇ ਕਰਕੇ ਸਤਾਰ੍ਹਵੇਂ ਸਾਲ ਵਿੱਚ ਜਾ ਰਹੇ ਸਨ। ਸਤਿਗੁਰੂ ਹਰੀ ਸਿੰਘ ਜੀ ਜੇਠ ਵਦੀ ਦਸਮੀ ਨੂੰ ਜੋਤੀ ਜੋਤ ਸਮਾਏ ਸਨ ਇਸ ਵਾਸਤੇ ਸਤਿਗੁਰੂ ਜੀ ਨਮਿੱਤ ਪਾਏ ਜਾਣ ਵਾਲੇ ਪਾਠਾਂ ਦੇ ਭੋਗ ਦਾ ਮੇਲਾ ਜੇਠ ਸੁਦੀ ਨਿਮਾਣੀ ਇਕਾਦਸ਼ੀ ਦਾ ਦਿਨ ਹੀ ਮਾਤਾ ਜੀ ਅਤੇ ਨਿਕਟ ਵਰਤੀ ਸੇਵਕਾਂ ਦੇ ਮਸ਼ਵਰੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤ੍ਰ ਛਾਇਆ ਹੇਠ ਇਹ ਪਹਿਲਾ ਸਮਾਗਮ ਨੀਯਤ ਕੀਤਾ ਗਿਆ। ਯਾਦ ਰਹੇ ਕਿ ਅੰਤਰਜਾਮੀ ਸਤਿਗੁਰੂ ਹਰੀ ਸਿੰਘ ਜੀ ਕਾਫੀ ਸਾਲਾਂ ਤੋਂ ਹੀ ਨਿਮਾਣੀ ਇਕਾਦਸੀ ਦਾ ਮੇਲਾ ਸ੍ਰੀ ਭੈਣੀ ਸਾਹਿਬ ਕਰਿਆ ਕਰਦੇ ਸਨ ਫਿਰ ਏਸੇ ਪੁਰਬ ਨੂੰ ਨਾਮਧਾਰੀ ਸੰਗਤ ਵਿਚ ਹੋਰ ਮਹਾਨਤਾ ਦਿੱਤੀ ਜਾਣ ਲੱਗੀ। ਦੱਸਿਆ ਜਾਂਦਾ ਹੈ ਕਿ ਇਸ ਸਮਾਗਮ ਸਮੇਂ ਸੰਗਤਾਂ ਬਹੁਤ ਵੱਡੀ ਗਿਣਤੀ ਵਿੱਚ ਇਸ ਵਾਸਤੇ ਪਧਾਰੀਆਂ ਸਨ ਕਿ ਜਦੋਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਹੋਇਆ ਤਦੋਂ ਤੋਂ ਅੰਗਰੇਜ਼ੀ ਸਰਕਾਰ ਵਲੋਂ ਲਗੀਆਂ ਪਾਬੰਦੀਆਂ ਸ੍ਰੀ ਭੈਣੀ ਸਾਹਿਬ ਕੇਵਲ ਨਾ ਮਾਤਰ ਹੀ ਰਹਿ ਗਈਆਂ ਹੋਈਆਂ ਸਨ। ਇਸ ਸਮਾਗਮ ਵਿਚ ੨੨ ਕੜਾਹੇ ਕੜਾਹ ਪ੍ਰਸਾਦਿ ਦੇ ਤਿਆਰ ਕਰਵਾਏ ਗਏ ਤੇ ਸਾਰੇ ਮੇਲੇ ਵਿਚ ਕੜਾਹ ਪਰਸਾਦ ਦੀਆਂ ਅਤੁੱਟ ਦੇਗਾਂ ਵਰਤਦੀਆਂ ਰਹੀਆਂ। ਰਾਗੀਆਂ ਰਬਾਬੀਆਂ ਦੀਆਂ ਦਰਜਨਾਂ ਜੋੜੀਆਂ ਤੇ ਨਾਮਧਾਰੀ ਪੰਥ ਦੇ ਸਾਰੇ ਜਥੇਦਾਰ, ਸੰਤ, ਮਹੰਤ ਤੇ ਹੋਰ ਭੇਖਾਂ ਵਾਲੇ ਮਹਾਤਮਾ ਇਸ ਮੇਲੇ ਸਮੇਂ ਪਧਾਰੇ ਸਨ।

### ਸਤਿਗੁਰੂ ਪ੍ਰਤਾਪ ਸਿੰਘ ਨੂੰ ਗੁਰਗੱਦੀ ਅਤੇ ਦਸਤਾਰਬੰਦੀ

ਪੰਜਾਹ ਸਾਧਾਰਨ ਪਾਠਾਂ ਦੇ ਭੋਗ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ ਪਾਏ ਗਏ।

ਪਾਠਾਂ ਦੀ ਸਮਾਪਤੀ ਤੋਂ ਬਾਅਦ ਜਦ ਕੁਝ ਮਹਾਨ ਸਾਧੂ ਇਹਨਾਂ ਦੀ ਦਸਤਾਰਬੰਦੀ ਦਾ ਪ੍ਰੋਗ੍ਰਾਮ ਬਨਾਉਣ ਲੱਗੇ, ਤਾਂ ਮਾਤਾ ਜੀਊਣ ਕੌਰ ਜੀ ਨੇ ਸਭ ਨੂੰ ਕਿਹਾ ਕਿ ਦਸਤਾਰਬੰਦੀ ਦੀ ਰਸਮ ਤੀਜੇ ਦਿਨ ਹੀ ਪੂਰੀ ਕਰ ਦਿੱਤੀ ਗਈ ਸੀ, ਹੁਣ ਦੂਸਰੀ ਵਾਰੀ ਇਸ ਰਸਮ ਦੀ ਕੋਈ ਲੋੜ ਨਹੀਂ। ਵੇਰਵੇ ਵਾਸਤੇ ਸੰਤ ਤਰਨ ਸਿੰਘ ਜੀ ਵਹਿਮੀ ਦੀ ਰਚਨਾ ਜਸ ਜੀਵਨ ਹਿੱਸਾ 1 ਵਿਚੋਂ ਵੇਰਵਾ ਦੇ ਰਿਹਾ ਹਾਂ:-

"ਅਗਲੇ ਸਵੇਰੇ ਆਸਾ ਦੀ ਵਾਰ ਦੇ ਭੋਗ ਸਮੇਂ ਹੀਰਾ ਸਿੰਘ ਜੀ ਟਿਕਾ. ਮੁੰਡੀਆਂ। ਤੇ ਬੀਰ ਸਿੰਘ ਜੀ ਚੁੰਨ੍ਹੀ ਨੇ ਆਸਣ ਵਡਾ ਅਰਜ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਹਿਲੋਂ ਸਭ ਤੋਂ ਮੱਥਾ ਟੇਕਿਆ। ਕਿਉਂਕਿ

ਬੀਰ ਸਿੰਘ ਜੀ ਬੜੇ ਸਮਾਈ ਵਾਲੇ, ਸਿਦਕ ਵਾਲੇ ਸਾਧ ਸੇਵਕ ਸੀ ਤੇ ਹੀਰਾ ਸਿੰਘ ਜੀ ਨੂੰ ਟਿਕਾ ਇਸੇ ਕਰਕੇ ਸੰਗਤ ਕਹਿੰਦੀ ਸੀ, ਜਦੋ ਮਾਪਿਆਂ ਇਸ ਦਾ ਅਰਦਾਸਾ ਗੁਰੂ ਹਰੀ ਸਿੰਘ ਜੀ ਨੂੰ ਕਰਾਇਆ ਸੀ।* ਅਗੋਂ ਜੇ ਗੁਰੂ ਕੀ ਅੰਸ 'ਚੋਂ ਕੋਈ ਜੋਗ ਨਾ ਜਾਪਿਆ ਤਾਂ ਇਸ ਨੂੰ ਹੀ ਟਿਕਿਆ ਜਾਵੇਗਾ। ਡੇਰੇ ਦੀ ਸੰਭਾਲ ਲਈ ਇਹਨਾਂ ਦੋਨਾਂ ਨੇ ਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਗੁਰਗੱਦੀ ਵਾਲੀ ਕਾਰ ਨੂੰ ਆਪਣੇ ਵਲੋਂ ਗੁਰੂ ਕਾ ਹੁਕਮ ਮੰਨ ਮੱਥਾ ਟੇਕਿਆ। ਜੋ ਉਹਨਾਂ ਸਤਿਗੁਰੂ ਜੀ ਦੇ ਪ੍ਰਗਟ ਹੋਣ ਤੋਂ ਲੈ ਸੁਣਿਆ ਸੀ ਹੁਣ ਤਕ ਜਿਵੇਂ ਫੇਰ ਭੀ ਕਈ ਵਾਰੀ ਹੁਕਮ ਹੁੰਦਾ ਰਿਹਾ ਸੀ। ਜੱਸ ਜੀਵਨ ਭਾਗ ੧, ਪੰਨਾ ੨੭

ਤੇ ਕਈ ਸ਼ੋਕ-ਆਤਰ ਹੋਏ ਹੀ ਨਾ ਦੀਵਾਨ ਸ਼ਬਦ ਆਸਾ ਦੀ ਵਾਰ ਵਿਚ ਗਏ, ਕਈਆਂ ਦੀ ਰੌ ਹੋਰ ਹੋਰ ਸੋਚਾਂ ਵਿਚ ਪਈ ਰਹੀ। ਕਈ ਗਿਣਤੀਆਂ ਸਮੇਂ ਦੇ ਸੁਭਾਵ ਪ੍ਰਭਾਵ ਤਲੇ ਗਿਣਦੇ ਭੀ ਨਾ ਆਏ। ਤੇ ਸੰਗਤ ਨੂੰ ਸੋਗ-ਵਸ ਕੁਝ ਨਾ ਸੁਝਿਆ। ਕਿਉਂਕਿ ਗੁਰੂ ਹਰੀ ਸਿੰਘ ਜੀ ਜੋਗ ਹੁਕਮਨਾਮਾ ਸੰਤ ਦਰਬਾਰਾ ਸਿੰਘ ਜੀ ਦੀ ਹਥੀਂ ਅੰਟ ਤੇ ਭੀ ਬੀਬੀ ਨੰਦਾਂ ਬੜੇ ਕਰੜੇ ਕੁਬਚਨ ਬੜਾ ਚਿਰ ਬੋਲਦੀ ਰਹੀ ਸੀ, ਤੇ ਹੁਣ ਭੀ ਹੋਰ ਦਾ ਹੋਰ ਰੰਗ ਹੋਣ ਦਾ ਭਰਮ ਖਤਰਾ ਸੀ। ਕਿਉਂਕਿ ਸੂਰਤ ਸਿੰਘ ਬੀਬੀ ਦਾ ਪੁਤ੍ਰ, ਸਿੰਘ-ਸਭੀਆਂ ਦਾ ਮੇਲੀ ਮੰਦੇ ਬਚਨ ਸਦਾ ਕਢਦਾ ਰਹਿੰਦਾ ਸੀ। ਤੇ ਹੁਕਮਨਾਮਿਆਂ ਵਿਚ ਰਲੇ ਰਲਾਂਦਾ ਤੇ ਬੇ ਸਰਧੀ ਗੁਰੂ ਘਰ ਤੇ ਫੈਲਾਂਦਾ ਰਹਿੰਦਾ ਸੀ, "ਗੱਦੀ ਲਾਣੀ ਤੇ ਇਸਤਰੀ ਜਨਾਨੇ ਤੋਂ ਪ੍ਰਹੇਜ ਦਾ, ਉਹਨਾਂ ਹੁਕਮ ਭੇਜਿਆ ਹੋਇਆ ਏ।" ਪਰ ਹੈ ਸੀ ਏਸ ਆਪ ਹੀ ਸਿਖਾਂ ਤੋਂ ਮਿਠਾ ਬਣ ਹੁਕਮਨਾਮਾ ਲੈ, ਲਿਖ ਦਿਤਾ ਹੋਇਆ। "
ਤਰਨ ਸਿੰਘ, ਜੱਸ ਜੀਵਨ ਭਾਗ ੧, ਪੰਨਾ ੨੭

ਮਾਤਾ ਜਿਉਣ ਕੌਰ ਜੀ ਤੇ ਚੰਗੇ ਚੰਗੇ ਸਾਧੂਆਂ, ਨਰੈਣ ਸਿੰਘ, ਗੁਰਦਿਤ ਸਿੰਘ, ਹੀਰਾ ਸਿੰਘ ਜੀ ਟਿਕਾ, ਬੀਰ ਸਿੰਘ, ਸੇਵਾ ਸਿੰਘ ਜੀ ਆਦਿ ਨੇ ਅਗਲੇ ਦਿਨ ਬੀਬੀ ਨੰਦਾਂ ਦੇ ਪੁਤ੍ਰ ਬਸੰਤ ਸਿੰਘ, ਹਰਨਾਮ ਸਿੰਘ, ਸੂਰਤ ਸਿੰਘ ਨੂੰ ਅੰਦਰ ਮੰਦਰ ਵਿਚ ਸੱਦ, ਬਹਾ ਕਿਹਾ, ਗੁਰ ਮਰਯਾਦਾ ਅਨੁਸਾਰ "ਖਾਲੀ ਤਖਤ ਨ ਰਹੇ ਹੈ ਮਹਾ ਪੁਰਖ ਹੈ ਜੋਇ॥" ਇਸ ਗੁਰ-ਤਖਤ ਤੇ ਹੁਣ ਪਰਤਾਪ ਸਿੰਘ ਨੂੰ ਮੰਨ, ਸਾਰੀ ਸੰਗਤ ਨੂੰ ਮੱਥਾ ਟੇਕਣਾ ਚਾਹੀਦਾ ਏ। ਕਿਉਂਕਿ ਗੁਰੂ ਹਰੀ ਸਿੰਘ ਜੀ ਇਹਨਾਂ ਦੇ ਪ੍ਰਗਟ ਹੋਣ ਸਮੇਂ ਭੀ ਕਿਹਾ ਸੀ, ਘਰ ਦਾ ਮਾਲਕ ਆਇਆ ਏ। ਬੜੇ ਪ੍ਰਤਾਪ ਵਾਲਾ। ਬਾਦ ਕਈ ਐਸੇ ਬਚਨ ਉਹਨਾਂ ਜੋਗ ਕੀਤੇ ਹਨ, ਤੇ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਖੇਮ ਕੌਰ ਨੂੰ ਬੁਲਾ, ਕਹਿ ਸਭ ਉਹਨਾਂ ਨੂੰ ਪੱਕੀ ਕਰ ਦਿਤੀ ਸੀ ਗੁਰੂ ਜੀ। ਸਭ ਦਾ ਮਤਾ ਮਿਲ ਗਿਆ ਕਿ ਕਲ੍ਹ ਨੂੰ ਕੁਝ ਜਗਤ ਪ੍ਰਸਿਧਤਾ ਲਈ ਜੁਗਤ ਜ਼ਰੂਰਤ ਕੀਤੀ ਜਾਵੇ। ਭਾਵੇਂ ਹੀਰਾ ਸਿੰਘ ਜੀ ਤੇ ਬੀਰ ਸਿੰਘ ਜੀ, ਅਜ ਆਸਾ ਦੀ ਵਾਰ ਦੇ ਭੋਗ ਸਮੇਂ ਆਸਣ ਤੇ ਬੈਠਾ ਉਹਨਾਂ ਨੂੰ ਆਪ ਮੱਥਾ ਟੇਕ, ਚੌਰ ਕਰ, ਸਭ ਸੰਗਤ ਨੂੰ ਕਿਹਾ ਹੈ, ਹੁਣ ਨਾਮਧਾਰੀ ਸੰਗਤ ਦਾ ਮਾਲਕ, ਵੱਡੇ ਪ੍ਰਤਾਪ ਵਾਲਾ ਪਰਤਾਪ ਸਿੰਘ ਹੈ। ਜਿਸ ਦੀ ਬਾਬਤ ਸਤਿਗੁਰੂ ਰਾਮ ਸਿੰਘ ਜੀ, ਕਾਨ੍ਹ ਸਿੰਘ ਗੜ੍ਹੀਵਾਲੇ ਨੂੰ ਕਿਹਾ ਸੀ, "ਪਰਤਾਪ ਸਿੰਘ ਹੋਵੇਗਾ ਬੜੇ ਪ੍ਰਤਾਪ ਵਾਲਾ।" ਜੱਸ ਜੀਵਨ ਭਾਗ ੧, ਪੰਨਾ ੨੮

"ਦੂਜੇ ਦਿਨ ਚੜ੍ਹਦੇ ਸਾਰ ਹੀ ਬਿੱਲੀਵਾਲ ਜ਼ਿਲ੍ਹਾ ਲੁਧਿਆਣਾ ਦਾ ਫਕੀਰ, ਸ਼ਫੀ ਮੁਹੰਮਦ ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਸੁਪਨੇ ਵਿਚ ਦਰਸ਼ਨ ਦੇ ਕਿਹਾ ਸੀ ਤੇ ਜਾਗੇ ਨੂੰ ਭੀ ਇਹੋ ਅਵਾਜਾ ਹੋਇਆ ਸੀ, "ਇਹੋ ਸਰੂਪ ਤੈਨੂੰ ਮੇਰਾ ਭੈਣੀ ਸਾਹਿਬ ਦਿਸੇਗਾ। ਤੂੰ ਦਰਸ਼ਨ ਕਰ, ਹੋਕਾ ਦੇਹ। ਇਹ ਸਮੇਂ ਦਾ ਮਾਲਕ ਵਡੇ ਪ੍ਰਤਾਪ

ਵਾਲਾ ਸਤਿਗੁਰੂ ਜੇ, ਸਭ ਇਸਨੂੰ ਮੰਨੋ। ਸੰਗਤ ਕਿਉਂ ਸੋਚਾਂ ਵਿਚ ਪਈ ਹੈ। ਤੂੰ ਜਾਹ ਤੇ ਹੌਸਲਾ ਦੇਹ।" ਉਹ ਆਇਆ ਤੇ ਉਸ ਸਤਿਗੁਰੂ ਪਰਤਾਪ ਸਿੰਘ ਜੀ ਦਾ ਦਰਸ਼ਨ ਕੀਤਾ ਤਾਂ ਜੇਹਾ ਦਰਸ਼ਨ ਰਾਤ ਹੋਇਆ ਸੀ, ਤੇਹਾ ਹੀ ਸਾਖਿਆਤ ਹੋਇਆ। ਉਸ ਭੈਣੀ ਸਾਹਿਬ ਉੱਚੀ ਅਵਾਜੇ, ਪਲੂ ਹੋਕਾ ਦਿਤਾ, "ਗੁਰੂ ਕੀਏ ਸੰਗਤੇ, ਕਿਉਂ ਸੋਚਾਂ ਵਿਚ ਪਏ ਹੋ। ਅਜ ਰਾਤ ਮੈਨੂੰ ਦਰਸ਼ਨ ਦੇ ਸਤਿਗੁਰੂ ਰਾਮ ਸਿੰਘ ਜੀ ਕਿਹਾ ਹੈ, ਤੂੰ ਭੈਣੀ ਸਾਹਿਬ ਜਾ ਕੇ ਹੋਕਾ ਦੇਹ ਕਿ ਮੇਰਾ ਜੋ ਦਰਸ਼ਨ ਤੈਨੂੰ ਹੁਣ ਹੋਇਆ ਹੈ, ਉਥੇ ਹੋਵੇਗਾ। ਗੁਰੂ ਕੀਏ ਸੰਗਤੇ, ਸਮੇਂ ਦਾ ਮਾਲਕ ਤੇ ਵਡੇ ਪ੍ਰਤਾਪ ਵਾਲਾ ਸਤਿਗੁਰੂ ਇਹੋ ਜੇ ਸਭ ਇਸ ਨੂੰ ਮੰਨੋ। ਮੈਨੂੰ ਜੋ ਹੁਕਮ ਹੋਇਆ, ਸੋ ਦਰਸ਼ਨ ਹੋਇਆ ਹੈ ਤੇ ਮੈਂ ਹੋਕਾ ਦੇ ਦਿਤਾ ਹੈ।" ਜੱਸ ਜੀਵਨ ਭਾਗ ੧, ਪੰਨਾ ੭੮

"ਸ਼ਫ਼ੀ ਮੁਹੰਮਦ ਦਾ ਹੋਕਾ ਸੁਣਦਿਆਂ ਸਭ ਨੂੰ ਪ੍ਰਤੀਤ ਹੋ ਗਈ ਕਿ ਇਹ ਅਗੰਮੀ ਥੋਲਾ, ਗੋਬਿੰਦ ਦਾ ਥੋਲਾ, ਉਹਲਾ ਲਾਹੁਣ ਲਈ ਆਇਆ ਹੈ। ਤੀਜੇ ਦਿਨ ਗੁਰੂ ਹਰੀ ਸਿੰਘ ਜੀ ਦੇ ਚੁਬਾਰੇ ਵਿਚ ਬੀਰ ਸਿੰਘ ਜੀ ਚੁੰਨ੍ਹੀ ਜ਼ਿਲ੍ਹਾ ਅੰਬਾਲਾ, ਨਰੈਣ ਸਿੰਘ ਜੀ ਰੋੜੇ ਜ਼ਿਲ੍ਹਾ ਫੀਰੋਜ਼ਪੁਰ, ਮਹੰਤ ਗੁਰਦਿਤ ਸਿੰਘ ਮੋਰੋਂ ਜ਼ਿਲ੍ਹਾ ਜਲੰਧਰ, ਹਜ਼ਾਰਾ ਸਿੰਘ ਪਮਾਲ ਜ਼ਿਲ੍ਹਾ ਲੁਧਿਆਣਾ, ਮਹੰਤ ਸੇਵਾ ਸਿੰਘ ਸੁਧਾਰੀ-ਮਾਜਰਾ ਜ਼ਿਲ੍ਹਾ ਅੰਬਾਲਾ ਤੇ ਦੋਨੋਂ ਮਾਤਾ ਜਿਉਣ ਕੌਰ ਤੇ ਫਤਹ ਕੌਰ ਜੀ ਰਲ ਅਰਦਾਸਾ ਕਰ, ਸਤਿਗੁਰੂ ਪਰਤਾਪ ਸਿੰਘ ਜੀ ਨੂੰ ਦਸਤਾਰ ਬੰਨ੍ਹਾਈ। ਫਕੀਰ ਸਫ਼ੀ ਮੁਹੰਮਦ ਤੇ ਗੁਰਬਖਸ਼ ਸਿੰਘ ਚੱਕ, ਮਲੇਰ ਕੋਟਲੇ ਦਾ, ਤੇ ਹੋਰ ਹਾਣੀ ਮੇਲੀ ਭੀ ਸਤਿਗੁਰੂ ਜੀ ਦੇ ਕੁਝ ਹਾਜ਼ਰ ਸੀ। ਵੈਰਾਗੀ ਨੇਤ੍ਰੀਂ ਸਤਿਗੁਰੂ ਜੀ ਦਸਤਾਰ ਬੱਧੀ ਜੇਠ ਵਦੀ ਤੇਰਾਂ।"

ਜੱਸ ਜੀਵਨ ਭਾਗ ੧, ਪੰਨਾ ੭੮

"ਸੰਤ ਸੰਤੋਖ ਸਿੰਘ ਜੀ ਲਿਖਦੇ ਹਨ, "ਜਿਲਾ, ਅਰੋੜਾ ਸੀ ਰਾਮਦਾਸ ਪੁਰੇ ਸਾਹਿਬ ਆਇਆ, ਅਫਸੋਸ ਕਰ ਪੂਛਾ, ਗਦੀ ਕਿਸ ਕੋ ਦਿਤੀਹੈ? ਨਰੈਣ ਸਿੰਘ ਰੋੜਿਆਂ ਦੇ ਕਿਹਾ, ਪਰਤਾਪ ਸਿੰਘ ਸਾਹਿਬਜਾਦੇ ਕੋ ਕਹਿ ਗਏ ਹੈਂ। ਸੰਗਤ ਨੇ ਭੀ ਇਹਨਾਂ ਕੋ ਦਈ ਹੈ ਗੱਦੀ। ਬਸੰਤ ਸਿੰਘ, ਸੂਰਤ ਸਿੰਘ, ਹਰਨਾਮ ਸੰਘ, ਭੀ ਕਿਹਾ। ਜਿਲੇ ਨੇ ਕਿਹਾ, ਗੱਦੀ ਪਰਤਾਪ ਸਿੰਘ ਕੀ ਹੈ। ਦਸਖਤ ਕਰਾ ਲੀਏ ਅਰ ਚਲਾ ਗਿਆ।"

ਜੱਸ ਜੀਵਨ ਭਾਗ ੧, ਪੰਨਾ ੭੯

"ਗਾਗਰ ਮੈ ਬਿਭੂਤ ਪਾਏ ਕੇ ਊਪਰ ਮੰਦਰ ਪਾਇਆ।" ਜੱਸ ਜੀਵਨ ਭਾਗ ੧, ਪੰਨਾ ੭੯

"ਜਿਵੇਂ ਕਿ ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਜੀ ਦੀ ਸੰਗਤ ਨੂੰ ਸਦਾ ਜਿੰਦਾ ਰੱਖਣ ਲਈ ਗੁਰਬਾਣੀ ਦੀ ਬੀੜ ਬੱਧੀ ਸੀ। ਤਿਵੇਂ ਗੁਰੂ ਹਰੀ ਸਿੰਘ ਜੀ, ਸਤਿਗੁਰੂ ਨਾਨਕ ਜੀ, ਦਸਮ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਨੂੰ ਸਦਾ ਜਿਉਂਦੇ ਰੱਖਣ ਲਈ ਆਪਣੇ ਸਿਦਕ, ਭਜਨ ਤੇ ਗੁਰੂ ਹੁਕਮ ਦੀ ਹਰ ਕਾਰ ਸਖਤੀਆਂ ਵਿਚ ਜਾਰੀ ਰੱਖੀ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਪੁਤਰ ਤੇ ਜਾ-ਨਸ਼ੀਨ, ਪ੍ਰਤਾਪੀ ਗੁਰੂ ਹਰਿਗੋਬਿੰਦ ਜੀ ਦੇ ਲੜ ਲਾ ਸੰਗਤ ਦੇ ਦੁੱਖ ਦੂਰ ਕੀਤੇ ਸੀ, ਤਿਵੇਂ ਗੁਰੂ ਹਰੀ ਸਿੰਘ ਜੀ ਸੰਗਤ ਨੂੰ ਆਪਣੇ ਪ੍ਰਤਾਪੀ ਸਪੁਤ੍ਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੜ ਲਾ ਤੇ "ਘਰ ਦਾ ਮਾਲਕ ਬੜੇ ਪ੍ਰਤਾਪ ਵਾਲਾ" ਆਦਿ ਵਰ ਦੇ "ਸੰਗਤ ਦੇ ਸਭ ਦੁਖ ਦੂਰ ਕਰਨ ਵਾਲਾ" ਕਹਿ ਆਪ ਜੋਤੀ ਜੋਤਿ ਸਮਾਏ। ਜਿਵੇਂ ਗੁਰੂ ਅਰਜਨ ਦੇਵ ਜੀ ਦੇ ਹਰਿਗੋਬਿੰਦ ਜੀ ਹੋਏ ਤੇ ਗੁਰੂ ਤੇਗ ਬਹਾਦਰ ਜੀ ਦੇ ਪ੍ਰਤਾਪੀ ਸਪੁਤ੍ਰ ਗੁਰੂ ਗੋਬਿੰਦ ਸਿੰਘ ਜੀ ਹੋਏ। ਤਿਵੇਂ ਗੁਰੂ ਹਰੀ ਸਿੰਘ ਜੀ ਦੇ ਬੜੇ ਪਰਤਾਪ ਵਾਲੇ ਸਪੁਤ੍ਰ ਪਰਤਾਪ ਸਿੰਘਜੀ ਹੋਏ। ਜਿਨ੍ਹਾਂ ਸੰਗਤ ਦੇ ਸਭ

ਦੁੱਖ ਖੋਏ। ਆਪ ਵੱਡੇ ਪ੍ਰਤਾਪ ਵਾਲੇ ਦੀ ਕਥਾ ਅਗੇ ਸਰਵਨ ਕਰੋ। ਤੇ ਜਨਮ ਜਨਮ ਦੇ ਆਪਣੇ ਸੰਕਟ ਦੁਖ, ਭਜਨ ਕਰ ਹਰੋ।" ਜੱਸ ਜੀਵਨ ਭਾਗ ੧, ਪੰਨਾ ੮੩

"ਚਿੱਠੀਆਂ ਪਾਈਆਂ ਸਭ ਜ਼ਿਲ੍ਹਿਆਂ 'ਚ ਸੂਬਿਆਂ ਨੂੰ ਤੇ ਕਈ ਥਾਈਂ ਸਿੱਖ ਭੀ ਭੇਜੇ, ਹਰ ਸਾਲ ਨਿਮਾਣੀ ਦੇ ਮੇਲੇ ਤੇ ਔਣ ਦੀਆਂ ਤੇ ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤਿ ਸਮੌਣ ਦੀਆਂ। ਸੰਗਤ ਸਦਾ ਨਾਲੋਂ ਬਹੁਤੀ ਆਈ। ਗੁਰੂ ਜੀ ਦੇ ਸਮੌਣ ਕਾਰਨ ਬਹੁਤ ਇਕੱਠ ਹੋਇਆ। ਬਹੁਤ ਜਿਲ੍ਹਿਆਂ ਦੀ ਸਾਧ ਸੰਗਤ ਦਾ ਤੇ ਦੁਆਲੇ ਦੇ ਨਗਰਾਂ ਦਾ।" ਜੱਸ ਜੀਵਨ ਭਾਗ ੧, ਪੰਨਾ ੮੩

"ਮਾਤਾ ਜਿਉਣ ਕੌਰ ਜੀ ਦੇ ਸਖੀ ਸੁਭਾ ਕਾਰਨ ਖਲਕਤ ਖੁਦਾ ਦੀ ਤੇ ਹੋਰ ਸਾਕ ਸਬੰਧ ਹਿਸਾਰ ਜ਼ਿਲ੍ਹੇ ਥਿਰਾਜ ਦੇ ਵਲ ਦੇ, ਬਹੁਤ ਆਏ ਤੇ ਪਦਾਰਥ ਭੀ ਬਹੁਤ ਹੀ ਲਿਆਏ। ਮਾਤਾ ਜੀ ਨੂੰ ਮਥਾ ਟੇਕ ਭੇਟਾ ਕਰਦੇ। ਤਿੰਨ ਦਿਨ ਮੇਲਾ ਬਹੁਤ ਹੋਇਆ। ਜਥੇਦਾਰ ਤੇ ਰਾਗੀ, ਰਬਾਬੀ ਤੇ ਸਬਦੀ ਪੁਰਾਣੇ ਮੇਲੀ ਆਏ। ਥਰਾਜ ਵਾਲਿਆਂ ਤਿੰਨ ਦਸਤਾਰੇ ਤੇ ਬੇਗਿਣਤ ਪਦਾਰਥ ਮਾਤਾ ਜੀ ਦੋਵਾਂ ਤੇ ਤਿੰਨਾਂ ਸਾਹਿਬਜਾਦਿਆਂ ਜੋਗ ਭੇਟਾ ਧਰੇ, ਸਮੇਤ ਬਹੁਤ ਬਸਤ੍ਰਾਂ ਦੇ। ਪੰਜ ਪਾਠ ਭੀ ਆਦਿ ਤੇ ਦਸਮ ਗ੍ਰੰਥ ਸਾਹਿਬ ਦੇ ਪਾਠ ਥਰਾਜ ਵਾਲਿਆਂ, ਹੋਰ ਸਾਧ ਸੰਗਤ ਤੇ ਮਾਤਾ ਜੀ ਵਲੋ ਭੀ ਆਦਿ ਤੇ ਦਸਮ ਗ੍ਰੰਥ ਸਾਹਿਬ ਦੇ ਪਾਠ ਕੀਤਿਆਂ ਦੇ ਭੋਗ ਪਾਏ। ਤਿੰਨੇ ਭਾਈ ਸੰਗਤ ਵਿਚ ਬੈਠਦੇ ਸੀ। ਆਸਣ ਤੇ ਸਤਿਗੁਰੂ ਜੀ, ਪਾਸ ਖੱਬੇ ਮਹਾਰਾਜ ਨਿਹਾਲ ਸਿੰਘ ਜੀ ਤੇ ਨਾਲ ਗੁਰਦਿਆਲ ਸਿੰਘ ਜੀ ਬੈਠਦੇ ਸੀ। ਦੀਵਾਨ ਵਿਚ ਹੱਥਾਂ ਵਿਚ ਸੋਹਣੀਆਂ ਸਫੈਦ ਉਨੀ ਮਾਲਾ ਲੈ। ਸਤਿਗੁਰੂ ਪਰਤਾਪ ਸਿੰਘ ਜੀ ਜਿਤਨੇ ਖਡੂਲੇ ਤੇ ਖੁਲ੍ਹੇ ਸੁਭਾ ਵਾਲੇ ਸੀ, ਉਤਨੇ ਹੀ ਇਕਦਮ ਅਡੋਲ ਤੇ ਮਗਨ ਬਿਰਤੀ ਵਾਲੇ ਹੋਏ। ਚੁਪ ਕੀਤੇ ਹੀ ਰਹਿੰਦੇ ਤੇ ਰਸਨਾ ਰਸਭਰੀ ਹਰ ਘੜੀ ਭਜਨ ਟੱਕ ਟੱਕ ਕਰਦੀ। ਆਪੇ ਚਲਦੀ ਰਹਿੰਦੀ, ਸਰੂਪ ਹਰ ਦਰਸਨ ਕਰਨ ਵਾਲੇ ਨੂੰ ਮੋਹ ਲੈਂਦਾ ਤੇ ਉਸ ਦਾ ਮਨ ਕਹਿੰਦਾ ਕਿਵੇਂ ਹੋਵੇ ਕਿ ਇਹ ਮੇਰੇ ਨਾਲ ਬੋਲਣ।" ਜੱਸ ਜੀਵਨ ਭਾਗ ੧, ਪੰਨਾ ੮੩

"ਕੋਈ ਕੋਈ ਸਬੰਧੀ ਤੇ ਸਾਧ ਚਾਹੁੰਦੇ ਤੇ ਆਂਹਦੇ ਭੀ ਕਿ ਗੁਰੂ ਜੀ ਦੀ ਚੜ੍ਹਾਈ ਦੀ ਤੇ ਗੁਰੂ ਪਦਵੀ ਦੀ ਦਸਤਾਰ ਸਭ ਸੰਗਤ ਸੌਂਹੇ ਸਜਾਉਣ, ਵੱਡੇ ਸਾਹਿਬਜਾਦੇ ਸਤਿਗੁਰੂ ਪਰਤਾਪ ਸਿੰਘ ਜੀ, ਪਰ ਮਾਤਾ ਜੀ ਸੰਤ ਦਾਨ ਸਿੰਘ ਜੀ ਰੋਡਿਆਂ ਵਾਲੇ, ਖੇਮ ਕੌਰ, ਮਹੰਤ ਸੇਵਾ ਸਿੰਘ ਜੀ, ਹੀਰਾ ਸਿੰਘ ਜੀ ਟਿਕਾ, ਬੀਰ ਸਿੰਘ ਜੀ ਚੁੰਨ੍ਹੀ ਆਦਿ ਕਹਿ ਦੇਦੇ, ਗੁਰੂ ਹੁਕਮ ਦੀ ਦਸਤਾਰ ਤਾਂ ਤੀਜੇ ਦਿਨ ਹੀ ਬੰਨ੍ਹਾਈ ਗਈ ਹੋਈ ਹੈ। ਹੁਣ ਉਹ ਉਤਾਰ, ਜਗਤ ਕਾਰ ਦੀ ਨਹੀਂ ਬੰਨ੍ਹਾਣੀ ਚਾਹੀਦੀ।" ਜੱਸ ਜੀਵਨ ਭਾਗ ੧, ਪੰਨਾ ੮੫

ਮਾਤਾਵਾਂ ਤੇ ਮੁਖਤਾਰ ਸਭ ਸੇਵਾ ਦਾ ਪ੍ਰਬੰਧ ਕਰਦੇ। ਸਤਿਗੁਰੂ ਜੀ ਮਗਨ ਹੀ ਰਹਿੰਦੇ। ਮਹਾਰਾਜ ਦੋਵੇਂ ਹਾਣੀਆਂ ਨਾਲ ਤੇ ਜਾਣੂਆਂ ਪਛਾਣੂਆਂ ਸੰਗਤਾਂ ਦੇ ਮੇਲੀਆਂ ਨਾਲ ਹੱਸਦੇ ਖੇਡਦੇ, ਬੋਲਦੇ ਫਿਰਦੇ ਭੀ, ਸਤਿਗੁਰੂ ਜੀ ਦਾ ਤੇਜ ਮਸਤਕ ਸਭ ਦਰਸ਼ਕਾਂ ਨੂੰ ਮੋਂਹਦਾ ਸੀ ਤੇ ਚੁਅੱਖਰੇ ਜਾਪ ਵਿਚ ਆਪਣੇ ਆਪ ਰਸਨਾ, ਟੱਕ ਟੱਕ ਚਲਦੀ ਦੇਖਣ ਵਾਲਿਆਂ ਦਾ ਮਨ ਮਲੋ-ਮਲੀ ਆਪਣੇ ਵੱਲ ਖਿੱਚਦੀ ਸੀ।

ਸੰਤ ਤਰਨ ਸਿੰਘ ਵਹਿਮੀ, ਜਸ ਜੀਵਨ ਭਾਗ ਪਹਿਲਾ, ਪੰਨਾ ੮੫

ਜਿਵੇਂ ਪਹਿਲੇ ਗੁਰੂਆਂ ਵੇਲੇ ਹੋਣ ਵਾਲੇ ਗੁਰੂ ਨੂੰ ਵਰ ਦਿੱਤੇ ਗਏ ਹਨ ਜਿਵੇਂ ਕਿ ਤੁਸੀਂ ਜੱਸ ਜੀਵਨ ਭਾਗ ੧, ਪੰਨਾ ੮੩-੮੪ ਦਾ ਜੋ ਮੈਂ ਉਪਰ ਜ਼ਿਕਰ ਕਰਕੇ ਆਇਆ ਹਾਂ ਤਿਵੇਂ ਹੀ ਸ੍ਰੀ ਸਤਿਗੁਰੂ ਪ੍ਰਤਾਪ

ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਰ ਦੇ ਕੇ ਕਿਹਾ ਕਾਕਾ ਵੱਡਾ ਸਮਰੱਥ ਹੈ, ਸੁਰ, ਤਾਲ ਵਿਚ ਸਾਰੀ ਦੁਨੀਆਂ ਵਿਚ ਇਨ੍ਹਾਂ ਜਿਹਾ ਹੋਰ ਕੋਈ ਨਹੀਂ ਦਿੱਸਦਾ, ਕਾਕਾ ਵੱਡਾ ਪੰਥ ਦੀ ਵਾਗ ਡੋਰ ਸੰਭਾਲਣ ਦੇ ਸਮਰੱਥ ਹੈ। ਹੁਣ ਮੈਨੂੰ ਕੋਈ ਫਿਕਰ ਨਹੀਂ, ਚੌਕੀ ਤੇ ਬਿਠਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਸਵਾ ਲੱਖ ਪਾਠ ਪੂਰਨ ਕਰਨੇ ਭਾਵੇਂ ਕੋਠੇ ਦੀਆਂ ਕੜੀਆਂ ਵੀ ਵਿੱਕ ਜਾਣ, ਅਜਿਹੇ ਬਚਨ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਲਾ ਗਏ ਹਨ, ਜਿਸਦਾ ਜਿਕਰ ਅੱਗੇ ਜਾ ਕੇ ਇਸ ਪੁਸਤਕ ਵਿਚੋਂ, ਪੜ੍ਹੋਗੇ। ਸਨਖਤਰਵੀ

**ਤਪ ਸਾਧਨਾ ਅਤੇ ਨੀਲੋ ਨਹਿਰ (ਰੋਪੜ ਵਾਲੀ ਨਹਿਰ) ਵਾਲੇ ਡੇਰੇ**

ਜਿਥੇ ਪਹਿਲਾਂ ਇਹਨਾਂ ਦਾ ਸਰੀਰ ਕਾਫੀ ਬਲਵਾਨ ਤੇ ਚੁਸਤ ਅਤੇ ਬਚਨ ਬਿਲਾਸ ਕਰਨ ਵਿਚ ਬੜੇ ਤਿਆਰ ਬਰ ਤਿਆਰ ਹੋਇਆ ਕਰਦਾ ਤੇ ਸਗੋਂ ਵਕਤ ਮਿਲਣ ਤੇ ਸਰੀਰਕ ਵਰਜਸ਼ ਕਰਿਆ ਕਰਦੇ ਸਨ, ਹੁਣ ਇਕ ਦਮ ਹੀ ਬ੍ਰਹਮਚਾਰੀ ਤਪੀਸਰਾਂ ਵਾਂਗ ਤਪ ਸਾਧਨਾ ਵਾਲੀ ਬਿਰਤੀ ਵਾਲੇ ਹੋ ਗਏ। ਕਈ ਕਈ ਸੇਰ ਰੋਜ਼ਾਨਾ ਦੁਧ, ਘਿਓ, ਬਦਾਮ, ਛਕਣ ਵਾਲੇ ਹੁਣ ਅਲਪ ਅਹਾਰੀ ਮਹਾਂ ਪੁਰਸ਼ ਬਣ ਗਏ ਤੇ ਕਿਸੇ ਦਰਸ਼ਕ ਨਾਲ ਘਟ ਹੀ ਬਚਨ ਬਿਲਾਸ ਕਰਦੇ। ਮਾਤਾ ਜੀ ਅਤੇ ਡੇਰੇ ਦੇ ਸਾਰੇ ਪ੍ਰਬੰਧਕਾਂ ਨੂੰ ਬੜੀ ਚਿੰਤਾ ਹੋਣ ਲਗੀ ਕਿ ਡੇਰੇ ਦਾ ਵਿਹਾਰ ਕਿਵੇਂ ਚਲੇਗਾ?ਹੋਰ ਤਾਂ ਹੋਰ ਇਕ ਦਿਨ ਰਾਤ ਸਮੇਂ ਪੰਡਿਤ* ਬਸੰਤ ਸਿੰਘ ਜੀ ਨੂੰ ਨਾਲ ਲੈ ਕੇ ਇਹ ਨਹਿਰ ਤੇ ਚਲੇ ਗਏ ਤੇ ਉਥੇ ਕੁਟੀਆ ਪਾ ਲਈ। ਕੁਝ ਦਿਨਾਂ ਬਾਅਦ ਮਾਤਾ ਜੀ ਤੇ ਮਹੰਤ ਸੇਵਾ ਸਿੰਘ ਜੀ ਆਦਿਕਾਂ ਬੜੀਆਂ ਅਰਜ਼ਾਂ ਕਰਕੇ ਇਨ੍ਹਾਂ ਨੂੰ ਭੈਣੀ ਸਾਹਿਬ ਲਿਆਂਦਾ। ਪਰ ਬਿਰਤੀ ਵਿਚ ਕੋਈ ਫਰਕ ਨ ਪਿਆ। ਬਣੀ ਹੋਈ ਪ੍ਰੰਪਰਾ ਅਨਸਾਰ ਸੰਮਤ ੧੯੬੩ ਦੇ ਹੋਲੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੁਸ਼ਹਿਰੇ, ਸੰਨ ੧੯੬੪ ਵਿਚ ਫਿਲੋਕੀ, ੧੯੬੫ ਨੂੰ ਗਿੱਲੀਂ (ਸ਼ੇਖੂਪੁਰੇ) ੧੯੬੬ ਨੂੰ ੪੫ ਚੱਕ, ਸਰਗੋਧੇ ਹੋਲਿਆਂ ਸਮੇਂ ਦਰਸ਼ਨ ਜ਼ਰੂਰ ਦਿੰਦੇ ਰਹੇ ਅਤੇ ਨਿਮਾਣੀ ਦੇ ਮੇਲੇ ਵੀ ਸ੍ਰੀ ਭੈਣੀ ਸਾਹਿਬ ਹੀ ਹੁੰਦੇ ਰਹੇ ਪਰ ਸਤਿਗੁਰੂ ਜੀ ਦੀ ਬਿਰਤੀ ਆਮ ਕਰਕੇ ਤਿਆਗੀਆਂ ਵੈਰਾਗੀਆਂ ਵਾਲੀ ਹੀ ਬਣੀ ਰਹਿੰਦੀ। ਸਾਧ ਸੰਗਤ ਵੱਲ ਨੇਤ੍ਰ ਭਰਕੇ ਨ ਵੇਖਦੇ ਨ ਹੀ ਖੁੱਲ੍ਹ ਕੇ ਬਚਨ ਕਰਦੇ, ਜਿਸ ਤੋਂ ਸੰਗਤ ਬੜੀ ਚਿੰਤਾਤੁਰ ਰਹਿੰਦੀ। ਸੰਮਤ ੧੯੬੭ ਦੀ ਨਿਮਾਣੀ ਦੇ ਮੇਲੇ ਸਮੇਂ ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਮੰਗਲ ਸਿੰਘ ਅਰਸ਼ੀ ਫਰਿਸਤਾ, ਸੰਤ ਲਾਲ ਸਿੰਘ ਜੀ ਭੂਰੇ ਗਿੱਲੀਏ, ਸੰਤ ਟਹਿਲ ਸਿੰਘ ਜੀ ਸਦੋਵਾਲੀਏ, ਮਹੰਤ ਜੀਊਣ ਸਿੰਘ ਸਰਹਾਲੀ ਵਾਲੇ ਅਤੇ ਪੂਜਯ ਮਾਤਾ ਜੀਊਣ ਕੌਰ ਜੀ ਆਦਿਕਾਂ ਮਤਾ ਪਕਾਇਆ ਕਿ ਸਤਿਗੁਰੂ ਜੀ ਪਾਸ ਇਸ ਬਿਰਤੀ ਨੂੰ ਤਿਆਗਣ ਵਾਸਤੇ ਅਰਜ਼ ਕੀਤੀ ਜਾਵੇ। ਇਹ ਮਤਾ ਪਕਾ ਕੇ ਮਾਤਾ ਜੀ ਸਮੇਤ ਬਹੁਤ ਸਾਰੇ ਸਾਧਾਂ ਨੇ ਸਮਾਂ ਵਿਚਾਰ ਕੇ ਬੇਨਤੀ ਕੀਤੀ ਕਿ ਗਰੀਬ ਨਿਵਾਜ ਤਪ-ਸਾਧਨਾ ਵਾਲੀ ਬਿਰਤੀ ਕਾਫੀ ਵਰਤੀ ਜਾ ਚੁਕੀ ਹੈ, ਹੁਣ ਸਾਧ ਸੰਗਤ ਨੂੰ ਨੇਤਰਾਂ ਕਰਕੇ ਨਿਹਾਲ ਅਤੇ ਪਵਿਤਰ ਬਚਨਾਂ ਦੁਆਰਾ ਕ੍ਰਿਤਾਰਥ ਕਰਿਆ ਕਰੋ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸੇ ਵਕਤ ਸਾਧ ਸੰਗਤ ਦੀ ਇਹ ਅਰਜ਼ ਪ੍ਰਵਾਨ ਕਰ ਲਈ। ਇਸ ਬਾਰੇ ਜ਼ਿਕਰ 'ਵਹਿਮੀ' ਜੀ ਨੇ ਜੱਸ ਜੀਵਨ ਭਾਗ ੧ ਤੇ ਪੰਨਾ ੮੬-੯੦ ਤੱਕ ਇਵੇਂ ਕੀਤਾ ਹੈ:-

---

*ਪੰਡਤ ਬਸੰਤ ਸਿੰਘ ਜੀ ਗੜ੍ਹ ਪਧਾਣੇ ਵਾਲੇ ਬਹੁਤ ਵਿਦਵਾਨ ਤੇ ਨੀਤੀ ਨਿਰੰਨ ਮਹਾਂਪੁਰਸ ਸਨ।

"ਸਤਿਗੁਰੂ ਜੀ ਮਾਤਾ ਜੀ ਨੂੰ ਕਹਿੰਦੇ। ਮੈਨੂੰ ਜੋ ਪੱਕੀ ਗੁਰੂ ਹਰੀ ਸਿੰਘ ਜੀ ਉਚੇਚੇ ਸੱਦ ਕੀਤੀ ਹੈ। "ਹੁਣ ਤੂੰ ਸਾਂਭਿਆ ਕਰ ਸਭ ਕੰਮ, ਕਰਵਾਣ ਵਾਲਿਆਂ ਨੂੰ ਭੀ ਤੂੰ ਹੀ ਕਿਹਾ ਕਰ।" ਜੇ ਮੇਰੇ ਵਿਚ ਕੋਈ ਜੋਗਤਾ ਨਾ ਹੋਈ ਤਾਂ ਕਿਸੇ ਨੂੰ ਕੀ ਕਹਿ ਸਕਾਂਗਾ। ਤੇ ਕੋਈ ਮੇਰੇ ਕਹੇ ਕਿਵੇਂ ਚਲੇਗਾ। ਇਸ ਲਈ ਹੁਣ ਮੇਰਾ ਮਨ ਇਸੇ ਸੋਚ ਵਿਚ ਰਹਿੰਦਾ ਏ, ਮੈਂ ਪਹਿਲੋਂ ਆਪਣੇ ਵਿਚ ਕੁਝ ਜੋਗਤਾ ਪ੍ਰਾਪਤ ਕਰਾਂ।"

ਜੱਸ ਜੀਵਨ ਭਾਗ ੧ ਪੰਨਾ ੮੬

"ਸਤਿਗੁਰੂ ਜੀ ਆਦਿ ਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਤੇ ਭਾਈ ਗੁਰਦਾਸ ਜੀ ਦੀ ਬਾਣੀ ਦਾ ਪਾਠ ਭੀ ਇਕਾਂਤ ਬੈਠ ਕਰਦੇ। "ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ॥" ਭੈਰੋ ਮਹਲਾ ੫ ਤੇ ਸੁਖਮਨੀ ਸਾਹਿਬ ਵਿਚ "ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥" ਪੜ੍ਹਦੇ ਤੇ "ਰਾਮ ਰਮਤ ਮਤਿ ਪਰਗਟੀ ਆਈ॥ ਕਹੁ ਕਬੀਰ ਗੁਰਿ ਸੋਝੀ ਪਾਈ॥" ਆਦਿ ਭਾਵ ਦੀਆਂ ਤੁਕਾਂ ਪੜ੍ਹਦਿਆਂ ਅਜਿਹੇ ਨਾਮ ਰਸ ਵਿਚ ਮਗਨ ਹੁੰਦੇ ਕਿ ਬਹੁਤ ਬਹੁਤ ਚਿਰ ਮੋਨ ਹੀ ਧਾਰੀ ਰਖਦੇ ਤੇ ਮਨ ਵਿਚ ਧਾਰਦੇ ਕਿ ਮੈਂ ਨਾਮ ਸਿਮਰਨ ਸਿਰੋਂ ਪਰੇ ਹੋ ਕਰਾਂ ਤਾਂ ਮੈਨੂੰ ਸਭ ਜੁਗਤਾਂ ਅੰਦਰੋਂ ਫੁਰ ਆਉਣਗੀਆਂ। ਇਹ ਸੁਭਾ ਬਣੇ ਕਰ ਭੈਣੀ ਸਾਹਿਬ ਦਾ ਡੇਰਾ ਤੇ ਰੌਣਕ-ਮੇਲਾ ਇਕ ਤਰ੍ਹਾਂ ਦਾ ਆਪ ਨੂੰ ਝਮੇਲਾ ਜਿਹਾ ਲਗਦਾ। ਇਸ ਲਈ ਆਪ ਨਹਿਰ ਦੇ ਜਾ, ਹਰੇ ਘਾਹ, ਜਲ ਤੇ ਬਿਰਧ ਸਾਧਾਂ ਦੀ ਆਮ ਸੰਗਤ ਕਰਦੇ, ਇਹ ਇਕਾਂਤ ਮੇਲਾ ਉਹਨਾਂ ਨੂੰ ਨਾਮ-ਰਸ ਵਿਚ ਵਾਧਾ ਕਰਦਾ ਜਾਪਦਾ। ਸੰਘਣੇ ਬਿਰਛਾਂ ਦੀ ਛਾਂ ਤੇ ਇਕਾਂਤ ਚੌਕੜੇ ਦਾ ਸੁਆਦ ਹੋਰ ਵਧਾ ਲੈਣ ਲਈ ਚਿਤ ਕਰਦਾ ਰਹਿੰਦਾ। ਪਰ ਡੇਰੇ ਦੇ ਵਿਹਾਰ ਵਾਲੇ ਤੇ ਦਰਸ਼ਨਾਂ ਵਾਲੇ ਫੇਰ ਭੀ ਕਦੀ ਕਦੀ ਇਸ ਇਕਾਂਤ ਰਸ ਵਿਚ ਕਿਸੇ ਨਾ ਕਿਸੇ ਭਾਂਤ ਦਾ ਰੌਲਾ ਰਲਾ ਹੀ ਦੇਂਦੇ।"

ਜੱਸ ਜੀਵਨ ਭਾਗ ੧ ਪੰਨਾ ੮੭

"ਸਤਿਗੁਰੂ ਜੀ, ਪੰਡਿਤ ਬਸੰਤ ਸਿੰਘ ਜੀ ਭਦਾਣਾ ਜ਼ਿਲ੍ਹਾ ਫੀਰੋਜ਼ਪੁਰ ਵਾਲਿਆਂ ਨੂੰ ਕਿਹਾ, ਤੁਸੀਂ ਆਪ ਭੀ ਕੁਝ ਕਮਾਈ ਕੀਤੀ ਹੈ ਤੇ ਦੂਰ ਨੇੜੇ ਜਾ ਕੁਝ ਉਚੇ ਜਪੀ, ਤਪੀਆਂ ਦੀ ਭੀ ਸੰਗਤ ਕੀਤੀ ਹੈ, ਜੇ ਮੇਰੇ ਨਾਲ ਮਿਲੋ ਤਾਂ ਮੈਂ ਭੀ ਕੁਝ ਚਿਰ ਰੱਜ ਕੇ ਨਾਮ ਰਸ ਮਾਣ ਲਵਾਂ। ਪਹਾੜਾਂ ਤੇ ਇਕਾਂਤ ਵਿਚ ਜਾ ਕੇ। ਪੰਡਿਤ ਜੀ ਉਤਰ ਦਿਤਾ, ਆਪ ਨੂੰ ਤੇ ਅਜਿਹੇ ਉਗਰ ਤਪ ਕਰ, ਰਾਜ ਸੁਖ ਪ੍ਰਭਤਾ, ਪੂਜਾ, ਵਡਿਆਈ, ਜਸ ਦੀ ਲੋੜ ਏ। ਤੁਸੀਂ ਤਾਂ ਐਸਾ ਕੁਝ ਇਹਨਾਂ ਦੀ ਪ੍ਰਾਪਤੀ ਲਈ ਪਏ ਕਰੋ। ਮੈਂ ਜਿਹਾ ਹਾਂ ਤੇਹਾ ਹੀ ਅਰਮਾਨ ਨਾਲ ਰਹਿਣਾ ਚਾਹੁੰਦਾ ਹਾਂ। ਤਾਂ ਸਤਿਗੁਰੂ ਜੀ ਬਸੰਤ ਸਿੰਘ ਹੋਰਾਂ ਨੂੰ ਕਿਹਾ, ਤੂੰ ਮੇਰੇ ਵਾਸਤੇ ਹੀ ਕੁਝ ਮੇਰਾ ਸਾਥ ਦੇ। ਤਾਂ ਪੰਡਿਤ ਜੀ ਕਿਹਾ, ਮਾਤਾ ਜੀ ਮੈਨੂੰ ਗੁਸੇ ਹੋਣਗੇ, ਉਜਰ ਦੇਣਗੇ। ਸਤਿਗੁਰੂ ਜੀ ਕਿਹਾ, ਮੈਂ ਮੰਨਾਂਗਾ ਸਭ ਮੇਰਾ ਕਸੂਰ ਹੈ, ਪਰ ਤੁਸੀਂ ਜ਼ਰੂਰ ਮੇਰੇ ਆਖੇ ਲਗੋ। ਬਸੰਤ ਸਿੰਘ ਜੀ ਸਤਿਬਚਨ ਤੇ ਕਹਿ ਦਿਤਾ, ਪਰ ਨਾਲ ਇਹ ਭੀ ਕਿਹੋ ਨੇ, ਮੈਨੂੰ ਰੋੜਾਂ ਤੇ ਐਵੇਂ ਹੀ ਪਹਾੜਾਂ ਵਿਚ ਰੋਲਣਾ ਜੇ ਤੇ ਮਾਤਾ ਜੀ ਵੱਲੋਂ ਉਲਾਂਭਾ ਦਿਵਾਣਾ ਜੇ, ਜਦ ਮੈਨੂੰ ਇਹਨਾਂ ਤਪਾਂ ਦੀ ਲੋੜ ਨਹੀਂ, ਪਰ ਤੁਹਾਡੇ ਕਹੇ ਟੁਰ ਪਵਾਂਗਾ।"

ਜੱਸ ਜੀਵਨ ਭਾਗ ੧ ਪੰਨਾ ੮੭

"ਇੱਕ ਦਿਨ ਸਤਿਗੁਰੂ ਜੀ ਤੇ ਬਸੰਤ ਸਿੰਘ ਜੀ ਦੋਵੇਂ ਚੁਪੀਤੇ, ਭੈਣੀ ਸਾਹਿਬੋਂ ਨਿਕਲ ਤੁਰੇ. ਮਾਤਾ ਜੀ

ਤੇ ਸਿੱਖਾਂ, ਪਿੱਛੋਂ ਸੋ ਲੈ ਅੱਧ ਮੀਲ ਤੇ ਗੁਸਾਈਂ–ਆਣੇ ਕੋਲ ਜਾ ਅਰਜ਼ ਕਰ ਮੋੜ ਲਿਆਂਦੇ, ਰਾਮਸਰ ਲਾਗੇ ਕੋਠੀ ਪਾਸ ਕਮਰਕਸੇ ਲਗਿਆਂ ਹੀ। ਮਾਤਾ ਜੀ ਪੁਛਿਆ, ਕਿਉਂ ਜਾਂਦੇ ਹੋ? ਸਤਿਗੁਰੂ ਜੀ ਕਿਹਾ, ਮੇਰਾ ਤਪ ਕਰਨ ਨੂੰ ਚਿੱਤ ਕਰਦਾ ਏ। ਮਾਤਾ ਜੀ ਕਿਹਾ, ਤੂੰ ਪਰਤਾਪ ਸਿੰਘਾ, ਅੱਗੇ ਬੜਾ ਤਪ ਕੀਤਾ ਹੋਇਆ ਏ। ਤਾਂ ਉਤਰ ਦਿਤੋ ਨੇ, ਮੈਂ ਬਿਹਾ ਹੀ ਨਹੀਂ ਖਾਣਾ, ਜਮ੍ਹਾਂ ਹੋਇਆ 'ਬਹਿ, ਵਰਤ ਨਹੀਂ ਮੁਕਾਣਾ। ਤਾਂ ਮਾਤਾ ਜੀ ਬਸੰਤ ਸਿੰਘ ਵੱਲ ਹੱਥ ਕਰ ਕਿਹਾ, ਤੇਰਾ ਸਭ ਕਸੂਰ ਏ, ਤੇ ਕਿਹਾ, ਵੇ ਪੰਡਿਤਾ! ਜੰਮਿਆਂ ਦੇ ਦੁਖ ਬੜੇ ਹੁੰਦੇ ਨੇ। ਤਾਂ ਸਤਿਗੁਰੂ ਜੀ ਕਿਹਾ, ਇਹਨਾਂ ਨੂੰ ਤੇ ਮੈਂ ਲੈ ਚਲਿਆ ਸਾਂ, ਇਹ ਤੇ ਨਹੀਂ ਸੀ ਜਾਂਦੇ। ਤਾਂ ਮਾਤਾ ਜੀ ਕਿਹਾ, ਜੇ ਪਹਾੜਾਂ ਵਿਚ ਜਾ ਤਪ ਕਰਨਾ ਜੇ, ਏਥੇ ਹੀ ਕਰੋ ਜਿਥੇ ਚਿਤ ਕਰ–ਜੇ। ਤਾਂ ਪੰਡਿਤ ਜੀ ਕਿਹਾ, ਪਾਤਸ਼ਾਹੋ! ਨਹਿਰ ਤੇ ਚਲੇ ਚਲੋ। ਮੈਨੂੰ ਮੱਲੋ–ਮੱਲੀ ਕਿਉਂ ਰੋੜਾਂ ਤੇ ਰਾਹ ਵਿਚ ਰੋਲ ਕੇ ਮਾਰਦੇ ਓ। ਨਾਲੇ ਭੁੱਖਾ ਮਰਾਂਗਾ, ਨਾਲੇ ਉਲਾਂਭੇ ਜਰਾਂਗਾ। ਸਤਿਗੁਰੂ ਜੀ ਮੰਨ ਗਏ ਅਤੇ ਨਹਿਰ ਤੇ ਜਾ ਕੱਖਾਂ ਦੀ ਵੱਖਰੀ ਝੁੱਗੀ ਪਾ ਲਈ। ਪਿਛਲੀ ਰਾਤ ਉਠ, ਸੌਚ, ਇਸਨਾਨ ਕਰ, ਨਹਿਰ ਦੇ ਕੰਢੇ ਤੇ ਸਿਰ ਪਰਨਾ, ਤੇੜ ਕਛਹਿਰਾ ਰੱਖ ਨੰਗੇ ਬੈਠ, ਸਵਾ ਪਹਿਰ ਦਿਨ ਆਉਂਦੇ ਤਕ, ਇਕ ਚੌਂਕੜੇ ਬੈਠੇ ਰਹਿਣਾ ਅਰੰਭਿਆ। ੧੨੫ ਪਾਠ ਪੈਂਤੀਸ ਅੱਖਰੀ ਦੇ ਕੰਠੋਂ ਕਰਨੇ। ਸਾਰੀ ਪੰਜ ਗ੍ਰੰਥੀ ਦਾ ਪਾਠ ਕਰਨਾ, ਕਿਸੇ ਦਿਨ ਕੰਠੋਂ ਕਿਸੇ ਦਿਨ ਉਤੋਂ। ਭੁੰਜੇ ਸੌਣਾ। ਅੱਠੀਂ ਪਹਿਰੀ ਡੇਢ ਛਟਾਂਕੀ ਚੌਲ ਹੀ ਛਕਨੇ। ਪੰਡਿਤ ਜੀ ਪੰਜਵੇਂ ਦਿਨ ਮੰਜਾ ਮੰਗ ਲਿਆ ਤੇ ਕਿਹਾ, ਮੈਂ ਨਾ ਕੁਝ ਅਗੋਂ ਬਨਣਾ ਤੇ ਨਾ ਲੈਣਾ ਹੈ। ਨਾ ਐਸੇ ਤਪ ਵਰਤ ਰਖਦਾ ਹਾਂ, ਨਾ ਤਪ ਤਾਪਨ ਵਿਚ ਪੈ ਭਖਦਾ ਹਾਂ। ਇਸੇ ਤਰ੍ਹਾਂ ਹੋਰ ਸਾਥੀ ਭੀ ਸਭ ਪ੍ਰਸਾਦ ਛਕਣ ਲਗ ਪਏ। ਸਤਿਗੁਰੂ ਜੀ ਪੂਰੇ ਚਾਲੀ ਦਿਨ ਇਹੋ ਧਾਰਿਆ ਨੇਮ ਨਿਭਾਇਆ।"

ਜੱਸ ਜੀਵਨ ਭਾਗ ੧, ਪੰਨਾ ੮੮

"ਸਰੀਰ ਹੱਡੀਆਂ ਹੀ ਹੋ ਗਿਆ ਜਾਪਦਾ ਸੀ, ਪਰ ਮੁੱਖ ਮਸਤਕ ਦਾ ਤੇਜ ਸਵਾਇਆ ਸੀ ਅਗੇ ਨਾਲੋਂ ਭੀ। ਲਾਂਗਰੀ ਇਸ ਸਮੇਂ ਹਰਨਾਮ ਸਿੰਘ ਪੱਖੋ ਸੀ। ਸੱਪ ਬਹੁਤ ਨਹਿਰ ਤੇ ਫਿਰਦੇ ਸੀ ਰਾਤ ਦਿਨ। ਭੁੰਜੇ ਪੈਣਾ ਡਰ ਦੇਂਦਾ ਸੀ।"

ਜੱਸ ਜੀਵਨ ਭਾਗ ੧, ਪੰਨਾ ੮੮

"ਇਹ ਪਹਿਲਾ ਤਪ ਚਾਹਲੀਆ, ਸਤਿਗੁਰੂ ਜੀ ਕੱਖਾਂ ਦੀ ਝੁੱਗੀ ਵਿੱਚ ਹੀ ਨਹਿਰ ਤੇ ਕੀਤਾ ਸੀ। ੧੦ ਸਾਉਣਤੋਂ ਲੈ ੨੦ ਭਾਦਰੋਂ ਤਕ ਨਹਿਰ ਰੋਪੜ ਵਾਲੀ ਤੇ ੧੯੬੩ ਬਿ: ਵਿਚ। ਇਹ ਸਭ ਵਾਰਤਾ ਮੈਨੂੰ ਪੰਡਿਤ ਬਸੰਤ ਸਿੰਘ ਜੀ ਤੋਂ ਮਿਲੀ ਸੀ। ਭੈਣੀ ਸਾਹਿਬ, ੨੪ ਭਾਦਰੋਂ ੨੦੧੮।

ਜੱਸ ਜੀਵਨ ਭਾਗ ੧, ਪੰਨਾ ੮੮

ਅੰਨ ਇਸੇ ਤਰ੍ਹਾਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਨ 1947–48 ਤਕ ਸ੍ਰੀ ਭੈਣੀ ਸਾਹਿਬ ਕਰੁੰਡੇ ਦੇ ਦਰੱਖਤ ਹੇਠ ਦਿਨ ਸਮੇਂ ਆਪ ਲੋਕਾਂ ਦੀ ਨਿਗਾਹ ਤੋਂ ਬੱਚ ਕੇ ਲਗਾਤਾਰ ਕਈ ਸਾਲ ਸਿਮਰਨ ਕਰਦੇ। ਇਸੇ ਤਰ੍ਹਾਂ ਹੀ ਅਤੇ ਸ੍ਰੀ ਜੀਵਨ ਨਗਰ ਸਰੋਵਰ ਵਿਚ ਇਕ ਡਿੱਗੇ ਦਰਖਤ ਉਪਰ ਬੈਠ ਕੇ ਸਾਰੀ ਸਾਰੀ ਰਾਤ ਭਜਨ ਕਰਦੇ ਰਹਿੰਦੇ ਸਨ। ਸੰਤ ਅਮਰ ਸਿੰਘ ਘੋਪੋ ਅਤੇ ਸੰਤ ਬਸੰਤ ਸਿੰਘ ਜੀ ਚਵਿੰਡੇ ਵਾਲੇ ਕੋਲ ਹੁੰਦੇ ਸਨ। ਜਿਸ ਦਾ ਜਿਕਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਚਲ ਰਹੀ ਜੀਵਨੀ ਵਿਚ ਪੜ੍ਹ ਸਕੋਗੇ।

ਆਤਮਾ ਸਿੰਘ 'ਸਨਖਤਰਵੀ'

## ਨਹਿਰ ਦਾ ਡੇਰਾ

ਇਸ ਪਰਥਾਇ ਜੱਸ ਜੀਵਨ ਭਾਗ ੧, ਪੰਨਾ ੮੯ ਦਾ ਜ਼ਿਕਰ ਦੇ ਰਿਹਾ ਹਾਂ:-

"ਇਹ ਡੇਰਾ ਸਾਧਾਂ ਦਾ ਰੋਪੜ ਵਾਲੀ ਨਹਿਰ ਤੇ ਜੋ ਭੈਣੀ ਸਾਹਿਬੋਂ ੨-੩ ਮੀਲ ਦੱਖਣ ਚੜ੍ਹਦੇ ਕੋਨੇ ਵਲਪੁਲੋਂ ਨੇੜੇ ਪਾਣੀ ਔਂਦੇ ਵਲ ਨੂੰ ਹੈ ਜਿਵੇਂ ਬਣਿਆਂ, ਮੈਂ ੨੦੦੩ ਬਿ: ਵਿਚ ਸਤਿਗੁਰੂ ਪਰਤਾਪ ਸਿੰਘ ਜੀ ਸਾਥ ਜਾਂ ਦਰਿਆਫਤ ਕਰ ਲਿਖਿਆ ਹੈ। ਹੋ ਸਕਦੈ ਮੈਥੋਂ ਇਸ ਵਿੱਚ ਕੋਈ ਫਰਕ ਭੀ ਪਿਆ ਹੋਵੇ।"
ਜੱਸ ਜੀਵਨ ਭਾਗ ੧, ਪੰਨਾ ੮੯

"ਗੁਰੂ ਹਰੀ ਸਿੰਘ ਜੀ ਦੇ ਸਮੇਂ ਨਹਿਰ ਕੁਝ ਮੀਲ ਲਲਾਮ ਹੁੰਦੀ ਸਰਕਾਰ ਵਲੋਂ, ਮਝਾਂ, ਗਊਆਂ ਲਈ ਲੈਂਦੇ। ਘਾਹ ਚਾਰਦੇ ਤੇ ਕੋਈ ਚੰਗਾ ਪੁਰਸ਼, ਸੁਕਾ ਰੁੱਖ ਭੀ ਆਪੋਂ ਕਹਿ ਲੰਗਰ ਦੇ ਬਾਲਣ ਲਈ ਭੇਜ ਦੇਂਦਾ ਤੇ ਕਾਨੇ, ਸਰਕੜਾ ਭੀ ਸਿੱਖ ਲੋਹ ਦੀ ਝੋਕੀ ਲਈ ਵੱਢ ਲੈ ਔਂਦੇ ਸੀ। ਪਰ ਬਹੁਤ ਔਖਾ ਹੁੰਦਾ ਸੀ ਰੋਜ ਔਣ ਜਾਣ ਤੇ ਉਥੇ ਰੜੇ ਬਹਿਣ ਦਾ।"

ਜੱਸ ਜੀਵਨ ਭਾਗ ੧, ਪੰਨਾ ੮੯

"ਪਹਿਲਾਂ ਸਭ ਬਾਬੇ ਸੁੰਦਰ ਸਿੰਘ ਜੀ ਮਸਤਾਨੇ (ਬੁਰਜਾਂ) ਦੇ ਤੇ ਸੰਤਾ ਸਿੰਘ ਜੀ ਘੁਕੇਵਾਲੀਆਂ ਪੂੰਨੀਆਂ ਦੀ ਜ਼ਮੀਨ ਵਿਚ ਵਾੜਾ ਵਲਿਆ ਸੀ। ਇਕ ਹੀਰਾ ਸਿੰਘ ਪੂੰਨੀਆਂ ਦੇ, (ਜੋ ਪਿਛੋਂ ਕਨੇਜਾਂ ਦਾ ਸੀ) ਨੇ ਦੋ ਘੁਮਾਂ ਗਊਆਂ ਦੇ ਵਾੜੇ ਲਈ ਦਿਤੀ। ਉਸ ਨੂੰ ਗੋਬਰ ਮਲੜ੍ਹ ਦਾ ਸੁਖ ਹੋ ਗਿਆ ਤੇ ਸਾਧਾਂ ਨੂੰ ਟਿਕਣ ਦਾ। ਕੁਝ ਚਿਰ ਇਸ ਤਰ੍ਹਾਂ ਕਬਜ਼ਾ ਰਿਹਾ, ਜਿਮੀਂ ਗੈਰ ਅਬਾਦ ਸੀ। ਨਹਿਰ ਜਿਥੇ ਹੁਣ ਡੇਰਾ ਏ ਏਥੋਂ ਲਹਿੰਦੇ ਸੀ। ਉਹ ਥਾਂ ਅੱਧ ਮੀਲ ਪਰ੍ਹੇ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਇਕ ਮਾਈ ਢੰਡਿਆਂ ਦੀ ਨੰਦ ਕੌਰ ੫-੭ ਘੁਮਾਂ ਜ਼ਮੀਨ ਦਿਤੀ। ਇਕ ਪੂੰਨੀਆਂ ਦੇ ਹੋਰ ਜ਼ਿਮੀਂਦਾਰ ਭੀ ਤਿੰਨ ਘੁਮਾਂ ਜ਼ਮੀਨ ਦਿੱਤੀ। ਸਿੱਖ ਅਬਾਦ ਕਰ ਕੁਝ ਫਸਲ ਭੀ ਕਰਨ ਲਗੇ। ਹੀਰਾ ਸਿੰਘ ਦੇ ਪੁਤ੍ਰਾਂ ਸਿਖਾਂ ਨੂੰ ਉਠਾਣ ਲਈ ਸਰਕਾਰੇ ਮੁਕਦਮਾ ਕੀਤਾ। ਪਰ ਕਬਜ਼ਾ ਨਾ ਟੁਟਾ ਤੇ ਉਹ ਹਾਰ ਗਏ। ਫੇਰ ਭੀ ਸਿਖਾਂ ੫੦੦) ਦੇ, ਸਰਕਾਰੇ ਜਾ ਡੇਰੇ ਦੇ ਨਾਮ, ਮੁਲ ਖਰੀਦੀ ਭੀ ਲਿਖਾ ਲਈ ਤੇ ਉਹ ਮਾਈ ਵਾਲੀ ਭੀ ਵਟਾ ਏਥੇ ਲੈ ਆਂਦੀ। ਕੁਝ ਹੋਰ ਖਰੀਦੀ ਤੇ ਇੱਕ ਦੋ ਕੋਠੜੇ ਕੱਚੇ ਪਾਏ ਖੂਹੀ ਲਾਈ। ਹੁਣ ਡੇਰਾ ਚੰਗਾ ਵਸਦਾ ਹੈ।"

ਜੱਸ ਜੀਵਨ ਭਾਗ ੧, ਪੰਨਾ ੮੯-੯੦

"ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇ ੧੯੬੪ ਤੋਂ ੬੬ ਤੱਕ ਇਹ ਡੇਰਾ ਨਹਿਰ ਤੇ ਲਾਗੇ ਚੰਗਾ ਅਬਾਦ ਹੋਇਆ। ਇਹ ਦੁਆਲੇ ਦੇ ਪਿੰਡਾਂ ਨਾਲ ਰਲ ੫-੬ ਮੀਲ ਨਹਿਰ ਲਲਾਮ ਹੁੰਦੀ ਲੈ ਲੈਂਦੇ। ਏਕ ਸਮੇਂ ਲੋਕਾਂ ਸਾਹਵੇਂ ਖਲੋ ਬੋਲੀ, ਇਕ ਸੌ ਦੇ ਥਾਂ ਵਧਾ ਸੋਲਾਂ ਸੌ ਤੱਕ ਚਾੜ੍ਹ ਦਿੱਤੀ। ਪਰ ਫੇਰ ਭੀ ਡੇਰੇ ਦੇ ਨਾਮ ਹੀ ਬੋਲੀ ਖਤਮ ਹੋਈ। ਸਿੱਖਾਂ ਦੁਆਲੇ ਦੇ ਪਸ਼ੂ ਰੋਕੇ, ਚੁਗਾਟੋਂ ਛਾਵੇਂ ਬਹਿਣ ਤੇ ਪਾਣੀ ਪਿਲਾਣ ਔਂਦੇ। ਅੰਤ ਪੂੰਨੀਆਂ, ਢੰਡਿਆਂ, ਖੋਖਰ, ਤੱਖਰ, ਨੀਲੋਂ ਛੋਟੀ ਵਡੀ ਆਦਿ ਦੇ ਸਿਆਣੇ ਪੁਰਸ਼ਾਂ ਰਲ ਉਗਰਾਹੀ ਕਰਕੇ ਉਹ ਗੁਰੂ ਕੇ ਲੰਗਰ ਦੀ ਰਕਮ ਹੱਥ ਜੋੜ ਆ ਦਿੱਤੀ ਤੇ ਆਪਣੇ ਬੰਦਿਆਂ ਮੰਦੇ ਵਰਤਾ ਵਾਲਿਆਂ ਤੋਂ ਮਾਫ਼ੀ ਭੀ ਮੰਗਾਈ ਕਿ ਇਹਨਾਂ ਕੁਮਤ ਕਰ ਉਸ ਲੰਗਰ ਦੀ ਮਾਇਆ ਸਰਕਾਰੇ ਘਲਾਈ ਏ, ਜਿਥੋਂ ਹਰ ਆਏ ਨੂੰ ਬਿਨਾਂ ਵਿਤਕਰੇ ਸਦਾ ਜਲ ਪ੍ਰਸਾਦਾ ਮਿਲਦਾ ਏ। ਸਤਿਗੁਰੂ ਜੀ ਤੇ ਸਾਧ ਸੰਗਤ ਨੇ ਭੀ ਆਦਰ ਕਰ ਅੱਗੋਂ ਰਲ ਟੁਰਨ ਦਾ

ਦਿਲਾਸਾ ਦਿੱਤਾ।"

ਸੰਤ ਤਰਨ ਸਿੰਘ ਵਹਿਮੀ, ਜਸ ਜੀਵਨ ਭਾਗ ਪਹਿਲਾ, ਪੰਨਾ ੯੦

ਕੁਝ ਸਾਧੂਆਂ—ਸੰਤ ਭਗਤ ਸਿੰਘ ਜੀ, ਸੰਤ ਮੰਗਲ ਸਿੰਘ ਜੀ ਤੇ ਸੰਤ ਲਾਲ ਸਿੰਘ ਜੀ ਪਾਸ ਇਸ ਥੁੜ ਦੀ ਵਿਰਥਾ ਕੀਤੀ। ਇਹਨਾਂ ਸੰਤਾਂ ਮਾਤਾ ਜਿਉਣ ਕੌਰ ਜੀ ਪਾਸ ਇਹ ਅਰਜ਼ ਕੀਤੀ ਕਿ ਆਪ ਮਹਾਰਾਜ ਜੀ ਨੂੰ ਕਵੋ, ਆਏ ਸਾਧੂਆਂ ਨਾਲ ਬਚਨ ਕੀਤਾ ਕਰਨ ਤੇ ਉਨ੍ਹਾਂ ਵੱਲ ਮੰਨ ਭਰ ਨਿਗਾਹ ਕਰ ਵੇਖਿਆ ਕਰਨ ਕਿਉਂਕਿ ਜੇ ਦੂਰੋਂ ਆਏ ਵੱਲ ਖੁਸ਼ ਹੋ ਨਾ ਵੇਖਿਆ ਜਾਵੇ ਤੇ ਬੋਲ ਬਾਣੀ ਖੁਸ਼ ਹੋ ਕੀਤੀ ਜਾਵੇ ਤਾਂ ਉਸਦਾ ਪਿਛਲਾ ਤੇ ਪੰਧ ਦਾ ਥਕੇਵਾਂ ਨਹੀਂ ਲਹਿੰਦਾ ਤੇ ਅੱਗੋਂ ਮਿਲਣ ਆਉਣ ਦਾ ਪਵੰਦ ਦਿਲਾਸਾ ਨਹੀਂ ਪੈਂਦਾ। (ਪੰਨਾ ੧੧੦)

ਮਤਾ ਜਿਉਣ ਕੌਰ ਜੀ ਉਤਰ ਦੇਂਦੇ, ਮੈਂ ਤੇ ਸ਼ੁਕਰ ਕੀਤਾ ਏ ਇਹ ਕੁਝ ਟਿਕੇ ਹਨ। ਨਹੀਂ ਤੇ ਚੁੱਪ ਕੀਤੇ ਕਿਤੇ ਤਪ ਕਰਨ ਨਿਕਲ ਟੁਰੇ ਸੀ, ਮੈਂ ਮਸਾਂ ਹੀ ਮਿੰਨਤ ਕਰ ਮਨਾਏ ਰਖੇ ਹਨ ਤੇ ਕਿਹਾ ਹੋਇਆ ਏ, ਤੁਸੀਂ ਜੋ ਤਪ, ਬੰਦਗੀ ਕਿਤੇ ਜਾ ਕਰਨਾ ਹੈ, ਏਥੇ ਹੀ ਟਿਕ ਕਰੋ। ਮੈਂ ਡਰਦੀ ਹਾਂ ਅਤੇ ਮੇਰੇ ਤੇ ਉਜਰ ਦੇ ਫੇਰਨ ਕਿਤੇ ਨੂੰ ਟੁਰਦੇ ਹੋਣ। ਹਾਂ! ਤੁਹਾਡੀ ਉਹ ਇਰ ਅਰਜ਼ ਮੰਨ ਲੈਣ ਤਾਂ ਮੈਂ ਮਨੋ ਬੜੀ ਰਾਜੀ ਹੋਵਾਂਗੀ। (ਪੰਨਾ ੧੧੧)

ਭੈਣੀ ਸਾਹਿਬ ਨਿਮਾਣੀ ਦੇ ਮੇਲੇ ਤੇ ਸਾਧ ਸੰਗਤ ਆਈ, ਰੌਣਕ ਲਾਈ, ਗੁਰਬਖਸ਼ ਤੇ ਵਜ਼ੀਰ ਸਿੰਘ ਜੀ ਪਾਸੋਂ ਸਲਾਹ ਲੈ ਸੰਤ ਭਗਤ ਸਿੰਘ ਜੀ ਦਾਤੇ ਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ ਤੇ ਲਾਲ ਸਿੰਘ ਜੀ ਭੂਰੇ ਗਿੱਲ ਨੇ, ਸਤਿਗੁਰੂ ਜੀ ਪਾਸ ਖੜੇ ਹੋਏ ਹੱਸਦੇ ਬੋਲਦੇ ਦੇਖ ਅਰਜ਼ ਕੀਤੀ ਕਿ ਸਾਧ ਸੰਗਤ ਦਾ ਮਨ ਉਨਾ ਚਿਰ ਪੂਰਾ ਪ੍ਰਸੰਨ ਨਹੀਂ ਹੁੰਦਾ, ਥਕੇਵਾਂ ਨਹੀਂ ਲਹਿੰਦਾ, ਜਿਚਰ ਆਫ ਖੁਸ਼ ਹੋ, ਨਿਗਾਹ ਭਰ ਵੇਖੋ ਨ ਤੇ ਆਇਆਂ ਨਾਲ ਬਚਨ ਬਿਲਾਸ ਖੁਸ਼ ਹੋ ਨ ਕਰੋ। ਪੰਨਾ ੧੧੧

ਬਸ ਫਿਰ ਕੀ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਭਰੀ ਤੱਕਣੀ ਐਸੀ ਬਣ ਗਈ ਕਿ ਹੋਲਿਆਂ ਮੇਲਿਆਂ ਸਮੇਂ ਹਜ਼ਾਰਾਂ ਦੀ ਤਾਦਾਦ ਵਿਚ ਆਏ ਇਕ ਇਕ ਸਰੀਰ ਨੂੰ ਸਤਿਗੁਰੂ ਜੀ ਨਦਰੀ ਨਦਰ ਨਿਹਾਲ ਕਰਨ ਦੀ ਕ੍ਰਿਪਾ ਕਰਦੇ, ਸੰਗਤਾਂ ਨੂੰ ਖੁਸ਼ੀਆਂ ਬਖਸ਼ਦੇ। ਏਸ ਅਦੁੱਤੀ ਤੱਕਣੀ ਤੋਂ ਪ੍ਰਭਾਵਿਤ ਹੋ ਕੇ ਇਕ ਵਾਰੀ ਮੈਂ ਲਿਖਿਆ ਸੀ :

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤੱਕਣੀ**

ਮੇਰੇ ਮਾਹੀ ਪ੍ਰਤਾਪ ਗੁਰੂ ਦੀ ਡਾਢੀ ਸੀ ਅਕਸੀਰ ਤੱਕਣੀ
ਲੰਘ ਨੈਣਾਂ 'ਚੋਂ ਦਿਲ ਤੇ ਪੈਂਦੀ ਦੇਂਦੀ ਮਨ ਨੂੰ ਧੀਰ ਤੱਕਣੀ
ਕੰਵਲ ਸਮਾਨ ਨੇਤ੍ਰਾਂ ਵਿਚੋਂ ਨਿਕਲੇ ਵਾਂਗ ਸ਼ਮੀਰ ਤੱਕਣੀ
ਬਿਸਮਿਲ ਕਰਦੀ ਉਡਦੀ ਰੂਹ ਨੂੰ ਹੈ ਸੀ ਉਡਣਾ ਤੀਰ ਤੱਕਣੀ
ਇਕੋ ਵਾਰ ਤਕਿਆਂ ਹੀ ਸੀ ਬਦਲ ਦਿੰਦੀ ਤਕਦੀਰ ਤੱਕਣੀ
ਪਲਕ ਝਲਕ ਵਿਚ ਬਦਲ ਦੇਵਦੀ ਲਖ ਗੁਨਾਹ ਤਕਸੀਰ ਤੱਕਣੀ
ਲੱਖਾਂ ਰਾਂਝੇ ਜੋਗੀ ਕਰਦੀ ਬਣਕੇ ਸਭ ਦੀ ਹੀਰ ਤੱਕਣੀ

ਪਲ ਭਰ ਵਿਚ ਸੀ ਫੋਟੋ ਖਿੱਚਦੀ ਕੈਮਰੇ ਸਮ ਤਤਬੀਰ ਤੱਕਣੀ
ਮਨੁਕਰ ਨੂੰ ਸੈਦਾਈ ਕਰਦੀ ਪ੍ਰੇਮ ਭਰੀ ਤਸਵੀਰ ਤੱਕਣੀ
ਦੀਦ ਪਿਆਸੇ ਨੈਣਾਂ ਲਈ ਸੀ ਗੰਗਾ ਦਾ ਉਹ ਨੀਰ ਤੱਕਣੀ
ਲੱਖਾਂ ਹਜ਼ਾਰਾਂ ਕਾਸੇ ਭਰਦੀ ਰਹਿਮਤਾਂ ਭਰੀ ਅਮੀਰ ਤੱਕਣੀ
ਰਿਧਾਂ ਸਿਧਾਂ ਨਿਧਾਂ ਪਾ ਕੇ ਹੈਸੀ ਫਿਰ ਫਕੀਰ ਤੱਕਣੀ
ਬੇਸਹਾਰੇ ਸਿਖਾਂ ਵਾਸਤੇ ਹੈ ਸੀ ਮਦਦਗੀਰ ਤੱਕਣੀ
ਸੋਗ ਸਾਗਰੋਂ ਪਲ ਵਿੱਚ ਕੱਢਦੀ ਮਾਨੋ ਮਾਹੀ ਗੀਰ ਤੱਕਣੀ
ਜਿਸਦਾ ਭੇਤ ਕਿਸੇ ਨ ਪਾਇਆ ਡਾਢੀ ਸੀ ਗੰਭੀਰ ਤੱਕਣੀ
ਹੰਕਾਰੀ ਸਿਰ ਨੂੰ ਕਲਮ ਕਰਨ ਲਈ ਹੈ ਸੀ ਇਕ ਸ਼ਮਸੀਰ ਤੱਕਣੀ
ਆਲਮ ਵਿਚ ਨ ਡਿਠੀਂ 'ਆਤਮਾ' ਐਸੀ ਆਲਮ ਗੀਰ ਤੱਕਣੀ।

ਸਨਖਤਰਵੀ

**ਸਾਧ ਸੰਗਤ ਨੂੰ ਪਰਿਵਚਨਾਂ ਰਾਹੀਂ ਨਿਵਾਜਣਾ**

ਇਸੇ ਤਰ੍ਹਾਂ ਰਸਨਾ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤ ਰੂਪੀ ਬਚਨਾਂ ਨਾਲ ਪਰਮਾਰਥਕ, ਸੁਧਾਰਕ ਤੇ ਵਿਵਹਾਰਿਕ ਉਪਦੇਸ਼ਾਂ ਦੁਆਰਾ ਸਾਧ ਸੰਗਤ ਨੂੰ ਨਿਵਾਜਨ ਲਗੇ।

"ਗੁਰੁ ਰਸਨਾ ਅੰਮ੍ਰਿਤ ਬੋਲਦੀ" ਦੇ ਗੁਰੂ ਵਾਕ ਅਨੁਸਾਰ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਰਸਨਾ ਬਾਬਤ ਵੀ ਇਕ ਵਾਰੀ ਮੈਂ ਲਿਖਿਆ :

"ਗੁਰੂ ਪ੍ਰਤਾਪ ਦੇ ਮੁਖ ਮੰਡਲ ਵਿਚ ਹੈ ਸੀ ਸਭ ਤੋਂ ਨਿਆਰੀ ਰਸਨਾ।
ਅੰਮ੍ਰਿਤ ਦਾ ਉਹ ਸੋਮਾ ਝਰਦੀ ਹੈਸੀ ਝਰਨੇ ਹਾਰੀ ਰਸਨਾ।
ਵਰਦਾਨਾਂ ਦੀਆਂ ਦਾਤਾਂ ਵੰਡਦੀ ਦਾਤਾਂ ਦੀ ਭੰਡਾਰੀ ਰਸਨਾ।
ਦੋਸ਼ੀਆਂ ਨੂੰ ਇਹ ਬਖਸ਼ਸ਼ ਕਰਦੀ ਬਖਸ਼ਿਸ਼ ਦੀ ਇਹ ਪਟਾਰੀ ਰਸਨਾ।
ਚਾਰ ਪਦਾਰਥ ਦੇਵਣ ਵਾਲੀ ਹੈ ਸੀ ਇਹ ਦਾਤਾਰੀ ਰਸਨਾ।
ਵਾਂਗ ਸਿੰਘ ਦੇ ਗਰਜਨ ਵਾਲੀ ਹੈ ਸੀ ਇਹ ਬਲਧਾਰੀ ਰਸਨਾ।
ਸਚੇ ਵਾਕ ਉਚਾਰਨ ਵਾਲੀ ਸੱਚ ਨੂੰ ਸਿੰਚਨ ਹਾਰੀ ਰਸਨਾ।
ਦੁਖੀਆਂ ਦੇ ਦੁਖ ਦੂਰ ਕਰਨ ਲਈ ਸੰਜੀਵਨ ਉਪਚਾਰੀ ਰਸਨਾ
ਬੈਠੀ ਜਿਸਤੇ ਆਪ ਸੁਰਸਤੀ ਉਹ ਸੀ ਸੇਜ ਸਵਾਰੀ ਰਸਨਾ।
ਸੁਰ ਸੰਗੀਤ ਨੂੰ ਪਰਖਣ ਵਾਲੀ ਸੰਗੀਤ ਸੁਨਾਵਣ ਹਾਰੀ ਰਸਨਾ।
ਲੱਖਾਂ ਦਰਸ਼ਕ ਹੋਵਣ ਭਾਵੇਂ ਪਿਆਰ ਦੀ ਸਭ ਨੂੰ ਪਿਆਰੀ ਰਸਨਾ।
ਕੋਮਲ ਫੁਲ ਤੋਂ ਮਿੱਠੀ ਸ਼ਹਿਦੋਂ 'ਆਤਮਾ', ਪਰ ਉਪਕਾਰੀ ਰਸਨਾ।

ਸਨਖਤਰਵੀ

ਉਸ ਨਿਮਾਣੀ ਦੇ ਮੇਲ ਤੋਂ ਉਪ੍ਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਣੀ, ਬਹਿਣੀ, ਕਹਿਣੀ ਵਿੱਚ

ਤੇਜਸ੍ਰੀ ਪ੍ਰੀਵਰਤਨ ਜੋ ਆਇਆ ਉਸਦੇ ਸਿੱਟੇ ਵਜੋਂ ਭਾਵੇਂ ਅਜੇ ਸਰਕਾਰੀ ਚੌਕੀ ਪੂਰੀ ਤਰ੍ਹਾਂ ਭੈਣੀ ਸਾਹਿਬ ਤੋਂ ਉੱਠੀ ਨਹੀਂ ਸੀ, ਪਰ ਫਿਰ ਵੀ ਸਾਧ ਸੰਗਤ ਬਿਨਾਂ ਰੋਕ ਟੋਕ ਹਰ ਸਮੇਂ ਆਉਂਦੀ ਜਾਂਦੀ ਰਹਿੰਦੀ।

ਸਤਿਗੁਰੂ ਜੀ ਜਿਥੇ ਡੇਰੇ ਦੇ ਸਾਰੇ ਵਿਹਾਰਾਂ ਉਤੇ ਪੂਰੀ ਨਿਗਰਾਨੀ ਰਖਦੇ ਅਤੇ ਸਾਧ ਸੰਗਤ ਵਲੋਂ ਅਰਜ਼ਾਂ ਹੋਣ ਤੇ ਸਮੇਂ ਸਮੇਂ ਦੌਰਿਆਂ ਵਿੱਚ ਵੀ ਜਾਂਦੇ, ਜੋ ਘੋੜਿਆਂ, ਊਠਾਂ, ਗੱਡਿਆਂ, ਸਮੇਤ ਹੋਇਆ ਕਰਦੇ, ਉਥੇ ਸਮਾਂ ਮਿਲਣ ਤੇ ਨਹਿਰ ਉੱਤੇ ਜਾ ਕੇ ਨਿਤਨੇਮ ਵੀ ਜ਼ਰੂਰ ਕਰਿਆ ਕਰਦੇ।

### ਮਹਾਰਾਜ ਨਿਹਾਲ ਸਿੰਘ ਜੀ ਦਾ ਅਨੰਦ ਅਤੇ ਵਿਵਾਹ-ਸੁਧਾਰ

ਸੰਮਤ ੧੯੭੦ ਵਿੱਚ ਅਸੂ ਦੇ ਨੌਰਾਤਿਆਂ ਵਿੱਚ ਇਸ ਗੁਰੂ ਪਰਵਾਰ ਵਿੱਚ ਸਭ ਤੋਂ ਪਹਿਲਾਂ ਮਹਾਰਾਜ ਨਿਹਾਲ ਸਿੰਘ ਜੀ ਦਾ ਅਨੰਦ ਬਾਬਾ ਧਿਆਨ ਸਿੰਘ ਜੀ ਪੱਥਰਾਂ ਵਾਲਿਆਂ ਦੀ ਸਪੁੱਤਰੀ ਬੀਬੀ ਸਤਵੰਤ ਕੌਰ ਨਾਲ ਲਹੌਰ ਵਿਖੇ ਹੋਇਆ। ਦੱਸਿਆ ਜਾਂਦਾ ਹੈ ਕਿ ਇਸ ਅਨੰਦ ਕਾਰਜ ਦਾ ਮੇਲਾ ਬੜੀ ਧੂਮ ਧਾਮ ਨਾਲ ਹੋਇਆ। ਹਜ਼ਾਰਾਂ ਨਾਮਧਾਰੀ ਇਸ ਅਨੰਦ ਕਾਰਜ ਵਿਚ ਇਕੱਤਰ ਹੋਏ, ਬਰਾਤ ਦਾ ਸ਼ਾਹੀ ਜਲੂਸ ਲਾਹੌਰ ਵਿਚ ਨਿਕਲਿਆ। ਅਨੰਦ ਕਾਰਜ ਹੋਣ ਸਮੇਂ ਜਿਥੇ ਵੇਦੀ ਮੰਡਪ ਵਿੱਚ ਲੜਕੇ ਲੜਕੀ ਨੂੰ ਸਾਧ ਸੰਗਤ ਤੇ ਗੁਰੂ ਕੀ ਹਜ਼ੂਰੀ ਵਿੱਚ ਗੁਰੂਮਤ ਅਨੁਸਾਰ ਅੰਮ੍ਰਿਤ ਛਕਾਇਆ ਜਾਣਾ ਸੀ ਉਥੇ ਮਹਾਰਾਜ ਜੀ ਦੀ ਹੋਣ ਵਾਲੀ ਸੁਪੱਤਨੀ (ਬੀਬੀ ਸਤਵੰਤ ਕੌਰ) ਨੂੰ ਪ੍ਰਬੰਧਕਾਂ ਵਲੋਂ ਘਰ ਅੰਦਰ ਜਾ ਕੇ ਅੰਮ੍ਰਿਤ ਛਕਾਇਆ ਗਿਆ।

ਅੰਮ੍ਰਿਤ ਛਕਾਉਣ ਦੀ ਮਰਯਾਦਾ ਦਾ ਉਲੰਘਣ ਹੋਇਆ ਵੇਖ ਕੇ ਸੰਤ ਸੁੰਦਰ ਸਿੰਘ ਜੀ ਮੰਜੀ-ਤੋੜ ਵਾਲੇ ਮਸਤਾਨੀ ਦਸ਼ਾ ਵਿਚ ਹੋ ਕੇ ਦੀਵਾਨ ਦੇ ਗੋਲ ਚੱਕਰ ਵਿਚ ਗੇੜਾ ਕਰਦੇ ਆਖੀ ਜਾਂਦੇ ਸਨ:-

### ਅਸਲ ਦੇ ਥਾਂ ਨਕਲ ਹੋਈ ਹੈ, ਨਕਲ ਮਨਜ਼ੂਰ ਨਹੀਂ ਹੋਣੀ?

ਸਤਿਗੁਰੂ ਜੀ ਨੇ ਸੰਤਾਂ ਨੂੰ ਸੱਦ ਕੇ ਪ੍ਰੇਮ ਨਾਲ ਪੁਛਿਆ। ਸੰਤ ਜੀ ਕੀ ਗਲਤ ਗੱਲ ਹੋਈ ਹੈ? ਸੰਤਾਂ ਆਖਿਆ ਬੀਬੀ ਨੂੰ ਅੰਮ੍ਰਿਤ ਅੰਦਰ ਜਾ ਕੇ ਛਕਾਇਆ ਗਿਆ ਹੈ। ਸੰਤਾਂ ਦਾ ਮਰਯਾਦਾ ਸਬੰਧੀ ਵਕਤ ਨਾਲ ਕੀਤਾ ਬਚਨ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਸਗੋਂ ਸੰਤ ਲਾਲ ਸਿੰਘ ਜੀ ਭੂਰੇ ਗਿਲਾਂ ਵਾਲਿਆਂ ਦੁਆਰਾ ਸਭ ਸੰਗਤ ਨੂੰ ਤਾਕੀਦ ਕੀਤੀ ਗਈ ਕਿ ਅਗੇ ਵਾਸਤੇ ਜੋ ਮਰਯਾਦਾ ਅਨੰਦ ਕਾਰਜ ਦੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂਮਤ ਪ੍ਰਚਾਰ ਤੇ ਮਨ-ਮੱਤ ਦੇ ਸੁਧਾਰ ਵਾਸਤੇ ਪ੍ਰਚਲਤ ਕੀਤੀ ਹੋਈ ਹੈ, ਉਸਤੇ ਪੂਰੀ ਤਰ੍ਹਾਂ ਅਮਲ ਕੀਤਾ ਜਾਇਆ ਕਰੇ ਅਤੇ ਲੜਕੇ ਲੜਕੀਆਂ ਨੂੰ ਵੇਦੀ ਮੰਡਲ ਵਿਚ ਹੀ ਅੰਮ੍ਰਿਤ ਛਕਾਇਆ ਜਾਇਆ ਕਰੇ ਤੇ ਸਾਦੇ ਬਸਤਰਾਂ ਅਤੇ ਨੰਗੇ ਮੂੰਹ ਫੇਰੇ ਕੀਤੇ ਜਾਇਆ ਕਰਨ ਆਦਿਕ।

ਬਣੇ ਹੋਏ ਪ੍ਰੋਗ੍ਰਾਮ ਅਨੁਸਾਰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਆਪਣੀ ਧਰਮ ਪਤਨੀ (ਬੇਬੇ ਸਤਵੰਤ ਕੌਰ) ਸਹਿਤ ਸ੍ਰੀ ਭੈਣੀ ਸਾਹਿਬ ਪਹੁੰਚੇ। ਪਰ ਮਾਤਾ ਜੀ ਨੇ ਸਮੇਂ ਦੇ ਲੋਕ ਰਿਵਾਜ ਨੂੰ ਧਿਆਨ ਵਿਚ ਰੱਖ ਕੇ ਕੱਚੀ ਪਿੰਨੀ (ਜੋ ਚੌਲਾਂ ਦੇ ਆਟੇ ਜਾਂ ਸੂਜੀ ਵਿਚ ਘਿਓ ਖੰਡ ਬਦਾਮ ਆਦਿਕ ਪਾ ਕੇ ਬਣਾਈ ਜਾਂਦੀ ਸੀ) ਦੇ ਕੁਝ ਪੀਪੇ ਬਣਾ ਕੇ ਲਾਹੌਰ ਭੇਜਣ ਵਾਸਤੇ ਸਿੰਘਾਂ ਨੂੰ ਚੁਕਾ ਕੇ ਸਾਹਨੇਵਾਲ ਸਟੇਸ਼ਨ ਉਤੇ ਭੇਜ ਦਿਤੇ।

## ਰਸਮ ਸੁਧਾਰ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਰਸਮੀ ਰਵਾਇਤ ਦਾ ਪਤਾ ਨਹਿਰ ਨਿਵਾਸ ਉਤੇ ਲੱਗਾ, ਵਿਹਾਰ ਤੇ ਰਸਮ ਸੁਧਾਰਕ ਸਤਿਗੁਰੂ ਜੀ ਨੇ ਉਸੇ ਵਕਤ ਕੁਝ ਸਿੰਘ ਸਾਹਨੇਵਾਲ ਸਟੇਸ਼ਨ ਉਤੇ ਕੱਚੀ ਪਿੰਨੀ ਦੇ ਪੀਪਿਆਂ ਨੂੰ ਰੇਲ ਗੱਡੀ ਦੇ ਚਾੜਨ ਦੇ ਥਾਂ ਉਹ ਪੀਪੇ ਰੇਤ ਵਿਚ ਟੋਆ ਪੁਟਕੇ ਉਲਟਾ ਦਿੱਤੇ ਜਾਣ ਤੇ ਗੁਰੂ ਹੁਕਮ ਦੀ ਪਾਲਣਾ ਉਸੇ ਤਰ੍ਹਾਂ ਕੀਤੀ ਗਈ। ਜਿਸਤੋਂ ਮਾਤਾ ਜੀ ਨਰਾਜ਼ ਹੋ ਗਏ, ਪਰ ਸਚੇ ਪਾਤਸ਼ਾਹ ਜੀ ਨੇ ਮਨਮੱਤ ਸੁਧਾਰ ਨੂੰ ਮੁੱਖ ਰੱਖਦਿਆਂ ਇਸ ਨਰਾਜ਼ਗੀ ਦੀ ਪ੍ਰਵਾਹ ਨਾ ਕੀਤੀ। ਵੇਰਵੇ ਵਾਸਤੇ ਪੜ੍ਹੋ ਜੱਸ ਜੀਵਨ ਵਿਚੋਂ ਲਿਆ ਬ੍ਰਿਤਾਂਤ:

"ਸੰਤ ਲਾਲ ਸਿੰਘ ਜੀ ਮਸਤੀ ਦੀ ਰੌਂ ਵਿਚ, ਇਹ ਨਜ਼ਾਰਾ ਦੇਖ ਲਾਵਾਂ ਦੇ ਹੁੰਦਿਆਂ ਹੀ ਪੜ੍ਹਨ ਲੱਗ ਪਏ,, "ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।" ਤੇ ਰਾਗੀਆਂ ਨੇ ਭੀ ਤਬਲੇ ਤੇ ਥਾਪਾਂ ਲਾਣੀਆਂ ਸ਼ੁਰੂ ਕਰ ਦਿੱਤੀਆਂ। ਸੰਤ ਲਾਲ ਸਿੰਘ ਜੀ ਨਾਲੇ ਸ਼ਬਦ ਪੜ੍ਹਨ ਤੇ ਨਾਲੇ ਕਹਿਣ, ਇਹ ਅਸਲ ਕਾਰ ਏ, ਅਜਬ ਨਜ਼ਾਰਾ ਏ।

ਉਧਰੋਂ ਸੰਤ ਸੁੰਦਰ ਸਿੰਘ ਜੀ ਮੰਜੀ ਤੋੜਾਂ ਵਾਲੇ ਮਸਤ ਹੋ ਬੋਲੇ ਕਰਨ ਲੱਗ ਪਏ, ਨਾਲੇ ਦੀਵਾਨ ਵਿਚ ਦੌੜਨ ਤੇ ਨਾਲੇ ਕਹਿਣ, ਅਸਲ ਨਹੀਂ ਨਕਲ ਏ। ਨਜ਼ਾਰਾ ਨਹੀਂ ਗੁਜ਼ਾਰਾ ਏ। ਸੰਤ ਲਾਲ ਸਿੰਘ ਜੀ ਆਪਣੇ ਸੁਆਦ ਵਿੱਚ ਪੈ, ਪੜ੍ਹੀ ਜਾਣ, "ਅਨੰਦ ਭਇਆ ਮੇਰੀ ਮਾਏ" ਤੇ ਕਹੀ ਜਾਣ, ਇਹ ਅਸਲ ਕਾਰ ਏ ਤੇ ਅਜਬ ਨਜ਼ਾਰਾ ਏ। ਸੰਤ ਮੰਜੀ ਤੋੜ ਜੀ ਉਦੂੰ ਵੱਧ ਵਾਰੀ ਦੌੜਦੇ ਤੇ ਕਹਿੰਦੇ, ਅਸਲ ਨਹੀਂ ਨਕਲ ਏ। ਨਜ਼ਾਰਾ ਨਹੀਂ ਗੁਜ਼ਾਰਾ ਏ। ਕੜਾਹ ਪ੍ਰਸਾਦ ਅਰਦਾਸੇ ਬਾਦ ਵਰਤਿਆ ਤੇ ਸਾਧ ਸੰਗਤ, ਦੋਹਾਂ ਸਾਧਾਂ ਤੋਂ ਆਪੋ ਆਪਣੇ ਮਸਤੀ ਵਿਚ ਬੋਲਣ ਦਾ ਵੇਰਵਾ ਪੁੱਛਿਆ।

ਸੰਤ ਲਾਲ ਸਿੰਘ ਜੀ ਦੱਸਿਆ, ਮੈਂ ਤੇ ਮਾਤਾ ਸਤਵੰਤ ਕੌਰ ਜੀ ਦੇ ਬਸਤ੍ਰ, ਤੇ ਨੰਗੇ ਮੁਖ ਫੇਰੇ ਲੈਂਣ ਦੇਖ, ਉਹੋ ਖੋਟਿਆਂ ਵਾਲਾ ਨਜ਼ਾਰਾ, ਸਤਿਗੁਰੂ ਰਾਮ ਸਿੰਘ ਜੀ ਵਾਲਾ, ਅੱਖਾਂ ਸਾਹਵੇਂ ਆਇਆ ਜਾਣ, ਅਨੰਦ ਆਇਆ ਕਰ, ਅਗਦੀਂ ਹੀ ਬੇ-ਬਸ ਹੋ, ਪੜ੍ਹਨ ਲੱਗ ਪਿਆ ਸਾਂ, ਕਿ ਜੋ ਸਾਧ ਸੰਗਤ ਇਸ ਬੀਤੇ ਹੋਲੇ ਤੇ ਸਲਾਹ ਕੀਤੀ ਹੈ ਕਿ ਮੁੜ ਮਧਮ ਪਈ ਮਰਯਾਦਾ ਉਸੇ ਤਰ੍ਹਾਂ ਕੂਕਿਆਂ 'ਚ ਤੋਰਨੀ ਹੈ, ਉਸ ਦਾ ਮੁੱਢ ਬੱਝ ਗਿਆ ਹੈ ਤੇ ਅਜਬ ਨਜ਼ਾਰਾ ਵੇਖਣ ਵਿੱਚ ਆ ਰਿਹਾ ਹੈ।

ਸੰਤ ਸੁੰਦਰ ਸਿੰਘ ਜੀ ਦੱਸਿਆ, ਬੀਬੀ ਸਤਵੰਤ ਕੌਰ ਨੇ ਅੰਮ੍ਰਿਤ ਅੰਦਰ ਹੀ ਛਕਿਆ ਹੈ ਤੇ ਮਹਾਰਾਜ ਨਿਹਾਲ ਸਿੰਘ ਜੀ ਦਸਤਾਰ ਸਿੱਧੀ ਨਹੀਂ ਸਜਾਈ, ਇਸ ਲਈ ਅਜੇ ਏਡੀ ਕਾਹਲ ਨਾਲ ਅਸਲ ਕਹਾਣੀ ਦੀ ਤੇ ਅਜਬ ਨਜ਼ਾਰਾ ਕਹਿਣ ਦੀ ਕੀ ਲੋੜ ਏ। ਜਦ ਅਜੇ ਨਕਲ ਤੇ ਗੁਜ਼ਾਰਾ ਹੀ ਹੋਇਆ ਏ। ਮੈਨੂੰ ਜੋ ਦਿਸਿਆ ਹੈ ਮੈਂ ਸੋ ਆਖ ਦਿੱਤਾ ਹੈ। ਅਜੇ ਸਾਧ ਸੰਗਤ ਨੂੰ ਗੁਰੂ ਰੂਪ ਨਹੀਂ ਜਾਣਿਆ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਵਾਰਤਾ ਦੋਹਾਂ ਸਾਧਾਂ ਦੀ ਸੁਣ, ਬਚਨ ਕੀਤਾ, ਆਪੋ ਆਪਣੀ ਥਾਂ ਦੋਵੇਂ ਠੀਕ ਬੋਲਦੇ ਰਹੇ ਹਨ। ਜਿਵੇਂ ਬਾਬਾ ਜੀ ਦੇ ਸਾਧਾਂ ਦੇ ਜਤਨ ਨੇ ਇਤਨਾ ਹੰਭਲਾ ਮਾਰ ਕੁੱਝ ਸਵਾਰ ਵਿਖਾਇਆ ਹੈ ਗੁਰੂ ਕਿਰਪਾ ਕੀਤੀ ਤਾਂ ਰਹਿੰਦੀ ਕਸਰ ਭੀ ਹੁਣ ਨਿਕਲ ਜਾਣ ਦੀ ਉਮੀਦ ਹੋ ਗਈ ਹੈ।"

ਸਤਿਗੁਰੂ ਜੀ ਵਲੋਂ, ਇਸ ਮੇਲ ਤੇ ਅਨੰਦ ਵਿਚ ਇਕ ਰਸ ਸਭ ਨੂੰ ਜਲ ਪ੍ਰਸਾਦ ਵਰਤਿਆ ਵੇਖ ਪੰਜ

ਭੋਗ ਬਾਬਾ ਧਿਆਨ ਸਿੰਘ ਜੀ ਵਲੋ, ਪਾਠ ਆਦਿ ਗ੍ਰੰਥ ਸਾਹਿਬ ਜੀ ਦੇ ਤੇ ਪੰਜ ਪਾਠ ਇਸ ਅਨੰਦ ਜੋਗ ਕੀਤੇ ਆਪਣੇ ਵਲੋਂ, ਚਾਰ ਆਦਿ ਤੇ ਇਕ ਦਸਮ ਸਾਹਿਬ ਦੇ ਭੋਗ ਪੈਣ ਬਾਦ, ਅਰਦਾਸਾ ਹੋਣ ਤੋਂ ਪਹਿਲਾਂ, ਸੰਤ ਮੰਗਲ ਸਿੰਘ ਜੀ ਤੋਂ ਕੁਝ ਪ੍ਰਚਾਰ ਕਰਾ ਹੋਕਾ ਦਿਵਾਇਆ। ਕਿ ਨਾਮਧਾਰੀ ਸਾਧ ਸੰਗਤ ਜੋਗ, ਇਸ ਮੇਲੇ ਦਾ ਰਸ ਰਿਹਾ ਤੇ ਇਕ ਰਸ ਸਭ ਆਏ ਨੂੰ ਪਦਾਰਥ ਵਰਤੇ ਵੇਖ ਜਾਣ, ਸੁਖ ਸੁਆਦ ਮਾਣ ਸਾਧ ਸੰਗਤ ਜੋਗ, ਇਸੇ ਜੁਗਤ ਵਰਤ ਰਸ ਰਹਿਣ ਦੇ ਲਈ, ਅੱਗੋਂ ਇਹ ਹੁਕਮ ਹੈ। "ਕਿ ਕੋਈ ਕੂਕਾ ਜਗਤ ਅਡੰਬਰ ਨਾ ਕਰੇ। ਸਿਵਾ ਜਲ ਪ੍ਰਸਾਦੇ ਦਾਲੇ ਤੇ ਕੜਾਹ ਪ੍ਰਸਾਦ ਦੇ। ਮਠਾਈ, ਲੱਡੂ, ਚੌਲ, ਖੋਆ, ਜਲੇਬਾਂ ਡੂਨੇ ਭਾਜੀਆਂ ਆਦ ਨਾ ਕਰੇ।"

ਕਿਉਂਕਿ ਇਹ ਸਰਲ ਸਾਦਗੀ ਵਰਤਿਆਂ ਹੀ ਇਕ ਰਸ ਲੰਗਰ ਭੈਣੀ ਸਾਹਿਬ ਦੇ ਵਾਂਗੂੰ ਇਥੇ ਵਰਤਿਆ ਹੈ ਨਹੀਂ ਤੇ ਜਿਤਨੀ ਭੀੜ ਤੇ ਗੇਣਤੀ ਸੀ। ਮਸਾਂ ਵਰਤਾਵਿਆਂ, ਵਾਕਫਾਂ ਤੇ ਨੇੜੇ ਬੈਠਿਆਂ ਤੱਕ ਹੀ ਪੁੱਜਣਾ ਸੀ। ਮਾਂਗਤਾ, ਮਜ਼ੂਰਾਂ ਤੇ ਦੂਰਾਂ ਤੱਕ ਕਿਸੇ ਪੁੱਜਣਾ ਹੀ ਨਾ ਸੀ। ਤੇ ਨਾ ਹਰ ਇੱਕ ਨੂੰ ਜਗਤ ਵਿਖਾਲੇ ਦੇ ਵਡਿਤੇ ਪਦਾਰਥ ਸਾਵੇਂ ਵਰਤੇ ਹੀ ਜਾ ਸਕਦੇ ਹਨ। ਤੇ ਵਿਤਕਰਾ ਹੋਣੇ ਨਹੀਂ ਰਹਿੰਦਾ, ਜੋ ਸਤਿਗੁਰੂ ਜੀ ਦਾ ਹੁਕਮ ਨਹੀਂ। ਜੋ ਨਾਮਧਾਰੀ ਇਸ ਮਰਯਾਦਾ ਤੋਂ ਉਲਟ ਮਨ ਮਰਜ਼ੀ ਜਗਤ ਵਖਾਲਾ ਕਰੇਗਾ। ਉਹ ਪੰਥ ਦੀ ਮਰਯਾਦਾ ਭੰਨੂੰ, ਗਿਣਿਆਂ ਜਾਵੇਗਾ ਤੇ ਡੰਨ ਦੀ ਸਜ਼ਾ ਪਾਵੇਗਾ। ਇਸ ਲਈ ਅੱਗੋਂ ਸਭ ਇਸੇ ਮਰਯਾਦਾ ਦਾ ਪ੍ਰਸਾਦ ਸੰਗਤ ਵਿਚ ਵਰਤੇ।

ਸਤਵੰਤ ਕੌਰ ਜੀ ਕੁੱਝ ਦਿਨ ਵਿਆਹੇ ਭੈਣੀ ਸਾਹਿਬ ਗਏ ਰਹੇ ਤੇ ਵਾਪਸ ਲਾਹੌਰ ਅੰਟ ਸਮੇ ਮਾਤਾਵਾਂ ਜਿਉਣ ਕੌਰ ਤੇ ਫਤਹ ਕੌਰ ਜੀ ਕੱਚੀ ਪਿੰਨੀ ਬਣਾ, ਕੁਝ ਪੀਪੇ, ਭਾਂਡੇ ਭਰ ਨਾਲ ਟੋਰੀ। ਜੋ ਚੌਲਾਂ ਦੇ ਆਟੇ ਘਿਉ, ਮੇਵੇ ਗਰੀ ਛੁਹਾਰੇ, ਖੰਡ ਪਾ ਭਾਜੀ, ਤੌਰ ਲੋਕ ਟੋਰਦੇ ਹਨ। ਸਤਿਗੁਰੂ ਜੀ ਨਹਿਰ ਤੇ ਹੀ ਬਹੁਤਾ ਰਹਿੰਦੇ ਸੀ। ਅਚਾਨਕ ਆਏ, ਪਤਾ ਲੱਗਾ, ਕੱਚੀ ਪਿੰਨੀ ਸਾਹਨੇਵਾਲ ਦੇ ਟੇਸ਼ਨ ਤੋਂ ਲਾਹੌਰ ਜਾਣ ਲਈ ਮਾਤਾਵਾਂ ਵੱਲੋਂ ਭੇਜੀ ਗਈ ਹੈ। ਆਪਖਾਸ ਕਾਰਜ ਲਈ ਰਾਮਸਰ ਵੱਲ ਜਾਣਾ ਸੀ। ਕੁੱਝ ਸਿੱਖ ਸਾਹਨੇਵਾਲ ਦੁੜਾਏ ਕਿ ਕੱਚੀ ਪਿੰਨੀ ਰੋਕ ਲਵੋ। ਪਰ ਬਾਦ ਖ਼ਿਆਲ ਆਇਆ ਜਿਵੇਂ ਮੇਰੇ ਆਖੇ ਦੀ ਅੱਗੇ ਪ੍ਰਵਾਹ ਘੱਟ ਹੋਈ ਹੈ ਮੱਤ ਹੁਣ ਭੀ ਫਰਕ ਪਵੇ। ਆਪ ਭੀ ਘੋੜੇ ਤੇ ਸਵਾਰ ਹੋ ਸਾਹਨੇਵਾਲ ਨੂੰ ਟੁਰੇ। ਪਰ ਸਾਹਨੇ ਤੋਂ ਗੱਡੀ ਚੱਲ ਚੁੱਕੀ ਸੀ ਤੇ ਕੁੱਝ ਸਿੱਖ ਕੱਚੀ ਪਿੰਨੀ ਦੇ ਕੁੱਝ ਪੀਪੇ ਲੈ ਉਸਤੇ ਚੜ੍ਹ ਗਏ ਸੀ।

ਜੋ ਸਿੱਖਾਂ ਭੱਜ ਕੇ ਭਾਂਡੇ ਰੋਕ ਲਏ ਸੀ ਉਹ ਵਾਪਸ ਰਾਹੇ ਲਿਆ ਰੇਤ ਵਿਚ ਰਲਵਾ ਦਿੱਤੀ ਸਤਿਗੁਰੂ ਜੀ। ਤੇ ਸਿੱਖਾਂ ਨੂੰ ਖਫ਼ਾ ਹੋ, ਤੁਸਾਂ ਮੈਨੂੰ ਪਹਿਲੋਂ ਪਤਾ ਕਿਉਂ ਨਾ ਦਿੱਤਾ। ਮਾਈਆਂ ਤੇ ਮੁੱਢੋਂ ਗੁਰੂ ਘਰੋਂ, ਵੱਧ ਹੀ ਮੋੜ ਘੇੜ ਕਰ ਸਰਾਪ ਲੈਂਦੀਆਂ ਰਹੀਆਂ ਹਨ। ਜਿਵੇਂ ਮਾਤਾ ਗੰਗਾ ਜੀ ਅਡੰਬਰ ਕਰ ਬਾਬੇ ਬੁੱਢੇ ਤੋਂ ਭਾਜੜ ਪੈਣ ਦਾ ਸਰਾਪ ਲਿਆ। ਮਾਤਾ ਦਮੋਦਰੀ ਗੁਰੂ ਹਰਿਗੋਬਿੰਦ ਜੀ ਕਹੇ ਸਿੱਖਾਂ ਲਈ ਮਠਿਆਈ ਨਾ ਦਿੱਤੀ ਤੇ ਕਿਹਾ ਕੁੜਮਾਂ ਤੋਂ ਪਿੱਛੋਂ ਦੇਣੀ ਹੈ। ਗੁਰੂ ਜੀ ਸਰਾਪ ਦਿੱਤਾ ਇਹ ਤੁਰਕ ਹੀ ਖਾਣਗੇ। ਸੋ ਹੀ ਹੋਇਆ, ਬੀਬੀ ਵੀਰੋ ਦੇ ਫੇਰੇ ਝਬਾਲ ਹੀ ਜਾ ਹੋਏ। ਮਾਤਾ ਗੁਜਰੀ ਦਮਸ ਜੀ ਦਾ ਬਚਨ ਮੋੜ ਉਜੜੀ ਅਖਵਾਇਆ ਸਰਾਪ ਲਿਆ। ਮੂੰਹੋਂ ਤੇ ਕੁਝ ਨਾ ਕਿਹਾ ਮਾਤਾ ਜੀ ਨੂੰ ਸਤਿਗੁਰਾਂ, ਪਰ ਹਉਕਾ ਲੈ ਕਿਹੋ ਨੇ ਜੋ ਮਾਤਾ ਜੀ ਕੀਤਾ ਹੈ ਮੈਨੂੰ ਜ਼ਰੂਰ ਕਿਤੋਂ ਉਲ੍ਹਾਂਭਾ ਦਿਵਾਏਗਾ। ਮੈਂ ਮਤਾਵਾਂ ਨੂੰ ਕੀ ਕਵ੍ਹਾਂ, ਕਹਿ ਆਪ ਨਹਿਰ ਤੇ ਹੀ

ਚਲੇ ਗਏ। ਤੇ ਮਾਤਾ ਜੀ ਨੂੰ ਕੁਝ ਕਹਿਣਾ ਚੰਗਾ ਨਾ ਜਾਤਾ। ਕਈ ਦਿਨ ਭੈਣੀ ਸਾਹਿਬ ਨਾ ਆਏ। ਜੇ ਔਣ ਤਾਂ ਪਰੇ ਪਰੇ ਫਿਰ ਚਲੇ ਜਾਣ। ਦੂਰ ਨੇੜੇ ਸੰਗਤ ਵਿਚ ਭੀ ਜਾਣ ਪਰ ਮਾਤਾ ਜੀ ਦੇ ਮੱਥੇ ਨਾ ਲੱਗਣ। ਮਾਤਾ ਜੀ ਸਭ ਕੁਝ ਜਾਣ ਪਛਤਾਣ ਤੇ ਸਿੱਖਾਂ ਨੂੰ ਕਹਿਣ ਸਾਨੂੰ ਉਹਨਾਂ ਤੋਂ ਬਖਸ਼ਾਵੋ।

ਇਹ ਕੱਚੀ ਪਿੰਨੀ ਦੇ ਲਾਹੌਰ ਪੁੱਜਣ, ਵਾਪਸ ਹੋ ਰੇਤੇ 'ਚ ਰਲਾਣ ਦੀ ਖ਼ਬਰ ਥੋੜ੍ਹੇ ਦਿਨਾਂ ਵਿੱਚ ਹੀ ਆਮ ਜ਼ਿਲ੍ਹਿਆਂ ਦੇ ਸਿੱਖਾਂ ਵਿੱਚ ਪਹੁੰਚ ਗਈ।

ਜੱਸ ਜੀਵਨ ਭਾਗ ੧, ਪੰਨਾ ੧੨੯-੩੧-੩੨

ਇਸਤੋਂ ਬਾਦ ਏਹੋ ਜਿਹੀ ਇਕ ਘਟਨਾ ਹੋਰ ਵਾਪਰੀ, ਜ਼ਿਲ੍ਹਾ ਲਹੌਰ ਦੇ ਮਹੰਤ ਲਹਿਣਾ ਸਿੰਘ ਜੀ ਦੀ ਭਤੀਜੀ ਦਾ ਅਨੰਦ ਕਾਰਜ ਜਦ ਬਾਅਦ ਵਿਚ ਹੋਇਆ, ਉਸ ਵਿਚ ਬਰਾਤ ਵਾਸਤੇ ਮਠਿਆਈ ਤਿਆਰ ਕਰਵਾਈ ਗਈ, ਜਦ ਸਚੇਪਾਤਸਾਹ ਜੀ ਨੂੰ ਇਸ ਰਸਮ ਦਾ ਪਤਾ ਲਗਾ, ਉਸੇ ਵਕਤ ਮਹੰਤ ਲਹਿਣਾ ਸਿੰਘ ਦੇ ਨਗਰ ਅਥਵਾ ਘਰ ਪਹੁੰਚ ਗਏ। ਅਗੇ ਵਿਆਹ ਦੇ ਸਿਲਸਿਲੇ ਵਿਚ ਦੀਵਾਨ ਲੱਗਾ ਹੋਇਆ ਸੀ। ਸਚੇ ਪਾਤਸਾਹ ਮਠਿਆਈ ਬਣਦੀ ਵਾਲੇ ਘਰ ਜਾ ਕੇ ਲਾਂਗਰੀਆਂ ਨੂੰ ਇਕਦੱਮ ਮਠਿਆਈ ਬਨਾਉਣ ਤੋਂ ਰੋਕ ਦਿਤਾ। ਮਹੰਤ ਲਹਿਣਾ ਸਿੰਘ ਵੇਖ ਕੇ ਬਹੁਤ ਔਖਾ ਹੋਇਆ, ਪਰ ਮਰਯਾਦਾ ਦੀ ਉਲੰਘਣਾ ਦਾ ਖ਼ਿਆਲ ਕਰਕੇ ਮਠਿਆਈ ਬਾਬਤ ਤਾਂ ਕੇਵਲ ਇਤਨਾ ਹੀ ਆਖ ਸਕਿਆ ਕਿ ਆਪ ਤਾਂ ਲਾਹੌਰ ਕੱਚੀ ਪਿੰਨੀ ਵੀ ਘੱਲ ਸਕਦੇ ਹੋ ਪਰ ਸਾਨੂੰ ਬਰਾਤ ਵਾਸਤੇ ਮਠਿਆਈ ਵੀ ਨਹੀਂ ਕੱਢਣ ਦਿੰਦੇ?

ਹੁਣ ਸਚੇ ਪਾਤਸ਼ਾਹ ਵੀ ਦੀਵਾਨ ਵਿਚ ਦਰਸ਼ਨ ਦੇ ਰਹੇ ਸਨ ਜਦ ਮਹੰਤ ਜੀ ਦੀਆਂ ਅਜਿਹੀਆਂ ਗੱਲਾਂ ਸੁਣੀਆਂ ਤਾਂ ਦੀਵਾਨ ਦੀ ਸਮਾਪਤੀ ਬਾਦ ਸਤਿਗੁਰੂ ਜੀ ਨੇ ਮਹੰਤ ਹੋਰਾਂ ਨੂੰ ਬੁਲਾ ਕੇ ਸੰਗਤ ਵਿਚ ਬਚਨ ਕੀਤਾ ਕਿ ਕੱਚੀ ਪਿੰਨੀ ਤਾਂ ਮਹੰਤ ਜੀ ਸਾਹਨੇਵਾਲ ਦੇ ਟਿੱਬਿਆਂ ਵਿਚ ਜਾ ਕੇ ਵੇਖ ਲੈਣ ਕਿ ਉਹ ਲਾਹੌਰ ਪਹੁੰਚੀ ਹੈ ਜਾਂ ਰੇਤ ਦੇ ਟਿੱਬਿਆਂ ਵਿਚ ਰੁਲ ਰਹੀ ਹੈ ਤੇ ਮਾਤਾ ਜੀ ਅਜੇ ਤਕ ਮੇਰੇ ਨਾਲ ਨਹੀਂ ਬੋਲਦੇ।

ਇਸਤੋਂ ਅਗਲੇ ਵੇਰਵੇ ਵਾਸਤੇ ਜੱਸ ਜੀਵਨ ਭਾਗ ੧ ਪੰਨਾ ੧੩੩-੧੩੪-੧੩੫ ਤੋਂ ਮੈਂ ਵੇਰਵਾ ਦੇ ਰਿਹਾ ਹਾਂ ਜੋ ਇਸ ਤਰ੍ਹਾਂ ਹੈ:-

"ਜਦ ਸਾਹਵੇਂ ਹੋਏ, ਤਾਂ ਮਹੰਤ ਜੀ ਕੁਝ ਚਿਰ ਆਪਣੀ ਮਰਜੀ ਤੋਂ ਨ ਪਰਤਦੇ ਜਾਣ। ਸਤਿਗੁਰੂ ਜੀ ਕਿਹਾ ਜੇ ਤੁਸੀਂ ਨਹੀਂ ਟਲਣਾ ਤਾਂ ਸਾਡਾ ਕੀ ਜ਼ੋਰ ਏ। ਤਾਂ ਮਹੰਤ ਜੀ ਦੇ ਮਨ ਵਿਚ ਰਾਤ ਦੀ ਗਿਲਾਨੀ ਨੇ ਕਾਹਲ ਪਾ ਦਿੱਤੀ ਤੇ ਝੱਟ ਕਹਿ ਦਿੱਤਾ ਤੁਸੀਂ ਆਪਣਾ ਪਾਸਾ ਤੇ ਸੋਧਦੇ ਨਹੀਂ ਸਾਡੇ ਕਾਰਜ ਦਾ ਰਸ ਮਾਰਦੇ ਹੋ। ਜੇ ਤੁਹਾਡੇ ਘਰੋਂ ਕੁੜਮਾਂ ਵੱਲ ਕੱਚੀ ਪਿੰਨੀ ਜਾ ਸਕਦੀ ਏ, ਤਾਂ ਸਾਨੂੰ ਭੀ ਮਠਿਆਈ ਕਰਨ ਦਾ ਦੋਸ਼ ਨਹੀਂ । ਤੁਸੀਂ ਸੰਗਤ 'ਚੋਂ ਸੁਣੋ ਤੇ ਸਹੀ, ਸੰਗਤ ਕੱਲ ਦੇ ਕੀ ਗਿਲ੍ਹੇ ਆਪ ਤੇ ਕਰਦੀ ਹੈ। ਇਹ ਸੁਣ ਸਤਿਗੁਰ ਜੀ ਕਿਹਾ, ਉਚਰ ਕੋਈ ਪਦਾਰਥ ਲਾਂਗਰੀ ਇਹਨਾਂ ਦਾ ਨਾ ਵਰਤਣ, ਜਿਚਰ ਇਹ ਝੇੜਾ ਮੁੱਕ ਨਾ ਜਾਵੇ। ਸਭ ਕਾਰਜ ਠੱਪ ਹੋ ਗਏ ਤੇ ਸੰਗਤ ਦਾ ਇਕੱਠ ਹੋ ਗਿਆ।

ਜੱਸ ਜੀਵਨ ਭਾਗ ੧, ਪੰਨਾ ੧੩੩

"ਸਤਿਗੁਰੂ ਜੀ ਇਹ ਭੀ ਬਚਨ ਕੀਤਾ, ਜਿਸ ਦੋਸ਼ ਦਾ ਮੈਂ ਭਾਗੀ ਨਹੀਂ, ਜਿਨ੍ਹਾਂ ਮੇਰੇ ਤੇ ਉਹ ਦੋਸ਼ ਅਜੋਗ ਅਰੋਪਿਆ ਹੈ, ਸਾਧ ਸੰਗਤ ਉਹਨਾਂ ਨੂੰ ਭੀ ਪੁਛੇ। ਕਿਉਂਕਿ ਕਚੀ ਪਿੰਨੀ, ਮਾਤਾਵਾਂ ਮੈਥੋਂ ਲੁਕਾ ਭੇਜੀ ਹੈ ਲਾਹੌਰ।

ਮੈਂ ਪਤਾ ਲਗਣ ਤੇ ਰੋਕੀ ਹੈ ਤੇ ਰੇਤ ਵਿਚ ਰੋਲੀ ਹੈ। ਜੇ ਸੰਗਤ ਵਿੱਚ ਲਾਹੌਰ ਪੁੱਜੀ ਕੱਚੀ ਪਿੰਨੀ ਦਾ ਪਤਾ ਲੱਗ ਗਿਆ ਏ, ਤਾਂ ਮੇਰੀ ਰੇਤ ਵਿੱਚ ਰੋਲੀ ਦਾ, ਤੇ ਉਸ ਦਿਨ ਤੋਂ ਮਾਤਾ ਜੀ ਨਾਲ ਨਾ ਬੋਲਣ ਦਾ ਬੀ ਪਤਾ ਲੱਗਾ ਹੀ ਹੋਵੇਗਾ। ਜੇ ਮਾਈਆਂ, ਛੇਵੇਂ, ਦਸਵੇਂ ਗੁਰੂ ਜੀ ਤੋਂ, ਆਪਣੀ ਮਰਜੀ ਕਰ, ਸਰਾਪ ਲੈਂਦੀਆਂ ਰਹੀਆਂ ਹਨ, ਤਾਂ ਮੈਂ ਤੇ ਹੁਣ ਉਹੋ ਮਾਤਾ ਜੀ ਨਾਲ ਨ ਕਰਾਂ, ਸੋਚ ਹੀ ਚੁਪ ਧਾਰੀ ਹੋਈ ਹੈ। ਹਾਂ, ਜੋ ਮੈਂ ਤਦੋਂ ਹੀ ਕਿਹਾ ਸੀ, ਮੈਨੂੰ ਜ਼ਰੂਰ ਉਲਾਂਭਾ ਆਵੇਗਾ, ਉਹ ਮੈਨੂੰ ਮਿਲ ਹੀ ਗਿਆ ਹੈ, ਪਰ ਹੈ ਨਜਾਇਜ਼। ਤੇ ਜ ਰਾਤ ਦੀ ਗਿਲਾਨ ਦੀ ਗਰਮੀ ਕਰ, ਮਹੰਤ ਲਹਿਣਾ ਸਿੰਘ ਜੀ ਵਲੋਂ, ਮਾਤਾ ਜੀ ਦਾ ਕੀਤਾ ਆਪ ਤੇ ਦੋਸ਼ ਲਾਇਆ ਗਿਆ ਹੈ, ਇਹ ਅਜੋਗ ਤੇ ਉਕ ਹੋਈ ਹੈ ਉਨ੍ਹਾਂ ਤੋਂ। ਇਸੇ ਲਈ ਸਿਆਣੇ ਆਖਦੇ ਹਨ, ਕਾਹਲ ਨਾਲ ਕੋਈ ਕੰਮ, ਗੱਲ ਕਰਨ ਵੇਲੇ ਅਸਲ ਨਿਸ਼ਾਨਿਉਂ ਉਕ ਜਾਈਦੈ। ਇਹ ਸੁਣ, ਸਤਿਗੁਰੂ ਜੀ ਚੁਪ ਕੀਤੇ ਬਾਹਰ ਚਲੇ ਗਏ। ਖਾਲ ਤੇ ਜਾ, ਜੰਗਲ ਹੋ, ਇਸ਼ਨਾਨ ਕਰਨ ਲਗੇ। ਸਾਧ ਸੰਗਤ ਮਹੰਤ ਜੀ ਨੂੰ ਕਹਿਣ ਲਗ ਪਈ, ਤੁਸਾਂ ਕਾਹਲ ਵਿਚ ਪੈ ਬਹੁਤ ਬੇ-ਰਸੀ ਪੈਦਾ ਕਰ ਦਿਤੀ ਹੈ। ਮਹੰਤ ਜੀ ਉਠ ਸਾਧ ਸੰਗਤ ਅਗੇ ਹੱਥ ਜੋੜ ਤੇ ਕਿਹਾ, ਜਿਵੇਂ ਹੋਵੇ, ਸਾਧ ਸੰਗਤ ਹੀਲਾ ਕਰੇ, ਫੇਰ ਉਹ ਰਸ ਬਣੇ)।"

ਜੱਸ ਜੀਵਨ ਭਾਗ ੧, ਪੰਨਾ ੧੩੪

"ਸਾਧ ਸੰਗਤ ਨੇ, ਸੰਤ ਲਾਲ ਸਿੰਘ ਜੀ ਭੂਰੇ ਗਿਲੀਆਂ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ, ਸਤਿਗੁਰੂ ਜੀ ਵਲ ਭੁਲ ਬਖਸ਼ਾਣ ਲਈ ਭੇਜਿਆ। ਨਾਲੇ ਕਿਹਾ, ਮਾਤਾ ਜੀ ਦੀ ਭੁਲ ਭੀ ਬਖਸ਼ਾਣੀ।" ਜੱਸ ਜੀਵਨ ਭਾਗ ੧, ਪੰਨਾ ੧੩੪

"ਮਹਾਰਾਜ ਜੀ, (ਮਹਾਰਾਜ ਗੁਰਦਿਆਲ ਸਿੰਘ) ਦੂਰ ਗਲ ਵਿਚ ਪੱਲਾ ਪਾਇ ਕੇ ਨੀਵੀਂ ਪਾਈ ਖੜੇ ਰਹੇ। ਸੰਤ ਲਾਲ ਸਿੰਘ ਜੀ ਹੱਥ ਜੋੜ, ਸਾਹਵੇਂ ਖੜੋ ਸਤਿਗੁਰੂ ਜੀ ਦੇ, ਬੜੇ ਨਿਰਮਾਨਤਾ ਤੇ ਵੈਰਾਗੀ ਸੁਭਾ ਵਿਚ ਹੋ ਅਰਜ ਕੀਤੀ। ਆਪ "ਸਦ ਬਖਸਿੰਦੂ ਸਦਾ ਮਿਹਰਵਾਨਾ ਸਬਨਾ ਦੇਇ ਅਧਾਰੀ॥" ਹੋ ਜਿਉਂ ਜਾਣੋ, ਬਖਸ਼ੋ।

"ਨਵਾਂ ਨਵਾਂ ਹੁਕਮ ਹੋਣ ਕਰ, ਉਹ ਮਠਿਆਈ ਬਣਾ ਬੈਠੇ ਹਨ ਤੇ ਕਾਹਲ ਨਾਲ, ਗਿਲਾਨ ਦੇ ਢਹੇ ਚੜ੍ਹ, ਮਹੰਤ ਜੀ ਹੋਰ ਦਾ ਹੋਰ ਕਹਿ ਬੈਠੇ ਹਨ। ਆਪ ਦਇਆ ਕਰੋ, ਸਭ ਸਾਕ, ਸਾਧ, ਸਜਣ, ਬੁਢੇ, ਬਾਲ ਗਾਲੇ ਤਕ ਭੁਖੇ ਬੈਠੇ ਹਨ। ਕਿਸੇ ਲੰਗਰ ਨਹੀਂ ਛਕਿਆ। ਹੇ ਸਚੇ ਪਾਤਸਾਹੋ! ਆਪ ਬੜੇ ਧੀਰੇ ਹੋ ਕੇ, ਏਸ ਧਰਮ ਦੇ ਧੁਰੇ ਨੂੰ, ਸਮਾਜ ਨੂੰ, ਉਚੇ ਖੜੋਗੇ, ਤਾਂ ਬੜੇ ਸੌਖੇ, ਇਹ ਕਲਜੁਗੀ ਜੀਵ ਭੁਲਣਹਾਰ, ਸਭ ਹੁਕਮ ਆਪ ਦਾ ਸਹਾਰ ਸਕਣਗੇ। ਕੁਝ ਚਿਰ ਕੁਚਾਲਾਂ 'ਚ ਪੈ, ਦਬਾ 'ਚ ਪਿਆਂ ਨਿਕੰਮੇ, ਹਿਲ ਗਿਆਂ ਨੂੰ ਆਪ ਹੀ ਕੱਢਣਾ ਹੈ। ਪਰ ਪਿਆਰ ਕੇ, ਪਲੋਸ ਕੇ, ਕਢੋਗੇ,ਤਾਂ ਕਿਤੇ ਇਹਨਾਂ ਨੂੰ ਲੈ ਅਪੜੋਗੇ। ਨਹੀਂ ਤੇ ਇਹ ਜੀਵ ਹੁਣ ਝਿੜਕ ਸਹਿਣ ਜੋਗੇ ਨਹੀਂ ਰਹਿ ਗਏ। "ਰੋਸੁ ਕਰੈ ਪ੍ਰਭੁ ਬਖਸ ਨ ਮੇਟੈ" ਦਾ ਸੁਭਾ ਆਪ ਇਹਨਾਂ ਨਾਲ ਵਰਤੋ। ਮੈਂ ਜੀਵ ਮਤ, ਆਪ ਨੂੰ ਅਨਜਾਣ ਸਮਝ ਇਹ ਸਲਾਹ ਦੇ ਰਿਹਾ ਹਾਂ, ਅੰਦਰੋਂ ਅਰਜ ਕਰਦਾ ਹਾਂ, ਆਪ ਮਿਹਰ ਦੇ ਘਰ ਆਉ, ਕਹਿ, ਸੰਤ ਜੀ ਵੈਰਾਗੀ ਹੋ ਗਏ ਤੇ ਚੁਪ ਕਰ ਗਏ। ਪਲ ਘੜੀ ਨੈਣਾਂ ਦੀ ਝੜੀ ਲਾ ਫੇਰ ਬੋਲੇ, ਸਚੇ ਪਾਤਸਾਹੋ! ਮਾਤਾ ਜੀ ਤੇ ਭੀ ਮਿਹਰ ਕਰੋ, ਕਿਉਂਕਿ ਮਾਤਾ ਜੀ ਆਪ ਨੂੰ ਮਾਨ ਦੀ ਮਾਇਆ ਪੈਣਕਰ, ਬਾਲਕ ਜਾਣ, ਜਸੋਧਾ ਦੇ ਊਖਲ ਨਾਲ ਕਾਨ੍ਹ ਨੂੰ ਬਨ੍ਹਣ ਵਾਂਗੂੰ ਦਾ ਕਰਮ ਕੀਤਾ

ਏ। ਮਨੋ ਤੇ ਵੈਰ ਨਹੀਂ। ਹਿਤ ਹੀ ਕੀਤਾ ਹੈ ਕਿ ਹਾਨੀ ਨ ਹੋਵੇ। ਮਤ ਕੋਈ ਕਹੇ ਕੁਝ ਬੀਬੀ ਦੇ ਨਾਲ ਮਾਨ ਵਜੋਂ ਨਹੀਂ ਘਲਿਆ ਪੇਕੇ।

ਸਤਿਗੁਰੂ ਜੀ, ਸੰਤ ਜੀ ਦਾ ਵੈਰਾਗੀ ਸੁਭਾ, ਨਿੰਮਰਤਾ, ਤੇ ਅੰਦਰਲਾ, ਆਸ਼ਾ, ਸੁਣ ਦੇਖ, ਪੰਥ ਦੇ ਸੁਖ ਦਾ ਦਰਦ ਭਰਿਆ ਉਪਦੇਸ ਸੁਣ, ਸੰਤ ਜੀ ਨੂੰ ਹਸ ਕੇ ਜਫੀ ਪਾ ਲਈ, ਤੇ ਕਿਹਾ, ਜੇ ਆਪ ਦਾ ਮੇਰੇ ਤੇ ਇਹ ਨਿਸਚਾ ਏ ਤਾਂ ਆਪ ਦੇ ਕਹੇ ਤੇ ਮੈਨੂੰ ਕੀ ਉਜਰ ਹੋ ਸਕਦੈ। ਪਰ ਦਸੋ, ਤੁਸੀਂ ਇਹਨਾਂ, ਨਰਮ ਦਿਲ ਮਹਾਰਾਜ ਜੀ ਨੂੰ, ਕਿਉਂ ਨਾਲ ਆਂਦਾ। ਇਹ ਤੇ ਇਹੋ ਜਿਹਾ ਦ੍ਰਿਸ਼ ਦੇਖ ਹੀ ਨਹੀਂ ਸਕਦੇ। ਮਹਾਰਾਜ ਜੀ, ਤੇ ਸੰਤ ਜੀ, ਸੰਗਤ ਨੂੰ ਬਖਸ਼ਿਸ਼ ਦੀ ਖੁਸ਼ੀ ਦੀ ਖਬਰ ਆ ਸੁਣਾਈ ਤੇ ਕਿਹਾ, ਅਜ ਤੇ ਬਖਸ਼ ਹੋ ਗਈ।

"ਜੋ ਸਾਹਿਬ ਹੈ ਪਤਿਤ ਉਧਾਰਨ॥
ਤਉ ਪਤਿਤ ਕਰਮ ਨਹੀ ਸੇਵਕ ਕਾਰਨ॥"

ਪਰ ਸਾਧ ਸੰਗਤ ਭੀ ਏਦੂੰ ਅਗੇ ਗੁਰ ਮਰਜਾਦਾ ਦੀ ਰੀਤ ਟੋਰੀ ਤੋਂ ਮੂੰਹ ਨਾ ਮੋੜੇ। ਨਾ ਬਚਨ ਭੰਨੇ। ਸਾਧ ਸੰਗਤ ਲੰਗਰ ਕੀਤੇ ਖੁਸ਼ੀਆਂ ਹੋਈਆਂ। ਸਤਿਗੁਰੂ ਜੀ, ਕਈ ਖੇਡਾਂ ਇਸ ਨਗਰ ਕੀਤੀਆਂ। ਘੋੜ ਦੌੜ, ਨੇਜੇ ਬਾਜ਼ੀ ਆਦਿ। ਇਹ ੧੯੭੭ ਬਿਕਰਮੀ ਮਘਰ ਦੇ ਮਹੀਨੇ ਦੀ ਵਾਰਤਾ ਹੈ। ਮੈਂ ਹੁਣ ਮੋਰੀ ਵਾਲੇ ਤਸੀਲ ਸਰਸਾ ਵਿਚ ਜੋੜੇ, ਸ. ਅਰਬੇਲ ਸਿੰਘ ਤੇ ਬੀਬੀ ਤਾਰੋ ਤੋ ਪੁਛ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਇਹ ਵਾਰਤਾ ਲਿਖੀ ਹੈ।"

ਸੰਤ ਤਰਨ ਸਿੰਘ ਵਹਿਮੀ

ਜੱਸ ਜੀਵਨ, ਭਾਗ ਪਹਿਲਾ ਪੰਨਾ ੧੩੩ ਤੋਂ ੧੩੫

ਮਹੰਤ ਜੀ ਦੇ ਮੁਆਫ਼ੀ ਮੰਗਣ ਤੋਂ ਬਾਦ ਫਿਰ ਸਾਰੀ ਸਾਧ ਸੰਗਤ ਨੂੰ ਪ੍ਰਸਾਦਾ ਛਕਣ ਦਾ ਹੁਕਮ ਹੋਇਆ, ਲੰਗਰ ਵਿਚ ਕੜਾਹ ਪ੍ਰਸਾਦ ਅਤੇ ਦਾਲਾ ਪ੍ਰਸਾਦਾ, ਪੰਗਤਾਂ ਵਿਚ ਬਿਠਾ ਕੇ ਬਰਾਤ ਸਮੇਤ ਸਭ ਸੰਗਤ ਨੂੰ ਵਰਤਾਇਆ ਗਿਆ।

ਇਸਤੋਂ ਬਾਦ ਵਿਆਹ ਕਾਰਜਾਂ ਨੇ ਮਰਯਾਦਾ ਉਤੇ ਚਲਣ ਦੇ ਸਭ ਨੂੰ ਕੰਨ ਹੋ ਗਏ। ਕੁਝ ਚਿਰ ਬਾਅਦ ਸ੍ਰੀ ਮਾਤਾ ਜੀ ਤੇ ਸ੍ਰੀ ਸਤਿਗੁਰੂ ਜੀ ਵੀ ਰਾਜ਼ੀ ਖੁਸ਼ੀ ਹੋ ਗਏ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨੰਦ ਕਾਰਜ**

੭ ਪੋਹ ਸੰਮਤ ੧੯੭੧ ਪੋਹ ਦੇ ਮਹੀਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨੰਦ ਕਾਰਜ ਹੋਇਆ। ਜਦੋਂ ਇਕ ਇਹ ਅਨੰਦ ਵੀ ਇਕ ਇਤਹਿਾਸਕ ਮਹੱਤਤਾ ਵਾਲਾ ਬਣ ਗਿਆ। ਦਸਿਆ ਜਾਂਦਾ ਹੈ ਕਿ ਪਿੰਡ ਗਦੋਂ ਡੋਬ (ਗੁਰੂਸਰ) ਦੇ ਇਕ ਬੜੇ ਵੱਡੇ ਨਾਮਧਾਰੀ ਸ੍ਰ. ਸੰਤ ਸੁੰਦਰ ਸਿੰਘ ਜੀ ਨੇ ਆਪਣੀ ਸੁਪਤ੍ਰੀ ਬੀਬੀ ਵੀਰੋ ਦੇ ਰਿਸ਼ਤੇ ਦਾ ਸੰਕਲਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਕਰਨ ਦਾ ਕੀਤਾ ਹੋਇਆ ਸੀ। ਜਦੋਂ ਕਿ ਸੰਤਾਂ ਦੇ ਭਾਈ ਸ੍ਰ. ਸੱਦਾ ਸਿੰਘ ਸਤਿਗੁਰੂ ਜੀ ਨੂੰ ਰਾਮਗੜ੍ਹੀਆ ਵੰਸੀ ਸਮਝ ਕੇ ਜਿਮੀਂਦਾਰੀ ਸਰਦਾਰੀ ਦੀ ਹੱਤਕ ਸਮਝਦਾ ਸੀ ਅਤੇ ਇਹ ਰਿਸ਼ਤਾ ਆਪਣੇ ਤੋਂ ਕਿਸੇ ਵੱਡੇ ਸਰਦਾਰਾਂ ਵੱਲ ਕਰਨਾ ਚਾਹੁੰਦਾ ਸੀ।

ਸੰਤ ਸੁੰਦਰ ਸਿੰਘ ਜੀ ਦੇ ਕੀਤੇ ਸੰਕਲਪ ਤੋਂ ਸ੍ਰ. ਸੱਦਾ ਸਿੰਘ ਬਹੁਤ ਔਖਾ ਹੋਇਆ ਤੇ ਕਈ ਵਾਰੀ

ਵਾਧਾ ਘਾਟਾ ਵੀ ਕਰਦਾ ਰਹਿਆ। ਕੁਦਰਤੀ ਸੰਤ ਜੀ ਸਖਤ ਬੀਮਾਰ ਹੋ ਗਏ ਅਤੇ ਆਪਣਾ ਅੰਤ ਸਮਾਂ ਆਇਆ ਸਮਝਕੇ ਆਪਣੇ ਛੋਟੇ ਪੁੱਤਰ ਸੰਤ ਮੀਹਾਂ ਸਿੰਘ (ਸੂਬਾ ਜੀ) ਨੂੰ ਤਾਕੀਦ ਕੀਤੀ ਕਿ ਬੀਬੀ ਵੀਰੋ ਦਾ ਜੋ ਮੈਂ ਸੰਕਲਪ ਕੀਤਾ ਹੋਇਆ ਹੈ, ਉਸਨੂੰ ਤੁਸਾਂ ਜਿਵੇਂ ਹੀ ਹੋਵੇ ਜ਼ਰੂਰ ਪੂਰਾ ਕਰਨਾ ਹੋਵੇਗਾ। ਆਪਣੇ ਪਿਤਾ ਜੀ ਦੇ ਸੰਕਲਪ ਨੂੰ ਪੂਰਾ ਕਰਨ ਵਾਸਤੇ ਸੰਤ ਮੀਹਾਂ ਸਿੰਘ ਜੀ ਨੇ ਆਪਣੇ ਸਾਥੀਆਂ ਨਾਲ ਸਲਾਹ ਮਸ਼ਵਰਾ ਕਰਕੇ ਸ੍ਰੀ ਭੈਣੀ ਸਾਹਿਬ ਜਦ ਅਨੰਦ ਦੀ ਤਾਰੀਖ਼ ਪੋਹ ਮਹੀਨੇ ਦੀ ਮਿਥ ਕੇ ਅਰਜ਼ ਕਰ ਭੇਜੀ ਤਾਂ ਸ੍ਰ. ਸੱਦਾ ਸਿੰਘ ਨੇ ਵੀ ਫੈਸਲਾ ਕਰ ਲਿਆ ਕਿ ਮੈਂ ਇਹ ਅਨੰਦ ਨਹੀਂ ਹੋਣ ਦੇਣਾ ਤੇ ਸਗੋਂ ਸਾਰੇ ਪ੍ਰਬੰਧਾਂ ਵਿਚ ਰੁਕਾਵਟਾਂ ਪਾਉਣ ਲੱਗਾ।

ਸੰਤ ਮੀਹਾਂ ਸਿੰਘ ਨੇ ਜਦ ਸ੍ਰ. ਸੱਦਾ ਸਿੰਘ ਵਲੋਂ ਅਨੰਦ ਸਮੇਂ ਖਰਾਬੀ ਕਰਨ ਦਾ ਪ੍ਰੋਗ੍ਰਾਮ ਵੇਖ ਕੇ ਫੀਰਜ਼ੋਪਰ ਜਾ ਕੇ ਸਰਕਾਰੇ ਦਰਖਾਸਤ ਦੇ ਦਿਤੀ ਕਿ ਸਰਕਾਰ ਇਸਨੂੰ ਅਨੰਦ ਵਾਲੇ ਦਿਨਾਂ ਵਿਚ ਪਿੰਡ ਨਾ ਰਹਿਣ ਦੇਵੇ ਨਹੀਂ ਤਾਂ ਖ਼ੂਨ ਖਰਾਬੇ ਦਾ ਬਹੁਤ ਖਤਰਾ ਹੈ। ਇਸ ਦਰਖਾਸਤ ਅਨੁਸਾਰ ਸਰਕਾਰੀ ਤੌਰ ਤੇ ਸ੍ਰ. ਸੱਦਾ ਸਿੰਘ ਨੂੰ ਪਿੰਡੋਂ ਨਿਕਲਣ ਜਾਣ ਦਾ ਆਰਡਰ ਆ ਗਿਆ। ਇਸ ਵਜ੍ਹਾ ਕਰਕੇ ਸ੍ਰ. ਪਿੰਡ ਛਡਕੇ ਭਾਵੇਂ ਕਿਤੇ ਦੂਰ ਚਲਿਆ ਹੀ ਗਿਆ ਪਰ ਸਤਿਗੁਰੂ ਸਚੇ ਪਾਤਸਾਹ ਜੀ ਨੇ ਬਹੁਤ ਸਾਰੀ ਸਾਧ ਸੰਗਤ ਨੂੰ ਤਿਆਰ ਬਰ ਤਿਆਰ ਹੋ ਕੇ ਬਰਾਤੇ ਜਾਣ ਦਾ ਹੁਕਮ ਦੇ ਦਿਤਾ। ਅਤੇ ਸਤਿਗੁਰੂ ਜੀ ਸਮੇਤ ਨਾਮਧਾਰੀ ਜਥੇਦਾਰ ਤੇ ਰਾਗੀਆਂ ਰਬਾਬੀਆਂ, ਰੇਲ ਤੇ ਸਵਾਰ ਹੋ ਕੇ ਤੇ ਕੁਝ ਘੋੜਿਆਂ ਅਤੇ ਕੁਝ ਪੈਦਲ ਹੀ ਗੁਰੂ ਸਰ ਪਹੁੰਚ ਗਏ। ਜਦੋਂ ਕਿ ਸੰਤ ਮੀਹਾਂ ਸਿੰਘ ਜੀ ਨੇ ਆਪਣੇ ਰਸੂਖ ਨਾਲ ਅਨੇਕਾਂ ਘੋੜਿਆਂ ਤੇ ਗੜ ਬਹਿਲਾਂ 'ਕਚੀ-ਪੱਕੀ' ਸਟੇਸ਼ਨ ਉਤੇ ਲਿਆਂਦੇ ਹੋਏ ਸਨ ਤੇ ਸਗੋਂ ਇਲਾਕੇ ਦੇ ਹਜ਼ਾਰਾਂ ਲੋਕ ਇਸ ਅਦੁੱਤੀ ਅਨੰਦ ਦੇ ਨੀਗਰ (ਸਤਿਗੁਰੂ ਜੀ) ਦੇ ਦਰਸ਼ਨਾਂ ਨੂੰ ਆਏ ਹੋਏ ਸਨ। ਫਿਰ ਕੀ ਸੀ ਸਚੇ ਪਾਤਸ਼ਾਹ ਜੀ ਦੇ ਅਨੰਦ ਦਾ ਇਹ ਦ੍ਰਿਸ਼ ਗੁਰੂ ਬਾਣੀ ਦੇ ਇਹਨਾਂ ਵਾਕਾਂ ਨੂੰ ਪ੍ਰਤਖ ਰੂਪ ਵਿਚ ਮੂਰਤੀ ਮਾਨ ਕਰ ਰਿਹਾ ਸੀ*

"ਹਰਿ ਪ੍ਰਭਿ ਕਾਜੁ ਰਚਾਇਆ, ਗੁਰਮੁਖਿ ਵਿਆਹਣਿ ਆਇਆ।
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ।

ਰਾਗ ਸੂਹੀ ਪੰਨਾ ੭੭੫

ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ।
ਸੁਰਿ ਨਰ ਗਣ ਗੰਧਰਵ ਮਿਲ ਆਏ ਅਪੂਰਵ ਜੰਞ ਬਣਾਈ"

ਸ੍ਰੀ ਗੁਰੂ ਜੀ ਦੇ ਅਦੁੱਤੀ ਤੇਜ ਪ੍ਰਭਾਵ ਅਤੇ ਸਾਧ ਸੰਗਤ ਦੇ ਅਣਗਿਣਤ ਇਕੱਠ ਅਖਵਾ ਸੂਬੇ ਮੀਹਾਂ ਸਿੰਘ ਜੀ ਅਤੇ ਉਹਨਾਂ ਦੇ ਰਸੂਖ ਵਾਲੇ ਨਗਰ ਤੇ ਇਲਾਕੇ ਦੇ ਸਾਥੀਆਂ ਸਦਕਾ ਸਾਰਾ ਪ੍ਰੋਗ੍ਰਾਮ ਪੂਰੀ ਨਿਰਵਿਘਨਤਾ ਸਹਿਤ ਸਮਾਪਤ ਹੋਇਆ ਤੇ ਕੜਾਹ ਪ੍ਰਸਾਦ ਆਦਿਕ ਪਦਾਰਥਾਂ ਦਾ ਅਤੁੱਟ ਲੰਗਰ ਵਰਤਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਨਾਲ ਵੇਦੀ ਮੰਡਲ ਵਿਚ ਵਿਸ਼ਾਲ ਹਵਨ ੭ (ਸੰਤਾਂ) ਸਿੰਘਾਂ ਨੇ ਪੂਰੀ ਗੁਰ ਮਰਯਾਦਾ ਨਾਲ ਕੀਤਾ। ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ। ਇਕ ਸੁੰਦਰ ਆਸਨ ਉਤੇ ਸ੍ਰੀ ਨਾਨਕ ਰਾਜ ਦੇ ਸਿਰ ਕਰਤਾ (ਸਤਿਗੁਰੂ ਪ੍ਰਤਾਪ ਸਿੰਘ ਜੀ) ਇਕ ਵਰ ਦੇ ਰੂਪ ਵਿਚ ਆਸਣ ਤੇ ਬੈਠੇ ਅਤੇ ਸ੍ਰਗੀਯ ਸੰਤ ਸੁੰਦਰ ਸਿੰਘ ਜੀ ਦੀ ਵਡਭਾਗਣ ਸਪੁਤ੍ਰੀ (ਬੀਬੀ ਵੀਰੋ) ਕੰਨਿਆ ਦੇ ਰੂਪ ਵਿਚ ਆ

ਕੇ ਆਪਣੇ ਸਤਿਗੁਰੂ ਸਰੂਪੀ ਪਤੀ ਪ੍ਰਮਾਤਮਾ ਨੂੰ ਸ-ਪ੍ਰੇਮ ਨਮਸਕਾਰ ਕਰਕੇ ਇਕ ਸੁੰਦਰ ਮਾਲਾ ਪਤੀ ਸਤਿਗੁਰੂ ਦੇ ਗਲ ਵਿਚ ਪਾ ਕੇ ਖੱਬੇ ਪਾਸੇ ਬੈਠ ਗਈ ਅਤੇ ਮਰਯਾਦਾ ਅਨੁਸਾਰ ਪਹਿਲਾਂ ਸਤਿਗੁਰੂ ਜੀ ਤੇ ਫਿਰ ਬੀਬੀ ਜੀ ਨੂੰ ਭਜਨ ਦਸਕੇ ਅੰਮ੍ਰਿਤ ਛਕਾਇਆ ਗਿਆ। ਉਪ੍ਰੰਤ ਸ੍ਰੀ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਦੇ ਪਾਠ ਨਾਲ ਚਾਰ ਲਾਵਾਂ ਦੁਆਰਾ ਫੇਰੇ ਕੀਤੇ ਗਏ। ਸਾਰਾ ਦਿਨ ਹੱਲੇ ਦੇ ਦੀਵਨ ਲੱਗੇ ਤੇ ਅਤੁੱਟ ਲੰਗਰ ਵਰਤਦਾ ਰਿਹਾ। ਦੂਸਰੇ ਦਿਨ ਸਾਰੀ ਸਾਧ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਮਹਿਲਾਂ ਸਮੇਤ ਬੜੇ ਉਤਸ਼ਾਹ ਪੂਰਵਕ ਸ੍ਰੀ ਭੈਣੀ ਸਾਹਿਬ ਆ ਗਏ।

ਇਨ੍ਹਾਂ ਤੋ ਥੋੜ੍ਹੇ ਚਿਰ ਬਾਅਦ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ਬਾਬਾ ਧਿਆਨ ਸਿੰਘ ਜੀ ਪਥਰਾਂ ਵਾਲਿਆਂ ਦੀ ਛੋਟੀ ਸਪੁਤ੍ਰੀ ਬੀਬੀ ਕਰਤਾਰ ਕੌਰ ਜੀ ਨਾਲ ਪੂਰਨ ਗੁਰ ਮਰਿਯਾਦਾ ਨਾਲ ਲਾਹੌਰ ਵਿਚ ਹੋਇਆ। (ਯਾਦ ਰਹੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨੰਦ ੨੫ (ਪੰਝੀ) ਸਾਲ ਦੀ ਅਵਸਥਾ ਵਿਚ ਹੀ ਹੋਇਆ ਸੀ।

ਆਪਣੇ ਅਨੰਦ ਕਾਰਜਾਂ ਉਪ੍ਰੰਤ ਸਚੇ ਪਾਤਸ਼ਾਹ ਜੀ ਨੇ ਨਾਮਧਾਰੀ ਅਨੰਦ ਕਾਰਜਾਂ ਵਿੱਚ ਕੁੜਮਾਈ ਕਰਨ, ਦਾਜ ਲੈਣ ਦੇਣ, ਵਿਆਹ ਵਿਚ ਮਠਿਆਈ, ਜਾਂ ਚਾਵਲ ਬਨਾਉਣ ਤੇ ਸਗੋਂ ਘਰਾਂ ਵਿਚ ਵਿਆਹ ਕਰਨ ਦੀਆਂ ਬਹੁਤ ਸਾਰੀਆਂ ਰਸਮਾਂ ਨੂੰ ਪੂਰੀ ਤਰ੍ਹਾਂ ਬੰਦ ਕਰਵਾ ਦਿੱਤਾ। ਜਿਸਦੇ ਫਸਲਰੂਪ ਭਾਰਤ ਦੇ ਬਹੁਤ ਸਾਰੇ ਸਮਾਜਾਂ ਵਿਚ ਨਾਮਧਾਰੀ ਅਨੰਦਾਂ ਦੀ ਪ੍ਰਸ਼ੰਸਾ ਹੀ ਨ ਹੋਣ ਲੱਗੀ ਸਗੋਂ ਸਮੂਹਿਕ ਰੂਪ ਵਿਚ ਸਾਦਾ ਵਿਆਹ ਕਰਨ ਕਰਵਾਉਣ ਦੀ ਆਮ ਪ੍ਰਸਥਾ ਚਲ ਪਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੇਸ਼ ਅਜ਼ਾਦੀ ਵਿਚ ਰੋਲ ਬਾਰੇ, ਦੇਸ਼ ਪਿਆਰੇ ਬਾਰੇ ਨਮੂਨੇ ਹੀ ਇਥੇ ਮੈਂ ਜੱਸ ਜੀਵਨ ਭਾਗ ੩, ਪੰਨਾ ੩੪੦-੩੪੨ ਵਿਚੋਂ ਟੂਕਾਂ ਦੇ ਕੇ ਇੱਥੇ ਜ਼ਿਕਰ ਕਰ ਰਿਹਾ ਹੈ:-

**ਦੂਜੀ ਵੱਡੀ ਜੰਗ**

ਦੂਜੀ ਵੱਡੀ ਜੰਗ ੧ ਸਤੰਬਰ, ੧੯੩੯ ਤੋਂ ਛਿੜੀ ਸੀ। ਤੇ ੧੯੪੫ ਈ: ਦੇ ਅੱਧ ਤੱਕ ਰਹੀ ਸੀ ਅਰਥਾਤ ੧੯੯੭ ਤੋਂ ੨੦੦੨ ਤੱਕ, ਅੰਧ ਭਾਦੋਂ ੯੦ ਤੋਂ ੨੦੦੨ ਅੱਧ ਹਾੜ ਤੱਕ ਰਹੀ ਸੀ। ਇਕ ਪਾਸੇ ਜਰਮਨੀ, ਇਟਲੀ, ਜਾਪਾਨ ਸੀ, ਦੂਜੇ ਪਾਸੇ ਲੰਡਨ ਵਾਲੇ ਵਲੈਤੀ ਅੰਗਰੇਜ਼ ਫਰਾਂਸ, ਰੂਸ ਤੇ ਅਮਰੀਕਾ ਆਦਿ ਸੀ। ਇਸ ਤੋਂ ਬਾਅਦ ਬ੍ਰਹਮਾ, ਮਲਾਇਆ ਵਿਚ, ਅਜ਼ਾਦ ਹਿੰਦ ਫੌਜ ਕਾਇਮ ਹੋਈ ਜਿਸ ਦੇ ਬਨਾਉਣ ਵਾਲਾ ਮੋਹਨ ਸਿੰਘ ਜਰਨੈਲ ਸੀ। ਮਦਦ ਰਾਸ ਬਿਹਾਰੀ ਬੋਸ ਤੇ ਬਾਬੂ ਅਮਰ ਸਿੰਘ ਬਹੁਤ ਦਿੱਤੀ। ਸੁਭਾਸ਼ ਚੰਦਰ ਬੋਸ ਨੇ ਸਭ ਤਾਕਤ ਸੰਭਾਲ ਅੰਗਰੇਜ਼ਾਂ ਦੇ ਦਮ ਨੱਕ ਵਿਚ ਲਿਆ ਭਾਰਤ ਛੱਡਣ ਤੇ ਮਜਬੂਰ ਕਰ ਦਿੱਤਾ ਸੀ। ਅਜ਼ਾਦ ਹਿੰਦ ਫੌਜ ਦਾ ਕਰਤਾ ਮੋਹਨ ਸਿੰਘ ਸਿਆਲਕੋਟ ਦੇ ਜ਼ਿਲ੍ਹੇ 'ਚੋਂ ਉਗੋਕਿਆਂ ਦਾ ਏ। ਇਸ ਨੇ ਜੰਗ ਵਿਚ ਕੈਦ ਹੋਏ ਤੇ ਹੋਰ ਰਾਸੀ ਕੈਦੀਆਂ ਨੂੰ ਪੁਛ-ਪੜਤਾਲ ਦੀ ਡਿਊਟੀ ਮਿਲੀ ਤੇ ਪਿਨਸ਼ਨਾਂ ਦਵਾਈਆਂ, ਹੁਣ ਰਾਜ ਸਭਾ ਦਾ ਮੈਂਬਰ ਹੈ, ਜੈ ਹਿੰਦ ਨਾਅਰਾ ਸੁਭਾਸ਼ ਚੰਦਰ ਜੀ ਨੇ ਭਾਰਤ ਦੇਸ਼ ਨੂੰ ਦਿੱਤਾ। ਮੋਹਨ ਸਿੰਘ ਦੀ ਬਣਾਈ ਅਜ਼ਾਦ ਹਿੰਦ ਫੌਜ ਨੂੰ ਸੰਭਾਲ।

ਏਧਰ ਭਾਰਤ ਦੇਸ਼ ਵਿਚ ਵੀ ਕਾਫੀ ਜਾਗਰਤ ਆ ਚੁੱਕੀ ਸੀ। ਜਹਾਜ਼ੀਆਂ ਭੀ ਹੜਤਾਲ ਕਰ ਦਿੱਤੀ, ਪੁਲਸ ਵੀ ਉਪਰਲਿਆਂ ਦਾ ਹੁਕਮ ਨਾ ਮੰਨਦੀ। ਫੌਜ ਬਾਗੀ ਹੋਈ ਖਲੀ ਸੀ, ਪਰ ਅੰਗਰੇਜ਼ ਫੇਰ ਵੀ ਚਾਹੁੰਦਾ

ਸੀ ਕਿ ਮੇਰੀ ਸਰਦਾਰੀ ਕਿਵੇਂ ਬਣੀ ਰਹੇ। ਬਰਤਾਨੀਆਂ ਨੇ ਵੇਵਲ ਲਾਰਡ ਨੂੰ ਇਸ ਲਈ ਲਾਇਆ ਤੇ ਉਸ ਨੇ ਸਭ ਭਾਰਤ ਦੀਆਂ ਰਾਜਸੀ ਪਾਰਟੀਆਂ ਹਿੰਦੂ, ਮੁਸਲਮਾਨ, ਸਿੱਖ ਆਦਿ ਨੂੰ ਸ਼ਿਮਲੇ ਸੱਦਿਆ। ਕਾਂਗਰਸ ਵੱਲੋਂ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਮੌਲਾਨਾ ਅੁਲ ਕਲਾਮ ਅਜ਼ਾਦ, ਕ੍ਰਿਪਲਾਨੀ, ਗੋਵਿੰਦ ਵਲਭ ਪੰਤ, ਮੁਸਲਮ ਲੀਡਰਾਂ ਵਲੋਂ ਜਿਨਾਹ, ਲਿਆਕਤ ਅਲੀ, ਗਜ਼ਨ ਫਰਅਲੀ, ਅਬਦੁਲ ਕਿਉਮ, ਸਿੱਖਾਂ ਵਲੋਂ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਆਦਿ ਸੱਦੇ ਸੀ। ਕਾਂਗਰਸ ਭਾਰਤ ਦੇ ਟੋਟੇ ਨਾ ਚਾਹੁੰਦੀ ਸੀ, ਪਰ ਲੀਗ ਵਾਲੇ ਵੱਖਰੇ ਹੀ ਗਏ।

"ਸਿੱਖ ਵੱਖ ਸਟੇਟ ਮੰਗਦੇ ਸੀ, ਸ਼ਿਮਲੇ ਸਤਿਗੁਰੂ ਜੀ, ਸੰਤ ਮੰਗਲ ਸਿੰਘ ਜੀ ਨੂੰ ਸਾਥ ਲੈ ਹਜ਼ੂਰੀ ਜਥੇ ਸਮੇਤ ਭਗਤ ਜਸਵੰਤ ਸਿੰਘ ਦੇ ਘਰ ਡਾਕਘਰ ਦੀ ਉਪਰਲੀ ਛੱਤ ਤੇ ਜਾ ਉਤਰੇ ਸੀ। ਨੇੜੇ ਹੀ ਮਹਾਤਮਾ ਗਾਂਧੀ ਜੀ ਟਿਕੇ ਸੀ। ਸਮਰਹਿਲ ਦੇ ਡਾਕ ਬੰਗਲੇ, ਓਥੇ ਕਾਂਗਰਸ ਪੱਖੀਆਂ ਦੀ ਮੀਟਿੰਗ ਹੋ ਰਹੀ ਸੀ। ਸਤਿਗੁਰੂ ਜੀ ਵਲੋਂ ਰਤਨ ਸਿੰਘ ਜੀ ਗਏ ਤੇ ਮੀਟਿੰਗ ਬਾਦ ਜਵਾਹਰ ਲਾਲ ਜੀ ਸਤਿਗੁਰੂ ਜੀ ਵੱਲ ਰਤਨ ਸਿੰਘ ਜੀ ਨਾਲ ਆਏ। ਅੱਗੋਂ ਸਤਿਗੁਰੂ ਜੀ ਗਏ ਤੇ ਪੰਡਿਤ ਜੀ ਸੀਸ ਝੁਕਾਇਆ। ਸਤਿਗੁਰੂ ਜੀ ਜੱਫੀ ਵਿਚ ਲੈ ਲਿਆ ਤੇ ਕਿਣ ਮਿਣ ਦੀ ਠੰਡ ਵਿਚ ਪੰਡਿਤ ਜੀ, ਖਾਂ ਸਾਹਿਬ ਡਾਕਟਰ ਆਦਿ ਸਤਿਗੁਰੂ ਜੀ ਦੇ ਨਿਵਾਸ ਅਸਥਾਨ ਤੇ ਜੁੜ ਗਏ। ਸੰਤ ਮੰਗਲ ਸਿੰਘ ਜੀ ਭੀ ਸਤਿਗੁਰੂ ਜੀ ਦੇ ਸਾਥ ਹੀ ਗਏ ਸੀ। ਹੋਰ ਰੀਪੋਰਟਰ ਸਭ ਦੂਰ ਹੀ ਰੁਕ ਗਏ ਤੇ ਭਾਈ ਵਜ਼ੀਰ ਸਿੰਘ ਜੀ ਪਉੜੀਆਂ ਵਿਚ ਪਹਿਰੇ ਬੈਠ ਗਏ। ਸਭ ਕੁਰਸੀਆਂ ਤੇ ਬੈਠੇ, ਸੰਤ ਰਤਨ ਸਿੰਘ ਜੀ ਅੰਬਾਂ, ਬਦਾਮਾਂ ਦੀਆਂ ਗਿਰੀਆਂ, ਮਿਸਰੀ, ਖਾਜੇ ਆਦਿ ਦੇ ਥਾਲ ਮੇਜ਼ ਤੇ ਲਿਆ ਰਖੇ। ਪੰਡਿਤ ਨਹਿਰੂ ਜੀ ਕਿਹਾ, ਤੁਹਾਨੂੰ ਖ਼ਬਰ ਸੀ ਕਿ ਅਸੀਂ ਆਉਣਾ ਹੈ। ਸੰਤ ਰਤਨ ਸਿੰਘ ਜੀ ਉਤਰ ਦਿੱਤਾ, ਉਚੇਚ ਨਹੀਂ ਕੀਤਾ, ਜੋ ਹਾਜ਼ਰ ਸੀ, ਸੋ ਰੁਖਾ ਸੁਖਾ ਲਿਆ ਧਰਿਆ ਹੈ।

ਸਤਿਗੁਰੂ ਜੀ ਬਚਨ ਕਰਦਿਆਂ ਪੰਡਿਤ ਜੀ ਨੂੰ ਕਿਹਾ, ਦੇਸ਼ ਸਾਡਾ ਭਾਰਤ ਅਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਚਾਹੁੰਦੇ ਹਾਂ ਸਾਡਾ ਦੇਸ਼ ਵਧੇ ਫਲੇ। ਨਹਿਰੂ ਜੀ ਬੜੇ ਸਤਿਕਾਰ ਨਾਲ ਕਿਹਾ ਇਹ ਤੇ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁਢ ਬੱਧੇ ਤੇ ਉਸਾਰੀ ਤੁਮਾਰੀ ਕਿਰਪਾ ਸੇ ਹੀ ਹੋ ਰਹੀ ਹੈ। ਇਹ ਗੱਲ ਸੁਣ ਸਤਿਗੁਰੂ ਜੀ ਅਤਿ ਪ੍ਰਸੰਨ ਹੋਏ ਤੇ ਸਤਿਗੁਰੂ ਜੀ ਰਾਮ ਸਿੰਘ ਦੀ ਨੀਂਵ ਰੱਖੀ ਨੂੰ ਮੰਨ ਤੇ ਨਾਮਧਾਰੀ ਪੰਥ ਦੇ ਕੀਤੇ ਕੰਮ ਮਹਾਰਾਜ ਗੁਰਦਿਆਲ ਸਿੰਘ ਨਿਹਾਲ ਸਿੰਘ ਜੀ ਤੇ ਕੂਕਿਆਂ ਦੀਆਂ ਪੁਰਾਣੀਆਂ ਨਵੀਆਂ ਕੁਰਬਾਨੀਆਂ ਦੀ ਪੰਡਤ ਜੀ ਅੰਦਰ ਕਦਰ ਹੈ ਤੇ ਸਾਡੇ ਭਾਵ ਨੂੰ ਪੰਡਿਤ ਜੀ ਕਬੂਲਿਆ ਹੈ ਜਾਣ ਕਿਹਾ, ਜੇ ਇੱਕ ਗੱਲ ਏ ਤਾਂ ਸੱਦੋ ਆਪਣੇ ਲਿਖਣ ਵਾਲੇ ਨੂੰ। ਮੇਰੇ ਵਲੋਂ ਜੋ ਲਿਖਣਾ ਚਾਹੋ ਉਪਰ ਲਿਖ ਲੈਣਾ। ਮੈਂ ਕੋਰੇ ਕਾਗਜ਼ ਤੇ ਦਸਤਕਤ ਕਰਦਾ ਹਾਂ ਕਿ ਅਸੀਂ ਸਦਾ ਕਾਂਗਰਸ ਦੇ ਸਾਥ ਰਹੇ ਹਾਂ ਤੇ ਰਹਾਂਗੇ। ਇਹ ਸੁਣ ਸੰਤ ਮੰਗਲ ਸਿੰਘ ਜੀ ਜੈਕਾਰਾ ਬੁਲਾ ਦਿੱਤਾ ਤੇ ਖਾਂ ਸਾਹਿਬ ਅਬਦੁਲ ਗੁਫਾਰ ਖਾਂ ਸਰਹੱਦੀ ਗਾਂਧੀ ਤੇ ਉਸ ਆਏ ਲਿਖਣ ਵਾਲੇ (ਇਹ ਟ੍ਰਿਬਿਊਨ ਦਾ ਐਡੀਟਰ ਸੀ) ਨੇ ਭੀ ਜੈਕਾਰਾ ਬੁਲਾ ਦਿੱਤਾ। ਤੇ ਕੰਧਾਂ ਬੋਲੀ ਪਈਆਂ ਕਿ ਸਤਿਗੁਰੂ ਜੀ ਕਾਂਗਰਸ ਦੇ ਸਾਥ ਹਨ। ਤੇ 'ਏਹੀ ਸਾਡੇ ਨਾਥ ਹਨ ਤੇ ਪੱਕੇ ਸਾਡੇ ਹਾਥ ਹਨ।' ਸਤਿਗੁਰੂ ਜੀ ਨੇ ਖੁਸ਼ ਹੋ ਆਪਣੇ ਨਾਮ ਦੇ ਅੱਖਰ ਪਰਤਾਪ ਸਿੰਘ ਨਾਮਧਾਰੀ ਭੇਂਟੀ ਸਾਹਿਬ ਲਿਖ ਦਿੱਤਾ। ਜਵਾਹਰ ਲਾਲ ਜੀ ਅਤਿਪ੍ਰਸੰਨ ਹੋਏ। ਜਾਂ ਮਹਾਤਮਾ

ਜੀ ਨੂੰ ਸੁਣਾਇਆ ਤੇ ਉਪਰ ਲਿਖਾਇਆ ਕਿ ਸਿੱਖ ਪੰਥ ਕੇ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਹਮਾਰੇ ਸਾਥ ਹੈਂ। ਇਹ ਤਰੀਕ ੨੫ ਜੂਨ, ੧੯੪੫ ਸੀ ਤੇ ਈ: ੨੦੦੨ ਅੱਧ ਹਾੜ ਸੀ। ਮੈਂ ਇਹ ਵਾਰਤਾ ਕੁਝ ਲੰਮੀ ਇਸ ਕਰਕੇ ਲਿਖੀ ਹੈ ਜੋ ਕਹਿੰਦੇ ਹਨ ਕਿ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਚ, ਸੋਧ ਨਾਮਬਾਣੀ ਦਾ ਪਰਵਾਹ ਚਲਾਇਆ ਹੈ, ਪਰ ਦੇਸ਼-ਸੇਵਾ ਵਿਚ ਹਿੱਸਾ ਘੱਟ ਲਿਆ ਹੈ, ਉਹ ਭੀ ਕੁਝ ਸਮਝਣ।

ਜੱਸ ਜੀਵਨ ਭਾਗ ੩, ਪੰਨਾ ੩੪੦-੩੪੨

### ਕਾਨਫ੍ਰੰਸਾਂ ਹੀ ਕਾਨਫ੍ਰੰਸਾਂ

ਜਿਥੇ ਸਤਿਗੁਰੂ ਜੀ ਨੇ ਰਸਮ ਸੁਧਾਰ ਨੂੰ ਨਾਮਧਾਰੀਆਂ ਵਿੱਚ ਪ੍ਰਚਲਤ ਕੀਤਾ, ਉਥੇ ਗੁਰੂ ਅਧਿਕਾਰ ਦੀ ਜੁਮੇਵਾਰੀ ਅਤੇ ਨਾਮਧਾਰੀ ਪੰਥ ਨੂੰ ਸਾਰੇ ਧਰਮਾਂ, ਸਾਰੀਆਂ ਸੰਪ੍ਰਦਾਵਾਂ, ਨਾਲ ਇਖਲਾਕੀ ਸਾਂਝ ਪੈਦਾ ਕਰਨ ਵਾਸਤੇ ਵੱਖ ਵੱਖ ਸਮੇਂ ਵੱਖ ਵੱਖ ਕਾਨਫ੍ਰੰਸਾਂ ਕਰਨ ਦੀ ਇਕ ਅਦੁੱਤੀ ਯੋਜਨਾ ਬਣਾਈ। ਜਿਸਦੇ ਅਨੁਸਾਰ ਪਹਿਲਾਂ ਗੁਰਬਾਣੀ ਦੇ ਰਾਗਾਂ ਤੇ ਸ਼ਾਸਤ੍ਰੀ ਸੰਗੀਤ ਨੂੰ ਉਤਸ਼ਾਹ ਦੇਣ ਵਾਸਤੇ ਗੁਰੂਮਤ ਸੰਗੀਤ ਕਾਨਫ੍ਰੰਸ ਸ੍ਰੀ ਭੈਣੀ ਸਾਹਿਬ ਕਰਕੇ ਉਸ ਵਕਤ ਦੇ ਉੱਘੇ ਰਾਗੀਆਂ, ਰਬਾਬੀਆਂ ਨੂੰ ਬਗੈਰ ਸੰਪ੍ਰਦਾਇਕ ਵਿਤਕਰੇ ਦੇ ਸਨਮਾਨਤ ਕੀਤਾ। ਫਿਰ ਸੰਨ ੧੯੩੪ ਵਿਚ ਸਿੱਖ ਪੰਥ ਵਿੱਚ ਵਧ ਰਹੀ ਆਪਸੀ ਫੁੱਟ ਨੂੰ ਅਨੁਭਵ ਕਰਕੇ ਸਚੇ ਪਾਤਸ਼ਾਹ ਜੀ ਨੇ ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਨੂੰ ਇਕ ਸਟੇਜ ਉਤੇ ਇਕੱਠਿਆਂ ਕਰਨ ਵਾਸਤੇ ਗੁਰੂ ਨਾਨਕ ਸਿਖ ਸੰਪ੍ਰਦਾ ਕਾਨਫਰੰਸ ਕਰਕੇ ਇਕ ਉਹ ਰੀਕਾਰਡ ਪੈਦਾ ਕੀਤਾ ਜਿਹੜਾ ਕਿਸੇ ਨੇ ਪਹਿਲਾਂ ਨਾ ਕੀਤਾ।

ਜਿਵੇਂ ਕਿ ਇਸ ਕਾਨਫ੍ਰੰਸ ਨੂੰ ਅਸਫਲ ਕਰਨ ਵਾਸਤੇ ਕੁਝ ਫਿਰਕੂ ਖ਼ਿਆਲ ਵਾਲੇ ਸਿੱਖਾਂ ਆਪਣੇ ਵਲੋਂ ਇੱਕ ਵੱਡਾ ਇਹ ਪਹਾੜ ਖੜਾ ਕੀਤਾ ਕਿ ਭੈਣੀ ਸਾਹਿਬ ਨਾਮਧਾਰੀਆਂ ਦਾ ਕੇਂਦਰ ਹੈ, ਉਥੇ ਉਹਨਾਂ ਦਸਾਂ ਪਾਤਸਾਹੀਆਂ ਵਾਲਾ ਅਰਦਾਸਾ ਨਹੀਂ ਹੋਣ ਦੇਣਾ।

ਜਦ ਵਿਸ਼ਾਲਤਾ ਉਦਾਰਤਾ ਤੇ ਪੰਥਕ ਏਕਤਾ ਦੇ ਪੁੰਜ ਸ੍ਰੀ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਹਜ਼ੂਰ ਨੇ ਖੁੱਲੇ ਸ਼ਬਦਾਂ ਵਿੱਚ ਬਚਨ ਕੀਤਾ ਕਿ ਭਾਵੇਂ ਸਾਡੇ ਘਰ ਆ ਕੇ ਦਸਾਂ ਗੁਰੂਆਂ ਦੇ ਥਾਂ ਇੱਕ ਗੁਰੂ ਸਾਹਿਬਾਂ ਦਾ ਵੀ ਕੋਈ ਆ ਕੇ ਅਰਦਾਸਾ ਕਰੇ, ਸਾਨੂੰ ਕੋਈ ਇਤਰਾਜ਼ ਨਹੀਂ? ਪਰ ਆਓ ਰਲਕੇ ਜ਼ਰੂਰ ਬੈਠੋ ਤੇ ਪੰਥਕ ਏਕਤਾ ਨੂੰ ਮਜਬੂਤ ਕਰੋ ਤੇ ਪ੍ਰਧਾਨਗੀਆਂ ਵਾਸਤੇ ਕੌਮ ਨੂੰ ਖੇਰੂੰ ਖੇਰੂੰ ਨ ਕਰੋ।

ਇਹ ਕਾਨਫ੍ਰੰਸ (ਬਾਵਜੂਦ ਕਈਆਂ ਵਿਰੋਧੀਆਂ ਦੇ ਰੁਕਾਵਟਾਂ ਪਾਉਣ ਤੇ ਵੀ ਬੜੀ ਨਿਰਵਿਘਨਤਾ ਸਹਿਤ ਸੰਪੰਨ ਹੋਈ।

ਫਿਰ ਪੰਜਾਬੀ ਪਸਾਰ ਸਬੰਧੀ ਕਾਨਫ੍ਰੰਸਾਂ ਹਿੰਦੂ ਸਿੱਖ ਮਿਲਾਪ, ਹਿੰਦੂ ਮੁਸਲਮਾਨ ਸਿੱਖ ਮਿਲਾਪ ਕਾਨਫ੍ਰੰਸ ਆਦਿਕ ਕਈ ਕਾਨਫ੍ਰੰਸਾਂ ਸ੍ਰੀ ਭੈਣੀ ਸਾਹਿਬ ਅਤੇ ਹੋਰ ਥਾਵਾਂ ਵਿਚ ਸੰਗੀਤਕ ਧਾਰਮਿਕ, ਪੁਲੀਟੀਕਲ ਤੇ ਸਾਂਝੀਵਾਲਤਾ ਵਾਸਤੇ ਸਮੇਂ ਸਮੇਂ ਕਾਨਫ੍ਰੰਸਾਂ ਕਰਵਾਈਆਂ।

### ਮਹਾਨ ਯਗ ਹਵਨ

ਭਾਵੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪ੍ਰਚਲਤ ਕੀਤੇ ਗੁਰੂਮਤ ਅਸੂਲਾਂ ਅਨੁਸਾਰ ਹਰ ਰੋਜ਼ ਜਾਂ ਹਰ ਸਮਾਗਮ ਸਮੇਂ ਸ੍ਰੀ ਆਦਿ ਜਾਂ ਦਸਮ ਗ੍ਰੰਥ ਸਾਹਿਬ ਦੇ ਅਖੰਡ ਜਾਂ ਸਧਾਰਨ ਪਾਠਾਂ ਦੇ ਭੋਗਾਂ ਸਮੇ ਹਰ ਨਾਮਧਾਰੀ

ਨੂੰ ਯਗ ਹਵਨ ਕਰਨ ਦਾ ਹੁਕਮ ਸੀ ਤੇ ਹੈ, ਕਿਉਂਕਿ ਸਾਹਿਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਵਾਕ ਹੈ "ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜ ਸੋਹੈ" ਪਰ ਜਿਵੇਂ ਸ੍ਰੀ ਦਸਮੇਸ਼ ਪਿਤਾ ਨੇ ਖਾਲਸਾ ਪੰਥ ਦੀ ਸਾਜਨਾ ਕਰਨ ਤੋਂ ਪਹਿਲਾਂ ਆਪਣੇ ਪ੍ਰਚੱਲਤ ਕਰਨ ਵਾਲੇ ਪ੍ਰੋਗ੍ਰਾਮ ਦੀ ਸਫਲਤਾ ਵਾਸਤੇ ਪੂਰਾ ਇੱਕ ਸਾਲ ਨੈਣਾ ਦੇਵੀ ਦੇ ਟਿੱਲੇ ਤੇ ਇੱਕ ਵਿਸ਼ਾਲ ਅਤੇ ਅਦੁੱਤੀ ਹਵਨ ਯੱਗ ਕਰਵਾਇਆ ਸੀ, ਤਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਨ ੧੯੩੭ ਵਿਚ ਜਦ ਅੰਗ੍ਰੇਜ਼ੀ ਸਰਕਾਰ ਨੇ ਪੰਜਾਬ ਵਿੱਚ ਫਿਰਕੂ ਤਣਾਓ ਪੈਦਾ ਕਰਨ ਤੇ ਹਿੰਦੂਆਂ ਸਿਖਾਂ ਦੀ ਅਣਖ ਨੂੰ ਪਰਖਣ ਵਾਸਤੇ ਲਾਹੌਰ ਵਿੱਚ ਇੱਕ ਵਡੇ ਪੈਮਾਨੇ ਉਤੇ ਗਊ ਬਧ ਕਰਨ ਵਾਲਾ ਬੁਚੜਖਾਨਾ ਖੋਲ੍ਹਣ ਦਾ ਸਰਕਾਰੀ ਪੱਧਰ ਤੇ ਕੰਮ ਅਰੰਭਿਆ ਤਾਂ ਉਸ ਵਕਤ ਭਾਵੇਂ ਹਿੰਦੂਆਂ ਸਿੱਖਾਂ ਤੇ ਕਾਂਗਰਸੀ ਲੀਡਰਾਂ ਵਲੋਂ ਕਈਆਂ ਢੰਗਾਂ ਨਾਲ ਇਸ ਬੁਚੜਖਾਨੇ ਦੀ ਮੁਖਾਲਫਿਤ ਵੀ ਕੀਤੀ ਪਰ ਸਰਕਾਰ ਆਪਣੇ ਹੱਠ ਤੇ ਕਾਇਮ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦ ਪੰਜਾਬ ਦੇ ਹਿੰਦੂਾਂ ਤੇ ਸਿੱਖਾਂ ਦੀ ਕੋਈ ਪੇਸ਼ ਨਾ ਜਾਂਦੀ ਵੇਖੀ ਤਾਂ 'ਸ੍ਰੀ ਨਾਨਕ ਰਾਜ' ਦੀ ਜੁਮੇਵਾਰੀ ਨੂੰ ਮਹਿਸੂਸ ਕਰਦਿਆਂ ਇਸ ਜ਼ੁਲਮ ਨੂੰ ਰੋਕਣ ਵਾਸਤੇ ਸਭ ਤੋਂ ਚੰਗਾ ਜਤਨ ਸ੍ਰੀ ਦਸ਼ਮੇਸ਼ ਜੀ ਵਾਂਗ ਇਕ ਵਿਸ਼ਾਲ ਹਵਨ ਯੱਗ ਕਰਨ ਦਾ ਪ੍ਰੋਗ੍ਰਾਮ ਉਲੀਕਿਆ ਜਿਸ਼ੇ ਦਸ਼ਮੇਸ਼ ਪਿਤਾ ਜੀ ਨੇ ਉਹ ਯੱਗ ਹਵਨ ਪਹਿਲਾਂ ਖਟ ਕਰਮੀ ਪੰਡਤਾਂ ਤੋਂ ਕਰਵਾਇਆ ਅਰ ਅਖੀਰ ਉਤੇ ਆਪ ਉਸ ਯੱਗ ਹਵਨ ਨੂੰ ਸੰਪੰਨ ਕੀਤਾ। ਉਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਚਲਤ ਕੀਤੀ ਮਰਿਯਾਦਾ ਅਨੁਸਾਰ ਇਹ ਯੱਗ ਹਵਨ ਵੱਡੇ ਪੈਮਾਨੇ ਉਤੇ ਸ੍ਰੀ ਭੈਣੀ ਸਾਹਿਬ ਅਰੰਭ ਕਰਵਾਇਆ। ਅਥਵਾ ਲੋਹੇ ਦੇ ਇਕ ਵਡੇ ਜੰਗਲੇ ਅੰਦਰ ੪-੫ ਫੁਟ ਮੁਰਬੇ ਦਾ ਹਵਨ ਕੁੰਡ ਬਣਵਾਇਆ। ਜਿਸ ਵਿਚ ਘਿਉ ਦੇ ਭਰੇ ਹੋਏ ਡਰੰਮ ਵਿਚੋਂ ਅਠੇ ਪਹਿਰ ਫੁਹਾਰਾ ਜੰਤਰ ਦੁਆਰਾ ਘਿਉ ਦੀਆਂ ਅਖੰਡ ਧਾਰਾਂ ਡਿਗਦੀਆਂ ਰਹਿੰਦੀਆਂ, ਅਤੇ ਇਸ ਤਰ੍ਹਾਂ ਹੀ ਪਾਣੀ ਦਾ ਛਿੱਟਾ ਵੀ ਪਾਇਆ ਜਾਂਦਾ। ਜਦਕਿ ਨਾਰੀਅਲ ਸੁਗੰਧਤ ਸਮਗ੍ਰੀ ਬਾਹਰੋਂ ਕੜਛਿਆਂ ਨਾਲ ਅਹੂਤੀ ਪਾਈ ਜਾਂਦੀ। ਹਵਨ ਕੁੰਡ ਦੇ ਦੁਆਲੇ ਜਲ ਦੀ ਭਰੀ ਹੋਈ ਗੋਲ ਖਾਈ ਸੀ, ਉਸ ਖਾਈ ਤੋਂ ਹਟਵਾਂ ੧੦੨ ਬਾਣੀ ਪੜ੍ਹਨ ਵਾਲੇ ਸਿੰਘਾਂ ਦਾ ਗੋਲ ਚਕਰ ਸੀ ਜਿਸ ਵਿਚ ਬੈਠ ਕੇ ਸਿੱਖ ਜਪੁਜੀ ਸਾਹਿਬ, ਜਾਪੁ ਸਾਹਿਬ, ਅਕਾਲ ਉਸਤਤ, ਚੰਡੀ ਚਰਿਤ੍ਰ, ਦੂਸਰਾ, ਚੰਡੀ ਦੀ ਵਾਰ, ਤੇ ਉਗ੍ਰਦੰਤੀ, ਬਾਣੀਆਂ ਦਾ ਅਖੰਡ ਪਾਠ ਕਰਦੇ ਜਦ ਕਿ ੯੫ ਸਿੰਘ ਕੇਵਲ ਚੰਡੀ ਦੀ ਵਾਰ ਦਾ ਪਾਠ ਲਗਾਤਾਰ ਕਰਿਆ ਕਰਦੇ। ਇਸ ਪ੍ਰੋਗ੍ਰਾਮ ਸਮੇ ਸਵਾ ਲਖ ਪਾਠ ਚੰਡੀ ਦੀ ਵਾਰ ਦੇ ਕੀਤੇ ਗਏ। ਇਸ ਪ੍ਰੋਗ੍ਰਾਮ ਸਮੇਂ ਲੇਖਕ (ਆਤਮਾ ਸਿੰਘ ਸਨਖਤ੍ਰਵੀ) ਨੂੰ ਵੀ ਅਕਾਲ ਉਸਤਤ ਬਾਣੀ ਦੇ ਪਾਠ ਦੀਆਂ ਰੌਲਾਂ ਲਾਉਣ ਦਾ ਸੁਭਾਗ ਪ੍ਰਾਪਤ ਹੋਇਆ। ਇਹ ਵਿਸ਼ਾਲ ਯਗ ਹਵਨ ੨੧ ਦਿਨ ਨਿਰੰਤਰ ਚਲਦਾ ਰਿਹਾ ਜਿਸ ਵਿਚ ਸੈਂਕੜੇ ਟੀਨ ਘਿਓ ਪ੍ਰਜਵਲਤ ਕੀਤਾ ਗਿਆ। ਸਵੇਰੇ ਅਤੇ ਸ਼ਾਮ ਨੂੰ ਸ੍ਰੀ ਸਤਿਗੁਰੂ ਜੀ ਆਪਣੀ ਚੰਡੀ ਦੀ ਵਾਰ ਦੀਆਂ ਰੌਲਾਂ ਲਾਉਂਦੇ ਰਹੇ।

ਇਤਨੇ ਦਿਨਾਂ ਦੇ ਇਸ ਸਤਿਜੁਗੀ ਪ੍ਰਯੋਗ ਦਾ ਅੰਗਰੇਜ਼ੀ ਸਰਕਾਰ ਉਤੇ ਐਸਾ ਪ੍ਰਭਾਵ ਹੋਇਆ ਕਿ ਇਸ ਹਵਨ ਦੀ ਸਮਾਪਤੀ ਤੋਂ ੧ ਦਿਨ ਤੋਂ ਪਹਿਲੇ ਸ਼ਾਮ ਦੀਆਂ ਖਬਰਾਂ ਵਿਚ ਵਲੈਤ ਵਿੱਚੋਂ ਆਈ ਸਰਕਾਰੀ ਆਰਡਰ ਤੇ ਲਾਹੌਰੋਂ ਐਲਾਨ ਕੀਤਾ ਗਿਆ ਕਿ ਲਾਹੌਰ ਵਿਚ ਬਣਾਏ ਜਾਣ ਵਾਲੇ ਬੁਚੜਖਾਨੇ ਦੇ ਆਰਡਰ ਮਨਸੂਖ ਕਰ ਦਿਤੇ ਗਏ ਹਨ।

ਇਸ ਖਬਰ ਨੇ ਨਾਮਧਾਰੀਆਂ ਵਿਚ ਖੁਸ਼ੀਆਂ ਦਾ ਖੇੜਾ ਲਿਆਉਣਾ ਹੀ ਸੀ ਪਰ ਸਾਰੇ ਪੰਜਾਬ ਤੇ ਸਗੋਂ ਭਾਰਤ ਵਾਸੀਆਂ ਹਿੰਦੂਆਂ ਵਿਚ ਸ੍ਰੀ ਸਤਿਗੁਰੂ ਜੀ ਦੀ ਜੈ ਜੈ ਕਾਰ ਹੋਣ ਲੱਗ ਪਈ। ਅੰਮ੍ਰਿਤ ਵੇਲੇ ਪੂਰਨ ਅਹੂਤੀ ਪਾਉਣ ਉਪ੍ਰੰਤ ਸ੍ਰੀਮਾਨ ਸੰਤ ਨਿਧਾਨ ਸਿੰਘ ਜੀ ਆਲਮ ਨੇ ਉਚੀ ਥਾਂ ਉਤੇ ਖਲੋਕੇ ਇਸ ਯਗ ਹਵਨ ਦੀ ਸਫਲਤਾ ਬਾਬਤ ਬਹੁਤ ਪ੍ਰਭਾਵਸ਼ਾਲੀ ਭਾਸ਼ਨ ਦਿਤਾ।

ਇਸ ਹਵਨ ਦੀ ਸਫਲਤਾ ਨੇ ਉਸ ਵਕਤ ਇਕ ਪ੍ਰਤਖ ਕਰਾਮਾਤ ਦਾ ਸਬੂਤ ਸਭ ਲੋਕਾਂ ਸਾਹਮਣੇ ਪੇਸ਼ ਕੀਤਾ ਅਤੇ ਪੰਜਾਬ ਦੇ ਮੱਥੇ ਤੇ ਲਗਣ ਵਾਲਾ ਕਲੰਕ ਇਕ ਵਾਰ ਤੇ ਮਿਟ ਗਿਆ।

## ਸਾਧਾਰਨ ਤੇ ਅਖੰਡ ਪਾਠਾਂ ਦਾ ਅਦੁੱਤੀ ਪ੍ਰਵਾਹ

ਜਿਵੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਹਿਰਦੇ ਵਿੱਚ ਬਾਵਜਦੂ ਨਾਮਧਾਰੀ ਪੰਥ ਨੂੰ ਹਰਾ ਭਰਾ ਰੱਖਣ ਵਾਸਤੇ ਸਮੇਂ ਦੀ ਸਰਕਾਰ ਤੇ ਭੈਣੀ ਸਾਹਿਬ ਦੇ ਕੁਝ ਵਿਰੋਧੀ ਅਥਵਾ ਬਾਬੂ ਅਤਰ ਸਿੰਘ ਭਸੌੜੀਆ ਵਰਗੇ ਮੁਖਬਰਾਂ ਵਲੋਂ ਕੀਤੀਆਂ ਜਾਂਦੀਆਂ ਨਾਜਾਇਜ਼ ਘਟਨਾਵਾਂ ਨੂੰ ਸਿਮਰਨ ਸ਼ਕਤੀ ਤੇ ਧੀਰਜ ਨਾਲ ਬਰਦਾਸ਼ਤ ਕਰਦੇ ਹੋਏ ਚੀਨੀ ਵਾਲੇ ਸਤਿਗੁਰੂ ਦੇ ਬਿਰਹੋਂ ਨੂੰ ਛਿਨ ਮਾਤਰ ਵੀ ਨ ਭੁਲਦੇ, ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਾਰੀਆਂ ਪੰਥਕ ਜੁਮੇਵਾਰੀਆਂ, ਧਾਰਮਕਿ, ਸਮਾਜਿਕ, ਰਾਜਨੀਤਕ, ਸੁਧਾਰਕ ਪੱਧਰ ਤੇ ਪੂਰੀ ਸਾਵਧਾਨੀ ਨਾਲ ਅਮਲ ਕਰਦੇ ਹੋਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਤਾਂਘ ਨੂੰ ਹਰ ਵਕਤ ਯਾਦ ਹੀ ਨਾ ਰਖਦੇ, ਸਗੋਂ ਗੁਰੂ ਦਰਸ਼ਨਾਂ ਨਮਿਤ ਚਲ ਰਹੇ ਸਾਧਾਰਨ ਤੇ ਅਖੰਡ ਪਾਠਾਂ ਦੇ ਸਿਸਟਮ ਵਾਸਤੇ ਹੋਰ ਵਿਸ਼ੇਸ਼ ਸਵਾ ਲਖ ਸਾਧਾਰਨ ਪਾਠ ਸਾਧ ਸੰਗਤ ਪਾਸੋਂ ਕਰਵਾਉਣ ਦੀ ਯੋਜਨਾ ਚਾਲੂ ਕਰਵਾਈ। ਜਿਸਦੇ ਵਾਸਤੇ ਅੰਮ੍ਰਿਤਸਰ ਤੋਂ ਬਗੈਰ ਜਿਲਦਾਂ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਖੁਲ੍ਹੇ ਪੱਤਰੇ ਮੰਗਵਾ ਕੇ ੨-੨, ੪-੪ ਸਫੇ ਦੀਆਂ ਸੈਂਚੀਆਂ ਦੀਆਂ ਜਿਲਦਾਂ ਤਿਆਰ ਕਰਵਾਕੇ ਨਾਮਧਾਰੀ ਪਰਵਾਰਾਂ ਵਿਚ ਤਕਸੀਮ ਕਰਵਾਈਆਂ ਤੇ ਹੁਕਮ ਕੀਤਾ ਕਿ ਅੰਮ੍ਰਿਤ ਵੇਲੇ ਸਣੇ ਕੇਸ ਇਸ਼ਨਾਨ ਕਰਕੇ ਪੂਰੇ ਅਦਬ ਨਾਲ (ਭਾਵ ਜਿਤਨਾ ਅਦਬ ਪੂਰੇ ਗ੍ਰੰਥ ਸਾਹਿਬ ਦਾ ਕੀਤਾ ਜਾਂਦਾ ਹੈ, ਉਤਨਾ ਅਦਬ ੨-੨, ੪-੫੪ ਸਫੇ ਦੀਆਂ ਸੈਂਚੀਆਂ ਦਾ ਕੀਤਾ ਜਾਂਦਾ ਹੈ) ਇਨ੍ਹਾਂ ਸੈਂਚੀਆਂ ਤੋ ਹਰ ਨਾਮਧਾਰੀ ਪਾਠ ਕਰਿਆ ਕਰੇ। ਇਸ ਤਰ੍ਹਾਂ ਸਵਾ ਲੱਖ ਪਾਠ ਪੂਰੇ ਹੋ ਜਾਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਭੋਗ ਪਾਏ ਜਾਣਗੇ। ਭਾਵੇਂ ਸਚੇ ਪਾਤਸ਼ਾਹ ਜੀ ਦੀ ਚਾਲੂ ਕੀਤੀ ਸਵਾ ਲੱਖ ਪਾਠ ਦੀ ਸਕੀਮ ਸਭ ਨਾਮਧਾਰੀ ਪਰਵਾਰਾਂ ਵਿਚ ਗੁਰਬਾਣੀ ਦੇ ਪਾਠਾਂ ਦਾ ਇਕ ਅਦੁੱਤੀ ਤੇ ਅਤੁੱਟ ਪ੍ਰਵਾਹ ਸੀ ਤੇ ਸਗੋਂ ਇਕ ਤਰੀਕੇ ਨਾਲ ਗੁਰੂ ਜੀ ਦੇ ਪਵਿਤਰ ਵਾਕਾਂ:

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।
ਹਸੰਦਿਆ ਖੇਲੰਦਿਆ ਪੈਨੰਦਿਆਂ ਖਾਵੰਦਿਆ ਵਿਚ ਹੋਵੈ ਮੁਕਤਿ"
ਦੀ ਪ੍ਰਤੀਕ ਸੀ।

ਪਰ "ਸਾਵਣ ਵਣ ਹਰਿਆਵਲੇ ਸੁਕੇ ਜਾਵਾਂ
ਸਭ ਕੋਈ ਲੋੜ ਮੇਘਲਾ ਭੂਠੇ ਜੁਲਾਹਾ (ਭਾਈ ਗੁਰਦਾਸ)

ਕੁਝ ਵੀਰ ਇਸ ਤਰ੍ਹਾਂ ਗੁਰੂਬਾਣੀ ਦੇ ਪਾਠ ਹੋਣ ਤੋਂ ਬਹੁਤ ਔਖੇ ਹੋਏ ਕਿ ਇਨ੍ਹਾਂ ਤਿਆਰ ਕਰਵਾਈਆਂ

ਮਿੰਨੀ ਸੈਂਚੀਆਂ ਤੋਂ ਪਾਠ ਕਰਕੇ ਕੂਕਿਆਂ ਨੇ ਗੁਰੂ ਗ੍ਰੰਥ ਸਾਹਿਬ ਦੀ ਦੇਹ ਦਾ ਅੰਗ ਅੰਗ ਵੱਖ ਕਰਕੇ ਬੇਅਦਬੀ ਕੀਤੀ ਹੈ। ਨਾਮਧਾਰੀ ਦਰਬਾਰ ਨੇ ਉਨ੍ਹਾਂ ਵੀਰਾਂ ਨੂੰ ਕਿਹਾ ਕਿ ਤੁਸੀਂ ਜੇਕਰ ਆਦਿ ਗਰੰਥ ਸਾਹਿਬ ਦੀਆਂ . ਦੋ ਦੋ, ਚਾਰ ਚਾਰ, ਇਥੋਂ ਤਕ ਕਿ 25-25 ਜਿਲਦਾਂ ਬਣਾ ਕੇ ਪਾਠ ਕਰ ਸਕਦੇ ਹੋ, ਕੀ ਅਸੀਂ ਇਸਤੋਂ ਜ਼ਿਆਦਾ ਨਹੀਂ ਬਣਾ ਸਕਦੇ, ਅਸੀਂ 2-2, 4-4 ਸਫੇ ਦੀਆਂ ਸੈਂਚੀਆਂ ਦਾ ਪੂਰੇ ਗ੍ਰੰਥ ਸਾਹਿਬ ਜਿਤਨਾ ਅਦਬ ਕਰਦੇ ਹਾਂ ਫਿਰ ਤੁਸੀਂ ਐਵੇਂ ਕਿਉਂ ਤੰਗ ਕਰ ਰਹੇ ਹੋ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮਹੀਨਿਆਂ ਤੇ ਸਾਲਾਂ ਬੱਧੀ ਅਜਿਹੀ ਤਾਬੜਤੋੜ ਵਿਰੋਧਤਾ ਦੇ ਬਾਵਜੂਦ ਤਕਰੀਬਨ ਢਾਈ ਲਖ ਪਾਠ ਸੱਚੇ ਪਾਤਸ਼ਾਹ ਜੀ ਨੇ ਕਰਵਾਇਆ। ਜਦ ਹਜ਼ਾਰਾਂ ਹੀ ਅਖੰਡ ਪਾਠ ਸਤਿਗੁਰੂ ਜੀ ਨੇ ਸਾਧ ਸੰਗਤ ਤੋਂ ਸ੍ਰੀ ਭੈਣੀ ਸਾਹਿਬ, ਸੁਹੇਵੇ ਸਾਹਿਬ, ਸ੍ਰੀ ਜੀਵਨ ਨਗਰ, ਆਦਿਕ ਥਾਵਾਂ ਉਤੇ ਕਰਵਾਏ। ਜਦੋ ਕਿ ਹਰ ਹੋਲੇ ਜਾਂ ਜਪ ਪ੍ਰਯੋਗ ਸਮਾਗਮਾਂ ਸਮੇਂ ਪਾਏ ਜਾਂਦੇ ਸੈਂਕੜੇ ਸਾਧਾਰਨ ਪਾਠਾਂ ਦੇ ਭੋਗ ਉਪ੍ਰੋਕਤ ਗਿਣਤੀ ਤੋਂ ਵੱਖਰੇ ਹੁੰਦੇ ਤੇ ਹੁਣ ਵੀ ਹੋ ਰਹੇ ਹਨ। ਕਿਸੇ ਹਠ ਧਰਮੀ ਕਰਕੇ ਕਿਸੇ ਸਚਾਈ ਦੇ ਮੰਨਣ ਤੋਂ ਸੰਕੋਚ ਕਰਨਾ ਇੱਕ ਵੱਖਰੀ ਗੱਲ ਹੈ ਪਰ "ਸ੍ਰੀ ਨਾਨਕ ਰਾਜ" ਨਾਲ ਸਬੰਧਤ ਸਾਰੇ ਗੁਰੂ ਸਾਹਿਬਾਂ ਦੀ ਹਜੂਰੀ ਵਿਚ ਗੁਰਬਾਣੀ ਦੇ ਪਾਠਾਂ ਦਾ ਪ੍ਰਵਾਹ ਇਤਨਾ ਕਦੇ ਵੀ ਨਹੀਂ ਸੀ ਚਲ ਸਕਿਆ। ਸਗੋਂ ਅੱਜ ਵੀ ਜੋ ਸਿੱਖ ਸਮਾਜ ਵਿੱਚ ਗੁਰਬਾਣੀ ਦੇ ਅਖੰਡ ਪਾਠ ਭਾਵੇਂ ਬਿਲਕੁਲ ਸਾਧਾਰਨ ਮਰਯਾਦਾ ਵਿੱਚ ਹੀ ਹਜ਼ਾਰਾਂ ਲੱਖਾਂ ਦੀ ਤਾਦਾਦ ਵਿੱਚ ਹੋ ਰਹੇ ਹਨ, ਇਹ ਕੇਵਲ ਤੇ ਕੇਵਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਪ੍ਰਤੀ ਕਿਰਿਆ ਹੀ ਹੈ।

### ਜੀਵਨ ਨਗਰ ਵਸਾਉਣਾ

ਜਿਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਵਕਤ ਨਾਮ ਸਿਮਰਨ ਕਰਨ ਗੁਰਬਾਣੀ ਦੇ ਪਾਠ ਕਰਨ ਦੇ ਬਾਵਜੂਦ ਹੋਰ ਕਿਸੇ ਸਿਆਸਤ ਜਾਂ ਫਿਰਕੂ ਪਾਰਟੀਆਂ ਦੇ ਪ੍ਰੋਗ੍ਰਾਮਾਂ ਵਿਚ ਦਖਲ ਅੰਦਾਜ਼ੀ ਵੀ ਰਖਦੇ ਰਹੇ। ਉਥੇ ਆਮ ਭਾਰਤ ਤੇ ਖਾਸ ਕਰਕੇ ਪੰਜਾਬ ਵਿਚ ਜਿਥੇ ਅੰਗ੍ਰੇਜ਼ੀ ਰਾਜ ਅੰਤਲੇ ਸਵਾਸਾਂ ਤੇ ਪਹੁੰਚ ਚੁੱਕਾ ਸੀ, ਉਥੇ ਨਾਲ ਹੀ ਨਾਲ ਅੰਗ੍ਰੇਜ਼ੀ ਸਿਆਸਦਾਨਾਂ ਦੀ ਕੁਟਲਨੀਤੀ ਕਾਰਨ ਪੰਜਾਬ ਤੇ ਬੰਗਾਲ ਦੇ ਦੋ ਦੋ ਟੁਕਟੇ ਕਰਨ ਦਾ ਵਾਦ ਵਿਵਾਦ ਸੰਨ ੧੯੪੦ ਤੋਂ ਬਾਦ ਬੜੇ ਜ਼ੋਰ ਨਾਲ ਚਲਦਾ ਆ ਰਿਹਾ ਸੀ।

ਅਰਥਾਤ ਹਿੰਦੁਸਤਾਨ ਤੇ ਪਾਕਿਸਤਾਨ ਵੰਡ ਦੀ ਚਰਚਾ ਥਾਂ ਥਾਂ ਉਤੇ ਹੋ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੰਤ੍ਰਜਾਮਿਤਾ ਅਥਵਾ ਦੂਰਦ੍ਰਿਸ਼ਟੀ ਦੁਆਰਾ ਵਿਸ਼ਾਲ ਪੰਜਾਬ ਵਿਚ ਹੋਣ ਵਾਲੀ ਫਿਰਕੂ ਤੇ ਵਿਰਾਸਤੀ ਉੱਥਲ ਪੁੱਥਲ ਨੂੰ ਉਸੇ ਵਕਤ ਹੀ ਅਨੁਭਵ ਕਰ ਲਿਆ ਤੇ ਇਸ ਝੁਲਣ ਵਾਲੇ ਮਾਰੂ ਤੂਫਾਨ ਤੋਂ ਨਾਮਧਾਰੀ ਪੰਥ ਨੂੰ ਬਚਾਉਣ ਖਾਤਰ ਕਿਸੇ ਸੁਰੱਖਿਅਤ ਇਲਾਕੇ ਵਿਚ ਵੱਧ ਤੋਂ ਵੱਧ ਨਾਮਧਾਰੀ ਪਰਵਾਰ ਵਸਾਉਣ ਵਾਸਤੇ ਖੁੱਲ੍ਹੀ ਜ਼ਮੀਨ ਕੋਆਪਰੇਟਿਵ ਤਰੀਕੇ ਨਾਲ ਖਰੀਦਣ ਦਾ ਇਰਾਦਾ ਕਰ ਲਿਆ। ਉਹਨੀਂ ਦਿਨੀਂ ਪੰਜਾਬ ਵਿਚ ਸਰ ਛੋਟੂ ਰਾਮ ਖੇਤੀਬਾੜੀ ਦਾ ਵਜ਼ੀਰ ਸੀ ਅਤੇ ਉਸ ਵਕਤ ਦੇ ਕਾਨੂੰਨ ਅਨੁਸਾਰ ਕੋਈ ਗੈਰ ਕਾਸ਼ਤਕਾਰ ਜਾਤੀ ਦਾ ਆਦਮੀ ਭਾਵੇਂ ਕਿਨੀ ਹੀ ਧਰਤੀ ਦਾ ਮਾਲਕ ਕਿਉਂ ਨ ਹੋਵੇ ਜਿਮੀਂਦਾਰ ਜਾਤੀ ਨੂੰ ਆਪਣੀ ਜਾਇਦਾਦ ਅਥਵਾ ਜ਼ਮੀਨ ਦੇ ਤਾਂ ਸਕਦਾ ਸੀ ਪਰ ਜਿਮੀਂਦਾਰ ਦੀ ਜ਼ਮੀਨ ਖਰੀਦ ਕੇ ਆਪਣੇ ਨਾਮ ਰਜਿਸਟਰੀ ਨਹੀਂ ਸੀ ਕਰ ਸਕਦਾ। ਜਦੋਂ ਭੀ ਸਚੇ ਪਾਤਸਾਹ ਕਿਸੇ ਰਕਬੇ ਲੈਣ ਦਾ ਪਤਾ ਕਰਦੇ ਤਾਂ ਰਜਿਸਟਰੀ ਦਾ ਮਸਲਾ ਸਾਹਮਣੇ ਆ ਜਾਂਦਾ। ੧-੨ ਸਾਲ ਏਸੇ ਤਰ੍ਹਾਂ ਹੀ ਲੰਘ ਗਏ। ਆਖਰਕਾਰ ਜ਼ਿਲ੍ਹਾ

ਹਿਸਾਰ ਵਿਚ ਇਕ ਰਕਬੇ ਦੀ ਦਸ ਪਈ।

**ਸ੍ਰੀ ਜੀਵਨ ਨਗਰ ਇਲਾਕੇ ਦੀ ਜ਼ਮੀਨ ਦੀ ਖਰੀਦਦਾਰੀ, ਰਜਿਸਟਰੀ,**
**ਵੱਡੇ ਬਾਬਾ ਜੀ ਦਾ ਉਦਮ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਵਿੱਖ ਵਾਕ**

ਇਹ ਰਕਬਾ ਬੀਕਾਨੇਰ ਦੇ ਜ਼ਿਲ੍ਹਾ ਚੁਰੂ ਦੇ ਗੈਰ ਕਾਸ਼ਤਕਾਰਾਂ ਖਤ੍ਰੀ ਸੇਠਾਂ ਦਾ ਸੀ। ਇਸਦੀ ਰਟਿਸਟਰੀ ਸ੍ਰੀ ਸਤਿਗੁਰੂ ਜੀ ਦੇ ਨਾ ਹੋ ਸਕਦੀ ਸੀ। ਇਸ ਗੱਲ ਦੀ ਸੂਹ ਸ੍ਰ. ਚੰਨਣ ਸਿੰਘ ਜੀ ਬਰਾਜ ਵਾਲਿਆਂ ਤੇ ਸੰਤ ਆਲਾ ਸਿੰਘ ਜੀ ਆਦਿਕਾਂ ਨੇ ਕੱਢੀ, ਸਚੇ ਪਾਤਸਾਹ ਜੀ ਨੇ ਅਜਿਹੇ ਸੱਜਨਾਂ ਦੇ ਸਹਿਯੋਗ ਨਾਲ ਇਹ ਚਿਚਾਲ ਕੋਠੀ ਵਾਲਾ ਰਕਬਾ ਵੇਖ ਚੁਰੂ ਸ਼ਹਿਰ ਦੇ ਸੇਠ ਚੰਪਾ ਲਾਲ ਤੇ ਧਨਪਤ ਸਿੰਘ ਨਾਲ ਚਿਚਾਲ ਕੋਠੀ ਦੇ ਰਕਬੇ ਦਾ (ਜੋ 12430 ਏਕੜ) ਸੀ ਦਾ ਉਸ ਵਕਤ ਦੇ ਲਿਹਾਜ ਦੀ ਕੀਮਤ ਦੁਆਰਾ ਸੌਦਾ ਕੀਤਾ। ਜ਼ਿਲ੍ਹਾ ਸ਼ੇਖੂਪੁਰ ਦੇ ਨਗਰਾਂ ਵਿਚੋਂ ਕੁਛ ਸਾਂਝੀਵਾਲ ਸਿੰਘਾਂ ਨੂੰ ਨਾਲ ਲੈ ਕੇ ਚਿਚਾਲ ਕੋਠੀ ਕੁਲ ਰਕਬੇ ਸਮੇਤ ਕਬਜਾ ਕੀਤਾ।

੩੦੫ ਸਫੇ ਦਾ ਜ਼ਿਕਰ ਸੰਤ ਤਰਨ ਸਿੰਘ ਤੋਂ ਲੈ ਕੇ ਧੰਨਵਾਦੀ ਹੋ ਰਿਹਾ ਹਾਂ। ਸਨਖਤ੍ਰਵੀ

ਸੰਤ ਤਰਨ ਸਿੰਘ ਬਹੁਤ ਮੇਹਨਤ ਕਰਕੇ ਉਸ ਸਮੇਂ ਦੇ ਅੱਖੀਂ ਵੇਖੇ ਅਤੇ ਕੰਨੀਂ ਸੁਣੇ ਪ੍ਰਸੰਗ ਲਿਖੇ ਹਨ, ਕਿਉਂਕਿ ਇਨ੍ਹਾਂ ਦੇ ਵੇਖਣ ਦੇ ਸਾਰੇ ਪ੍ਰਸੰਗ ਹਨ ਸੋ ਇਹ ਲਿਖਤ ਬਿਲਕੁਲ ਸੱਚੀ ਹੈ। ਇਸਤੇ ਹੋਰ ਪੜਤਾਲ ਕਰਨ ਦੀ ਲੋੜ ਨਹੀਂ। ਇਤਨੀ ਮੇਹਨਤ ਵਹਿਮੀ ਜੀ ਨੇ ਕਰਕੇ ਇਤਨਾ ਗੁਰ ਇਤਿਹਾਸ ਤੇ ਮੌਕੇ ਦੀ ਜਾਣਕਾਰੀ ਦਾ ਵੇਰਵਾ ਦਿਤਾ ਹੈ। ਉਨ੍ਹਾਂ ਦੀ ਸਾਰੀ ਲਿਖਾਰੀ ਵਰਗ ਅਤੇ ਗੁਰ ਪ੍ਰਣਾਲੀ ਨੂੰ ਮੰਨਣ ਵਾਲੇ ਅਤੇ ਧਰਮ ਨੂੰ ਮੰਨਣ ਵਾਲੇ ਵਹਿਮੀ ਜੀ ਦੇ ਰਿਣੀ ਹਨ। ਕਿਉਂਕਿ ਉਨ੍ਹਾਂ ਦੀਆਂ ਅੱਖੀ ਵੇਖੀਆਂ ਅਤੇ ਕੰਨੀਂ ਸੁਣੀਆਂ ਘਟਨਾਵਾਂ ਲਿਖੀਆਂ ਹਨ। ਇਸਲਈ ਇਸ ਉਪਰ ਹੋਰ ਖੋਜ ਕਰਨ ਦੀ ਲੋੜ ਨਹੀਂ। ਮੈਂ ਬਹੁਤ ਵੇਰਵਾ ਦੇਣ ਲਈ ਇਸ ਲਈ ਵਹਿਮੀ ਜੀ ਦੀ ਕੀਤੀ ਮੇਹਨਤ 'ਜੱਸ ਜੀਵਨ' ਵਿਚ ਟੂਕਾਂ ਦੇ ਕੇ ਵਹਿਮੀ ਜੀ ਦਾ ਧੰਨਵਾਦੀ ਹੋ ਰਿਹਾ ਹਾਂ। ਸਨਖਤ੍ਰਵੀ

**ਜ਼ਮੀਨ ਦੀ ਖਰੀਦਾਰੀ (ਚੁਚਾਲ ਕੋਠੀ)**

"ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਭਾਈ ਵਜ਼ੀਰ ਸਿੰਘ ਆਦਿ ਨਾਲ ਮਤਾ ਮੇਲ ਬੇ-ਮਾਲਕ ਸਿੱਖਾਂ ਦੀ ਤੰਗੀ, ਜੋ ਵੋਟਾਂ ਦੇਣ ਤੋਂ ਮਾਨਾ ਵਾਲੇ ਸਰਦਾਰਾਂ ਦਿੱਤੀ ਸੀ, ਤੇ ਆਉਣ ਵਾਲੇ ਸਮੇ ਤੋਂ ਸਿੱਖਾਂ ਦੇ ਸੁਖ ਨੂੰ ਮੁੱਖ ਰੱਖ, ਸਤਿਜੁਗ ਵਿਚ ਛਪਵਾਇਆ ਕਿ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਦੁੰਦ ਸਮਾਂ ਕਿਸੇ ਅੱਛੀ ਜਗ੍ਹਾ ਇਕੱਠੇ ਬੈਠ ਕੇ ਕੱਟ ਲੈਣਾ, ਉਸ ਲਈ ਕਿਤੇ ਜ਼ਮੀਨ ਖਰੀਦ ਸਿੱਖਾਂ ਨੂੰ ਲੈ ਦੇਣ ਦਾ ਮਨ ਬਣਾਇਆ ਹੈ ਤੇ ਜਿਸ ਜ਼ਿਲ੍ਹੇ ਵਿਚ ਜਾਂਦੇ ਸਿੱਖਾਂ ਨੂੰ ਇਹੋ ਸਲਾਹ ਦੇਂਦੇ ਕਿ ਜ਼ਮੀਨ ਖਰੀਦ ਦੁੰਦ ਸਮੇਂ ਤੋਂ ਪਹਿਲਾਂ ਰਾਵੀ ਬਿਆਸਾ ਤੋਂ ਪਾਰ ਹੋ ਟਿਕਣਾ ਠੀਕ ਹੈ। ਸਤਿਗੁਰੂ ਜੀ ਸਰਸਿਓਂ ਟਿੱਬੀ ਨੂੰ ਜਾਂਦੇ ਚੁਚਾਲ ਕੋਠੀ, ਜੱਗ ਮਲੇਰੇ, ਅਲੀਪੁਰ, ਕੰਜਰ ਵਾਲੇ ਦੇ ਨੇੜੇ ਨਹਿਰ ਤੇ ਜਾਂਦੇ, ਕਈ ਵਾਰ ਕਾਰ ਖਲ੍ਹਾਰ ਕਹਿੰਦੇ,

* ਅਰਜ਼ ਜਥੇਦਾਰ ਭਗਤ ਸਿੰਘ ਸੰਤ ਮੰਗਲ ਸਿੰਘ ਸੰਤ ਟਹਿਲ ਸਿੰਘ ਜੀ ਨਗਰ ਗਏ ਡੇਰੇ ਵਿਚ ਪ੍ਰਵੇਸ਼ ਕਰਨ ਸਮੇਂ ਢੋਲਕ ਛੈਣਿਆਂ ਨਾਲ ਪੰਚਮ ਸੁਰਾਂ ਨਾਲ ਸ਼ਬਦ ਪੜ੍ਹ ਰਹੇ ਸਨ "ਅਪੂਰਵਿ ਜੰਞ ਬਣਾਈ ਮਿਲਕੇ ਦੇਵਤਿਆਂ"

ਇਹ ਜ਼ਮੀਨ ਜੰਗਲ ਪਈ ਅਬਾਦ ਹੋ, ਕਦੀ ਬੜੀ ਪੈਦਾਇਸ਼ ਦੇਣ ਵਾਲੀ ਬਣਨ ਵਾਲੀ ਹੈ। ਸਰਸਿਓਂ ਪਤਾ ਲੱਗਾ ਕਿ ਡੂੰਗਰ ਮੱਲ ਦਲਾਲ ਨੂੰ ਉਸ ਜ਼ਮੀਨ ਦੇ ਮਾਲਕਾਂ ਦਾ ਪਤਾ ਏ। ਸਤਿਗੁਰੂ ਜੀ ਚੰਨਣ ਸਿੰਘ ਥਰਾਜ ਦੇ ਨੂੰ ਸਾਥ ਲੈ ਡੂੰਗਰ ਦਲਾਲ ਨੂੰ ਮਿਲੇ। ਉਸ ਕਿਹਾ, ਮੈਂ ਚੁਰੂ ਦੇ ਸੇਠਾਂ ਤੋਂ ਉਸ ਜ਼ਮੀਨ ਦੀ ਕੀਮਤ ਪੁੱਛ ਦਸਾਂਗਾ। ਏਥੇ ਉਨ੍ਹਾਂ ਦੇ ਮੁਖਤਾਰ ਹੀ ਰਹਿੰਦੇ ਹਨ ਤੇ ਸੇਠਾਂ ਇਹ ਪਿੰਡ ਇਕ ਸਕਿੰਨਰ ਅੰਗਰੇਜ਼ ਤੋਂ ਮੁੱਲ ਲਏ ਹੋਏ ਹਨ ਤੇ ਹੁਣ ਮੈਨੂੰ ਪਤਾ ਹੈ ਉਹ ਵੇਚਦੇ ਭੀ ਹਨ।"

"ਮਾਤਾ ਜੀਉਣ ਕੌਰ ਜੀ ਦੇ ਭਤੀਜੇ ਦਿਆਲ ਸਿੰਘ ਤੇ ਘੱਗਰ ਨਾਲੀ ਦੇ ਕੰਡੇ ਅਮਰਾਸਰ ਪਿੰਡ ਦੇ ਜ਼ਹੀਰੁਦੀਨ ਦੀ ਪੱਗ ਵੱਟੀ ਹੋਈ ਸੀ। ਮਤਾ ਜੀ ਦੇ ਨੌਹਰ ਵੱਸਣ ਵੇਲੇ ਦਿਆਲ ਸਿੰਘ ਨਾਲ ਆ ਜ਼ਹੀਰੁਦੀਨ ਭੀ ਮਾਤਾ ਜੀ ਨੂੰ ਮੱਥਾ ਟੇਕਦਾ ਸੀ ਤੇ ਭੂਆ ਜੀ ਆਖਦਾ ਸੀ। ਭਾਵੇਂ ਮਾਤਾ ਜੀ ਤੇ ਦਿਆਲ ਸਿੰਘ ਚੜ੍ਹ ਗਏ ਸੀ, ਪਰ ਜ਼ਹੀਰੁਦੀਨ ਦਿਆਲ ਸਿੰਘ ਦੇ ਪੁੱਤਰ ਚੰਨਣ ਸਿੰਘ ਨੂੰ ਸ਼ਾਦੀ ਗਮੀ ਸਮੇਂ ਮਿਲਦਾ ਸੀ ਤੇ ਆਪਣੀ ਸ਼ਾਦੀ ਗਮੀ ਵੇਲੇ ਸੱਦਦਾ ਸੀ। ਚੰਨਣ ਸਿੰਘ ਤੇ ਮੁਕੰਦ ਸਿੰਘ ਚੁਚਾਲ, ਜੱਗ ਮਲੇਰੇ, ਅਮਰਾਸਰ ਵੱਲ ਆਉਂਦੇ ਤੇ ਇਸ ਇਲਾਕੇ ਨੂੰ ਜਾਣਦੇ ਸੀ। ਮੁਕੰਦ ਸਿੰਘ ਥਰਾਜ ਦੇ ਨੰਬਰਦਾਰ ਨੇ ੫੬ ਦੇ ਕਾਲ ਸਮੇਂ ਜਗ ਮਲੇਰੇ, ਡਿੱਗੀ ਭੀ ਸਰਕਾਰੀ ਠੇਕਾ ਲੈ ਪੁਟਾਈ ਸੀ। ਇਹ ਦੋਵੇਂ ਜ਼ਹੀਰੁਦੀਨ ਨੂੰ ਮਿਲੇ ਤੇ ਕਿਹਾ ਸਾਡੇ ਸਤਿਗੁਰੂ ਜੀ ਦੀ ਮਰਜ਼ੀ ਹੈ ਇਹ ਪਿੰਡ ਜੇ ਸੇਠਾਂ ਤੋਂ ਲਏ ਜਾਣ ਤਾਂ ਖਰੀਦ ਲਈਏ? ਜ਼ਹੀਰੁਦੀਨ ਭੀ ਸਲਾਹ ਦਿੱਤੀ, ਸੇਠਾਂ ਨੂੰ ਇਹ ਲੋਕ ਦੇਂਦੇ ਕੁਝ ਨਹੀਂ। ਮੁਖਤਾਰਾਂ ਨਾਲ ਮਿਲ ਪਸ਼ੂ ਪਾਲਦੇ ਤੇ ਚੋਰੀ ਜੋਰੀ ਤੇ ਗੁਜ਼ਰ ਕਰਦੇ ਹਨ। ਜੇ ਤੁਹਾਡੇ ਸਤਿਗੁਰੂ ਜੀ ਤੇ ਸਿੱਖ ਇਹ ਪਿੰਡ ਲੈ ਲੈਣ ਤਾਂ ਚੰਗੇ ਗਵਾਂਢ ਦਾ ਸਾਨੂੰ ਭੀ ਸੁਖ ਹੀ ਹੋਵੇਗਾ। ਤੁਸੀਂ ਚਾਰਾ ਕਰੋ ਸੌਦਾ ਬਣ ਜਾਵੇਗਾ।"

"ਸਤਿਗੁਰੂ ਜੀ ਤੇ ਸੰਤ ਆਲਾ ਸਿੰਘ ਜੀ ਲਾਭ ਸਿੰਘ ਜੀ ਵਰਨ, ਚੰਨਣ ਸਿੰਘ, ਮੁਕੰਦ ਸਿੰਘ ਜੀ ਥਰਾਜ ਤੋਂ ਜ਼ਹੀਰੁਦੀਨ ਦੀ ਸਲਾਹ ਬਣੀ ਤੇ, ਇਹ ਪਿੰਡ ਚੁਚਾਲ ਕੋਟਲੀ, ਜਗ ਮਲੇਰਾ, ਅਲੀਪੁਰ, ਕੰਜਰਵਾਲਾ, ਅਹਿਲੀ-ਮੀਖੂਵਾਲੀ ਤੇ ਕਾਚੂਆਂ ਵਾਲੀ ਖਰੀਦਣ ਦੀ ਖਾਹਸ਼ ਨਾਲ ਇਹਨਾਂ ਰਲ ਵੇਖੇ।"

ਤਰਨ ਸਿੰਘ ਵਹਿਮੀ, ਜੱਸ ਜੀਵਨ ਭਾਗ ੪, ਪੰਨਾ ੩੪-੩੫

### ਜ਼ਮੀਨ ਲਈ ਉਦਮ

"ਸਤਿਗੁਰੂ ਜੀ ਜ਼ਮੀਨ ਖਰੀਦਣ, ਵੇਖਣ ਵੱਲ ਚੰਨਣ ਸਿੰਘ ਥਰਾਜ ਵਾਲੇ ਦੀ ਡਿਊਟੀ ਲਾਈ ਤੇ ਆਪ ਹਰ ਜ਼ਿਲ੍ਹੇ ਵਿਚ ਫਿਰ ਨਾਮਧਾਰੀਆਂ ਨੂੰ ਉਦਮ ਦੇਂਦੇ ਕਿ ਇਹ ਕੰਮ ਤੁਹਾਨੂੰ ਜ਼ਰੂਰ ਕਰਨਾ ਚਾਹੀਦਾ ਹੈ ਦੂੰਦ ਸਮੇਂ ਤੋਂ ਪਹਿਲਾਂ। ਲਾਹੌਰ ਤੇ ਭੈਣੀ ਸਾਹਿਬ ਮਾਸਟਰ ਬਲਵੰਤ ਸਿੰਘ ਜੀ ਤੇ ਵੱਡੇ ਬਾਬਾ ਜਗਜੀਤ ਸਿੰਘ ਦੀ ਡਿਊਟੀ ਲਾਈ। ਆਈ ਰਕਮ ਭੀ ਲਵੋ ਹਰ ਸਿੱਖ ਤੋਂ, ਤੇ ਜਿੰਨੀ ਲੈਣੀ ਹੈ ਜਮੀਨ ਜ਼ਿਲ੍ਹੇ ਸਮੇਤ ਵੇਰਵਾ ਪਤਾ ਸਭ ਲਿਖੋ। ਸਾਰੇ ਨਾਮਧਾਰੀ ਪੰਥ ਵਿਚ ਪਤਾ ਕੀਤਾ, ਸਤਿਜੁਗ ਵਿਚ ਭੀ ਛਪਵਾ।"

ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ ਭਾਗ ੪, ਪੰਨਾ ੪੬

"ਜਿਵੇਂ ਸਤਿਗੁਰੂ ਜੀ ਦੇ ਪ੍ਰਕਾਸ਼ ਸਮੇ ਗੁਰੂ ਹਰੀ ਸਿੰਘ ਜੀ ਖੁਸ਼ ਹੋ ਵਰ ਦਿੱਤੇ ਸੀ ਕਿ ਇਹ ਵੱਡੇ ਪਰਤਾਪ

ਵਾਲਾ ਘਰ ਦਾ ਮਾਲਕ ਆਇਆ ਹੈ, ਇਸ ਦੀ ਛਤਰ ਛਾਇਆ ਸੰਗਤ ਨੂੰ ਬੜੇ ਸੁਖ ਹੋਣਗੇ ਤਿਵੇਂ ਸਤਿਗੁਰੂ ਜੀ ਹਰ ਔਕੜ ਕੱਟ ਸਿੱਖੀ ਨੂੰ ਸੁਖ ਦੇ, ਔਖੇ ਸਮੇਂ ਤੋਂ ਬਚਾਉਣ ਲਈ ਮਹਾਨ ਉਤਮ ਜ਼ਮੀਨ ਖਰੀਦਣ ਤੇ ਏਧਰ ਵਸਾਣ ਦਾ ਪਾਕਿਸਤਾਨ ਬਣਨ ਤੋਂ ਪਹਿਲਾਂ ਆਪ ਅੱਗੇ ਲੱਗੇ ਔਖੇ ਹੋ ਕਰਨ ਤੇ ਕਮਰਕੱਸਾ ਕੀਤਾ। ਓਧਰ ਸੰਗਤ ਵਿਚ ਉਦਮ ਦਿੱਤਾ, ਏਧਰ ਜ਼ਿਮੀਂ ਵੇਖਣ ਵਲ ਟੋਰੇ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੂਬਾ ਸਈਆ ਸਿੰਘ ਜੀ ਮੁਠੱਡੇ, ਸ. ਕੇਹਰ ਸਿੰਘ ਜੀ (ਅਰਾਕ), ਸ. ਚੰਨਣ ਸਿੰਘ ਜੀ ਬਰਾਜ ਵਾਲੇ, ਚੂਹੜ ਸਿੰਘ ਜੀ ਦੇ ਪੋਤਰੇ ਦਿਆਲ ਸਿੰਘ ਜੀ ਦੇ ਪੁੱਤਰ ਜੋ ਹੁਣ ਸ੍ਰੀ ਜੀਵਨ ਨਗਰ ਰਹਿੰਦੇ ਹਨ ਖਾਸ ਖਾਸ ਪੁਰਸ਼ਾਂ ਵਿਚੋਂ। ਸਤਿਗੁਰੂ ਜੀ ਆਪਣੇ ਵਲੋਂ ਮੁਖਤਿਆਰਨਾਮਾ ਸੰਤ ਮੰਗਲ ਸਿੰਘ ਜੀ ਨੂੰ ਦਿੱਤਾ ਕਿਉਂਕਿ ਸੰਤਜੀ ਕਦੇ ਪਟਵਾਰੀ ਰਹੇ ਸੀ ਤੇ ਇਲਮ ਭੀ ਦੋ ਤਿੰਨ ਜਾਣਦੇ ਸੀ। ਇਨ੍ਹਾਂ ਦੋਹਾਂ ਮੁਕੰਦ ਸਿੰਘ ਬਰਾਜ ਦੇ ਨੰਬਰਦਾਰ ਨੂੰ ਨਾਲ ਲਿਆ ਤੇ ਚੁਚਾਲ ਕੋਟਲੀ, ਜਗ ਮਲੇਰਾ, ਅਲੀਪੁਰ, ਕੰਜਰਵਾਲਾ, ਅਹਿਲੀਆਂ ਦੀ ਜ਼ਮੀਨ ਵੇਖੀ, ਵਾਸੀ ਵੇਖੀ, ਦਵਾਲਾ ਵੇਖਿਆ ਤੇ ਅਮਰਾਸਰ ਜਾ ਜ਼ਹੀਰੁਦੀਨ ਨੂੰ ਮਿਲ ਸਲਾਹ ਲਈ।"

ਜੱਸ ਜੀਵਨ ਭਾਗ ੪, ਪੰਨਾ ੫੦

"ਸੇਠ ਮਹਿਲ ਸਿੰਘ ਜੀ ਗੁਜਰਾਂਵਾਲੀਏ ਆਪਣੇ ਪਿਤਾ ਸੇਠ ਭਗਵਾਨ ਸਿੰਘ ਜੀ ਤੋਂ ਸੁਣੇ ਬਚਨ ਦਸਦੇ ਹਨ ਕਿ ਤੁਰਕ ਰਾਵੀਓਂ ਉਰੇ ਸ਼ਾਹਦਰੇ ਵਲ ਕਿਸੇ ਦਾ ਕੁਝ ਨਾ ਛਡਣਗੇ। ਜਦ ਪਿਸ਼ੌਰ ਵਲ ਧੱਕਾ ਸ਼ੁਰੂ ਹੋਵੇ ਲਹੌਰ ਦੇ ਜ਼ਿਲਿਓਂ ਪਾਰ ਤੇ ਬਿਆਸਾ ਤੋਂ ਪਾਰ ਹੋ ਰਹਿਣ ਵਾਲਾ ਸੁਖੀ ਰਹੇਗਾ। ਓਥੇ ਜੋ ਪਾਣੀ ਦੀ ਤੰਗੀ ਹੈ ਸਰਸੇ ਵਲ, ਸੋ ਸਿੱਖ ਕੁਝ ਚਿਰ ਕੱਟ ਲੈਣਗੇ। ਸੁਹੇਵਾ ਸਾਹਿਬ ਵੀ ਨੇੜੇ ਹੈ, ਕੌੜੀ ਖੁਰਾਕ ਖਾਣ ਨੂੰ ਤੇ ਔਖੀ ਹੁੰਦੀ ਹੈ ਪਰ ਕਰਦੀ ਫਾਇਦਾ ਏ।"

ਜੱਸ ਜੀਵਨ ਭਾਗ ੪, ਪੰਨਾ ੫੧

"ਲਾਹੌਰ ਕੋਠੀ ਵਿਚ ਇਕ ਦਿਨ ਬਾਬੇ ਜੈਮਲ ਸਿੰਘ ਮਾਂਗੇ ਦੇ ਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨੀਂ ਜਾ ਅਰਜ਼ ਕੀਤੀ, ਤੁਸੀਂ ਆਖਦੇ ਹੋ ਅਸਾਂ ਸਿੱਖੀ ਦੇ ਬਚਾਅ ਤੇ ਸੁਖ਼ ਵਾਸਤੇ ਸੋਚ ਇਹ ਕੰਮ ਕੀਤਾ ਹੈ। ਮੈਨੂੰ ਗੋਬਿੰਦ ਜਨਾਂਦਾ ਏ, ਚੰਗਾ ਨਹੀਂ ਹੋਇਆ। ਸਤਿਗੁਰੂ ਜੀ ਉਤਰ ਦਿੱਤਾ, ਮਨੋ ਭਲੇ ਨੂੰ ਭਲੀ ਸੋਚ ਤੁਰਨਾ ਚਾਹੀਦਾ ਹੈ। ਅਸਾਂ ਤਿਵੇਂ ਕੀਤਾ ਹੈ। ਪਰ ਸਭ ਪ੍ਰੋਗਰਾਮ ਚੰਗੇ ਜਾਂ ਮੰਦੇ ਉਸ ਕਰਤੇ ਰਾਮ ਦੇ ਹੱਥ ਹਨ। ਤਾਂ ਬਾਬਾ ਜੈਮਲ ਸਿੰਘ ਰੋਣ ਲਗ ਪਿਆ ਤੇ ਕਿਹੋ ਸੂ, ਤੁਸੀਂ ਤੇ ਸੁਖ ਦਾ ਸਾਧਨ ਕੀਤਾ ਹੈ, ਇਹ ਸਿੱਖ ਆਪੋ ਵਿਚ ਲੜਨਗੇ, ਤੁਹਾਨੂੰ ਭੀ ਸਿੱਧੇ ਹੋਣਗੇ। ਤੁਹਾਡੀ ਤੇ ਸਿੱਖਾਂ ਦੀ ਆਪੋ ਵਿਚ ਇਹ ਸ਼ਰਧਾ ਨਹੀਂ ਰਹੇਗੀ। ਮੈਨੂੰ ਗੋਬਿੰਦ ਆਂਹਦਾ ਏ। ਸੁਣ ਸਤਿਗੁਰੂ ਜੀ ਬਚਨ ਕੀਤਾ, ਜੋ ਹੋਣਾ ਸੀ ਹੋ ਗਿਆ। ਜੋ ਸਿਰ ਪਵੇਗੀ, ਸਹਿ ਲਵਾਂਗੇ। ਜੋ ਉਸ ਕਰਤੇ ਧੁਰੋ ਪਹਿਲਾਂ ਬਿਧ ਬਣਾਈ ਹੁੰਦੀ ਏ, ਸੋ ਹੁੰਦੀ ਏ ਤੇ ਸਹਿਣੀ ਪੈਂਦੀ ਏ।"

"ਇਕ ਦਿਨ ਸਤਿਗੁਰੂ ਜੀ ਲਾਹੌਰ ਹੀ ਭਾਣੇ ਵਰਤਣ ਦੇ ਬਚਨ ਤੇ ਇਨ੍ਹਾਂ ਜ਼ਮੀਨ ਦੇ ਬਚਨ ਕਰ ਰਹੇ ਸੀ, ਤਾਂ ਬਾਬੇ ਚਤਰ ਸਿੰਘ ਜੀ ਵਡਾਣੇ ਦੇ ਅਰਜ਼ ਕੀਤੀ, ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੇ ਅਜੇ ਆਹਰ ਹਨ ਕਿ ਨਹੀਂ। ਤਾਂ ਹਉਕਾ ਭਰ ਉਤਰ ਦਿਤੋ ਨੇ, ਗੁਰੂ ਘਰ ਦੀ ਸ਼ਰਧਾਲੂ ਸਿੰਘ ਨਿੰਦਾ ਕਰਨਗੇ। ਆਪੋ ਵਿਚ ਭੀ ਬੇਸਰਧ ਹੋਣਗੇ। ਗੁਰੂ ਕੇ ਪਰਵਾਰ ਵਿਚ ਵਖੇਪਤਾ ਪਏਗੀ। ਗੈਰਾਂ ਕਹੇ ਲਗੇ ਕਚਹਿਰੀ ਚੜ੍ਹਨਗੇ। ਗੁਰੂ ਘਰ ਔਖਾ ਹੋਵੇਗਾ। ਗੁਰੂ ਘਰ ਦੀ ਅਜੋਗ ਹੀ ਔਖ, ਤੇ ਨਿੰਦਾ ਹੋਵੇਗੀ ਤਾਂ ਬਾਬੇ ਕਿਹਾ, ਅਸੀਂ ਤਾਂ

ਹੁਣੇ ਹੀ ਗੁਰੂ ਘਰ ਦੀ ਨਿੰਦਾ ਦਾ ਪਰਚਾਰ ਸ਼ੁਰੂ ਕਰਦੇ ਹਾਂ। ਤਾਂ ਕਿਹੋ ਨੇ, ਪਰਚਾਰ ਕਰਨ ਦੀ ਲੋੜ ਨਹੀਂ, ਆਪੇ ਹੀ ਨਿੰਦਾ ਸ਼ੁਰੂ ਹੋ ਜਾਵੇਗੀ।"

ਜੱਸ ਜੀਵਨ ਭਾਗ ੪, ਪੰਨਾ ੫6

**ਰਜਿਸਟਰੀ ਹੋਈ**

"ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਰਜਿਸਟਰੀ ਹੋਈ ਹਿਸਾਰ। ਕਾਗਜ਼ ੪੫ ਹਜ਼ਾਰ ਦਾ ਲਾਹੌਰੋਂ ਜਾ ਲਿਖਣ ਜੋਗ ਲਿਆਂਦਾ ਸੀ। ਹਿਸਾਰੋਂ ਏਤਨਾ ਨਾ ਮਿਲਣ ਕਰ. ੨੫-੧-੧੯੪੭ ਈਸਵੀ ਨੂੰ। ਵਲੋਂ ਚੰਪਾ ਲਾਲ ਧਨਪਤ ਸਿੰਘ, ਗੁਨੀ ਚੰਦ ਲਾਲ, ਭੰਵਰ ਲਾਲ ਪੁੱਤਰ ਮਦਨ ਚੰਦ ਦੇ, ਮਹਾਜਨ ਕਠਾਰੀ, ਚੁਰੂ, ਰਿਆਸਤ ਬੀਕਾਨੇਰ ਦੇ ਚਚਾਲ ਕੋਟਲੀ ੭ ਲੱਖ ੫੦ ਹਜ਼ਾਰ ਤੋਂ। ਜਗ ਮਲੇਰਾ ੧੫ ਲੱਖ ਤੋਂ ਅਲੀ ਪੁਰੜ ਲੱਖ ਤੋਂ। ਕੰਜਰਵਾਲਾ ਜਿਦ੍ਹਾ ਨਾਮ ਸੇਠਾਂ ਆਪਣੇ ਵਲੋਂ ਮਦਨਪੁਰਾ ਰਖਿਆ ਹੋਇਆ ਸੀ, ੧੮-੨-੧੯੮੭ ਈਸਵੀ ਨੂੰ ਪੰਜ ਲੱਖ ਚਾਰਹਜ਼ਾਰ ਤੋਂ ਰਜਿਸਟਰੀ ਹੋਈ ਸਿੱਖਾਂ ਵਲੋਂ ੨੪ ਦਿਨ ਬਾਅਦ ਰਕਮ ਇਕੱਠੀ ਹੋਣ ਕਾਰਨ। ਕੁਲ ਜੋੜ ੩੦ ਲੱਖ ੯੦ ਹਜ਼ਾਰ ਬਣਿਆ। ੫੦ ਹਜ਼ਾਰ ਖ਼ਰਚ ਭੀ ਲਗਾ।"

"ਛੋਟਾ ਅਫਸਰ ਰਜਿਸਟਰੀ ਦੀ ਤਸਦੀਕ ਨਾ ਕਰੇ, ਲੀਗੀ ਮੁਸਲਮਾਨ ਸੀ। ਪਰ ਨਾਰੋਤਮ ਸਿੰਘ ਵਕੀਲ ਹਿੰਮਤ ਕੀਤੀ ਤੇ ਬਾਵਾ ਝੰਡਾ ਸਿੰਘ ਰਜਿਸਟਰਾਰ ਕਵੇਲੇ ਤਕ ਬੈਠਾ ਰਿਹਾ, ਰਜਿਸਟਰੀਆਂ ਕਰਕੇ ਉਠਿਆ। ਹੁਣ ਵਾਲੀ ਤਦੋਂ ਗੱਲ ਨਾ ਸੀ। ਹੁਣ ਮੁਸਲਮਾਨ ਹਿਤ ਕਰਦੇ ਹਨ ਤੇ ਹਿੰਦੂ, ਸਿੱਖਾਂ ਨਾਲ ਤਰਕ ਵਰਤਦੇ ਹਨ। ਤਦੋਂ ਮੁਸਲਮਾਨ ਤਰਕ ਕਰਦੇ ਸੀ, ਹਿੰਦੂ ਹਿੱਤ ਕਰਦੇ ਸੀ।"

ਜੱਸ ਜੀਵਨ, ਭਾਗ ੪, ਪੰਨਾ ੫

ਹੁਣ ਇਥੇ ਮੈਂ ਸ. ਕਰਮ ਸਿੰਘ ਪਟਵਾਰੀ ਦੀ ਲਿਖੀ ਕਿਤਾਬ 'ਗੁਰ ਇਤਿਹਾਸ ਜਾਣਕਾਰੀ' ਵਿਚੋਂ ਪੰਨਾ ੩੧੨-੩੧੩ ਦਾ ਜ਼ਿਕਰ ਇਥੇ ਕਰਨਾ ਸਮਝਦਾ ਹਾਂ। ਇਸ ਪੁਸਤਕ ਦੇ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦਾ ਸਿਰਲੇਖ ਹੇਠ ਹੈ।

ਸ. ਕਰਮ ਸਿੰਘ ਪਟਵਾਰੀ ਵੀ ਇਸ ਜ਼ਮੀਨ ਦੀ ਅਲਾਟਮੈਂਟ ਦੇ ਸਿਲਸਿਲੇ ਵਿਚ ਪ੍ਰਬੰਧਕ ਵਰਗ ਵਿਚੋਂ ਸਨ। ਇਹ ਸ. ਅਵਤਾਰ ਸਿੰਘ ਝਬਰ, ਸ. ਹਰੀ ਸਿੰਘ ਵਡਾਣੀਆਂ ਨਾਲ ਰਲਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਮੁਤਾਬਕ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨਾਲ ਜ਼ਮੀਨ ਦੇ ਹਰ ਸਿਲਸਿਲੇ ਵਿਚ ਸਹਿਯੋਗੀ ਰਹੇ ਹਨ। ਸਾਰਾ ਕੰਮ ਇਨ੍ਹਾਂ ਦੇ ਹੱਥੀਂ ਅਤੇ ਨਿਗਰਾਨੀ ਹੇਠ ਹੋਇਆ। ਇਨ੍ਹਾਂ ਦੀ ਲਿਖਤ ਵੀ ਸੱਚੀ ਹੈ ਕਿਉਂਕਿ ਇਹ ਆਪ ਖ਼ੁਦ ਇਸ ਜ਼ਮੀਨ ਦੇ ਮਸਲੇ ਵਿਚ ਸਨ ਸੋ ਇਨ੍ਹਾਂ ਦੀ ਲਿਖਤ ਮੈਂ ਇਥੇ ਦੇ ਰਿਹਾ ਹਾਂ:-

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ**

ਸਰਸੇ ਵਿਚ ਜ਼ਮੀਨ ਦੀ ਖਰੀਦ ਅਤੇ ਅਲਾਟਮੈਂਟ

ਸੰਨ 1946 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚ ਦੌਰਾ ਕੀਤਾ ਅਤੇ ਨਾਮਧਾਰੀ ਸਿੰਘਾਂ ਨੂੰ ਕਿਹਾ ਕਿ ਦੇਸ਼ ਦੀ ਵੰਡ ਹੋਵੇਗੀ। ਸਾਨੂੰ ਇਹ ਘਰ-ਘਾਟ ਛੱਡਣੇ ਪੈਣਗੇ। ਸਰਸਾ (ਜ਼ਿਲ੍ਹਾ ਹਿਸਾਰ) ਦੇ ਇਲਾਕੇ ਵਿਚ ਜ਼ਮੀਨ ਵੇਖੀ ਹੈ ਸਭ ਸਿੰਘ ਨਾਮਧਾਰੀ ਜ਼ਮੀਨ ਲੈ ਲਉ। ਇਸ ਤਰ੍ਹਾਂ

ਨਾਮਧਾਰੀ ਸੇਵਕਾਂ ਪਾਸੋਂ ਇਕ ਮੁਰੱਬੇ (25 ਕਿਲੇ) ਦੀ ਕੀਮਤ ਪੰਜ ਹਜ਼ਾਰ ਰੁਪਏ ਮੁਕੱਰਰ ਕਰਕੇ ਮਾਇਆ ਇਕੱਠੀ ਕੀਤੀ ਗਈ।

(1) ਚੇਚਾਲ ਕੋਟਲੀ (ਜੀਵਨ ਨਗਰ) (2) ਜਗਮਲੇਰਾ (ਸੰਤ ਨਗਰ) (3) ਕੰਜਰ ਵਾਲਾ (ਦਮਦਮਾ) (4) ਅਲੀਪੁਰ (ਹਰੀ ਪੁਰ) ਪਿੰਡ ਖਰੀਦ ਕੀਤੇ ਗਏ। ਇਨ੍ਹਾਂ ਚਾਰਾਂ ਪਿੰਡ ਦਾ ਕੁਲ ਰਕਬਾ 12430 ਏਕੜ (ਕਿੱਲੇ) 497 ਮੁਰੱਬੇ (ਇਕ ਮੁਰੱਬਾ 25 ਕਿਲੇ) ਹੈ।

ਜਨਵਰੀ-ਫਰਵਰੀ 1947 ਨੂੰ ਇਸ ਖਰੀਦ ਕੀਤੀ ਜ਼ਮੀਨ ਦੀ ਰਜਿਸਟਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਹੋ ਗਈ। ਸਤਿਗੁਰੂ ਜੀ ਦੇ ਦਿੱਤੇ ਹੁਕਮ ਅਨੁਸਾਰ ਨਾਮਧਾਰੀ ਸੇਵਕਾਂ ਦੇ ਇਕ-ਇਕ-ਦੋ-ਦੋ ਜੀਅ ਘਰ ਪ੍ਰਤੀ ਆਉਣੇ ਸ਼ੁਰੂ ਹੋ ਗਏ।

ਫਰਵਰੀ ਵਿਚ ਹੀ ਇਸ ਖੁਸ਼ੀ ਵਿਚ ਅਖੰਡ ਪਾਠਾਂ ਦੇ ਭੋਗ ਪਵਾਏ ਗਏ। ਅਖੰਡ ਪਾਠਾਂ ਦੇ ਭੋਗ ਸਮੇਂ ਬਾਬਾ ਸਾਵਨ ਸਿੰਘ ਜੀ ਰਾਧਾ ਸੁਆਮੀ ਬਿਆਸ ਜੀ ਨੇ ਸਮੇਤ ਮਹਾਰਾਜ ਚਰਨ ਸਿੰਘ ਜੀ ਦਰਸ਼ਨ ਦਿੱਤੇ।

15 ਅਗਸਤ 1947 ਨੂੰ ਅੰਗਰੇਜ਼ ਨੇ ਹਿੰਦੁਸਤਾਨ ਦੇ ਦੋ ਟੁਕੜੇ "ਭਾਰਤ ਤੇ ਪਾਕਿਸਤਾਨ" ਕਰ ਦਿੱਤੇ। ਜਿਸ ਸਮੇਂ ਦੀ ਉਡੀਕ ਵਿਚ ਸਤਿਗੁਰੂ ਜੀ ਨੇ ਨਾਮਧਾਰੀ ਸਿੰਘਾਂ ਵਾਸਤੇ ਇਹ ਜ਼ਮੀਨਾਂ ਖ਼ਰੀਦੀਆਂ ਅਤੇ ਇਕੱਠੇ ਹੋਣ ਦਾ ਹੁਕਮ ਦਿੱਤਾ ਸੀ, ਉਹ ਸਮਾਂ ਆ ਹੀ ਗਿਆ।

ਪਾਕਿਸਤਾਨ ਦੀ ਵਾਗਡੋਰ ਮਿ: ਮੁਹੰਮਦ ਅਲੀ ਜਿਨਾਹ ਦੇ ਹੱਥ ਆਈ। ਭਾਰਤ ਦੀ ਵਾਗਡੋਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਹੱਥ ਆਈ। ਪੰਡਤਿ ਜੀ ਦੇ ਨਾਲ ਸ.ਪਟੇਲ ਮਹਾਤਮਾ ਗਾਂਧੀ ਜੀ, ਮੌਲਾਨਾ ਅਬੁੱਲ ਕਲਾਮ ਅਜ਼ਾਦ ਸਨ। ਸ.ਬਲਦੇਵ ਸਿੰਘ ਜੀ ਰੱਖਿਆ ਮੰਤਰੀ ਬਣੇ।

ਦੇਸ਼ ਦੀ ਵੰਡ ਹੁੰਦਿਆਂ ਹੀ ਦੋਹਾਂ ਪਾਸਿਆਂ ਤੋਂ ਹਿੰਦੂ ਮੁਸਲਮ ਫਸਾਦ ਸ਼ੁਰੂ ਹੋ ਗਏ। ਸਭ ਨੇ ਭੱਜ-ਦੌੜ ਕੇ ਜਾਨਾਂ ਬਚਾਉਣ ਦੀ ਕੋਸ਼ਿਸ਼ ਕੀਤੀ, ਦੋਹੀਂ ਪਾਸੀਂ ਬੜੇ ਕਤਲ ਹੋਏ। ਬੇਸ਼ਰਮੀ ਵੱਧ ਗਈ, ਦੋਹਾਂ ਪਾਸਿਆਂ ਤੋਂ ਨਗਨ ਔਰਤਾਂ ਕਰਕੇ ਜਲੂਸ ਕੱਢੇ ਗਏ। ਇਹ ਸਮਾਂ ਕਥਨ ਤੋਂ ਬਾਹਰ ਹੈ।

ਸੰਨ 1947 ਪੰਜਾਬ ਦੇ ਮੁੱਖ ਮੰਤਰੀ ਡਾ. ਗੋਪੀ ਚੰਦ ਭਾਰਗਵ ਨਿਯੁਕਤ ਹੋਏ। ਇਨ੍ਹਾਂ ਦੇ ਮੰਤਰੀ ਮੰਡਲ ਵਿਚ ਸ. ਸਵਰਨ ਸਿੰਘ ਅਤੇ ਪ੍ਰਤਾਪ ਸਿੰਘ ਕੈਰੋਂ ਆਦਿ ਮੰਤਰੀ ਬਣੇ।

ਅਕਤੂਬਰ 1947 ਤੱਕ ਪਾਕਿਸਤਾਨ ਤੋਂ ਬਹੁਤ ਸਾਰੀ ਸੰਗਤ ਸਰਸੇ ਆ ਗਈ। ਕਈ ਪਰਿਵਾਰ ਤਾਂ ਸਰਸੇ ਹੀ ਟਿਕ ਗਏ। ਬਹੁਤ ਘਰ ਨਾਮਧਾਰੀ ਇਲਾਕੇ ਵਿਚ ਚੇਚਾਲ ਕੋਟਲੀ (ਜੀਵਨ ਨਗਰ) ਆ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਭ ਦੀ ਸੰਭਾਲ ਕੀਤੀ, ਲੰਗਰ ਆਦਿ ਖੁਲ੍ਹੇ ਜਾਰੀ ਕਰ ਦਿੱਤੇ। ਆਰਜ਼ੀ ਤੌਰ ਤੇ ਜ਼ਮੀਨਾਂ ਵੀ ਕਾਸ਼ਤ ਵਾਸਤੇ ਦਿੱਤੀਆਂ।

ਪਟਵਾਰੀ ਕਰਮ ਸਿੰਘ, 'ਗੁਰ ਇਤਿਹਾਸ' ਜਾਣਕਾਰੀ ਪੰਨਾ ੩੧੨-੩੧੩

ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਸਮੇਂ ਗੁਰੂ ਹਰੀ ਸਿੰਘ ਜੀ ਨੇ ਖੁਸ਼ ਹੋ ਕੇ ਵਰ ਦਿੱਤੇ ਸੀ ਕਿ ਇਹ ( ਸਤਿਗੁਰੂ ਪ੍ਰਤਾਪ ਸਿੰਘ) ਵੱਡੇ ਪ੍ਰਤਾਪ ਵਾਲਾ ਹੋਵੇਗਾ, ਇਹ ਘਰ ਦਾ ਮਾਲਕ ਆਇਆ ਹੈ, ਇਸ ਦੀ ਛਤਰ ਛਾਇਆ ਹੇਠ ਸੰਗਤ ਨੂੰ ਬੜੇ ਸੁੱਖ ਹੋਣਗੇ ਇਵੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਖੀਰਲੀ ਦਿਨੀਂ ਅਹੀਆਪੁਰ ਦਰਸ਼ਨ ਦੇਣ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਬਾਰੇ ਵਰ (ਬਚਨ) ਦਿੱਤੇ ਸਨ ਕਿ

ਮਹੰਤਾ ਕਾਕੇ ਵੱਡੇ (ਸਤਿਗੁਰੂ ਜਗਜੀਤ ਸਿੰਘ) ਦੇ ਸਮੇਂ ਨਾਮਧਾਰੀਆਂ ਨੂੰ ਬਹੁਤ ਸੁੱਖ ਹੋਣਗੇ। ਇਹ ਨਾਮਧਾਰੀਆਂ ਦੀ ਪਹਿਚਾਣ ਸਾਰੀ ਦੁਨੀਆਂ ਵਿਚ ਕਰਵਾਏਗਾ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਇਸੇ ਹੀ ਕਰੌਣੇ ਹਨ ਅਤੇ ਸਤਿਗੁਰੂ ਰਾਮ ਸਿੰਘ ਦਾ ਸੰਦੇਸ਼ ਸਾਰੀ ਦੁਨੀਆਂ ਵਿਚ ਪਹੁੰਚਾਏਗਾ। ਇਸ ਵਿਚ ਤੇ ਮੇਰੇ ਵਿਚ ਫਰਕ ਨ ਸਮਝੀਂ, ਇਸਨੂੰ ਮੇਰਾ ਹੀ ਸਰੂਪ ਜਾਣੀ, ਹੁਣ ਇਸਨੂੰ ਹੀ ਆਪਣਾ ਹਰ ਦੁੱਖ, ਤਕਲੀਫ ਦਸਣਾ ਕਰਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਿਤੇ ਵਰਾਂ ਬਾਰੇ ਵੇਖੋ ਪੰਨਾ ੫੦ ਜੱਸ ਜੀਵਨ ਹਿੱਸਾ ੪ ਦਾ ਜੋ ਜਿਕਰ ਮੈਂ ਉਪਰ ਕਰ ਆਇਆ ਹਾਂ। ਸਨਖਤਰਵੀ

**ਚਿਚਾਲ ਕੋਠੀ ਦਾ ਨਾਮ**

(ਜਿਵੇਂ ਨਾਨਕ ਰਾਜ ਦੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਖੋਵਾਲ ਦੀ ਧਰਤੀ ਖਰੀਦ ਕੇ ਅਤੇ ਉਥੇ ਆਪਣਾ ਨਿਵਾਸ ਕਰਕੇ ਉਸਦਾ ਨਾਮ ਸ੍ਰੀ ਅਨੰਦਪੁਰ ਸਾਹਿਬ ਰਖਿਆ ਸੀ, ਤਿਵੇਂ ਇਸ ਤੁਰਕੀ ਵਸੋਂ ਵਾਲੀ ਚਿਚਾਲ ਕੋਠੀ ਦਾ ਨਾਮ ਸ੍ਰੀ ਜੀਵਨ ਨਗਰ (ਪੂਜਯ ਮਾਤਾ ਜੀਊਣ ਕੌਰ ਜੀ ਦੇ ਨਾਮ ਉਤੇ) ਰਖ ਦਿਤਾ। ਅਤੇ ਏਥੇ ਯਗ ਹਵਨ ਵਰਨੀਆਂ ਤੇ ਅਖੰਡ ਪਾਠ ਕਰਵਾਉਣੇ ਸ਼ੁਰੂ ਕਰ ਦਿਤੇ। ਇਥੇ ਤਰਨ ਸਿੰਘ ਵਹਿਮੀ ਜੀ ਭਾਗ 5 ਪੰਨਾ 89 ਤੇ ਇੰਝ ਜ਼ਿਕਰ ਕਰਦੇ ਹਨ:

**ਜੀਵਨ ਨਗਰ ਕਿਉਂ**

ਸ੍ਰੀ ਜੀਵਨ ਨਗਰ ਨਾਲ ਰੱਖਣ ਸਮੇਂ ਸਤਿਗੁਰੂ ਜੀ ਬਚਨ ਕੀਤਾ ਸੀ ਮਾਤਾ ਜਿਉਣ ਕੌਰ ਜੀ ਤਰ੍ਹਾਂ ਲੰਗਰ ਚੱਲੇ ਇੱਥੇ ਮੈਂ ਇਹ ਖਿਆਲ ਮਨ ਵਿਚ ਵਸਾ ਕੇ ਮਾਤਾ ਜੀ ਦੀ ਯਾਦ ਆਉਂਦੇ ਰਹਿਣ ਇਹ ਨਾਮ ਰੱਖਿਆ ਹੈ ਕਿ ਹੱਥ ਆਉਂਦੇ ਕਿਸੇ ਸਵਾਲੀ ਨੂੰ ਖਾਲੀ ਨ ਕਦੇ ਮੋੜਾਂ।

ਜੱਸ ਜੀਵਨ ਭਾਗ ੫, ਪੰਨਾ ੮੯

ਜਿਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮਧਾਰੀ ਸਾਧ ਸੰਗਤ ਸਮੇਤ ਨਿਵਾਸ, ਏਥੋਂ ਦੇ ਪੁਰਾਣੇ ਕਾਬਜ਼ ਮੁਸਲਮਾਨਾਂ ਨੂੰ ਬੜਾ ਦੁਖਦਾਈ ਪ੍ਰਤੀਤ ਹੁੰਦਾ ਸੀ, ਉਥੇ ਇਨ੍ਹਾਂ ਮੁਜਾਰਿਆਂ ਨਾਲੋਂ ਵੀ ਵੱਧ ਦੁਖੀ ਇਸ ਇਲਾਕੇ ਦਾ ਸਰਕਾਰੇ-ਦਰਬਾਰੇ ਮੰਨਿਆ ਹੋਇਆ ਲੀਡਰ ਸ੍ਰੀ ਦੇਵੀ ਲਾਲ ਚੁਟਾਲੇ ਵਾਲਾ ਸੀ। ਕਿਉਂਕਿ ਉਹ ਸ੍ਰੀ ਸਤਿਗੁਰੂ ਜੀ ਦੇ ਤੇਜ ਪ੍ਰਤਾਪ ਅਤੇ ਏਥੇ ਨਾਮਧਾਰੀਆਂ ਦੁਆਰਾ ਪ੍ਰਚਲਤ ਪ੍ਰੋਗ੍ਰਾਮ ਤੋਂ ਬਹੁਤ ਬੇਚੈਨ ਹੋ ਰਿਹਾ ਸੀ। ਭਾਵੇਂ ਉਸਨੇ ਵਿੰਗੇ ਸਿਧੇ ਢੰਗ ਨਾਲ ਉਸ ਵਕਤ ਵੀ ਬਹੁਤ ਰੁਕਾਵਟਾਂ ਖੜ੍ਹੀਆਂ ਕੀਤੀਆਂ, ਮਹਾਰਾਜ ਨਿਹਾਲ ਸਿੰਘ ਨੇ ਕੁਝ ਸਰਕਾਰੀ ਮੁਖੀਆਂ ਨੂੰ ਨਾਲ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਨੂੰ ਬਹੁਤ ਪਰੇਸ਼ਨ ਕੀਤਾ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਨਾਮਧਾਰੀ ਸੰਗਤ ਦੇ ਭਜਨ ਬਾਣੀ ਦੇ ਪਰਭਾਵ ਸਦਕਾ ਚੌਧਰੀ ਦੇਵੀ ਲਾਲ, ਮਹਾਰਾਜ ਨਿਹਾਲ ਸਿੰਘ ਅਤੇ ਹੋਰ ਸਰਕਾਰੀ ਅਤੇ ਗੈਰ ਸਰਕਾਰੀ ਆਗੂਆਂ ਦੀ ਕੋਈ ਪੇਸ਼ ਨ ਗਈ।

ਵਿਰੋਧਤਾ ਦੇ ਫਲਸਰੂਪ ਜਗਮਲੇਰੇ ਦੋ ਨਾਮਧਾਰੀ ਸਿੰਘ ਮੁਸਲਮਾਨਾਂ ਨੇ ਕਤਲ ਵੀ ਕਰ ਦਿੱਤੇ ਤੇ ਕਰਦਿਆਂ ਕਰਾਉਂਦਿਆਂ ਉਹ ਸਮਾਂ ਵੀ ਸਾਹਮਣੇ ਆ ਗਿਆ, ਜਿਸ ਸਮੇਂ ਨੂੰ ਅੰਤਰਜਾਮੀ ਸਤਿਗੁਰੂ ਜੀ ਨੇ ਧਿਆਨ ਵਿਚ ਰਖਦਿਆਂ ਇਹ ਮਾਰੂਥਲ ਤੇ ਬੇ ਆਬਾਦ ਰਕਬਾ ਖਰੀਦਿਆ। ਵਿਸ਼ਾਲ ਪੰਜਾਬ ਦੋ ਟੁਕੜਿਆਂ ਵਿਚ ਤਸਕੀਮ ਹੋ ਗਿਆ ਤੇ ਫਿਰਕੂ ਪਰਲੋ ਨਾਲ ਦੋਹਾਂ ਪਾਸਿਆਂ ਦੇ ਲੱਖਾਂ ਮਨੁੱਖ, ਇਸਤ੍ਰੀਆਂ, ਬੱਚੇ, ਰਸਾਤਲ ਚਲੇ ਗਏ। ਸਗੋਂ ਏਸੇ ਝਖੜ ਝਾਂਜੇ ਨਾਲ ਚਿਚਾਲ ਕੋਠੀ ਦੇ ਇਲਾਕੇ ਦੇ ਲਖਾਂ ਮੁਸਲਮਾਨ ਪਰਵਾਰ ਵੀ

ਰੂੰ ਦੇ ਤੂੰਬਿਆਂ ਵਾਂਗ ਪੱਛਮੀ ਪੰਜਾਬ ਵੱਲ ਉਡ ਗਏ ਅਤੇ ਸਾਰਾ ਇਲਾਕਾ ਪੱਛਮੀ ਪੰਜਾਬ ਵਿਚੋਂ ਬਚ ਕੇ ਆਏ ਲੋਕਾਂ ਤੇ ਖਾਸ ਕਰਕੇ ਨਾਮਧਾਰੀ ਸਾਧ ਸੰਗਤ ਦੀ ਵਰਤੋਂ ਵਿਚ ਆਇਆ ਤੇ ਸਭ ਲੋਕ ਸ੍ਰੀ ਸਤਿਗੁਰੂ ਜੀ ਦੀ ਅੰਤ੍ਰਜਾਮਤਾ ਤੇ ਰੌਲੇ ਤੋਂ ਪਹਿਲਾਂ ਨਾਮਧਾਰੀਆਂ ਦੇ ਵਸਾਉਣ ਵਾਲੇ ਪ੍ਰਬੰਧ ਨੂੰ ਵੇਖ ਕੇ ਮਨ ਹੀ ਮਨ ਵਿਚ ਪ੍ਰਭਾਵਤ ਅਤੇ ਸ਼ਰਧਾਲੂ ਹੋ ਰਹੇ ਸਨ।

### ਸਤਿਗੁਰੂ ਸਭਨਾਂ ਦਾ ਭਲਾ ਮਨਾਇਦਾ

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਜੀਵਨ ਨਗਰ ਵਾਲੇ ਰਕਬੇ ਤੇ ਸੰਨ 1945 ਵਿਚ ਖਰੀਦਣ ਤੋਂ ਬਾਅਦ ਝੁਲਣ ਵਾਲੇ ਮਾਰੂ ਤੁਫਾਨ ਨੂੰ ਅਨੁਭਵ ਕਰਦਿਆਂ ਜਿਥੇ ਇਥੋਂ ਦੇ ਮੁਜਾਰੇ ਮੁਸਲਮਾਨਾਂ ਨੂੰ ਸਿਖਾਂ ਨਾਲ ਮਿਲਕੇ ਰਹਿਣ ਦਾ ਬਹੁਤ ਯਤਨ ਕੀਤਾ ਪਰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਕਬੀਰ ਜੀ ਦੇ ਕਥਨ ਅਨੁਸਾਰ

"ਸੰਤ ਨ ਛਾਡੈ ਸੰਤਈ ਜਉ ਕੋਟਿਕ ਮਿਲੇ ਅਸੰਤ
ਮਲਿਆਗਰ ਭੁਜੰਗਮ ਬੇਢਿਓ ਤ ਸੀਤਲਤਾ ਨ ਤਜੰਤ"

ਸਾਰੀਆਂ ਵਧੀਕੀਆਂ ਦਾ ਮੁਕਾਬਲਾ ਬੜੇ ਠਰੰਮੇ ਨਾਲ ਕਰਦੇ ਰਹੇ। ਉਥੇ ਵਿਸ਼ਾਲ ਪੰਜਾਬ ਦੇ ਮਿੰਟਗੁਮਰੀ, ਸਰਗੋਧਾ, ਲਾਇਲਪੁਰ, ਗੁਜਰਾਂਵਾਲਾ, ਸਿਆਲਕੋਟ, ਗੁਜਰਖਾਨ, ਰਾਵਲ ਪਿੰਡੀ, ਮੁਲਤਾਨ, ਲਾਹੌਰ, ਸ਼ੇਖੂਪੁਰਾ ਆਦਿਕ ਉਨ੍ਹਾਂ ਸਾਰਿਆਂ ਸਹਿਰਾਂ ਨਗਰਾਂ ਵਿਚ ਜਿਥੇ ਜਿਥੇ ਵੀ ਕਿਤੇ ਨਾਮਧਾਰੀ ਪ੍ਰਵਾਰ ਰਹਿੰਦੇ ਸਨ, ਬਿਨਾਂ ਕਿਸੇ ਮਿਥੇ ਦੌਰੇ ਦੇ ਬਹੁਤ ਵੱਡਾ ਅਣਮਿਥਿਆ ਦੌਰਾ ਕਰਕੇ ਸਭਨਾਂ ਨਾਮਮਧਾਰੀਆਂ ਨੂੰ ਅੱਵਲ ਤਾਂ ਬਿਆਸ ਦਰਿਆ ਦੇ, ਨਹੀਂ ਤਾਂ ਘੱਟੋ ਘੱਟ ਰਾਵੀ ਤੋਂ ਪਾਰ ਹੋ ਜਾਣ ਵਾਸਤੇ ਹੁਕਮ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਭੇਜ ਕੇ ਘਰ ਘਰ ਇਹ ਹੁਕਮ ਸੁਣਾਇਆ ਪਰ ਕੁਝ ਸਿੱਖਾਂ ਨੇ ਗੁਰੂ ਕੇ ਇਸ ਹੁਕਮ ਦੀ ਪਾਲਣਾ ਘੱਟ ਹੀ ਕੀਤੀ ਜੋ ਬਾਅਦ ਵਿਚ ਓਧਰ ਹੀ ਮਾਰੇ ਗਏ ਜੋ ਬਚੇ ਉਹ ਪਛਤਾਏ।

ਏਥੇ ਹੀ ਬੱਸ ਨਹੀਂ ਸ਼ੇਖੂਪੁਰਾ ਬੇਦਾਦ ਦੇ ਹੋਲੇ ਵਿਚ ਆਮ ਸੰਗਤਾਂ ਨੂੰ ਇਸ ਚਲਣ ਵਾਲੀ ਅਨਿਆਈ ਮੌਤ ਦੀ ਚੱਕੀ ਤੋਂ ਬੱਚ ਜਾਣ ਵਾਸਤੇ ਬੜੇ ਜ਼ੋਰਦਾਰ ਸ਼ਬਦਾਂ ਨਾਲ ਸੰਬੋਧਨ ਕੀਤਾ, ਪਰ 15 ਪ੍ਰਤੀਸ਼ਤ ਨਾਮਧਾਰੀਆਂ ਨੇ ਇਸ ਹੁਕਮ ਨੂੰ ਅਣਸੁਣਿਆ ਹੀ ਕਰ ਛੱਡਿਆ। ਪਰ ਦਇਆਲਤਾ ਦੇ ਸਾਗਰ ਸਤਿਗੁਰੂ ਜੀ 15 ਅਗਸਤ ਸੰਨ 1947 ਤੋਂ ਬਾਦ ਜੋ ਕਿਸੇ ਤਰ੍ਹਾਂ ਉਸ ਅੱਗ ਦੀ ਪ੍ਰਲੋ ਵਿਚੋਂ ਬੱਚਕੇ ਆਏ ਪੂਰੀ ਤਰ੍ਹਾਂ ਉਨ੍ਹਾਂ ਦੀ ਸੰਭਾਲ ਵਾਸਤੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਪ੍ਰਬੰਧ ਕੀਤੇ ਅਤੇ ਬਚਨ ਨੂੰ ਮੰਨਣ ਵਾਲੇ ਸਿੱਖਾਂ ਨੂੰ "ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ, ਕਰਿ ਉਪਦੇਸੁ ਝਿੜਕੇ ਬਹੁਭਾਤੀ ਬਹੁੜਿ ਪਿਤਾ ਗਲਿ ਲਾਵੈ" ਦੇ ਮਹਾਂਵਾਕ ਅਨੁਸਾਰ ਸਰਨੀ ਆਏ ਸਿਖਾਂ ਨੂੰ ਪੂਰਾ ਧਿਆਨ ਤੇ ਸਹਿਯੋਗ ਦਿਤਾ। ਜਦੋਂ ਕਿ ਕੋਠੀ ਚਚਾਲ ਦੇ ਅਣਗਿਣਤ ਮੁਸਲਮਾਨਾਂ ਦੇ ਕਾਫਲੇ ਦੀ ਵੀ ਪੂਰੀ ਹਿਫ਼ਾਜ਼ਤ ਕੀਤੀ ਅਤੇ ਇਤਨੇ ਭਿਆਨਕ ਸਮੇਂ ਵਿਚਵੀ ਇਸ ਇਲਾਕੇ ਵਿਚੋਂ ਇਕ ਵੀ ਮੁਸਮਲਾਨ ਦਾ ਜਾਨੀ ਤੇ ਮਾਲੀ ਨੁਕਸਾਨ ਨ ਹੋਣ ਦਿਤਾ।

ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ ਵਾਕਾਂ ਨੂੰ ਸੌ ਪ੍ਰਤੀਸ਼ਤ ਸਫਲ ਕਰਕੇ ਵਿਖਾਇਆ ਕਿ:

ਸਤਿਗੁਰ ਸਭਨਾਂ ਦਾ ਭਲਾ ਮਨਾਇਦਾ।

"ਸ੍ਰੀ ਨਾਨਕ ਰਾਜ" ਵਿਚ ਇਹ ਕ੍ਰਿਸ਼ਮਾ ਪਹਿਲਾ ਕਿਸੇ ਇਤਿਹਾਸ ਵਿਚ ਨਹੀਂ ਆਇਆ।

### ਨੀਚਹੁ ਊਚ ਕਰੇ ਮੇਰਾ ਗੋਬਿੰਦ

ਸ੍ਰੀ ਭਗਤ ਰਵਿਦਾਸ ਜੀ ਨੇ ਆਪਣੇ ਸਮੇਂ ਜਾਤੀ ਭਾਵ ਦੀ ਪੱਧਰ ਤੇ ਸ੍ਰੀ ਅਕਾਲ ਪੁਰਖ ਦੀ ਕ੍ਰਿਪਾ ਦੇ ਅਧਾਰ ਤੇ ਉਚਾਰਨ ਕੀਤਾ ਸੀ, ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਪ੍ਰੋਕਤ ਮਹਾਂਵਾਕ ਨੂੰ ਜਮਾਤੀ ਤੇ ਸਮਾਜਿਕ ਪੱਧਰ ਤੋਂ ਅਨੇਕਾਂ ਗਰੀਬ ਨਾਮਧਾਰੀ ਪਰਵਾਰਾਂ ਨੂੰ (ਜਿਹੜੇ ਸਦੀਆਂ ਤੋਂ ਦਲਿਤ ਹਾਲਤ ਵਿਚ ਚਲੇ ਆਉਂਦੇ ਸਨ), ਸ੍ਰੀ ਜੀਵਨ ਨਗਰ ਵਾਲੇ ਖਰੀਦੇ ਰਕਬੇ ਵਿਚੋਂ ਉਹਨਾਂ ਦਲਿਤ ਪਰਵਾਰਾਂ ਨੂੰ ਬਿਨਾਂ ਕਿਸੇ ਸ਼ਰਤ ਜ਼ਮੀਨਾਂ ਦੇ ਮਾਲਕ ਬਣਾ ਕੇ ਇਕ ਉਹ ਉਪਕਾਰ ਕੀਤਾ ਜਿਹੜਾ ਅੱਜ ਤੱਕ ਕਿਸੇ ਬਾਦਸ਼ਾਹ ਨੇ ਵੀ ਨਹੀਂ ਕੀਤਾ।

ਸਤਿਗੁਰੂ ਜੀ ਨੇ ਖਰੀਦੇ ਰਕਬੇ ਵਿਚੋਂ ਤਕਰੀਬਨ ੮੦ ਮੁਰੱਬੇ ਜ਼ਮੀਨ ਗਰੀਬ ਨਾਮਧਾਰੀ ਪਰਵਾਰਾਂ ਨੂੰ ਜੋ ਗੈਰ ਕਾਸ਼ਤਕਾਰ, (ਰਾਮਗੜ੍ਹੀਏ, ਕੁਮਿਆਰ, ਅਰੋੜੇ, ਰਵਦਾਸੀਏ, ਖਤ੍ਰੀ, ਸੁਨਿਆਰੇ, ਠਠਿਆਰ, ਕੰਬੋ ਸੈਣੀ ਆਦਿਕ ਬਰਾਦਰੀਆਂ ਨਾਲ ਸਬੰਧ ਰਖਦੇ ਸਨ) ਸਗੋਂ ਬੇਜ਼ਮੀਨੇ ਜਿਮੀਂਦਾਰ ਵੀ ਸਨ ਸਭਨਾਂ ਨੂੰ 5 ਤੋਂ 10-10 ਏਕੜ ਜ਼ਮੀਨ ਦੇ ਮਾਲਕ ਬਣਾ ਦਿੱਤਾ। ਉਸ ਬਖਸ਼ਿਸ਼ ਸਦਕਾ ਅਜ ਉਹ ਸਾਰੇ ਪਰਵਾਰ ਇਸ ਇਲਾਕੇ ਵਿਚ ਸ਼ਾਹੀ ਤੇ ਅਮੀਰੀ ਜੀਵਨ ਬਤੀਤ ਕਰ ਰਹੇ ਹਨ। ਸ੍ਰੀ 'ਨਾਨਕ ਰਾਜ' ਵਿਚ ਜਮਾਤੀ ਜਾਂ ਸਮਾਜਿਕ ਤੌਰ ਤੇ ਸੈਂਕੜੇ ਦਲਿਤ ਪਰਵਾਰਾਂ ਨੂੰ ਗਰੀਬੀ ਦੀ ਪੱਧਰ ਤੋਂ ਬਾਦਸਾਹੀ ਸਹੂਲਤਾਂ ਵਾਲਾ ਜੀਵਨ ਬਣਾ ਦੇਣ ਵਾਲਾ ਇਹ ਇਕ ਪਹਿਲਾ ਹੀ ਕੰਮ ਸੀ, ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਮਲੀ ਰੂਪ ਵਿਚ ਕਰਕੇ ਵਿਖਾਇਆ।

ਜਦੋਂ ਕਿ ਬਾਅਦ ਵਿਚ ਮਹਾਰਾਜ ਨਿਹਾਲ ਸਿੰਘ, ਕੁਝ ਰਾਜਨੀਤਕ ਆਗੂਆਂ ਅਤੇ ਕੁਝ ਵੱਡੇ ਜਿਮੀਂਦਾਰਾਂ ਨੇ ਸ੍ਰੀ ਸਤਿਗੁਰੂ ਜੀ ਦੀ ਵਿਰੋਧਤਾ ਵੀ ਕੀਤੀ ਤੇ ਕਈ ਮੁਸੀਬਤਾਂ ਵੀ ਖੜੀਆਂ ਕੀਤੀਆਂ। ਪਰ ਸਚੇ ਪਾਤਸ਼ਾਹ ਜੀ ਨੇ "ਨੀਚਹੁ ਊਚਿ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ", ਦੇ ਮਹਾਂਵਾਕ ਨੂੰ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਂਦਾ।

ਭਾਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ "ਸ੍ਰੀ ਨਾਨਕ ਰਾਜ" ਦੀ ਨਾਮਧਾਰੀ ਪੰਥ ਦੁਆਰਾ ਹਮੇਸ਼ਾ ਹੀ ਧਰਮ, ਦੇਸ਼, ਕੌਮ ਤੇ ਗਊ ਗਰੀਬ ਦੀ ਰੱਖਿਆ ਵਾਸਤੇ ਹੀ ਯਤਨਸ਼ੀਲ ਰਹੇ, ਸਗੋਂ ਦੇਸ਼ ਦੀ ਰਾਜਸੀ ਪਾਰਟੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਨਾਲ ਵਤਨ ਪ੍ਰਸਤੀ ਦੇ ਪ੍ਰੋਗ੍ਰਾਮਾਂ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਆਦਿਕਾਂ ਨਾਲ ਪੂਰੀ ਨਿਸ਼ਕਾਮ ਮਿਲਵਰਤੋਂ ਰਖਦੇ ਰਹੇ। ਸਿੱਖ ਕੌਮ ਦੀ ਏਕਤਾ ਤੇ ਪ੍ਰਗਤੀ ਵਾਸਤੇ ਅਥਵਾ ਗੁਰਦੁਆਰਾ ਸੀਸ ਗੰਜ ਲਾਹੌਰ ਦੇ ਮਾਮਲੇ ਤੇ ਕਾਂਗਰਸ ਦਾ ਅਕਾਲੀਆਂ ਵਲੋਂ ਸਾਥ ਨ ਦੇਣ ਕਾਰਨ ਸਮੂਹ ਸਿੱਖ ਕੌਮ ਨੂੰ ਦੇਸ਼ ਭਗਤੀ ਦੀ ਲਿਸਟ ਵਿਚੋਂ ਕੱਢਣ ਵਾਲੇ ਮਤੇ ਨੂੰ ਮਨਸੂਖ ਕਰਵਾਉਣ ਆਦਿਕ ਕੰਮਾਂ ਸਮੇਂ ਆਪਣਾ ਅਸਰ ਰਸੂਖ ਵਰਤ ਕੇ ਸਮੂਹ ਸਿੱਖ ਕੌਮ ਦੀ ਸ਼ਾਨ ਨੂੰ ਬਰਕਰਾਰ ਰੱਖਿਆ।

ਪੰਜਾਬੀ ਭਾਸ਼ਾ, ਗੁਰੂਮਤ ਸੰਗੀਤ ਗੁਰੂ ਨਾਨਕ ਸੰਪ੍ਰਦਾ, ਹਿੰਦੂ-ਸਿੱਖ ਮਿਲਾਪ, ਹਿੰਦੂ-ਮੁਸਲਮਾਨ-ਸਿੱਖਾਂ

ਦੀ ਏਕਤਾ, ਵਾਸਤੇ ਕਾਨਫ੍ਰੰਸਾਂ ਤੇ ਲਾਹੌਰ ਵਿਚ ਬਣ ਰਹੇ ਬੁਚੜਖ਼ਾਨੇ ਦੀ ਮਨਸੂਖੀ ਵਾਸਤੇ ਵਿਸ਼ਾਲ ਯੱਗ ਹਵਨ, ਗੁਰਬਾਣੀ ਦੇ ਲੱਖਾਂ ਪਾਠ ਕਰਵਾਉਣ. ਸੰਨ ਸੈਂਤਾਲੀ ਦੇ ਖ਼ੂਨੀ ਘੱਲੂਘਾਰੇ ਨੂੰ ਅਨੁਭਵ ਕਰਦਿਆਂ ਪਹਿਲਾਂ ਸਿੱਖਾਂ ਦੇ ਵਸਾਉਣ ਵਾਸਤੇ ਚਿਚਾਲ ਕੋਠੀ ਵਾਲੀ ਜ਼ਮੀਨ ਖਰੀਦਣੀ ਤੇ ਵਗਦੇ ਫਿਰਕੂ ਝਖੜੇ ਵਿਚੋਂ ਨਾਮਧਾਰੀਆਂ ਨੂੰ ਆਪਣਾ ਧਨ, ਮਾਲ ਤੇ ਪਰਵਾਰ ਬਚਾਉਣ ਵਾਸਤੇ ਹਜ਼ਾਰਾਂ ਰੁਪਿਆਂ ਦਾ ਪੈਟਰੋਲ ਫੂਕ ਕੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਥਾਂ ਥਾਂ ਭੇਜ ਕੇ ਹੋਕਾ ਦੇਣਾ, ਫਿਰ ਉਜੜ ਕੇ ਆਏ ਸਿੱਖਾਂ ਨੂੰ ਲੋੜੀਂਦਾ ਸਹਾਰਾ ਦੇਣਾ, ਗਰੀਬ ਨਾਮਧਾਰੀ ਸਿੱਖਾਂ ਨੂੰ ਜ਼ਮੀਨਾਂ ਦਾ ਮਾਲਕ ਬਨਾਉਣਾ ਆਦਿਕ ਜੋ ਪਰਉਪਕਾਰ ਕੀਤੇ ਉਹਨਾਂ ਦਾ ਮੁਲੰਕਣ ਕਰਨਾ ਅਕਾਸ਼ ਦੇ ਤਾਰਿਆਂ ਦਾ ਮੁਲੰਕਣ ਕਰਨ ਵਾਲੀ ਹੀ ਕਿਰਿਆ ਸੀ ਤੇ ਹੈ।

ਪਰ ਕੁਦਰਤ ਦਾ ਵੀ ਇਕ ਨੇਮ ਹੈ ਕਿ ਗੁਲਾਬ ਦੇ ਸੁਗੰਧਿਤ ਫੁਲ ਦੇ ਨਾਲ ਹੀ ਕੰਡੇ ਚੰਦਨ ਨਾਲ ਸੱਪ ਅਥਵਾ ਹਰ ਚੰਗੀ ਵਸਤੂ ਦੇ ਨਾਲ ਹੀ ਕਿਸੇ ਬੁਰੀ ਵਸਤੂ ਦਾ ਅਮਿੱਟ ਜੋੜ ਬਣਾਇਆ ਹੋਇਆ ਹੈ। ਤਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਥੇ "ਸ੍ਰੀ ਨਾਨਕ ਰਾਜ" ਦੀ ਪ੍ਰਗਤੀ ਵਾਸਤੇ ਯਤਨਸ਼ੀਲ ਰਹਿੰਦੇ, ਉਥੇ ਹਰ ਪ੍ਰੋਗ੍ਰਾਮ ਵਿਚ ਵਿਘਨ ਪੈਦਾ ਕਰਨ ਵਾਲੇ ਲੋਕ ਵੀ ਉਸੇ ਤਰ੍ਹਾਂ ਰਹਿੰਦੇ ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਦਸ਼ਮੇਸ਼ ਅਥਵਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤਕ ਸਮੇਂ ਅਨੁਸਾਰ ਗੁਰੂ ਪ੍ਰੋਗ੍ਰਾਮਾਂ ਦੀ ਕਿਸੇ ਨ ਕਿਸੇ ਢੰਗ ਨਾਲ ਵਿਰੋਧਤਾ ਹੀ ਨ ਕਰਦੇ ਰਹੇ ਸਗੋਂ ਗੁਰੂ ਘਰ ਨੂੰ ਨੁਕਸਾਨ ਪਹੁੰਚਾਉਣ ਲਈ ਪੂਰਾ ਆਢਾ ਲਾਉਂਦੇ ਰਹੇ।

ਇਸੇ ਐਂਟੀ ਪ੍ਰੰਪਰਾ ਅਨੁਸਾਰ ਸ੍ਰੀ ਜੀਵਨ ਨਗਰ ਦੇ ਮਹਾਨ ਪਰਉਪਕਾਰੀ ਕਾਰਜ ਕਰਨ ਦੇ ਸਰੂਪ ਕੁਝ ਨਾਮਧਾਰੀ ਆਗੂਆਂ (ਜਿਨ੍ਹਾਂ ਨੂੰ ਸਚੇ ਪਾਤਸਾਹ ਜੀ ਏਥੋਂ ਦੇ ਰਕਬੇ ਨੂੰ ਕ੍ਰਮਵਾਰ ਤਕਸੀਮ ਕਰਨ, ਗਰੀਬ ਸਿੰਘਾਂ ਨੂੰ ਬਣੇ ਹੋਏ ਨੇਮ ਅਨੁਸਾਰ ਪੈਲੀਆਂ ਵੰਡਣ ਦਾ ਤੇ ਹੋਰ ਵੀ ਬਹੁਤ ਸਾਰੇ ਕੰਮਾਂ ਦਾ ਪ੍ਰਬੰਧ ਕਰਨ ਦਾ ਅਖਤਿਆਰ ਦੇ ਰਖਿਆ ਸੀ। ਕਲਜੁਗੀ ਪ੍ਰਭਾਵ ਹੇਠਾਂ ਆਣ ਕੇ ਕਈ ਅਜਿਹੇ ਗੁਰੂ ਧਰੋਹੀ ਬਣੇ, ਅਤੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਨਾਮਧਾਰੀ ਸੰਗਤ ਦਾ ਹਰ ਤਰ੍ਹਾਂ ਨੁਕਸਾਨ ਕਰਨ ਤੇ ਤੁੱਲ ਪਏ। ਗੁਰੂ ਘਰ ਵਿਚੋਂ ਜਿਵੇਂ ਸ਼ੁਰੂ ਤੋਂ ਚਲਿਆ ਆ ਰਿਹਾ ਹੈ ਮਹਾਰਾਜ ਨਿਹਾਲ ਸਿੰਘ ਗੁਰੂ ਵਿਰੋਧੀ ਨਿੰਦਕ ਬਣ ਉਠੇ ਅਤੇ ਮਹਾਰਾਜ ਨਿਹਾਲ ਸਿੰਘ ਦੇ ਟੇਟੇ ਚੜ੍ਹ ਕੇ ਅਤੇ ਕੁਝ ਸਰਕਾਰੀ ਆਦਮੀਆਂ ਵੀ ਘੱਟ ਨਹੀਂ ਗੁਜਾਰੀ।

ਇਸ ਸੰਦਰਭ ਵਿਚ ਵਿਰੋਧੀ ਧਿਰ ਵਲੋਂ ਕੀ ਕੀ ਕੁਝ ਕੀਤਾ ਜਾਂਦਾ ਰਿਹ ਅਤੇ ਇਹ ਇਕ ਬੜੇ ਵਿਸਥਾਰ ਵਾਲਾ ਇਤਿਹਾਸ ਹੈ। ਜਿਸ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰ. ਤੇਜਾ ਸਿੰਘ (ਸਾਬਕਾ ਐਮ.ਐਲ.ਏ.) ਨੂੰ ਲਿਖਣ ਦਾ ਹੁਕਮ ਦਿੱਤਾ ਸੀ ਅਤੇ ਕੁਝ ਤੱਥ ਵੀ ਨੋਟ ਕਰਵਾਏ ਸਨ ਜੋ ਲਿਖ ਨ ਸਕੇ, ਚੜ੍ਹਾਈ ਕਰ ਗਏ। ਫਿਰ ਲੇਖਕ ਨੂੰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਲਿਖਣ ਦਾ ਹੁਕਮ ਕੀਤਾ ਸੀ ਜੋ ਨਹੀਂ ਲਿਖ ਸਕਿਆ ਹਾਂ ਅਗਰ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕੀਤੀ ਸਿਹਤ ਠੀਕ ਰਹੀ ਤਾਂ ਜ਼ਰੂਰ ਹੀ ਲਿਖਾਂਗਾ।

### ਸ. ਘਸੀਟਾ ਸਿੰਘ ਦਾ ਕਤਲ

ਜਿਵੇਂ ਕਿਸੇ ਵਕਤ ਸ੍ਰ. ਘਸੀਟਾ ਸਿੰਘ ਸ੍ਰੀ ਸਤਿਗੁਰੂ ਜੀ ਵਲੋਂ ਸ੍ਰੀ ਜੀਵਨ ਨਗਰ ਦਾ ਨੰ: 1 ਮੁਖਤਾਰ

ਖਾਸ ਬਨਾਇਆ ਹੋਇਆ ਸੀ, ਉਸਦੀ ਬਦਕਿਸਮਤੀ ਉਹ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਰੋਧੀ ਹੋ ਗਿਆ। ਜੋ ਹਰ ਵਕਤ ਸਤਿਗੁਰਾਂ ਦੇ ਖਿਲਾਫ ਗੱਲਾਂਬਾਤਾਂ ਤੇ ਹੋਰ ਕਈ ਛੜਜੰਤਰ ਕਰਦਾ ਕਰਵਾਉਂਦਾ ਰਹਿੰਦਾ।

ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰੀਆਂ ਗੱਲਾਂ ਨੂੰ ਬੜੇ ਧੀਰਜ ਨਾਲ ਸੁਣਦੇ ਰਹਿੰਦੇ। ਤੇ ਸ਼ਾਂਤੀ ਦੀ ਮੂਰਤ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਹੋ ।ਜਹੇ ਉਠਾਏ ਮਸਲੇ ਨਜਿੱਠਣ ਲਈ ਭੇਜਦੇ। ਜਦੋਂ ਕਿ ਸੰਤ ਕੰਧਾਰਾ ਸਿੰਘ ਵਰਨਾਂ ਵਾਲਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨਿਨ ਸਿੱਖ ਸੀ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੰਦਾ ਕਿਸੇ ਸੂਰਤ ਵਿਚ ਨਹੀਂ ਸਹਿਨ ਕਰ ਸਕਦਾ ਸੀ। ਉਸਨੇ ਗੁਰੂ ਘਰ ਦੇ ਨਿੰਦਕ ਸ੍ਰ. ਘਸੀਟਾ ਸਿੰਘ ਤੋਂ ਬਦਲਾ ਲੈਣ ਦੀ ਮਰਜ਼ੀ ਕੁਝ ਸਿਖਾਂ ਨੂੰ ਦੱਸੀ, ਪਰ ਜਦ ਸਚੇ ਪਾਤਸ਼ਾਹ ਜੀ ਨੂੰ ਪਤਾ ਲਗਾ ਤਾਂ ਕੰਧਾਰਾ ਸਿੰਘ ਨੂੰ ਸਦ ਕੇ ਜ਼ੋਰਦਾਰ ਸ਼ਬਦਾਂ ਨਾਲ ਕੋਈ ਮਾੜਾ ਕੰਮ ਕਰਨ ਤੋਂ ਮਨ੍ਹਾ ਕੀਤਾ। ਪਰ ਉਹ ਗੁਰੂ ਕਾ ਸਪੂਤ ਕਿਸੇ ਹਾਲਤ ਵਿਚ ਜਿਉਂਦੇ ਜੀਅ ਆਪਣੇ ਗੁਰੂ ਦੀ ਤੌਹੀਨ ਕਰਨ ਵਾਲੇ ਨੂੰ ਜਿਉਂਦਾ ਨਹੀਂ ਸੀ ਰਹਿਣ ਦੇਣਾ ਚਾਹੁੰਦਾ।

ਇਥੇ ਹੁਣ ਮੈਂ ਜੱਸ ਜੀਵਨ ਭਾਗ ੬, ਪੰਨਾ ੨੦੭ ਕ੍ਰਿਤ ਸੰਤ ਤਰਨ ਸਿੰਘ ਜੀ ਵਹਿਮੀ ਦੇ ਵਿਚੋਂ ਸੰਤ ਕੰਧਾਰਾ ਸਿੰਘ ਜੀ ਦੀ ਆਪਣੇਂ ਵਰਤਮਾਨ ਸਤਿਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਉਪਰ ਸ਼ਰਧਾ ਦਾ ਸੰਕੇਤ "ਹੈਡਿੰਗ" 'ਗੱਲ ਕੰਧਾਰਾ ਸਿੰਘ ਦੀ ਸ਼ਰਧਾ' ਦੀ ਹੇਠ ਇਥੇ ਜ਼ਿਕਰ ਕਰ ਰਿਹਾ ਹਾਂ:-

**ਗੱਲ ਕੰਧਾਰਾ ਸਿੰਘ ਦੀ ਸ਼ਰਧਾ ਦੀ**

ਕੰਧਾਰਾ ਸਿੰਘ, ਅਕਬਰ ਤੇ ਬੀਰਬਲ ਦੀ ਗੋਸ਼ਟ ਵਿਚੋਂ ਕਿਤੇ ਸੁਣਿਆ ਕਿ ਅਕਬਰ ਲੀਕ ਖਿਚ ਕਿਹਾ ਸੀ, ਕੋਈ ਬਿਨਾਂ ਢਾਹਿਆਂ ਇਸ ਨੂੰ ਛੋਟਾ ਕਰੇ। ਤਾਂ ਬੀਰਬਲ ਨੇ ਕੋਲ ਇੱਕ ਲੰਮੀ ਲਕੀਰ ਖਿਚ ਪੁਛਿਆ, ਦੱਸੋ ਹੁਣ ਕਿਹੜੀ ਲੀਕ ਛੋਟੀ ਹੈ, ਅਰਥਾਤ ਇੱਕ ਵੱਡੇ ਦੇ ਕੋਲ ਦੂਜਾ ਸੁਭਾਵਿਕ ਹੀ ਛੋਟਾ ਹੋ ਜਾਂਦਾ ਹੈ। ਸੰਤ ਨਗਰ ਰੋਜ਼ ਗੁਰਦੁਆਰੇ ਬਹੁਤ ਸੰਗਤ ਜੁੜਦੀ ਸੀ ਤੇ ਕਿਸੇ ਨਾ ਕਿਸੇ ਧਰਮ ਗ੍ਰੰਥ ਦੀ, ਘੰਟਾ ਨਾਮ ਸਿਮਰਨ ਦੇ ਨਾਲ ਨਾਲ ਕਥਾ ਹੁੰਦੀ। ਸੰਤ ਆਲਾ ਸਿੰਘ ਜੀ ਦੇ ਸੇਵਕ ਸੁੰਦਰ ਸਿੰਘ ਜੀ ਫਰੀਦ, ਅਰਥ ਬਚਨ ਕਰਦਿਆਂ ਕਹਿੰਦੇ ਵੱਡੇ ਸਤਿਗੁਰਾਂ ਦੇ ਸਮੇਂ ਇਸ ਤਰ੍ਹਾਂ ਆਹ ਵਾਰਤਾ ਹੋਈ ਸੀ, ਉਹ ਐਸੇ ਸਿੱਖ ਸੀ। ਕੰਧਾਰਾ ਸਿੰਘ ਕੌੜ ਕਰਦਾ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਵੱਡੇ ਕਿਹਾ, ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਤੇ ਹੀ ਛੋਟੇ ਆਖੇ ਜਾਂਦੇ ਹਨ। ਆਤਮਾ ਸਿੰਘ ਪੰਨਵਾਂ ਵਾਲੇ ਤੋਂ ਉਸ ਅਖਵਾਇਆ ਸੀ ਕਿ ਸਤਿਗਰੂ ਰਾਮ ਸਿੰਘ ਜੀ ਦੇ ਸਮੇਂ ਤਾਂ ਭਾਵੇਂ ਫਰੀਦ ਕਹੇ ਪਰ ਵੱਡੇ ਸਤਿਗੁਰ ਜੀ ਨਾ ਕਹੇ। ਸੁਤੇ ਸੁਭਾਅ ਕਹੇ ਤੇ ਸਾਧ ਸੰਗਤ ਵੱਲੋਂ ਮੰਨ ਹੋਏ ਬੋਲੇ ਕਰ ਫਰੀਦ ਜੀ ਨੇ ਇਹ ਗੱਲ ਨ ਗੌਲੀ।

੧੦ ਕਤਕ ਕਥਾ ਕਰਦਿਆਂ ਫਰੀਦ ਜੀ ਕਿਹਾ ਵੱਡੇ ਸਤਿਗੁਰਾਂ ਦਾ ਜੋ ਹੁਕਮ ਹੈ, ਤੁਹਾਨੂੰ ਪਰਮ ਸੁੱਖ ਭਗਤਾਵਾਂਗਾ, ਸੋ ਸਤਿਗੁਰੂ ਰਾਮ ਸਿੰਘ ਜੀ ਆਇਆਂ ਹੀ ਪਰਮ ਸੁੱਖ ਸਿੱਖਾਂ ਨੂੰ ਪ੍ਰਾਪਤ ਹੋਣਗੇ। ਸੰਗਤ ਨੂੰ ਉਠ ਕੰਧਾਰਾ ਸਿੰਘ ਕਿਹਾ, ਉਨ੍ਹਾਂ ਨੂੰ ਵੱਡੇ ਕਿਹਾ, ਇਹ ਸਤਿਗੁਰੂ ਜੀ ਆਪਣੇ ਆਪ ਛੋਟੇ ਹੋ ਜਾਂਦੇ ਹਨ, ਮੈਂ ਇਹ ਜਰ ਨਹੀਂ ਸਕਦਾ ਅਤੇ ਸੁੱਖ ਹੁਣ ਕਿਹੜੇ ਘੱਟ ਹਨ।

ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ ਭਾਗ ੬, ਪੰਨਾ ੨੦੭-੨੦੮

ਸਤਿਗੁਰੂ ਪ੍ਰਤਾਪ ਸਿੰਘ ਹਰ ਸਾਲ ਦੀ ਤਰ੍ਹਾਂ ਗਰਮੀ ਦੇ ਕੁਝ ਦਿਨ ਅਰਾਮ ਕਰਨ ਲਈ ਸ੍ਰੀ ਜੀਵਨ ਨਗਰ ਤੋਂ ਰਾਣੀ ਪਿੰਡ (ਨੇੜੇ ਟਾਂਡਾ ਉੜਮੁੜ) ਜ਼ਿਲ੍ਹਾ ਹੁਸ਼ਿਆਰਪੁਰ ਦੇ ਮਿਥੇ ਇਕ ਮੇਲੇ ਤੇ ਨਗਰ ਆ ਕੇ ਦਰਸ਼ਨ ਦਿਤੇ ਅਤੇ ਏਥੇ ਹੀ ਦੁਪਹਿਰ ਸਮੇਂ ਸਤਿਗੁਰੂ ਜੀ ਸੰਤ ਦਦਾਰ ਸਿੰਘ ਪਿਆਰਾ ਸਿੰਘ ਦੇ ਖੂਹ ਦੇ ਇਕ ਘਣ ਛਾਵੇਂ ਦਰਖਤ ਹੇਠਾਂ ਪਲੰਘ ਤੇ ਜਦ ਸੁਸ਼ੋਭਿਤ ਸਨ। ਅਤੇ ਮੈਂ (ਲੇਖਕ ਸਨਖਤ੍ਰਵੀ) ਤੇ ਪੰਡਤ ਗੋਪਾਲ ਸਿੰਘ ਜੀ ਚਿਟਾਈ ਤੇ ਬੈਠੇ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਸ੍ਰ. ਪ੍ਰਤਾਪ ਸਿੰਘ ਕੈਰੋਂ, ਚੌਧਰੀ ਦੇਵੀ ਲਾਲ ਦੇ ਪੋਟਿਆਂ ਤੇ ਨਚਦਾ ਹੈ, ਜਿਸ ਕਰਕੇ ਹੁਣੇ ਹੁਣੇ ਜੋ ਗਿਆਨੀ ਕਰਤਾਰ ਸਿੰਘ ਤੇ ਸ੍ਰ. ਕੈਰੋਂ ਦਾ, ਜੋ ਅਧਮ ਇਤਕਾਦ ਦਾ ਚੰਡੀਗੜ੍ਹ ਇਲੈਕਸ਼ਨ ਹੋਇਆ ਹੈ, ਅਸਾਂ ਆਪਣੇ ਦੋ ਤਿੰਨ ਗਿਆਨੀ ਦੇ ਹੱਕ ਵਿਚ ਦਿਵਾਏ ਹਨ, ਪਰ ਗਿਆਨੀ ਕਾਮਯਾਬ ਨਹੀਂ ਹੋਇਆ, ਵੇਖੋ ਕੀ ਬਣਦਾ ਹੈ। ਮਹਾਰਾਜ ਨਿਹਾਲ ਸਿੰਘ ਵੀ ਹੁਕਮ ਮੰਨਣ ਵਾਲੀ ਕਾਰ ਵਿਚੋਂ ਨਿਕਲ ਕੇ ਸਿੱਖੀ ਤੋਂ ਲਾਂਭੇ ਹੋ ਗਿਆ ਅਤੇ ਰਾਜਨੀਤਕ ਆਗੂ ਬਣ ਬੈਠਾ ਹੈ ਤੇ ਡੁੱਬਦੀ ਬੇੜੀ ਵਿਚ ਪੈਰ ਧਰ ਲਿਆ।

ਏਸੇ ਗੱਲਬਾਤ ਸਮੇਂ ਮੈਂ ਆਪਣੇ ਇਲਾਕੇ ਦੇ ਕਾਂਗਰਸੀ ਵੋਟਰਾਂ ਦੀ ਪ੍ਰਤੀਨਿਧਤਾ ਕਰਦਿਆਂ ਅਰਜ਼ ਕੀਤੀ, ਸਚੇ ਪਾਤਸਾਹ ਸਾਡੇ ਵੋਟਰ ਇਤਰਾਜ਼ ਕਰਦੇ ਹਨ ਕਿ ਜਦੋਂ ਸਾਨੂੰ ਸਰਕਾਰੇ ਦਰਬਾਰੇ ਕੰਮ ਹੋਵੇ ਤਾਂ ਅਸੀਂ ਕਿਸਨੂੰ ਪੁਛੀਏ? ਕਿਉਂਕਿ ਜੇਹੜਾ ਕਾਂਗਰਸੀ ਮੈਂਬਰ ਬਣ ਜਾਂਦਾ ਹੈ ਉਹ ਸਾਨੂੰ ਤੇ ਪਛਾਣਦਾ ਹੀ ਨਹੀਂ ਆਦਿਕ? ਸਚੇ ਪਾਤਸ਼ਾਹ ਜੀ ਨੇ (ਪੰਡਤ ਗੁਪਾਲ ਸਿੰਘ ਤੇ ਸਗੋਂ ਪੰਡਿਤ ਜੀ ਦੇ ਸਕੇ ਭਰਾ ਪੰਡਿਤ ਜਗਨ ਨਾਥ (ਜੋ ਉਪ੍ਰੋਕਤ ਬਚਨ ਕਰਦਿਆਂ ਦਰਸ਼ਨ ਕਰਨ ਆਇਆ ਸੀ) ਮੈਨੂੰ ਸੰਬੋਧਨ ਕਰਦਿਆਂ ਬਚਨ ਕੀਤਾ, ਮਹੰਤਾ ਸਾਧ ਸੰਗਤ ਦੇ ਸਰਕਾਰੇ ਦਰਬਾਰੇ ਕੰਮ ਕਰਵਾਉਣ ਦੀ ਸਾਰੀ ਜੁਮੇਵਾਰੀ ਮੈਂ ਨਿੱਕੇ ਕਾਕੇ ਨੂੰ ਦੇ ਰੱਖੀ ਹੈ ਅਤੇ ਪੰਥਕ ਜੁਮੇਵਾਰੀ ਕਾਕੇ ਵੱਡੇ (ਸਤ੍ਰਿਗੁਰ ਜਗਜੀਤ ਸਿੰਘ) ਨੂੰ ਦੇ ਰੱਖੀ ਹੈ ਉਹ ਹਰ ਕੰਮ ਵਿਚ ਸਮਰੱਥ ਹੈ। ਜਦੋਂ ਵੀ ਕੋਈ ਕਿਧਰੇ ਕੰਮ ਹੋਵੇ ਉਨ੍ਹਾਂ ਨਾਲ ਨਿਡਰ ਹੋ ਕੇ ਗੱਲ ਕਹਿ ਲਿਆ ਕਰੋ, ਜੇ ਮੈਂ ਭੁਲਦਾ ਨਹੀਂ ਤਾਂ ਇਹ ਗੱਲ ੨੦੧੪ ਦੇ ਹਾੜ ਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਫਿਰ ਰੌਂ ਵਿਚ ਆਕੇ ਆਖਿਆ:

"ਅਸੀਂ ਕਿਸੇ ਕੰਮ ਦੇ ਬਦਲੇ ਜਾਂ ਮਤਲਬ ਦੇ ਬਦਲੇ ਕਾਂਗਰਸ ਨਾਲ ਨਹੀਂ ਹਾਂ। ਕਾਂਗਰਸ ਸਾਡਾ ਪਰਵਾਰ ਹੈ। ਕੁਝ ਆਦਮੀ ਵਿਚੋਂ ਗਲਤ ਹੋ ਸਕਦੇ ਹਨ ਅਤੇ ਸਾਨੂੰ ਕਾਂਗਰਸ ਨਾਲੋਂ ਪਾੜਨਾ ਚਾਹੁੰਦੇ ਹਨ। । ਕਾਂਗਰਸ ਉਸ ਅਸੂਲਾਂ ਤੇ ਚਲ ਰਹੀ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਬਣਾਏ ਸਨ। ਅਸੀਂ ਨਾਮਧਾਰੀ ਹਾਂ। ਸਾਡੇ ਸਾਰੇ ਕੰਮ ਸਤਿਗੁਰੂ ਦੇ ਗੋਚਰੇ ਹਨ ਹੋਰ ਕਿਸੇ ਦੇ ਨਹੀਂ। ਪਰ ਅਸੀਂ ਕਾਂਗਰਸ ਵਿਰੋਧੀ ਨਹੀਂ । ਕੁਝ ਗਲਤ ਆਦਮੀਆਂ ਤੇ ਸਾਡਾ ਇਤਰਾਜ਼ ਹੋ ਸਕਦਾ ਹੈ ਪਰ ਪਾਰਟੀ ਤੇ ਨਹੀਂ। ਇਸ ਸਬੰਧੀ ਜਾਂ ਧਾਰਮਿਕ ਮਸਲਿਆਂ ਸਬੰਧੀ ਜੋ ਵੀ ਪੁਛਣਾ ਹੋਵੇ, ਕਰਨਾ ਹੋਵੇ, ਕਾਕਾ ਵੱਡਾ ਸਮਰਥ ਹੈ। ਉਸਨੂੰ ਪੁਛਿਆ ਦਸਿਆ ਕਰ ਅਤੇ ਕਾਕਾ ਛੋਟਾ ਸਰਕਾਰੇ ਦਰਬਾਰੇ ਕੰਮ ਕਰੇਗਾ।

ਇਸੇ ਬਚਨ ਬਿਲਾਸ ਸਮੇਂ ਹੀ ਸੱਚੇ ਪਾਤਸ਼ਾਹ ਜੀ ਨੇ ਭਾਈ ਵਜ਼ੀਰ ਸਿੰਘ ਜੀ ਪਾਸੋਂ ੨੦ ਕਿਰਾਏ ਵਜੋਂ ਦਿਵਾ ਕੇ ਹੁਕਮ ਕੀਤਾ ਕਿ ਮੰਡੀ ਜਾ ਕੇ ਜਦੋਂ ਮੈਂ ਚਿਠੀ ਪਾਵਾਂ ਤੂੰ ਮੰਡੀ ਪਹੁੰਚਣਾ ਹੋਵੇਗਾ? ਮੈਂ ਸਤਿਬਚਨ ਕਹਿ ਕੇ ਕਿਰਾਇਆ ਲੈ ਲਿਆ ਤੇ ਲਗਾ ਗੁਰੂ ਕੇ ਹੁਕਮ ਦੀ ਉਡੀਕ ਕਰਨ। ਕੋਈ ੮-੧੦ ਦਿਨਾਂ ਬਾਦ ਸੰਤ ਦੇਵਾ ਸਿੰਘ ਤਤਲੇ ਤੋਂ ਪਤਾ ਲਗਾ ਕਿ ਪਿੰਡ ਹਾਰਨੀਆਂ ਦੇ ਘਸੀਟਾ ਸਿੰਘ ਦਾ ਕਤਲ ਸੰਤ ਕੰਧਾਰਾ

ਸਿੰਘ ਵਰਨਾਂ ਵਾਲੇ ਕਰ ਦਿਤਾ ਹੈ।

ਬਸ ਪਰ ਫਿਰ ਕੀ ਸੀ, ਸਾਰੀ ਪੰਥਕ ਸਥਿਤੀ ਹੀ ਬਦਲ ਗਈ। ਮੈਂ ਮੰਡੀ ਕੀ ਜਾਣਾ ਸੀ? ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਖਬਰ ਦੇ ਸੁਣਦਿਆਂ ਹੀ ਜੀਵਨ ਨਗਰ ਆ ਗਏ। ਬਾਅਦ ਵਿਚ ਪਤਾ ਲਗਾ ਕਿ ਭਾਵੇਂ ਸੰਤ ਕੰਧਾਰਾ ਸਿੰਘ ਨੇ ਘਸੀਟਾ ਸਿੰਘ ਦੇ ਕਤਲ ਦਾ ਸਾਰਾ ਛੜਯੰਤਰ (ਬਾਵਜੂਦ ਸੰਤ ਕੰਧਾਰਾ ਸਿੰਘ ਦੇ ਕਤਲ ਕਰਨ ਸਬੰਧੀ ਖੁਦ ਇਕਬਾਲੀ ਹੋ ਜਾਣ ਤੇ ਵੀ) ਗੁਰੂ ਪਰਵਾਰ ਤੇ ਇਨ੍ਹਾਂ ਦੇ ਖਾਸ ਹਿਮਾਇਤੀ (ਮਹਿਮਦ ਵਾਲੀ ਦੇ ਸਿੰਘ ਜੋ ਹਾਰਨੀਆਂ ਹੀ ਵਸਦੇ ਸਨ) ਸਿੰਘਾਂ ਨੂੰ ਕਤਲ ਕੇਸ ਵਿਚ ਫਸਾਉਣ ਅਤੇ ਵੱਧ ਤੋਂ ਵੱਧ ਸਜ਼ਾ ਦਿਵਾਉਣ ਵਾਸਤੇ, ਮਹਾਰਾਜ ਨਿਹਾਲ ਸਿੰਘ ਅਤੇ ਚੌ: ਦੇਵੀ ਲਾਲ ਦੀ ਸਰਪ੍ਰਸਤੀ ਹੇਠਾਂ ਪੂਰੇ ਵਿਧਾਨਕ ਢੰਗਾਂ ਨੂੰ ਸਰਕਾਰੀ ਅਫਸਰਾਂ ਦੁਆਰਾ ਬਣਵਾਇਆ ਗਿਆ ਅਤੇ ਏਸੇ ਕਤਲ ਦੇ ਅਸਲ ਕਾਤਲ ਤੋ ਇਲਾਵਾ ਛੋਟੇ ਬਾਬਾ ਜੀ (ਮਹਾਰਾਜ ਬੀਰ ਸਿੰਘ) ਅਤੇ ੪ ਭਰਾਵਾਂ ਮਹਿਮਦ ਵਾਲੀਆਂ ਨੂੰ ਬਰਾਬਰ ਦੇ ਦੋਸ਼ੀ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ ਗਿਆ। ਸਗੋਂ ਘਸੀਟਾ ਸਿੰਘ ਨੂੰ ਅਖ਼ਬਾਰਾਂ ਵਿਚ ਕਾਂਗਰਸੀ ਲੀਡਰ ਦੇ ਕਤਲ ਦੇ ਨਾਮ ਨਾਲ ਉਛਾਲਿਆ ਜਾਣ ਲੱਗਾ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੋਰ ਨਾਮਧਾਰੀ ਸੰਗਤ ਨੂੰ ਗੈਰ ਕਾਂਗਰਸੀਆਂ ਦਾ ਫਤਵਾ ਦਿੱਤਾ ਜਾਣ ਲੱਗਾ। ਮਹਾਰਾਜ ਨਿਹਾਲ ਸਿੰਘ ਨੇ ਚੌ: ਦੇਵੀਲਾਲ, ਸ੍ਰ. ਪ੍ਰਤਾਪ ਸਿੰਘ ਕੈਰੋਂ, ਪੰਡਤ ਜਵਾਹਰ ਲਾਲ ਨਹਿਰੂ ਨੂੰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਰੁਧ ਉਕਸਾਇਆ ਅਤੇ ਅਣਹੋਏ ਇਲਜ਼ਾਮ ਲਗਾਏ।

ਸੱਚੇ ਪਾਤਸ਼ਾਹ ਭਾਵੇਂ ਇਸ ਮਨਘੜਤ ਅਤੇ ਬਿਲਕੁਲ ਬੋਗਸ ਸਥਿਤੀ ਤੋਂ ਮਨ ਹੀ ਮਨ ਵਿਚ ਬੜੇ ਪ੍ਰੇਸ਼ਾਨ ਰਹਿੰਦੇ ਪਰ ਜਦੋਂ ਘਰ ਵਿਚ ਹੀ ਮਹਾਰਾਜ ਨਿਹਾਲ ਸਿੰਘ ਵਿਰੋਧੀ ਅਤੇ ਗੁਰ ਨਿੰਦਕ ਬਣ ਗਿਆ ਅਤੇ ਉਸਨੇ ਸ. ਪ੍ਰਤਾਪ ਸਿੰਘ ਕੈਰੋਂ ਜੋ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਅਦਬ ਕਰਦਾ ਸੀ ਅਤੇ ਨਾਮਧਾਰੀਆਂ ਦੇ ਬਹੁਤ ਕੰਮ ਕੀਤੇ ਸਨ ਨੂੰ ਵੀ ਗੁਰੂ ਵਿਰੋਧੀ ਬਣਾ ਦਿੱਤਾ ਅਤੇ ਕੈਰੋਂ ਨੂੰ ਨਾਲ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ਼ਰਧਾਲੂ ਨਾਮਧਾਰੀਆਂ ਵਿਰੁਧ ਪੰ: ਜਵਾਹਰ ਲਾਲ ਜੋ ਸਤਿਗੁਰੂ ਪ੍ਰਤਾਪ ਸਿੰਘ ਦੀ ਅਤੇ ਨਾਮਧਾਰੀਆਂ ਦੀ ਸਿਫਤ ਕਰਦਾ ਨਹੀਂ ਸੀ ਥਕਦਾ ਦੇ ਸਤਿਗੁਰੂ ਪ੍ਰਤਾਪ ਸਿੰਘ ਦੇ ਵਿਰੋਧ ਵਿਚ ਕੰਨ ਭਰੇ। ਮੁਖ ਮੰਤਰੀ ਸ੍ਰ. ਕੈਰੋਂ (ਪੰਡਿਤ ਨਹਿਰੂ ਨੂੰ ਵੀ ਆਪਣੇ ਪੱਖ ਵਿਚ ਕਰ ਲਿਆ ਹੋਇਆ ਸੀ ਤੋਂ ਲੈ ਕੇ ਕੇਂਦਰੀ ਤੇ ਪੰਜਾਬ ਦੀ ਸਰਕਾਰ ਨੂੰ ਹੀ ਨਾਮਧਾਰੀਆਂ ਤੇ ਗੁਰੂ ਘਰ ਦੇ ਖਿਲਾਫ ਕਰ ਲਿਆ ਹੋਵੇ, ਉਥੇ ਕਿਸੇ ਦੀ ਕੀ ਪੇਸ਼ ਜਾਂਦੀ ਸੀ? ਸਤਿਗੁਰ ਜੀ ਵਲੋਂ ਇਸ ਅਪਤੀਕਾਲ ਦੀ ਨਵਿਰਤੀ ਵਾਸਤੇ ਸਾਰੀ ਸਾਧ ਸੰਗਤ ਨੂੰ ਭਜਨ ਤੇ ਭਗੌਤੀਆਂ ਦੀਆਂ ਵਰਨੀਆਂ ਤੇ ਅਖੰਡ ਪਾਠ ਕਰਵਾਉਣ ਅਤੇ ਹਰ ਤਰ੍ਹਾਂ ਸ਼ਾਂਤ ਰਹਿਣ ਦਾ ਹੁਕਮ ਦੇ ਰੱਖਿਆ ਸੀ। ਇਸ ਹੁਕਮ ਅਨੁਸਾਰ ਦੇਸ ਤੇ ਬਿਦੇਸ਼ਾਂ ਵਿਚ ਸਾਧ ਸੰਗਤ ਵਲੋਂ ਵਰਨੀਆਂ ਕੀਤੀਆਂ ਜਾਂਦੀਆਂ ਰਹੀਆਂ ਅਤੇ ਇਸ ਝੂਠੇ ਕਤਲ ਕੇਸ ਵਿਚ ਬਾਬਾ ਬੀਰ ਸਿੰਘ ਜੀ, ਕੋਈ ਨੌਂ ਦਸ ਮਹੀਨੇ ਹਿਸਾਰ, ਸਿਰਸਾ ਤੇ ਫਿਰੋਜ਼ਪੁਰ ਦੀਆਂ ਜੇਲ੍ਹਾਂ ਵਿਚ ਬੰਦੀਵਾਨ ਬਣੇ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਓੜਕ ਕਸ਼ਟਾਂ ਦਾ ਸਾਹਮਣਾ ਕਿਰਨਾ ਪਿਆ। ਇਨ੍ਹਾਂ ਦੀ ਤੇ ਨੀਂਦ ਹੀ ਗੁਆਚ ਗਈ ਇਹੋ ਜਿਹੇ ਮਹੌਲ ਦਾ ਸਾਹਮਣਾ ਕਰਨ ਅਤੇ ਬਾਬਾ ਬੀਰ ਸਿੰਘ ਦੀ ਰਿਹਾਈ ਵਾਸਤੇ ਦਿਨ ਰਾਤ ਇਕ ਕਰਕੇ ਚੌਵੀ ਘੰਟੇ ਹੀ ਨੱਠ ਭੱਜ ਵਿਚ ਰਹਿੰਦੇ, ਸਾਰੇ ਸੁੱਖ, ਅਰਾਮ ਤਿਆਗ, ਭੁੱਖੇ ਤ੍ਰਿਹਾਏ

ਭੱਜੇ ਫਿਰਦੇ।

## ਸ੍ਰੀ ਜੀਵਨ ਨਗਰ ਦਾ ਹੋਲਾ

ਸੰਮਤ ੨੦੧੪ ਦਾ ਹੋਲਾ ਸੰਤ ਨਗਰ ਹੋਇਆ। ਹੋਲੇ ਦੀ ਸਮਾਪਤੀ ਤੇ ਸ੍ਰੀ ਜੀਵਨ ਨਗਰ ਪਿੰਡ ਦੀ ਸਾਧ ਸੰਗਤ ਨੇ ਦੋਹਾਂ ਸਾਹਿਬਜ਼ਾਦਿਆਂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਤੇ ਸ੍ਰੀ ਮਹਾਰਾਜ ਬੀਰ ਜੀ) ਨੂੰ ਨਾਲ ਲੈ ਕੇ ਸਾਲ ੨੦੧੫ ਦਾ ਹੋਲਾ ਸ੍ਰੀ ਜੀਵਨ ਨਗਰ ਕਰਨ ਵਾਸਤੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਮਿਲਕੇ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਕ ਸ਼ਰਤ ਉਤੇ ਹੋਲਾ ਤੁਹਾਨੂੰ ਮਿਲ ਸਕਦਾ ਹੈ ਕਿ ਹੋਲੇ ਦੀਆਂ ਪੁਰਬੀ ਤਰੀਕਾਂ ਤੋਂ ਪਹਿਲਾਂ ਜਾਂ ਬਾਅਦ ਵਿਚ ਮੇਲਾ ਕਰ ਲਵੋ, ਕਿਉਂਕਿ ਪੁਰਬੀ ਹੋਲਾ ਕੰਪਾਲੇ ਦਾ ਨਿਸ਼ਚਿਤ ਹੋ ਚੁੱਕਾ ਹੋਇਆ ਹੈ। ਉਹ ਉਥੇ ਹੀ ਹੋਵੇਗਾ। ਸ੍ਰੀ ਜੀਵਨ ਨਗਰ ਵਾਲਿਆਂ ਇਹ ਸ਼ਰਤ ਪ੍ਰਵਾਨ ਕਰ ਲਈ। ਅਤੇ ਹੋਲਾ ਫਗਨ ਮਹੀਨੇ ਗੈਰ-ਪੁਰਬੀ ਤਰੀਕਾਂ ਨੂੰ ਹੀ ਹੋਇਆ। ਜਦ ਕਿ ਏਸੇ ਸਾਲ ਸੰਨ 1958 ਦੇ 59 ਵਿਚ ਸ੍ਰੀ ਜੀਵਨ ਨਗਰ ਅਜਿਹੀਆਂ ਘਟਨਾ ਵਾਪਰੀਆਂ, ਜਿਹੜੀਆਂ ਆਮ ਤੌਰ ਤੇ ਬਹੁਤ ਦੁਖਦਾਈ ਸਮਝੀਆਂ ਜਾਂਦੀਆਂ ਹਨ। ਸਗੋਂ ਜਿਨ੍ਹਾਂ ਦੇ ਵਾਪਰਨ ਕਾਰਨ ਬਹੁਤ ਸਾਰੇ ਨਿਸ਼ਚਿਤ ਕੀਤੇ ਪ੍ਰੋਗ੍ਰਾਮ ਮੁਲਤਵੀ ਕੀਤੇ ਜਾਇਆ ਕਰਦੇ ਹਨ।

ਪਰ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਨ, ਜਿਨ੍ਹਾਂ ਨੇ ਸਾਲ ਸੰਮਤ ੨੦੧੫ ਵਿਚ ਗੁਰੂ ਘਰ ਨਾਲ ਵਿਰੋਧੀ ਧਿਰ ਵਲੋਂ ਵੱਧ ਤੋਂ ਵੱਧ ਕੀਤੀਆਂ ਵਧੀਕੀਆਂ ਦੀ ਰੰਚਕ ਮਾਤਰ ਵੀ ਪ੍ਰਵਾਹ ਨਾ ਕਰਦਿਆਂ ਸੰਤ ਨਗਰ ਦੇ ਹੋਲੇ ਤੇ ਇਸਤੋਂ ਪਹਿਲਾਂ ਦੇ ਉਲੀਕੇ ਹੋਏ ਸਾਰੇ ਪ੍ਰੋਗਰਾਮ ਨਿਰੰਤਰ ਤੇ ਬਦਸਤੂਰ ਕਰਵਾਏ। ਜਿਹਾ ਕਿ ਵਿਰੋਧੀਆਂ ਵਲੋਂ ਜੋ ਕਾਫੀ ਚਿਰ ਤੋਂ ਵੱਖ ਵੱਖ ਢੰਗਾਂ ਨਾਲ ਜੋ ਧੁਣੀ ਧੁਖਾਈ ਜਾ ਰਹੀ ਸੀ, ਉਸਦੇ ਨਤੀਜੇ ਵਜੋਂ ਜੁਲਾਈ ਸੰਨ 1958 ਦੇ ਦਿਨਾਂ ਵਿਚ ਘਸੀਟਾ ਸਿੰਘ ਦੇ ਕਤਲ ਉਪ੍ਰੰਤ ਪਹਿਲਾਂ ਲਿਖੇ ਗਏ ਹਾਲਾਤ ਅਨੁਸਾਰ ਸ੍ਰੀ ਬਾਬਾ ਬੀਰ ਸਿੰਘ ਨੂੰ ਵੀ ਕਾਤਲਾਂ ਦੇ ਸਾਥੀ ਕਰਾਰ ਦੇ ਦਿੱਤਾ ਗਿਆ ਅਤੇ ਹੋਰ ਕਈ ਕੋਝੇ ਯਤਨ ਕੀਤੇ ਗਏ। ਪਰ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਕੇਸ ਦੀ ਹਰ ਤਰ੍ਹਾਂ ਪੈਰਵਾਈ ਸ੍ਰੀ ਬਿਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਤੇ ਸ੍ਰ. ਅਵਤਾਰ ਸਿੰਘ ਝਬਰ, ਸ੍ਰ. ਹਰੀ ਸਿੰਘ ਜੀ ਵਡਾਣੀਏ ਅਮਰ ਸਿੰਘ ਜ਼ੈਲਦਾਰ ਆਦਕ ਸਜਨਾਂ ਨੂੰ ਦੇ ਦਿੱਤੀ ਹੋਈ ਸੀ, ਅਤੇ ਆਪਣੇ ਚਾਲੂ ਕੀਤੇ ਸਵਾ ਲਖ ਪਾਠਾਂ ਦੀ ਪੂਰਤੀ, ਭਜਨ-ਬਾਣੀ ਤੇ ਨਿਤਨੇਮ ਸ੍ਰੀ ਭੈਣੀ ਸਾਹਿਬ ਦੇ ਜਪ-ਪ੍ਰਯੋਗ, ਸਾਧ ਸੰਗਤ ਵਿਚ ਹੋਣ ਵਾਲੇ ਮੇਲਿਆਂ ਵਿਚ ਦਰਸ਼ਨ ਦੇਣ ਤੇ ਪੁਲੀਟੀਕਲ ਪੱਧਰ ਤੋਂ ਸਭ ਰਾਜਸੀ ਪਾਰਟੀਆਂ ਨਾਲ ਲੋੜੀਂਦਾ ਤੁਅੱਲਕ ਤੇ ਅਕਾਲੀ ਲੀਡਰਾਂ ਨਾਲ ਏਕਤਾ, ਪੰਥਕ ਏਕਤਾ ਦੇ ਯਤਨ, ਆਦਿਕ ਕੰਮਾਂ ਵਿਚ ਇਵੇਂ ਤਤਪਰ ਰਹਿੰਦੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਨ੍ਹਾਂ ਸਾਰੇ ਕਾਰਜਾਂ ਵਿਚ ਨਾਲ ਰਖਦੇ। ਜਿਵੇਂ ਇਨ੍ਹਾਂ ਦੇ ਘਰ ਕੋਈ ਅਤਿਅੰਤ ਦੁਖਦਾਈ ਘਟਨਾ ਹੀ ਨਹੀਂ। ਏਧਰ ਸ੍ਰੀ ਬਿਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਆਪਣੇ ਸਾਥੀਆਂ ਨਾਲ ਦਿਨ ਰਾਤ ਪਹਿਲਾਂ ਸ੍ਰੀ ਛੋਟੇ ਬਾਬਾ (ਮਹਾਰਾਜ ਬੀਰ ਸਿੰਘ) ਦੀ ਜ਼ਮਾਨਤ ਵਾਸਤੇ ਅਤੇ ਫਿਰ ਜ਼ਮਾਨਤ ਮਨਜ਼ੂਰੀ ਤੋਂ ਬਾਦ ਆਪਣੇ ਕੇਸ ਦੀ ਸਫਲਤਾ ਵਾਸਤੇ ਹਰ ਵਕਤ ਹੀ ਦੌੜ ਭਜ ਕਰਦੇ ਰਹਿੰਦੇ।

ਏਧਰ ਐਤਕਾਂ ਹੋਲਾ ਭੀ ਸ੍ਰੀ ਜੀਵਨ ਨਗਰ ਹੋਣਾ ਸੀ। ਹੋਲੇ ਦੀ ਤਿਆਰੀ ਵੀ ਪੂਰੀ ਸੱਜ, ਧੱਜ ਨਾਲ

ਕੀਤੀ ਗਈ ਸਗੋ ਇਸਹੋਲੇ ਤੇ ਅਤੇ ਹੋਲੇ ਤੋਂ ਉਪਰੰਤ ਜਿਥੇ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਤੇ ਕੰਪਾਲੇ ਦੇ ਹੋਲੇ ਤੇ ਭੀ ਦਰਸ਼ਨ ਦੇਣੇ ਸਨ ਤੇ ਸਗੋਂ ਅਫਰੀਕਾ ਦਾ ਦੌਰਾ ਭੀ ਕਰਨਾ ਸੀ, ਉਥੇ ਹਰਿਆਣੇ ਦੀ ਵਿਧਾਨ ਸਭਾ ਦੀਆਂ ਚੋਣਾਂ ਭੀ ਹੋਲੇ ਤੋਂ ਬਾਅਦ ਹੋ ਰਹੀਆਂ ਸਨ, ਜਿਨ੍ਹਾਂ ਵਿਚ ਇਲਾਕੇ ਦੇ ਕੁਝ ਨਾਮਧਾਰੀ ਅਜਾਦ ਉਮੀਦਵਾਰ ਦੀ ਮਦਦ ਕਰ ਰਹੇ ਸਨ ਅਰ ਕੁਛ ਦੁਬਾਜਰੇ ਲੋਕ ਗੁਰੂ ਦੋਖੀਆਂ ਦੀ ਹਿਮਾਇਤ ਕਰਦੇ ਸਨ। ਜਿਸ ਕਰਕੇ ਆਜ਼ਾਦ ਉਮੀਦਵਾਰ ਕਾਮਯਾਬ ਨ ਹੋ ਸਕਿਆ। ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਵੀ ਆਏ ਜਿਨ੍ਹਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਾਰਦਿਕ ਸੁਆਗਤ ਕੀਤਾ।

**ਸਿਰੜੀ ਤੇ ਧੀਰਜ ਦਾ ਸਬੂਤ**

ਵਿਧਾਨ ਸਭਾ ਦੀਆਂ ਚੋਣਾਂ ਤੋਂ ਬਾਅਦ ਚੌਧਰੀ ਦੇਵੀ ਲਾਲ ਤੇ ਕੁਝ ਸਜਨਾਂ ਦੀ ਸਾਜ਼ਸ਼ ਅਧੀਨ ਮਸ਼ਵਰਾ ਕਰਕੇ ਸੱਚੇ ਪਾਤਸ਼ਾਹ ਤੱਕ ਇਹ ਦੁਰ-ਮਤਾ ਪਹੁੰਚਾਇਆ ਗਿਆ ਕਿ ਜੇ ਮਹਾਰਾਜ ਨੂੰ ਇਸ ਕੇਸ ਵਿਚੋਂ ਕਢਵਾਉਣਾ ਹੈ, ਤਾਂ ਸਤਿਗੁਰੂ ਜੀ ਚੌਧਰੀ ਦੇਵੀ ਲਾਲ ਤੇ ਸ੍ਰ. ਕੈਰੋਂ ਨਾਲ ਸਮਝੌਤਾ ਕਰ ਲੈਣ।

ਸਚੇ ਪਾਤਸ਼ਾਹ ਜੀ ਨੇ ਇਹ ਦੁਰ-ਮਤਾ ਪੇਸ਼ ਕਰਨ ਵਾਲਿਆਂ ਨੂੰ ਬੜੇ ਅਣਖੀਲੇ ਸ਼ਬਦਾਂ ਵਿਚ ਉੱਤਰ ਦਿੱਤਾ ਕਿ ਭਾਵੇਂ ਮੇਰਾ ਸਾਰਾ ਪਰਵਾਰ ਹੀ ਫਾਂਸੀ ਤੇ ਕਿਉਂ ਨ ਲਟਕਾ ਦਿੱਤਾ ਜਾਵੇ, ਮੈਂ ਦੇਵੀ ਲਾਲ ਤੇ ਸ੍ਰ. ਕੈਰੋਂ ਨਾਲ ਇਸ ਦਬਾਅ ਹੇਠਾਂ ਆ ਕੇ ਕਦੇ ਵੀ ਸਮਝੌਤਾ ਨਹੀਂ ਕਰਾਂਗਾ। ਜਦ ਵਿਰੋਧੀ ਧਿਰ ਦੀ ਹੋਰ ਕੋਈ ਪੇਸ਼ ਨ ਗਈ, ਤਾਂ ਕਤਲ ਹੋਣ ਤੋਂ ਪਹਿਲਾਂ ਘਸੀਟਾ ਸਿੰਘ ਨੇ ਸ੍ਰੀ ਸਤਿਗੁਰੂ ਜੀ ਉਤੇ ਜੋ ਜ਼ਮੀਨ ਦੇ ਸਬੰਧ ਵਿਚ ਦੀਵਾਨੀ ਅਦਾਲਤ ਦੁਆਰਾ ਇਕ ਦਾਅਵਾ ਪੇਸ਼ ਕੀਤਾ ਹੋਇਆ ਸੀ, ਉਸ ਦਾਅਵੇ ਦੇ ਸਬੰਧ ਵਿਚ ਸ੍ਰੀ ਸਤਿਗੁਰੂ ਜੀ ਨੂੰ ਅਦਾਲਤ ਵਿਚ ਲਿਜਾਣ ਦਾ ਛੜਯੰਤਰ ਬਣਾਇਆ ਗਿਆ। ਜਦੋਂ ਸਚੇ ਪਾਤਸ਼ਾਹ ਜੀ ਨੂੰ ਪਤਾ ਲਗਾ ਤਾਂ ਸਤਿਗੁਰੂ ਜੀ ਨੇ ਫਿਰ ਆਪਣੇ ਸਿਰੜ ਨੂੰ ਦੁਹਰਾਂਦਿਆਂ ਬਚਨ ਕੀਤਾ ਕਿ ਮੈਂ (ਪ੍ਰਤਾਪ ਸਿੰਘ) ਝੂਠੀ ਅਦਾਲਤ ਵਿਚ ਕਦੇ ਵੀ ਪੇਸ਼ ਨਹੀਂ ਹੋਵਾਂਗਾ। ਭਾਵੇਂ ਵਿਰੋਧੀ ਜਿਤਨਾ ਦਿਲ ਕਰੇ ਜ਼ੋਰ ਲਾ ਵੇਖਣ?

**ਸਤਿਗੁਰੂ ਪ੍ਰਤਾਪ ਸਿੰਘ ਜੀ ਦੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਤਾ ਦੀ ਭਵਿਖਬਾਣੀ**

ਥਣੇ ਪ੍ਰੋਗਰਾਮ ਅਨੁਸਾਰ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰੇ ਨਿਸ਼ਚਿਤ ਕੀਤੇ ਕੰਮਾਂ ਨੂੰ ਅਤੇ ਸਾਰੀਆਂ ਪੰਥਕ ਜੁਮੇਵਾਰੀਆਂ ਨੂੰ ਸ੍ਰੀ ਬੇਅੰਤ ਜੀ ਵੱਡੇ ਬਾਬਾ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਸਪੁਰਦ ਕਰਕੇ ਸ੍ਰੀ ਜੀਵਨ ਨਗਰ ਦੇ ਮੁਖਤਿਆਰਾਂ, ਸੇਵਾਦਾਰਾਂ ਨੂੰ ਸੱਦ ਕੇ ਹੁਕਮ ਕੀਤਾ ਕਿ ਅੱਜ ਤੋਂ ਸਾਰਿਆਂ ਨੇ ਵੱਡੇ ਕਾਕੇ ਸਤਿਗੁਰੂ ਜਗਜੀਤ ਸਿੰਘ ਜੀ) ਦੇ ਆਖੇ ਲਗਣਾ ਹੈ ਜੋ ਉਹ ਕਹੇ ਸਾ ਕਾਰ ਕਰਨੀ। ਇਥੇ (ਸ੍ਰੀ ਜੀਵਨ ਨਗਰ) ਉਹ ਰਹੇ ਜਿਸਨੇ ਕਾਕੇ ਵੱਡੇ ਦਾ ਹੁਕਮ ਮੰਨਣਾ ਹੈ ਨਹੀਂ ਤੇ ਇਥੋਂ ਇਨ੍ਹਾਂ ਦਾ ਹੁਕਮ ਨ ਮੰਨਣ ਵਾਲਾ ਤੁਰ ਜਾਵੇ। ਇਹ ਜ਼ਿਕਰ ਜੱਸ ਜੀਵਨ ਵਿੱਚ ਇਸ ਤਰ੍ਹਾਂ ਹੈ- (ਜੱਸ ਜੀਵਨ ਭਾਗ ੬, ਪੰਨਾ ੧੨੭)

**ਔਖੇ ਵੇਲੇ ਕਿੰਨੂ ਮਿਲੇ**

"ਇਸੇ ਦਿਨ ਮੰਡੀ ਦੀ ਮਰਦਸ਼ੁਮਾਰੀ ਹੋਈ ਦੇਖੀ ਤੇ ੯੧ ਘਰ ਅਤੇ ੫੫੦ ਸਰੀਰ ਨਾਮਧਾਰੀ ਬਣੇ। ਸਤਿਗੁਰੂ

ਜੀ ਸਰੀਰ ਮਿੱਥੇ। ਸੰਤੋਖ ਸਿੰਘ ਜੀ, ਬਾਊ ਬੂਟਾ ਸਿੰਘ ਜੀ, ਸੇਠ ਜੈਮਲ ਸਿੰਘ ਜੀ, ਹਰਿਦਆਲ ਸਿੰਘ ਜੀ, ਹਰਨਾਮ ਸਿੰਘ ਜੀ, ਭਜਨੀਕ ਸਿੰਘ ਅਤੇ ਹਾਕਮ ਸਿੰਘ ਮੰਡੀ ਤੋਂ। ਸੁਕੇਤੋਂ ਅਮਰ ਸਿੰਘ ਜੀ ਤੇ ਹਵੇਲਾ ਸਿੰਘ ਜੀ ਆਦਿ ਮਿਥੇ ਤੇ ਬਚਨ ਕੀਤਾ, "ਕਦੇ ਕੋਈ ਅੰਕੜ ਉਲਝਨ ਬਣੇ ਤਾਂ ਸਭ ਮਿਲ ਬੈਠ ਸੱਚ-੨ ਮੁਕਾਓ, ਨਾ ਮੁਕੇ ਤਾਂ ਮੈਨੂੰ ਦੱਸੋ, ਜੇ ਮੈਂ ਨਾ ਮਿਲਾਂ ਤਾਂ ਵੱਡੇ ਕਾਕਾ (ਸਤਿਗੁਰੂ ਜਗਜੀਤ ਸਿੰਘ) ਨੂੰ ਦੱਸੋ ਉਹ ਚੰਗੀ ਸਮਝ ਰੱਖਦਾ ਹੈ।" ਕਹਿ ਟੁਰੇ ਕਿ ਅੱਜ ਮਸਾਂ ਭਗੌਤੀਆਂ ਦੀ ਹੀ ਮਾਲਾ ਹੋਵੇਗੀ ਬਿਆਸ ਕੰਢੇ ਜਾ ਬੈਠ, ਨਾਮ ਸਿਮਰਨ ਕੀਤਾ ਵਗਦੇ ਜਲ ਦੇ ਕੰਢੇ ਪੱਥਰ ਤੇ।

ਜੱਸ ਜੀਵਨ ਭਾਗ ੬ ਪੰਨਾ ੧੨੭

### ਵੱਡਾ ਕਾਕਾ ਜਿੰਮੇਵਾਰ

ਸਤਿਗੁਰੂ ਜੀ ਨੇ 23 ਅਸੂ, ਅਵਤਾਰ ਸਿੰਘ ਝੱਬਰ ਤੇ ਕਾਸ਼ੀ ਰਾਮ ਪਟਵਾਰੀ ਸੱਦੇ ਕਾਸਤਾਂ, ਮਾਲਕੀ ਦਿਆਂ ਤੇ ਕੋਠਿਆਂ ਦੇ ਨਕਸ਼ੇ ਸਰਦਾਰ ਸਾਧੂ ਸਿੰਘ ਤੇਅਮਰੀਕ ਸਿੰਘ ਦੇ ਬਣਾਇਆਂ ਨੂੰ ਸਾਥ ਲੈ ਕੇ ਸੰਤ ਨਗਰ ਦਰਸ਼ਨ ਦੇ ਕੁਝ ਅਹਾਤਿਆਂ ਖਾਤਿਆਂ ਦਾ ਕੰਮ ਕੀਤਾ। ਢੋਟੀਆਂ ਵਾਲੀਆਂ ਦੀ ਤਰਫ ਚੜਦੇ ਵਲੋਂ ਤੇ ਕਿਹਾ, "ਮੈਂ ਥੋੜ੍ਹੇ ਦਿਨਾਂ ਲਈ ਸਿਆਮ ਵੱਲ ਜਾਣਾ ਹੈ, ਤੁਸੀਂ ਵੱਡੇ ਕਾਕੇ ਨੂੰ ਸਾਥ ਲੈ ਸਭ ਦੇ ਹਾਤੇ ਤੇ ਮਾਲਕੀ 'ਚ ਖਾਤੇ ਦੇਖ ਵੰਡ ਕਰਨੀ।"

ਜੱਸ ਜੀਵਨ ਭਾਗ ੬ ਪੰਨਾ ੧੭੪

"੨੭ ਵੈਸਾਖ ਸਤਿਗੁਰੂ ਜੀ ਜੰਗਲ, ਦਾਤਨ, ਇਸ਼ਨਾਨ ਕਰ ਓਟੂ ਤੋਂ ਉਰ੍ਹੇ ੮ ਬੁਰਜੀ ਕੋਲ ਸੰਗਤ ਪੁਰੇ ਸਣੇ ਪੰਡਤ ਗੋਪਾਲ ਸਿੰਘ ਜੀ, ਭਾਈ ਵਜੀਰ ਸਿੰਘ, ਰਤਨ ਸਿੰਘ ਜੀ, ਨੇਕ ਸਿੰਘ ਆਦਿ ਸਿੱਖਾਂਦੀ ਅਰਜ ਤੇ ਆਸਾ ਦੀ ਵਾਰ ਲੱਗੀ ਵਿੱਚ ਮੇਲੇ ਤੇ ਦਰਸ਼ਨ ਦਿੱਤੇ ਤੇ ਸਿਰਸੇ ਸ. ਤੇਜਾ ਸਿੰਘ ਜੀ ਵੱਲ ਆਏ। ਸਿੱਖਾਂ ਸਰਸੇ ਦਿਆਂ ਤੇ ਦਵਾਲੇ ਦੇ ਆਇਆ ਅਰਜ ਕੀਤੀ ਆਪ ਦਾ ਵੋਟਾਂ ਦੀ ਬਾਬਤ ਜੋ ਗੁਰਦਵਾਰਿਆਂ ਬਾਬਤ ਪੈਣੇ ਹਨ, ਸਾਨੂੰ ਕੀ ਹੁਕਮ ਹੈ ਸਤਿਗੁਰੂ ਜੀ ਉੱਤਰ ਦਿੱਤਾ, "ਜੀਵਨ ਨਗਰ ਜਾਵੋ, ਜਿਸ ਨੂੰ ਇਹੋ ਜਿਹੀ ਕੁਝ ਪੁਛਣ ਦੀ ਲੋੜ ਹੋਵੇ, ਜਾਂ ਜਗਜੀਤ ਸਿੰਘ ਵੱਡੇ ਕਾਕੇ ਨੂੰ ਪੁਛ ਲਵੇ। ਤੁਸੀਂ ਜਾਣੋ ਤੇ ਉਹ ਜਾਣੇ। ਅਸੀਂ ਆਪਣੇ ਵਾਜੇ ਏਧਰ ਜਿਹੋ ਜਿਹੇ ਵੱਜੇ, ਵਜਾ ਚਲੇ ਹਾਂ।" ਕਿਸੇ ਨੇ ਸਮਝਿਆ ਹੀ ਨਾ ਕਿ ਏਹ ਕੀ ਕਹਿ ਗਏ ਹਨ, ਤੇ ਸ੍ਰੀ ਸਤਿਗੁਰੂ ਜੀ ਅਰਦਾਸਾ ਕਰ ਸਮੇਤ ਹਜੂਰੀ ਸੇਵਕਾਂ ਦੇ ਸ੍ਰੀ ਭੈਣੀ ਸਾਹਿਬ ਆਏ ਦਰਸ਼ਨ ਦਿਤੇ।"

ਜੱਸ ਜੀਵਨ ਭਾਗ ੬ ਪੰਨਾ ੩੪੦

### ਵੱਡਾ ਕਾਕਾ ਸਮਰਥ ਹੈ

"ਸਤਿਗੁਰੂ ਜੀ ਭੀ ਦਿੱਲੀ ਦਰਸ਼ਨ ਦਿੱਤੇ ਪਰ ਦੇਹ ਢਿੱਲੀ ਦੇਖ ਵਾਪਸ ਕਾਰ ਵਿੱਚ ਔਂਦੇ ਸਮੇਂ ਕੇਹਰ ਸਿੰਘ 'ਮਾਨ' ਅਰਜ ਕੀਤੀ, ਆਪ ਜੀ ਦੀ ਦੇਹ ਵੱਲੋਂ ਚਿੰਤਾ ਹੁੰਦੀ ਏ, ਪੰਥ ਨੂੰ ਅਜੇ ਆਪ ਜੀ ਦੀ ਲੋੜ ਏ। ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਕੋਈ ਚਿੰਤਾ ਨਹੀਂ। ਕਿਉਂਕਿ ਵੱਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ, ਤੇ ਨਿੱਕਾ ਵਿਹਾਰ ਵਿਚ ਸਿਆਣਾ ਹੈ।"

ਜੱਸ ਜੀਵਨ ਭਾਗ ੬, ਪੰਨਾ ੩੪੮

"ਸਤਿਗੁਰੂ ਜੀ ਵਡੇ ਬਾਬਾ ਜਗਜੀਤ ਸਿੰਘ ਜੀ ਨੂੰ ਕੋਲ ਸਦਾਇਆ। ਨਿਕੇ ਮੰਜੇ ਤੇ ਮਗਰ ਬੈਠੇ ਸੀ। ਵੱਡੇ ਆਏ ਤੇ ਸੀਸ ਨਿਵਾ ਕੋਲ ਬੈਠ ਗਏ। ਸਤਿਗੁਰੂ ਜੀ ਇਸ਼ਾਰਾ ਕਰ ਚੌਕੀ ਤੇ ਬਹਿਣ ਲਈ ਕਿਹਾ ਤੇ ਬਚਨ ਕਰਨ ਲੱਗੇ, ਕਾਕਾ ਤੁਸਾਂ ਪਾਠ ਸਤਿਗੁਰੂ ਰਾਮ ਸਿੰਘ ਜੀਦੇ ਦਰਸ਼ਨ ਨਮਿੱਤ ਆਰੰਭੇ ਜ਼ਰੂਰ ਸਿਰੇ ਚਾੜ੍ਹਨੇ, ਭਾਵੇਂ ਕੋਠਿਆਂ ਦੀਆਂ ਕੜੀਆਂ ਵੀ ਵਿਕ ਜਾਣ ਤੇ ਗਊ ਮੱਝ ਘੋੜੇ ਪੁਜਦੇ ਰਖਣੇ ਤੇ ਵਡਾ ਹੌਸਲਾ ਕਰਕੇ ਰਹਿਣਾ। ਤੁਹਾਡੇ ਤੇ ਬੜੇ ਭਾਰ ਹਨ। ਆਪੋ ਵਿਚ ਭਰਾਵਾਂ ਹਿੱਤ ਰੱਖਣਾ। ਵੱਡੇ ਚੌਕੀ ਤੇ ਬਹਿ ਹੌਸਲਾ ਕਰ ਸੁਣ ਨ ਸਕੇ। ਨਰਮ ਦਿਲ ਹੋਣ ਕਰ ਕੋਲੋਂ ਚੁਪ ਕੀਤੇ ਤੁਰ ਆਏ ਤੇ ਚੁਬਾਰੇ ਵਿਚ ਆ ਮੂੰਹ ਵਲ੍ਹੇਟ ਰੋਣ ਲਗ ਪਏ। ਕੋਠੀ ਤੇ ਰਾਮਸਰ ਸੰਗਤ ਦੀ ਬਹੁਤ ਭੀੜ ਸੀ। ਸਤਿਗੁਰੂ ਜੀ ਨਿਕੇ ਬਾਬਾ ਜੀ ਨੂੰ ਕਿਹਾ, ਕਾਕੇ ਨੂੰ ਇਸ ਤਰ੍ਹਾਂ ਨਹੀਂਸੀ ਕਰਨਾ ਚਾਹੀਦਾ। ਉਹਦੇ ਸਿਰਤੇ ਬੜੀਆਂ ਜੁੰਮੇਵਾਰੀਆਂ ਪੈਣੀਆਂ ਹਨ ਜੇ ਹੌਸਲਾ ਵਡਾ ਨਾ ਕਰੇਗਾ ਤਾਂ ਕਿਵੇਂ ਨਿਭਾ ਹੋਵੇਗਾ। ਛੋਟੇ ਬਾਬਾ ਜੀ ਅਰਜ ਕੀਤੀ ਆਪ ਸਭ ਕੁਝ ਜਾਣਦੇ ਹੋ। ਉਹ ਨਰਮ ਦਿਲ ਹਨ, ਆਪਦੇ ਬਚਨ ਸੁਣ ਸਹਾਰ ਨਹੀਂ ਸਕੇ, ਗਮ ਡਰ ਖਾ ਗਏ ਹਨ।"

ਜੱਸ ਜੀਵਨ ਭਾਗ ੬ ਪੰਨਾ ੩੫੪

### ਵਡੇ ਤੇ ਬਹੁਤ ਜਿੰਮੇਵਾਰੀਆਂ ਹਨ

"ਸਤਿਗੁਰੂ ਜੀ ੬ ਸੌਣ ਭੈਣੀ ਸਾਹਿਬੋ ਮੰਡੀ ਨੂੰ ਤਿਆਰ ਹੋ ਪਏ। ਨਾਲ ਡਰੈਵਰ ਮਹਿੰਦਰ ਸਿੰਘ ਫਪਾਲੀਦਾ, ਛੋਟੇ ਬਾਬਾ ਜੀ, ਰਤਨ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਠਾਕੁਰ ਦਲੀਪ ਸਿੰਘ ਜੀ ਸੀ। ਸਤਿਗੁਰੂ ਜੀ ਨੂੰ ਸੜਕ ਤੇ ਚੰਨਣ ਸਿੰਘ ਜੀ ਥਰਾਜ ਵਾਲੇ ਉਨ੍ਹਾਂ ਦੀ ਭੈਣ ਬੀਬੀ ਸੰਤ ਕੌਰ ਜੀ ਮਿਲੇ ਤੇ ਚਰਨੀਂ ਲੱਗੇ। ਸਤਿਗੁਰੂ ਜੀ ਉਨ੍ਹਾਂ ਨੂੰ ਕਿਹਾ, ਮੈਂ ਅਰਦਾਸਾ ਕਰ ਮੰਡੀ ਨੂੰ ਹੁਣੇ ਤੁਰ ਪਿਆ ਹਾਂ। ਏਥੇ ਗਰਮੀ ਬਹੁਤ ਹੈ। ਪਰ ਵੱਡੇ ਕਾਕੇ ਨਾਲ ਕੁਝ ਗੱਲਾਂ ਕਰਨੀਆਂ ਸੀ ਉਹ ਕੋਲ ਹੀ ਨਹੀਂ ਖੜੋ ਸਕਿਆ। ਉਸਨੂੰ ਬੜਾ ਵੱਡਾ ਹੌਸਲਾ ਕਰਕੇ ਰਹਿਣਾ ਚਾਹੀਦਾ ਹੈ। ਉਸ ਤੇ ਬੜੇ ਭਾਰ ਤੇ ਜੁੰਮੇਵਾਰੀਆਂ ਪੈਣੀਆਂ ਹਨ। ਚੰਨਣ ਸਿੰਘ ਜੀ ਤੇ ਬੀਬੀ ਸੰਤ ਕੌਰ ਚੁਬਾਰੇ ਵਿਚ ਆ ਬਾਬਾ ਜਗਜੀਤ ਸਿੰਘ ਜੀ ਨੂੰ ਦੱਸਿਆ ਕਿ ਸਾਨੂੰ ਸਤਿਗੁਰੂ ਜੀ ਕਿਹਾ ਹੈ ਵੱਡੇ ਕਾਕੇ ਨੂੰ ਬੜਾ ਵੱਡਾ ਹੌਸਲਾ ਕਰ ਰਹਿਣਾ ਚਾਹੀਦਾ ਏ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ, ਉਸ ਤੇ ਬੜੇ ਭਾਰ ਤੇ ਜੁੰਮੇਵਾਰੀਆਂ ਪੈਣੀਆਂ ਹਨ।

ਮੈਨੂੰ ਵੱਡੇ ਬਾਬਾ ਜੀ ਆਪ ਦੱਸਿਆ ਹੈ, "ਇਹ ਸੁਨੇਹਾ ਸਤਿਗੁਰੂ ਜੀ ਦਾ ਸੁਨਣ ਸਾਰ ਮੇਰੇ ਦਿਲ ਨੂੰ ਐਸਾ ਧਰਵਾਸ ਹੋਇਆ ਕਿ ਡੋਲਨ ਵਾਲੀ ਅਵਸਥਾ ਹੀ ਮੇਰੀ ਬਦਲ ਗਈ। ਜਿਵੇਂ ਸਤਿਗੁਰੂ ਜੀ ਆਪਣੇ ਵੱਲੋਂ ਵੱਡਾ ਹੌਸਲਾ ਮੇਰੇ ਵੱਲ ਭੇਜ ਦਿੱਤਾ ਹੈ।"

ਮੈਂ ਆਪ ਭੈਣੀ ਸਾਹਿਬ ਜਾ ਦੇਖਿਆ ਸੀ ਸਤਿਗੁਰੂ ਜੀ ਦੇ ਜੋਤੀ ਜੋਤਿ ਸਮੌਣ ਬਾਦ ਕਿ ਵੱਡੇ ਬਾਬਾ ਜੀ ਆਪ ਘੱਟ ਹੀ ਡੋਲੇ ਸੀ ਤੇ ਹੋਰ ਡੋਲੇ ਨੂੰ ਹੌਸਲਾ ਹੀ ਦੇਂਦੇ ਸੀ।"

ਜੱਸ ਜੀਵਨ ਭਾਗ ੬, ਪੰਨਾ ੩੫੫

### ਵੱਡਾ ਕਾਕਾ ਜ਼ਿਮੇਵਾਰੀ ਸੰਭਾਲੇ

"ਸਤਿਗੁਰੂ ਜੀ ਇੱਕ ਦਿਨ ਰਵਾਲ ਸਰ ਭੀ ਹੋ ਆਏ। ਇੱਕ ਦਿਨ ਫੇਰ ਉਚੇ ਥਾਂ (ਕਟੌਲਾ) ਇੱਕ ਗਊਸ਼ਾਲਾ ਜਾ ਦੇਖ ਆਏ। ਇੱਕ ਦਿਨ ਇੱਕ ਪਹਾੜੀ ਤੇ ਘੋੜਿਆਂ ਜੋਗ ਘਾਹ ਜਾ ਦੇਖ ਆਏ। ਸਤਿਗੁਰੂ ਜੀ ਮੰਡੀਉਂ

ਪੰਡਤ ਗੋਪਾਲ ਸਿੰਘ ਜੀ ਤੇ ਚੱਕਰਵਰਤੀ ਜੀ ਨੂੰ ਭੈਣੀ ਸਾਹਿਬ ਭੇਜਿਆ ਤੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਵੱਲ ਸੁਨੇਹਾ ਦਿੱਤਾ ਕਿ ੨੧ ਸਾਉਣ ਰਾਏਕੋਟ ਵਾਲੇ ਸ਼ਹੀਦਾਂ, ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਦੇ ਮੇਲੇ ਤੇ ਸ਼ਬਦੀ ਜਥੇਦਾਰ ਲੈ ਕੇ ਜਾਵੇ ਤੇ ਅੰਮ੍ਰਿਤਸਰ ਵਾਲੇ ਤੇ ਮਲੇਰਕੋਟਲੇ ਵਾਲੇ ਸ਼ਹੀਦਾਂ ਦੀ ਦਿਨਾਂ ਜੋਗ ਭੀ ਆਪ ਚੇਤਾ ਕਰਾਵੇ ਕਿ ਏਸੇ ਤਰ੍ਹਾਂ ਉਨ੍ਹਾਂ ਅਸਥਾਨਾਂ ਤੇ ਜਾ ਉਨ੍ਹਾਂ ਦਿਨਾਂ ਤੇ ਸੰਗਤ ਸ਼ਹੀਦਾਂ ਦੀ ਯਾਦ ਮਨਾਵੇ ਤੇ ਸੰਸਾਰ ਨੂੰ ਸੁਨਾਵੇ ਉਹ ਸੱਚੇ ਧਰਮੀ ਸਨ।"

ਤਰਨ ਸਿੰਘ ਵਹਿਮੀ, ਜੱਸ ਜੀਵਨ ਭਾਗ ੬ ਪੰਨਾ ੩੫੯

### ਛੋਟੇ ਬਾਬਾ ਜੀ ਦੀ ਰਿਹਾਈ (ਮਹਾਰਾਜ ਬੀਰ ਸਿੰਘ)

ਭਾਵੇ ਸ੍ਰੀ ਮਹਾਰਾਜ ਜੀ ਇਸ ਕਤਲ ਕੇਸ ਵਿਚ ਸੌ ਪ੍ਰਤੀਸ਼ਤ ਨਿਰਦੋਸ਼ ਸਨ ਪਰ ਮਹਾਰਾਜ ਨਿਹਾਲ ਸਿੰਘ ਦਾ ਪੂਰਾ ਯਤਨ ਸੀ ਕਿ ਮਹਾਰਾਜ ਨੂੰ ਜ਼ਰੂਰ ਕੋਈ ਤਕੜੀ ਸਜ਼ਾ ਦਿਵਾਉਣੀ ਹੈ ਅਤੇ ਇਸ ਕੰਮ ਵਾਸਤੇ ਕੁਝ ਸਰਕਾਰੀ ਵਿਰੋਧੀਆਂ ਨੇ ਛੋਟੇ ਬਾਬ ਬੀਰ ਸਿੰਘ ਜੀ (ਸ੍ਰੀ ਮਹਾਰਾਜ ਜੀ) ਦੀ ਰਿਹਾਈ ਦੇ ਸਾਰੇ ਦਰਵਾਜ਼ੇ ਤੇ ਸਾਰੀਆਂ ਸ਼ੀਤਾਂ ਬੰਦ ਕਰ ਰੱਖੀਆਂ ਸਨ। ਪਰ ਸਚਾਈ ਦੇ ਅਧਾਰ ਤੇ ਮਹਾਰਾਜ ਬੀਰ ਸਿੰਘ ਨੂੰ ਤੇ ਅਤੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਦਿਨ ਰਾਤ ਇਕ ਕਰਕੇ ਕੀਤੇ ਯਤਨਾਂ ਨਾਲ ਅਤੇ ਸਿਆਣੇ ਸਿਆਣੇ ਕੀਤੇ ਐਡਵੋਕੇਟਾਂ ਦੇ ਬਾਦਲੀਲ ਸਬੂਤਾਂ ਦੇ ਕਾਰਨ ਸੈਸ਼ਨ ਕੋਰਟ ਫਿਰੋਜ਼ਪੁਰ ਅਦਾਲਤ ਵਿਚੋਂ ੧੫ ਵੈਸਾਖ ੨੦੧੬ ਮੁਤਾਬਕ ੨੭ ਅਪ੍ਰੈਲ ੧੯੫੯ ਨੂੰ ਬਾਇਜ਼ਤ ਬਰੀ ਕਰਾਰ ਦੇ ਕੇ ਰਿਹਾ ਕਰ ਦਿਤਾ। ਜਿਸ ਨਾਲ ਸਾਰੇ ਨਾਮਧਾਰੀ ਪੰਥ ਵਿਚ ਬਹੁਤ ਖੁਸੀ ਮਨਾਈ ਗਈ।

### ਸਕਲ ਕਾਲ ਕਾ ਕੀਆ ਤਮਾਸਾ

ਇਕ ਵਾਰੀ ਸ੍ਰੀ ਭੈਣੀ ਸਾਹਿਬ ਜਦੋਂ ਕਿ ਮਹਾਤਮਾ ਸ੍ਰੀ ਹਰਦੇਵ ਸਹਾਇ ਆਪਣੇ ਗਊ ਰਖਿਅਕ ਸਮਿਤੀ ਦੇ ਕੁਝ ਮੈਂਬਰਾਂ ਸਮੇਤ ਆਏ ਹੋਏ ਸਨ ਉਸ ਸਮੇਂ ਮੈਂ (ਲੇਖਕ) ਵੀ ਸਤਿਗੁਰੂ ਜੀ ਵਲੋਂ ਹੁਕਮ ਭੇਜੇ ਜਾਣਤੇ ਸ੍ਰੀ ਭੈਣੀ ਸਾਹਿਬ ਆਇਆ ਹੋਇਆ ਸੀ, ਸਚੇ ਪਾਤਸ਼ਾਹ ਸਮਿਤੀ ਵਾਲਿਆਂ ਨਾਲ ਪਰਸਪਰ ਬਚਨਾਂ ਸਮੇਂ ਫੁਰਮਾਇਆ ਕਿ ਜੇ ਮੈਂ ਵੀਹ ਸਾਲ ਹੋਰ ਜੀਊਂਦਾ ਰਿਹਾ ਤਾਂ ਪ੍ਰਤੀ ਗਊ ਪ੍ਰਤੀ ਰੋਜ਼ ਮਨ ਪੱਕਾ ਦੁੱਧ ਦੇਣ ਵਾਲੀ ਦੇਸੀ ਨਸਲ ਬਣਾ ਦੇਵਾਂਗਾ। ਪਰ ਪਤਾ ਨਹੀਂ ਕੁਦਰਤ ਦੀ ਕੀ ਰਜ਼ਾ ਹੈ?

ਸਚ ਮੁਚ ਸੰਮਤ ੨੦੧੬ ਦਾ ਸਾਲ ਅਜਿਹਾ ਸਾਲ ਆਇਆ, ਭਾਵੇਂ ਇਸ ਸਾਲ ਵਿਸਾਖ ਦੇ ਮਹੀਨੇ ਜਿਥੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਬਰੀ ਹੋ ਗਏ ਉਥੇ ਸਰਸੇ ਦੀਵਾਨੀ ਅਦਾਲਤ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਦਾਲਤ ਵਿਚ ਪੇਸ਼ ਹੋਣ ਬਾਰੇ ਸੰਮਨਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਜਦਕਿ ਦੀਨ ਦੁਨੀਆਂ ਦੇ ਮਾਲਕ ਸ੍ਰੀ ਨਾਨਕ ਰਾਜ ਦੇ ਸਰਪ੍ਰਸਤ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਸੇ ਹਾਲਤ ਵਿਚ ਵੀ ਝੂਠੀ ਸਰਕਾਰ ਦੀ ਅਦਾਲਤ ਵਿਚ ਪੇਸ਼ ਹੋਣਾ (ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਦੀ ਤਰ੍ਹਾਂ) ਨਹੀਂ ਸਨ ਚਾਹੁੰਦੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਸਾਲ ਦੀ ਤਰ੍ਹਾਂ ਇਸ ਸਾਲ ਹਾੜ ਦੇ ਮਹੀਨੇ ਗਰਮੀ ਦੇ ਦਿਨਾਂ ਵਿਚ ਮੰਡੀ ਸੁਕੇਤ ਜਾਣ ਦਾ ਪ੍ਰੋਗ੍ਰਾਮ ਬਣਾਇਆ। ਮੰਡੀ ਜਾਣ ਤੋਂ ਪਹਿਲਾਂ ਇਕ ਦਿਨ ਸ੍ਰੀ ਜੀਵਨ ਨਗਰ

ਡੇਰੇ ਦੇ ਖਾਸ ਸੇਵਕਾਂ ਨੂੰ ਹਜ਼ੂਰੀ ਵਿਚ ਬੁਲਵਾ ਕੇ ਬਚਨ ਕੀਤਾ ਕਿ 'ਹੁਣ ਤੁਸੀਂ ਸਾਰਿਆਂ ਨੇ ਵੱਡੇ ਕਾਕੇ ਦਾ ਬਚਨ ਮੰਨਣਾ ਹੋਵੇਗਾ। ਜਿਸਨੇ ਉਨ੍ਹਾਂ ਦਾ ਬਚਨ ਨਹੀਂ ਮੰਨਣਾ ਜਾਂ ਉਨ੍ਹਾਂ ਅਨੁਸਾਰ ਕੰਮ ਨਹੀਂ ਕਰਨਾ, ਉਹ ਬੇਸ਼ਕ ਡੇਰੇ ਵਿਚੋਂ ਚਲਾ ਜਾਵੇ। ਮੇਰੇ ਏਥੇ ਆਉਣ ਬਾਬਤ ਕੁਝ ਆਖਿਆ ਨਹੀਂ ਜਾ ਸਕਦਾ? ਵਹਿਮੀ ਜੀ ਅਨੁਸਾਰ ਜੱਸ ਜੀਵਨ, ਭਾਗ ੬, ਵਿੱਚ ਇਸ ਤਰ੍ਹਾਂ ਅੰਕਿਤ ਹੈ:-

"ਉਸ ਵੇਲੇ ੨੬ ਵੈਸਾਖ ੨੦੧੬ ਹੀ ਸਭ ਡੇਰੇ ਦੇ ਮੁਖਤਾਰਾਂ ਤੇ ਸੇਵਾਦਾਰਾਂ ਨੂੰ ਸੱਦ ਕਿਹਾ, ਮੈਂ ਸਭ ਕੁਝ ਸੁਣਦਾ ਵੇਖਦਾ ਹਾਂ, ਮੇਰੇ ਹੁੰਦਿਆਂ ਹੀ ਕੋਈ ਕਾਕੇ ਵੱਡੇ ਦੀ ਕੋਈ ਪ੍ਰਵਾਹ ਨਹੀਂ ਕਰਦੇ। ਸਗੋਂ ਦਬਾਂਦੇ ਹਨ ਤੇ ਰੋਹਬ ਪਾਂਦੇ ਹਨ। ਸਭ ਮੇਰਾ ਕਿਹਾ ਕੰਨਾਂ ਤੋਂ ਪੱਗਾਂ ਲਾਹ ਕੇ ਸੁਣ ਲਵੋ। ਅਜ ਤੋਂ ਜਿਸ ਨੇ ਇਸ ਜਗਜੀਤ ਸਿੰਘ ਦੇ ਆਖੇ ਵਿਚ ਰਹਿਣਾ ਹੈ ਉਹ ਇਥੇ ਰਵੇ। ਦੂਜਾ ਸਭ ਜਿਧਰੋਂ ਆਇਆ ਹੈ ਉਸ ਰਾਹੇ ਪਵੇ।" ਤੁਸੀਂ ਮਨ ਮਰਜੀ ਕਰਨ ਵਾਲੇ ਗੁਰੂ ਘਰ ਦਾ ਹਰਜ ਕਰਦਾ ਹੋ। ਮੈਂ ਭੈਣੀ ਸਾਹਿਬ ਚਲੇ ਜਾਣਾ ਹੈ। ਤੇ ਤੁਹਾਨੂੰ ਇਹ ਮੇਰਾ ਕਹਿਣਾ ਕਰਨਾ ਪਵੇਗਾ। ਕਹਿ ਕਾਰ ਤੇ ਉਸੇ ਵੇਲੇ ਸਵਾਰ ਹੋ ਬਾਹਰ ਖੇਤਾਂ ਵਿਚ ਕੰਮ ਕਰਦੇ ਸਿੱਖਾਂ ਨੂੰ ਸੱਦ ਇਕੱਠਾ ਕਰ ਕਿਹਾ, ਮੈਂ ਭੈਣੀ ਸਾਹਿਬ ਚਲੇ ਜਾਣਾ ਹੈ, ਜਿਸ ਨੇ ਕਾਕੇ ਵੱਡੇ ਦੀ ਆਖਤ ਵਿਚ ਚਲਣਾ ਹੈ ਸੋ ਰਵ੍ਹੇ ਦੂਜਾ ਆਪਣੇ ਘਰ ਜਾਵੇ। ਨਾ ਗੁਰੂ ਘਰ ਦਾ ਹਰਜ ਕਰੇ ਨਾ ਆਪਣੇ ਘਰ ਦਾ ਹਰਜ ਕਰੇ। ਇਹ ਸੁਣ ਸਭ ਮੋਹਤਬਰਾਂ ਅਵੇਸਲਿਆਂ ਦੀਆਂ ਅੱਖਾਂ ਖੁਲ੍ਹ ਗਈਆਂ। ਕਈਆਂ ਘਰਾਂ ਨੂੰ ਜਾਣ ਦੀ ਤਿਆਰੀ ਕਰ ਲਈ ਤੇ ਕਈਆਂ ਮਨ ਅਨੁਸਾਰੀ ਬਣਾ ਬਾਬਾ ਜੀ ਦੇ ਕੋਲ ਰਹਿਣ ਦੀ ਧਾਰਨਾ ਧਾਰੀ। ਇਹ ਬਾਬਾ ਜਗਜੀਤ ਸਿੰਘ ਜੀ ਦੀ ਜਰਾਂਦ। ਸਤਿਗੁਰੂ ਜੀ ਦੀ ਆਗਿਆ ਮੰਨਦਿਆਂ ਤੇ ਦਰਦ ਸੋਚਦਿਆਂ ਮਤ ਸਤਿਗੁਰੂ ਜੀ ਨੂੰ ਸੁਣ ਔਖ ਹੋਵੇ। ਗੁਰੂ ਅਮਰਦਾਸ ਜੀ ਦਾ ਉਸ ਜੁਲਾਹੀ ਦੇ ਮੇਹਣਾ "ਅਮਰੂ ਨਿਥਾਵਾਂ ਹੋਵੇਗਾ" ਵਾਂਗੂੰ ਹੈ। ਗੁਰੂ ਜੀ ਵਲੋਂ ਮੇਹਰ ਦੀ ਮੋਹਰ ਲਗਣ ਦੀ ਵਜ੍ਹਾ ਬਣਿਆ ਤੇ ਸਤਿਗੁਰੂ ਜੀ ਨੇ ਸਭ ਨੂੰ ਸੁਣਾ ਕਹਿਆ ਸਭ ਨੂੰ ਜਗਜੀਤ ਸਿੰਘ ਦੇ ਆਖੇ ਵਿਚ ਰਹਿਣਾ ਪਵੇਗਾ। ਜਿਵੇਂ ਉਹ ਜੁਲਾਹੀ ਗੁਰੂ ਅੰਗਦ ਜੀ ਦੇ ਸੱਦਣ ਤੇ ਪੁਛਿਆ ਤੂੰ ਸ਼ੁਦੈਣੇ ਰਾਤਕੀ ਕਿਹਾ ਸੀ ਇਹ ਤੇ ਸੁਦੈਣ ਕਹੇ ਤੇ ਸੁਦੈਣ ਹੋ ਗਈ ਸੀ ਤਿਵੇਂ ਦਰੋਗਾ ਦੁਮਣ ਸਿੰਘ ਵਡਾਲੇ ਚਲਾ ਗਿਆਤੇ ਅਪਾਰ ਸਿੰਘ ਹੋਰਾਂ ਉਸਨੂੰ ਕੁਝ ਖੁਆ ਰੁਆ ਰੁਆ ਮਾਰ ਦਿੱਤਾ। ਅਪਾਰ ਸਿੰਘ ਨੂੰ ਮੁਕੱਦਮੇ ਤੇ ਮਾਰ ਵਡਾਲੇ ਗਿਆਂ ਸ਼ਰੀਕਾਂ ਵੱਲੋਂ ਪਏ ਕੇ ਦਮਾਗ ਲਹੇ ਗਿਆ। ਖਟਿਆ ਧੋਖੇ ਦਾ ਪਟਿਆ ਗਿਆ ਤੇ ਰੋਹਬ ਘੱਟੇ ਵਿਚ ਰਲ ਗਿਆ ਹੁਣ ਤਕ ਰੁਲਦਾ ਹੈ। ਸਤਿਗੁਰੂ ਜੀ ਰਾਤ ਚੋਖੇ ਵੇਲੇ ਤਕ ਵਡੇ ਛੋਟੇ ਦੋਨਾਂ ਬਾਬਾ ਜੀ ਤੇ ਦੋਹਾਂ ਨੂਹਾਂ ਆਪਣੀਆਂ ਤੋਂ ਕਾਗਜ਼, ਰਜਿਸਟਰੀਆਂ ਕਢਾ ਸਭ ਲੇਖੇ ਲੈਣੇ ਦੇਣੇ ਦੇ ਸਮਝਾਏ। ਤੇ ਬਿਰਾਜਨ ਤੋਂ ਪਹਿਲਾਂ ਹੀ ਛੋਟੇ ਬਾਬਾ ਜੀ ਤੇ ਉਨ੍ਹਾਂ ਦੇ ਮਹਿਲ ਦਲੀਪ ਕੌਰ ਜੀ ਨੂੰ ਠਾਕਰਾਂ ਸਮੇਤ ਭੈਣੀ ਸਾਹਿਬ ਜਾਣ ਦਾ ਸਵੇਰੇ ਹੀ ਹੁਕਮ ਦਿਤਾ ਤੇ ਚੌਬਾਰੇ ਤੋਂ ਉਤਾਰ ਉਨ੍ਹਾਂ ਨੂੰ ਆਪ ਬਿਰਾਜ ਗਏ।"

ਜੱਸ ਜੀਵਨ ਭਾਗ ੬ ਵਿਚੋਂ

ਇਸ ਭਾਵ ਦੇ ਬਚਨ ਕਰਕੇ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆ ਗਏ। ਇਨ੍ਹਾਂ ਹੀ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਤੋਂ ਜਲੰਧਰ ਤੋਂ ਜਿਥੇ ਆਪ ਹੁਸ਼ਿਆਰਪੁਰ ਦੇ ਰਸਤੇ ਦੂਸਰੇ ਆਉਣਾ ਸੀ ਜਲੰਧਰ ਤੋਂ ਅਹੀਆ ਪੁਰ ਸੰਤ ਮਖਣ ਸਿੰਘ ਗ੍ਰੰਥੀ ਨੂੰ ਹੁਕਮ ਕਰ ਭੇਜਿਆ ਕਿ ਆਤਮਾ ਸਿੰਘ ਦਸੂਹੇ ਆ ਕੇ ਮਿਲੇ ਪਰ ਸੰਤ

ਮਖਣ ਸਿੰਘ ਅਹੀਆ ਪੁਰ ਸੁਨੇਹਾ ਦਿੱਤਾ ਕਿ ਸਚੇ ਪਾਤਸ਼ਾਹ ਨੇ ਤੁਹਾਨੂੰ ਟਾਂਡੇ ਮੇਨ ਸੜਕ ਉਤੇ ਸਰਕਾਰੀ ਰੈਸਟ ਹਾਊਸ ਉਤੇ ਖਲੋਣ ਦਾ ਹੁਕਮ ਦਿੱਤਾ ਹੈ। ਇਸ ਹੁਕਮ ਅਨੁਸਾਰ ਮੈਂ ਤੇ ਸੰਤ ਬੁਧ ਸਿੰਘ ਮਹੱਲੇ ਦੇ ਸਰੀਰਾਂ ਨਾਲ ਰੈਸਟ ਹਾਊਸ ਆ ਕੇ ਖਲੋ ਗਏ। ੩-੪ ਘੰਟਿਆਂ ਤੋਂ ਬਾਦ ਜਿਥੇ ਸਭ ਸਰੀਰ ਵਾਪਸ ਘਰਾਂ ਨੂੰ ਆ ਗਏ ਅਤੇ ਮੈਂ ਤੇ ਸੰਤ ਬੁਧ ਸਿੰਘ ਡਾਕ ਬੰਗਲੇ ਹੀ ਬੈਠੇ ਰਹੇ। ਅਖੀਰ 4 ਵਜੇ ਸ਼ਾਮ ਨੂੰ ਸੰਤ ਵੀ ਅਹੀਆਪੁਰ ਚਲੇ ਗਏ ਅਤੇ ਮੈਂ ਇਕੱਲਾ ਹੀ ਸੜਕ ਤੇ ਖਲੋਤਾ ਰਿਹਾ ਤੇ 6 ਵਜੇ ਘਰ ਪਰਤਿਆ। ਦੂਜੇ ਦਿਨ ਮੈਂ ਮੰਡੀ ਬੀਤੇ ਦਿਨ ਦਾ ਹਾਲ ਤੇ ਦਰਸ਼ਨ ਨ ਹੋਣ ਦਾ ਕਾਰਨ ਪੁੱਛਿਆ। ਇਸ ਚਿੱਠੀ ਦੇ ਉਤਰ ਵਿਚ ਸਚੇ ਪਾਤਸ਼ਾਹ ਜੀ ਨੇ ਲਿਖ ਭੇਜਿਆ ਕਿ ਤੁਹਾਨੂੰ ਸੁਨੇਹਾ ਗਲਤ ਮਿਲਿਆ ਹੈ ਪਰ ਮੈਂ ਤੈਨੂੰ ਦਸੂਹੇ ਸੜਕ ਵਾਲੇ ਤਲਾਬ ਤੇ ਸੱਦਿਆ ਸੀ। ਹੁਣ ਜਦੋਂ ਮੰਡੀ ਤੋਂ ਵਾਪਸ ਆਵਾਂਗੇ, ਜ਼ਰੂਰ ਅਹੀਆਪੁਰ ਆਵਾਂਗੇ। ਜੇ ਹੋ ਸਕੇ ਤਾਂ ਉਸ ਦਿਨ ਬਾਈਪਾਸ ਤੇ ਉਡੀਕ ਰਖਣੀ, ਕਿਉਂਕਿ ਸਿਹਤ ਕੁਝ ਠੀਕ ਨਹੀਂ। ੨੯ ਹਾੜ ਸੰਮਤ ੨੦੧੬ ਨੂੰ ਮਹੰਤ ਵੀਰ ਸਿੰਘ ਉਗ੍ਰਾਹੀ ਵਾਲੇ ਜੰਮੂ ਤੋਂ ਆ ਕੇ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਕੱਲ੍ਹ ੧੧ ਵਜੇ ਦੇ ਕਰੀਬ ਸੜਕ ਤੋਂ ਸ੍ਰੀ ਭੈਣੀ ਸਾਹਿਬ ਜਾਣ ਵਾਸਤੇ ਲੰਘਣਗੇ। ਤੁਸਾਂ ਬਾਈਪਾਂਸ ਜਾ ਕੇ ਦਰਸਨ ਕਰ ਲੈਣੇ। ਕੁਦਰਤੀ ਉਹਨਾਂ ਦਿਨਾਂ ਵਿਚ ਮੇਰੇ ਹੱਥ ਵਿਚ ਚੰਡੀ ਪੱਕ ਜਾਣ ਕਰਕੇ ਚੰਦ੍ਹਾ (ਮੁੱਗੀ) ਹੋਇਆ ਹੋਇਆ ਸੀ, ਬਾਈਪਾਸ ਪਹੁੰਚਣਾ ਮੇਰੇ ਵਾਸਤੇ ਵੀ ਮੁਸ਼ਕਿਲ ਸੀ। ਇਸ ਕਰਕੇ ਨਿਸ਼ਚਿਤ ਸਮੇਂ ਆਪਣੇ ਸਾਂਢੂ ਸੰਤ ਅਨੂਪ ਸਿੰਘ ਤੇ ਆਪਣੇ ਵੱਡੇ ਕਾਕੇ ਜੋਗਿੰਦਰ ਸਿੰਘ ਨੂੰ ਬਾਈਪਾਸ ਭੇਜ ਕੇ ਸਚੇ ਪਾਤਸ਼ਾਹ ਜੀ ਨੂੰ ਅਹੀਆਪੁਰ ਦਰਸ਼ਨ ਦੇਣ ਵਾਸਤੇ ਅਰਜ਼ ਕਰ ਭੇਜੀ। ਇਹਨਾਂ ਦੇ ਅਰਜ਼ ਕਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਹੀਆਪੁਰ ਦਰਸ਼ਨ ਦਿੱਤੇ। ਨਗਰ ਨਿਵਾਸੀ ਸੰਗਤ ਦੇ ਕਹਿਣ ਅਨੁਸਾਰ ਸੜਕ ਉਤੇ ਪਿੱਪਲ ਦੀ ਛਾਵੇਂ ਮੰਜਾ ਵਿਛਾਇਆ ਗਿਆ। ਮੰਜੇ ਤੇ ਸ਼ਸੋਭਿਤ ਹੋਇਆਂ ਦੇ ਜਦ ਮੈਂ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਤਾਂ ਮੈਨੂੰ ਆਪਣੀ ਦਰਦ ਤਾਂ ਭੁੱਲ ਗਈ। ਸ੍ਰੀ ਸਤਿਗੁਰੂ ਜੀ ਨੇ ਮੰਜੇ ਉਤੇ ਬੈਠਦਿਆਂ ਮੈਨੂੰ ਬੜੀ ਧੀਮੀ ਅਵਾਜ਼ ਦੁਆਰਾ ਹੁਕਮ ਕੀਤਾ, ਕਿਤੇ ਆਰਾਮ ਕਰਨਾ ਹੈ, ਕੁਦਰਤੀ ਮਿਸਤਰੀ ਰਤਨ ਸਿੰਘ ਹੋਰਾਂ ਦਾ ਨੇੜੇ ਹੀ ਚਉਬਾਰਾ ਵਿਹਲਾ ਸੀ ਉੱਥੇ ਪਲੰਘ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲਈ ਬਿਸਤਰਾ ਵਿਛਾ ਦਿੱਤਾ। ਜਦ ਸਾਰੇ ਸਥਾਨਕ ਦਰਸ਼ਕਾਂ ਨੇ ਨਮਸਕਾਰ ਕਰ ਲਈ ਤਾਂ ਮੈਂ ਅਰਾਮ ਕਰਨ ਵਾਸਤੇ ਅਰਜ਼ ਕੀਤੀ ਤੇ ਸਚੇ ਪਾਤਸ਼ਾਹ ਇਕ ਹਥ ਵਿਚ ਖੂੰਡਾ ਤੇ ਇਕ ਹੱਥ ਮੇਰੇ ਮੋਢੇ ਉਤੇ ਰੱਖ ਨੇੜੇ ਹੀ ਚੁਬਾਰੇ ਵਿਚ ਪਹੁੰਚੇ ਅਤੇ ਜਾਂਦਿਆਂ ਰਸਤੇ ਵਿਚ ਮੈਨੂੰ ਦੱਸਿਆ ਕਿ ਚੌਦਾਂ ਸਾਲਾਂ ਬਾਅਦ ਇਹ ਗੁਰਦੇ ਦੀ ਦਰਦ ਹੋਈ ਹੈ ਅਤੇ ਅੱਜ ਚੌਦਾਂ ਦਿਨ ਪ੍ਰਸਾਦਾ ਛਕੇ ਨੂੰ ਹੋ ਗਏ ਹਨ। ਰਤਨ ਨੂੰ ਆਖਿਆ ਹੈ ਕਿ ਫੁਲਕਾ ਤਿਆਰ ਕਰੇ। ਸ਼ਾਇਦ ਅਜ ਇਕ ਪ੍ਰਸਾਦਾ ਛਕਾਂ। ਪਲੰਘ ਉਤੇ ਸਚੇ ਪਾਤਸ਼ਾਹ ਜੀ ਪਉੜੀਆਂ ਚੜ੍ਹਕੇ ਜਾ ਬਿਰਾਜੇ। ਸੰਤ ਰਤਨ ਸਿੰਘ ਜੀ ਦੇ ਕਹਿਣ ਤੇ ਮੈਂ ਹੇਠਾਂ ਇਕ ਚੁਲ੍ਹੇ ਦਾ ਪ੍ਰਬੰਧ ਕਰ ਦਿੱਤਾ ਤੇ ਜਲਦੀ ਹੀ ਪ੍ਰਸਾਦਾ ਤਿਆਰ ਕਰਕੇ ਰਤਨ ਸਿੰਘ ਚੁਬਾਰੇ ਤੇ ਲੈ ਗਿਆ। ਪ੍ਰਸਾਦਾ ਛਕਕੇ ਸਤਿਗੁਰੂ ਜੀ ਕੋਈ ਸਾਢੇ ਤਿੰਨ ਘੰਟੇ ਬਿਰਾਜੇ ਰਹੇ। ਪੌਣੇ ਚਾਰ ਵਜੇ ਮੈਂ ਤੇ ਰਤਨ ਸਿੰਘ ਮਿਸਤ੍ਰੀ ਪਰਵਾਰ ਸਮੇਤ ਚੁਬਾਰੇ ਤੇ ਜਾ ਦਰਸ਼ਨ ਕੀਤੇ। ਸਭ ਤੋਂ ਪਹਿਲਾਂ ਸਚੇ ਪਾਤਸ਼ਾਹ ਜੀ ਦੀ ਬਖਸ਼ਿਸ਼ ਭਰੀ ਨਜ਼ਰ ਮੇਰੇ ਸਜੇ ਹੱਥ ਤੇ ਪਈ ਤੇ ਨਾਲ ਹੀ ਆਪਣਾ ਕਰ ਕਮਲ ਮੇਰੇ ਹੱਥ ਤੇ ਫੇਰਿਆ, ਤੇ ਬਚਨ ਕੀਤਾ ਠੀਕ ਹੋ ਜਾਵੇਗਾ। ਰਤਨ ਨੂੰ ਪੁੱਛ ਕੇ ਜਿਸ ਤਰ੍ਹਾਂ ਉਹ ਦੱਸੇ ਬਾਸਮਤੀ ਦੇ ਚੌਲ ਗਰਮ

ਗਰਮ ਇਸ ਉਤੇ ਬੰਨੋ।

ਫਿਰ ਮਿ. ਰਤਨ ਸਿੰਘ ਨੂੰ ਉਸਦੇ ਵਿਹਾਰ ਕਾਰ ਦਾ ਹਾਲ ਪੁਛਕੇ ਮੈਨੂੰ ਹੁਕਮ ਕੀਤਾ, ਮੈਨੂੰ ਤੇਰੀ ਕਿਤਾਬ ਵਾਲਾ ਚੇਤਾ ਭੁਲਿਆ ਨਹੀਂ, ਜ਼ਰਾ ਸਿਹਤ ਠੀਕ ਹੋ ਜਾਵੇ ਤਾਂ ਉਹ ਕਿਤਾਬ ਜ਼ਰੂਰ ਦੇਖਣੀ ਹੈ (ਇਹ ਬਚਨ ਇਸ ਪੁਸਤਕ "ਸ੍ਰੀ ਨਾਨਕ ਰਾਜ" ਬਾਬਤ ਸੀ, ਕਿਉਂਕਿ ਮੈਂ ਦੋ ਤਿੰਨ ਵਾਰੀ ਇਹ ਕਿਤਾਬ ਸਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਉਨ੍ਹਾਂ ਦੀ ਤਸਦੀਕ ਅਨੁਸਾਰ ਲਿਖਣ ਵਾਸਤੇ ਅਰਜ਼ ਕਰਦਾ ਰਿਹਾ ਸਾਂ) ਅਤੇ ਨਾਲ ਹੀ ਇਹ ਵੀ ਹੁਕਮ ਕੀਤਾ ਕਿ ਇਸ ਪੁਸਤਕ ਬਾਰੇ ਵੱਡੇ ਕਾਕੇ (ਸਤਿਗੁਰੂ ਜਗਜੀਤ ਸਿੰਘ) ਨਾਲ ਸੰਪਰਕ ਬਣਾਈ ਰੱਖੀ* ਇਤਆਦਿਕ ਬਚਨ ਕਰਕੇ ਮਿ. ਰਤਨ ਸਿੰਘ ਤੇ ਮੈਨੂੰ ਅਤੇ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ ਕੇ ੪ ਵਜੇ ਅਹੀਆ ਪੁਰ ਤੋਂ ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾਏ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਦਾ ਓਹਲਾ

ਉਸ ਦਿਨ ਤੋਂ ਬਾਅਦ ਮੁੜ ਕੇ ਮੈਨੂੰ ਸਚੇ ਪਾਤਸ਼ਾਹ ਜੀ ਦੇ ਦਰਸਨ ਨਸੀਬ ਨਹੀਂ ਹੋਏ। ਜਦੋਂ ਕਿ ੬ ਭਾਦਰੋਂ ਸਵੇਰੇ ਜਥੇਦਾਰ ਟਹਿਲ ਸਿੰਘ ਦਸੂਹੇ ਵਾਲਾ ਸਵੇਰੇ ਸਵੇਰੇ ਹੀ ਅਹੀਆ ਪੁਰ ਮੈਨੂੰ ਤੇ ਸੰਤ ਬੁਧ ਸਿੰਘ ਨੂੰ ਦਸਮ ਸ੍ਰੀ ਗ੍ਰੰਥ ਸਾਹਿਬ ਦੇ ਰੱਖੇ ਹੋਏ ਸ੍ਰੀ ਭੈਣੀ ਸਾਹਿਬ ਵਰਨੀਆਂ ਵਾਲੀ ਕੋਠੀ ਵਿਚ ਅਖੰਡ ਪਾਠ ਕਰਨ ਵਾਸਤੇ ਹੁਕਮ ਲੈ ਕੇ ਆ ਗਿਆ। ਉਸਨੂੰ ਸਾਡੇ ਵਾਸਤੇ ਇਹ ਹੁਕਮ ੫ ਭਾਦਰੋਂ ਸ਼ਾਮ ਦਾ ਹੋਇਆ ਸੀ ਤੇ ਭਾਵੇਂ ਉਸਨੇ ਕਾਫੀ ਭੱਜ ਦੌੜ ਕੀਤੀ ਪਰ ਸਾਨੂੰ ਜਲੰਧਰ ਹੀ ਪਤਾ ਲੱਗ ਗਿਆ ਕਿ ਮੇਰੇ ਦੀਨ ਦੁਨੀਆ ਦੇ ਸਹਾਇਕ ਅਤੇ ਮੇਰੇ ਵਰਗੇ ਅਨਾਥਾਂ ਦੇ ਨਾਥ. ਗਊ ਗਰੀਬ ਦੇ ਪਾਲਿਕ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ਨਾਮਧਾਰੀ ਸਾਧ ਸੰਗਤ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਅਸੀਂ ਦੋਵੇਂ ਜਾ ਕੇ ਰੱਖੇ ਹੋਏ ਅਖੰਡ ਪਾਠ ਵਿਚ ਜਾ ਲੱਗੇ। ਜਦੋਂ ਕਿ ਚਾਰ ਚੁਫੇਰਿਓਂ ਨਾਮਧਾਰੀ ਵੈਰਾਗ ਕਰਦੇ ਹੋਏ ਵਹੀਰਾਂ ਘਤੀ ਆ ਰਹੇ ਸਨ।

ਸ੍ਰੀ ਭੈਣੀ ਸਾਹਿਬ ਜਾਣ ਤੇ ਮੈਨੂੰ ਪਤਾ ਲੱਗਾ ਕਿ ਅਹੀਆ ਪੁਰ ਤੋਂ ਆ ਕੇ ੪-੫ ਦਿਨ ਸਚੇ ਪਾਤਸ਼ਾਹ ਸ੍ਰੀ ਭੈਣੀ ਸਾਹਿਬ ਰਹਿ ਕੇ ਨੀਯਤ ਕਰਕੇ ਅਤੇ ਪ੍ਰਯੋਗ ਦਾ ਅਰੰਭ ਕਰਨ ਬਾਬਤ ਸਭ ਕੁਝ ਸਮਝਾ ਕੇ ਫਿਰ ਮੰਡੀ ਸਕੇਤ ਚਲੇ ਗਏ ਸਨ ਤੇ ਭਾਦਰੋ ਦੀ ਸੰਗਰਾਂਦ ਦੇ ਨੇੜੇ ਵਾਪਸ ਭੈਣੀ ਸਾਹਿਬ ਆ ਕੇ ਗੋਲ ਛਪਰ ਵਿਚ ਆ ਡੇਰਾ ਲਾਇਆ ਤੇ ਏਥੇ ਹੀ ਇਲਾਜ ਵਗੈਰਾ ਹੁੰਦਾ ਰਿਹਾ। ਸਗੋਂ ੫ ਭਾਦਰੋਂ ਨੂੰ ਇਕ ਸਿਪਾਹੀ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਸਤੇ ਅਦਾਲਤੀ ਵਾਰੰਟ (ਸੰਮਨ) ਲੈ ਕੇ ਆਇਆ ਪਰ ਸਤਿਗੁਰੂ ਜੀ ਨੇ ਇਸ਼ਾਰੇ ਨਾਲ ਹੀ ਉਸਨੂੰ ਅੱਗੇ ਆਉਣ ਤੋਂ ਰੋਕ ਦਿੱਤਾ ਸੀ ਤੇ ੫ ਭਾਦਰੋਂ ਦੀ ਰਾਤ ਨੂੰ ਉਹ ਵੀ ਅਜੇ ਭੈਣੀ ਸਾਹਿਬ ਹੀ ਸੀ ਕਿ ੫-੬ ਭਾਦਰੋਂ ਦੀ ਦਰਮਿਆਨੀ ਰਾਤ ਨੂੰ 12 ਵਜ ਕੇ 5 ਮਿੰਟਾਂ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਦਾ ਸੰਸਕਾਰ

੬ ਭਾਦਰੋ ਨੂੰ ਮੈਂ ਵੇਖਿਆ ਕਿ ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਦੂਰੋਂ ਨੇੜਿਓਂ ਵੈਰਾਗੀ ਦਸ਼ਾ ਵਿਚ ਸੰਗਤ ਸ੍ਰੀ ਭੈਣੀ ਸਾਹਿਬ ਪਹੁੰਚ ਰਹੀ ਸੀ ਉਥੇ ਮਹਾਰਾਜ ਨਿਹਾਲ ਸਿੰਘ ਜੀ, ਬਾਬਾ ਜੰਗ ਸਿੰਘ ਜੀ, ਸੰਤ

ਇੰਦਰ ਸਿੰਘ ਜੀ ਚਕਰਵਰਤੀ, ਸ੍ਰ. ਬੂਟਾ ਸਿੰਘ ਜੀ ਰਾਏ ਸਰ ਆਦਿਕ ਅਨੇਕਾਂ ਪ੍ਰਤਿਸ਼ਟ ਸਾਧੂ ਮਹਾਤਮਾ ਵੀ ਏਥੇ ਮੌਜੂਦ ਸਨ। ਮਹਾਰਾਜ ਬੀਰ ਸਿੰਘ ਨੇ ਸ੍ਰ. ਬੂਟਾ ਸਿੰਘ ਤੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੂੰ ਆਖਿਆ ਕਿ ਗੁਰਗੱਦੀ ਵਡੇ ਬਾਬਾ ਜੀ ਨੂੰ ਬਿਨਾਂ ਕਿਸੇ ਹੋਰ ਦੇ ਪੁਛਣ ਤੋਂ ਜਾਂ ਰਾਇ ਲੈਣ ਦੇ ਦਿੱਤੀ ਜਾਣੀ ਚਾਹੀਦੀ ਹੈ, ਜਿਹੜਾ ਕੋਈ ਨਰਾਜ਼ ਹੁੰਦਾ ਹੈ, ਹੋਣ ਦਿਉ। ਜਦ ਬਾਬੇ ਜੰਗ ਸਿੰਘ ਜੀ ਨੂੰ ਦੱਸਿਆ ਤਾਂ ਉਹ ਬੜੇ ਖੁਸ਼ ਹੋਏ ਤੇ ਸਗੋਂ ਮਹਾਰਾਜ ਬੀਰ ਸਿੰਘ ਜੀ ਨੂੰ ਆਖਿਆ ਕਿ ਤੁਸੀਂ ਆਸਣ ਵਿਛਾਓ, ਚਕ੍ਰਵਰਤੀ ਬਾਬਾ ਜੀ ਨੂੰ ਆਸਣ ਉਤੇ ਬੈਠਾਲਣ, ਤੇ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਨਮਸਕਾਰ ਮੈਂ ਕਰਾਂਗਾ। ਜਦੋਂ ਕਿ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੇ ਆਪਣੇ ਆਪ ਨੂੰ ਗੈਰ ਜਾਨਬ ਹੀ ਰਖਿਆ। ਬਣੇ ਹੋਏ ਪ੍ਰੋਗ੍ਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਦੇ ਬੇਬਾਨ ਦਾ ਜਲੂਸ ਕੀਰਤਨ ਕਰਦਿਆਂ ਸ੍ਰੀ ਅਕਾਲ ਬੁੰਗੇ ਤੇ ਲੰਗਰ ਆਦਿਕ ਥਾਵਾਂ ਤੇ ਨਗਰ ਵਿਚੋਂ ਹੁੰਦਿਆਂ ਰਾਮਸਰ ਵਾਲੀ ਕੋਠੀ ਦੇ ਪੱਛਮ ਵੱਲ ਲਿਆ ਕੇ ਚੰਦਨ ਦੀ ਚਿਤਾ ਵਿਚ ਰੱਖ ਕੇ ਸ੍ਰੀ ਠਾਕੁਰ ਦਲੀਪ ਸਿੰਘ ਜੀ ਦੁਆਰਾ ਚਿਤਾ ਨੂੰ ਅਗਨੀ ਦੁਆਰਾ ਪ੍ਰਜਵਲਤ ਕੀਤਾ ਗਿਆ ਜਦੋਂ ਕਿ ਚਿਤਾ ਦੇ ਦੁਆਲੇ ਤਿਆਰ ਬਰ ਤਿਆਰ ਸਿੰਘਾਂ ਦਾ ਜਬਰਦਸਤ ਪਹਿਰਾ ਵੀ ਖੜਾ ਕਰ ਦਿੱਤਾ ਗਿਆ।

ਉਸ ਵਕਤ ਜਦ ਚਿਤਾ ਸੁਗੰਧਤ ਸਮਗ੍ਰੀ ਤੇ ਚੰਦਨ ਦੀ ਲਕੜੀ ਨਾਲ ਲਾਟਾਂ ਛੱਡ ਰਹੀ ਸੀ, ਚਿਤਾ ਤੋਂ ਕੁਝ ਦੂਰ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਵਿੱਛੀਆਂ ਸੱਫਾਂ ਉਤੇ ਇਕ ਸਫੈਦ ਬੱਸਤਰ ਵਿਛਾ ਕੇ ਉਪਰ ਆਸਣ ਲਾ ਦਿੱਤਾ ਤੇ ਇਤਨੇ ਚਿਰ ਨੂੰ ਸ੍ਰੀ ਚੱਕਰਵਰਤੀ ਜੀ ਨੇ ਬੜੇ ਪ੍ਰੇਮ ਸਤਿਕਾਰ ਨਾਲ ਵੱਡੇ ਬਾਬਾ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਆਸਣ ਤੇ ਸੁਸ਼ੋਭਿਤ ਹੋਣ ਦੀ ਬੇਨਤੀ ਕੀਤੀ। ਜਦ ਸਤਿਗੁਰੂ ਜੀ ਆਸਣ ਤੇ ਚੌਂਕੜਾ ਮਾਰ ਕੇ ਬੈਠੇ ਹੀ ਸਨ ਕਿ ਸਭ ਤੋਂ ਪਹਿਲਾਂ ਸ੍ਰੀ ਬਾਬਾ ਜੰਗ ਸਿੰਘ ਜੀ ਨੇ ਭੇਟਾ ਧਰ ਕੇ ਨਮਸਕਾਰ ਕਰਕੇ ਮੱਥਾ ਟੇਕਿਆ। ਉਪ੍ਰੰਤ ਸ੍ਰੀ ਮਹਾਰਾਜ ਜੀ ਨੇ ਬੜੇ ਸਤਿਕਾਰ ਨਾਲ ਨਮਸਕਾਰ ਕੀਤੀ । ਫਿਰ ਚਕਰਵਰਤੀ ਜੀ ਨੇ ਗੁਰੂ ਚਰਨਾਂ ਉਤੇ ਬੰਦਨਾ ਕਰਕੇ ਹਜੂਰੀ ਵਿਚ ਖਲੋ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੇ "ਸ੍ਰੀ ਨਾਨਕ ਰਾਜ" ਦੇ ਤਖਤ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਿਰਾਜਮਾਨ ਹੋਣ ਦਾ ਬੜੇ ਭਾਵਪੂਰਵਕ ਸ਼ਬਦਾਂ ਦੁਆਰਾ ਐਲਾਨ ਕੀਤਾ। ਉਸ ਵਕਤ ਸਾਰੀ ਸਾਧ ਸੰਗਤ ਨੇ ਖੁਸ਼ੀ ਦੇ ਜੈਕਾਰੇ ਬੁਲਾਏ।

ਇਤਆਦਿਕ ਨ ਦਸਣਯੋਗ ਅਣਗਿਣਤ ਕੌਤਕਾਂ ਵਾਲੇ ਪ੍ਰੋਗਰਾਮ ਨੂੰ ਨਾਮਧਾਰੀ ਅਕੀਦੇ ਮੁਤਾਬਕ ਸ੍ਰੀ ਨਾਨਕ ਰਾਜ ਦੇ  ਸਤਿਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਸੌ ਪ੍ਰਤੀਸ਼ਤ ਅਮਲੀ ਰੂਪ ਨਾਲ ਨਿਭਾਉਂਦੇ ਹੋਏ ਜਿਥੇ ਸਚਖੰਡ ਜਾ ਬਿਰਾਜੇ ਉਥੇ ਇਸ ਅਬਿਚਲ ਤੇ ਅਟੱਲ ਸ੍ਰੀ ਨਾਨਕ ਰਾਜ ਦੇ ਤਖਤ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸ ਪ੍ਰੰਪਰਾਗਤ ਜੁੰਮੇਵਾਰੀ ਨੂੰ ਨਿਭਾਉਂਦੇ ਹੋਏ ਨਾਮਧਾਰੀ ਰੂਪੀ ਬ੍ਰਿਛ ਨੂੰ ਹਰ ਪ੍ਰਕਾਰ ਪ੍ਰਫੁਲਤ ਤੇ ਕ੍ਰਿਤਾਰਥ ਕਰ ਰਹੇ ਹਨ।

ਜਿਥੇ ਸਿੱਖ ਸਮਾਜ ਵਿਚ ਆਮ ਤੌਰ ਤੇ ਸ੍ਰੀ ਦਸਮੇਸ਼ ਸਤਿਗੁਰੂ ਜੀ ਦੇ ਨੰਦੇੜ ਕੌਤਕ ਤੋਂ ਬਾਅਦ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਜਾਗਦੀ ਜੋਤ ਤਸੱਵਰ ਕਰਕੇ ਸ੍ਰੀ ਨਾਨਕ ਰਾਜ ਨੂੰ ਹੀ ਅਬਿਚਲ ਤੇ ਅਟੱਲ ਰਾਜ ਤਸੱਵਰ ਕੀਤਾ ਜਾਂਦਾ ਹੈ, ਜਦ ਕਿ ਏਸੇ ਅਧਾਰ ਤੇ ਅੱਜ ਸਿੱਖ ਸਮਾਜ ਵਿਚ ਅਣਗਿਣਤ ਵਿਅਕਤੀਗਤ ਸਾਧੂ, ਮਹਾਤਮਾਂ ਦੀਆਂ ਵੱਖ ਵੱਖ ਭੇਖਾਂ ਤੇ ਵੱਖ ਵੱਖ ਡੇਰਿਆਂ ਦੇ ਰੂਪ ਵਿਚ ਗੱਦੀਆਂ ਚੱਲਦੀਆਂ ਵੇਖਣ

ਵਿਚ ਆ ਰਹੀਆਂ ਹਨ ਅਤੇ ਏਸੇ ਨਿਸ਼ਾਨੇ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋ. ਅਕਾਲੀ ਦਲ ਤੇ ਹੋਰ ਅਨੇਕਾਂ ਦੀਵਾਨ ਤੇ ਦਲ ਬਣਦੇ ਚਲੇ ਆ ਰਹੇ ਹਨ ਅਤੇ ਏਸੇ ਅਸੀਮਿਤ ਪਰੰਪਰਾ ਨੂੰ ਹੀ ਅਟੱਲ ਰਾਜ ਤੇ ਅਭੱਗ ਦੱਲ ਆਖਿਆ ਜਾਂਦਾ ਹੈ।ਉਥੇ ਸ੍ਰੀ ਗੁਰੂ ਨਾਨਕ, ਸ੍ਰੀ ਦਸਮੇਸ਼ ਸਤਿਗੁਰੂ ਜੀ ਦੇ ਅਨੇਕਾਂ ਭਵਿੱਖਤ ਵਾਕਾਂ ਦੇ ਅਧਾਰ ਤੇ ਨਾਮਧਾਰੀ ਪੰਥ ਦੇ ਸਿਰਜਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਨਾਨਕ ਰਾਜ ਤਖ਼ਤ ਦਾ ਬਾਹਰਵਾਂ ਵਿਅਕਤੀਗਤ ਗਦੀ ਨਸ਼ੀਨ ਸਤਿਗੁਰੂ ਤਸੱਵਰ ਕੀਤਾ ਜਾਂਦਾ ਹੈ। ਏਸੇ ਪ੍ਰੰਪਰਾ ਨੂੰ ਹੀ ਸ੍ਰੀ ਗੁਰੂ ਰਾਜ ਅਬਿਚਲ ਅੱਟਲ ਆਖਿਆ ਜਾਂਦਾ ਹੈ। ਜਿਵੇਂ ਨੀਤੀ ਨਿਪੁੰਨ ਅੰਤਰਜਾਮੀ ਸ੍ਰੀ ਦਸਮੇਸ਼ ਪਿਤਾ ਜੀ ਨੇ ਸ੍ਰੀ ਨਾਨਕ ਰਾਜ ਦੇ ਤਖ਼ਤ ਨਸ਼ੀਨਾਂ (ਸਤਿਗੁਰੂਆਂ) ਨਾਲ ਹਰ ਸਮੇਂ ਆਢਾ ਲਾਈ ਰੱਖਣ ਵਾਲੇ ਬਾਬਰ ਸ਼ਾਹੀਆਂ ਦੇ ਜ਼ੋਰ ਜ਼ੁਲਮ ਨੂੰ ਖ਼ਤਮ ਕਰਨ ਵਾਸਤੇ ਬਾਬੇ ਬੰਦੇ ਬਹਾਦਰ ਨੂੰ ਕੁਝ ਅਧਿਕਾਰ ਦੇ ਕੇ ਨੰਦੇੜ ਵਿਚੋਂ ਪੰਜਾਬ ਭੇਜਿਆ ਅਤੇ ਆਪ ਕੁਝ ਚਿਰ ਅਗਿਆਤ ਹੀ ਰਹਿੰਦੇ ਰਹੇ ਅਤੇ ਸਮੇਂ ਅਨੁਸਾਰ ਸ੍ਰੀ ਮਹਾਰਾਜ ਰਣਜੀਤ ਸਿੰਘ ਦੇ ਖਾਲਸਾ ਰਾਜ ਦਾ ਸਮਾਂ ਅਤੇ ਪੰਜਾਬ ਵਿਚੋਂ ਗਊ-ਬਧ ਹੋਣ ਦਾ ਖਾਤਮਾ ਆਦਿਕ ਪ੍ਰੋਗ੍ਰਾਮਾਂ ਦਾ ਅਮਲ ਦਰਾਮਦ ਵੇਖ ਤਕਰੀਬਨ 146 ਸਾਲ ਦੀ ਅਵਸਥਾ ਰਾਜ ਪੂਤਾਨੇ, ਭਾਦਰਾ, ਜੀਂਦ, ਪਟਿਆਲੇ ਤੇ ਨਾਭੇ ਦੀ ਝਿੜੀ ਵਿਚ ਪੂਰਾ ਕਰਕੇ ਸੰਮਤ 1869 ਨੂੰ ਪੰਜ ਭੌਤਿਕ ਦੇਹ ਤਿਆਗ ਜੋਤੀ ਜੋਤ ਸਮਾਏ ਸਨ। ਤਿਵੇਂ ਬਾਹਰਵੇਂ ਤਖ਼ਤ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਵਿਚ ਆ ਕੇ ਫਿਰੰਗੀ ਰਾਜ ਨੂੰ ਖਤਮ ਕਰਨ ਵਾਸਤੇ ਜੋ ਨਾਮਧਾਰੀ ਪੰਥ ਦੁਆਰਾ ਮੁਤਵਾਜ਼ੀ ਸ੍ਰੀ ਨਾਨਕ ਰਾਜ ਨੂੰ ਨਵੇਂ ਸਿਰੇ ਬਹਾਲ ਕਰਨ ਲਈ ਜੋ ਇਨਕਲਾਬੀ ਪ੍ਰੋਗ੍ਰਾਮ ਸ਼ੁਰੂ ਕੀਤਾ, ਉਸਦੇ ਫਲਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੰਗੂਨ, ਮੁਰਗੋਈ (ਬਰਮਾ) ਦੇ ਟਾਪੂਆਂ ਵਿਚ 14 ਸਾਲ ਓਵੇਂ ਨਜ਼ਰਬੰਦ ਰਹੇ ਅਤੇ ਫਿਰ ਅੰਗਰੇਜ਼ ਸਾਮਰਾਜ ਦੇ ਅੱਖੀ ਘੱਟਾ ਪਾ ਇਨ੍ਹਾਂ ਦੀ ਹਿਰਾਸਤ ਵਿਚੋਂ ਨਿਕਲ ਕੇ ਗੁਪਤ ਵਿਚਰਦੇ ਰਹੇ ਅਤੇ ਵਿਚਰਦੇ ਹਨ ਜਿਵੇਂ ਜਹਾਂਗੀਰ ਬਾਦਸ਼ਾਹ ਦੇ ਸਮੇ ਕੁਝ ਗੁਰੂ ਘਰ ਦੇ ਚੁਗਲ ਖੋਰਾਂ ਦੀ ਸਾਜ਼ਿਸ਼ ਅਧੀਨ ਗੁਰੂ ਹਰਿ ਗੋਬਿੰਦ ਸਾਹਿਬ ਕਈ ਸਾਲ ਇਕ ਕਿਸਮ ਦੇ ਨਜ਼ਰਬੰਦ ਹੀ ਰਹੇ ਸਨ।

ਰੰਗੂਨ ਨਿਵਾਸ ਸਮੇਂ ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਅਦੁੱਤੀ ਤੇ ਰੂਹਾਨੀ ਨੀਤੀ ਨਾਲ ਪੰਜਾਬ ਵਿਚ ਲਾਏ ਨਾਮਧਾਰੀ ਬਾਗ ਨੂੰ ਹਰਾ ਭਰਾ ਤੇ ਸਗੋਂ ਪੂਰੀ ਤਰ੍ਹਾਂ ਫਲਦਾ ਫੂਲਦਾ ਤੇ ਮਹਿਕ ਵਾਲਾ ਰਖਣ ਵਾਸਤੇ ਸ੍ਰ. ਦਰਬਾਰਾ ਸਿੰਘ ਦੁਆਰਾ ਆਪਣੇ ਬਚਨ ਪਾਲਿਕ ਵੀਰ ਮਹਾਰਾਜ ਬੁਧ ਸਿੰਘ ਦਾ ਨਾਮ ਸਤਿਗੁਰੂ ਹਰੀ ਸਿੰਘ ਰੱਖ ਕੇ ਉਨ੍ਹਾਂ ਨੂੰ ਸਿਰ ਕਰਤਾ ਮੰਨਣ ਅਰਥਾਤ ਆਪਣੀ ਜਗ੍ਹਾ ਕਾਇਮ-ਮੁਕਾਮ ਸਤਿਗੁਰੂ ਮੰਨਣ ਵਾਸਤੇ ਨਾਮਧਾਰੀ ਸੰਗਤ ਨੂੰ ਹੁਕਮ ਦੇ ਭੇਜਿਆ। ਬੇਸ਼ਕ 17 ਜਨਵਰੀ ਸੰਨ 1872 ਨੂੰ ਸਤਿਗੁਰੂ ਰਾਮ ਸਿੰਘ ਜੀ ਬਚਨ ਕਰਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਗੱਦੀ ਤੇ ਬਿਠਾ ਦਿੱਤਾ ਗਿਆ ਸੀ ਕਿਉਂਕਿ ਗੁਰੂ ਪ੍ਰਣਾਲੀ ਅਨੁਸਾਰ ਗੱਦੀ ਇਕ ਮਿੰਟ ਵੀ ਖਾਲੀ ਨਹੀਂ ਰਹਿਣੀ ਚਾਹੀਦੀ ਨਾ ਹੀ ਖਾਲੀ ਰਹਿੰਦੀ ਹੈ।

ਭਾਵੇਂ ਚਲੀ ਆ ਰਹੀ ਰਿਵਾਇਤ ਅਨੁਸਾਰ ਕਈਆਂ ਨੇ ਉਸ ਹੁਕਮ ਨੂੰ ਪੂਰੀ ਤਰ੍ਹਾਂ ਨਾ ਮੰਨਿਆ, ਪਰ ਗੁਰੂ ਕੇ ਸਿੱਖਾਂ ਦੇ ਸ਼ਰਧਾਲੂਆਂ ਨੇ ਗੁਰੂ ਜੀ ਵਲੋਂ ਭੇਜੇ ਹੁਕਮ ਤੇ ਪੂਰੀ ਤਰ੍ਹਾਂ ਅਮਲ ਕੀਤਾ।

ਜਦ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤਕ ਦੇਸ ਨ ਆਏ ਤਾਂ ਇਸਲਈ ਉਹਨਾਂ

ਨੇ ਸਿਰ ਕਰਤੇ ਵਾਲੀ ਪ੍ਰੰਪਰਾ ਆਪਣੇ ਵੱਡੇ ਸਾਹਿਬਜ਼ਾਦੇ ਵੱਡ-ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੂੰ ਨਾਮਧਾਰੀ ਪੰਥਕ ਫੁਲਵਾੜੀ ਨੂੰ ਮਹਿਕਦੀ ਰੱਖਣ ਵਾਸਤੇ ਕਾਇਮ ਕੀਤੀ।

ਪਹਿਲਾਂ ਹੀ ਅਨੇਕਾਂ ਭਵਿੱਖਵਾਕ ਕਰ ਗਏ ਸਨ ਕਿ ਪ੍ਰਤਾਪ ਸਿੰਘ ਵੱਡੇ ਪ੍ਰਤਾਪ ਵਾਲਾ ਹੋਵੇਗਾ ਭਾਵ ਆਪਣੇ ਥਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨਿਯੁਕਤ ਕਰ ਗਏ ਹਨ।

ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸੇ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਰਹਿੰਦਿਆਂ ਗੁਰਤ੍ਵ ਜੁਮੇਵਾਰੀ ਨੂੰ ਵੱਧ ਤੋਂ ਵੱਧ ਯਤਨਾਂ ਨਾਲ ਨਿਭਾਇਆ। ਇਨ੍ਹਾਂ ਦੇ ਸਚਖੰਡ ਪਿਆਨਾ ਕਰਨ ਉਪ੍ਰੰਤ ਸ੍ਰੀ ਸਤਿਗੁਰੂ ਪ੍ਰਤਾਪ ਜੀ ਦੇ ਸਤਿਗੁਰੂ ਜਗਜੀਤ ਸਿੰਘ ਜੀ ਸਬੰਧੀ ਗੁਰੁਤ੍ਵ ਦੇ ਹੁਕਮਾਂ ਦੇ ਫਲਸਰੂਪ ਸਿਰ ਕਰਤਾ ਸਤਿਗੁਰੂ ਦੀ ਜੁਮੇਵਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਪਨ ਕੀਤੀ ਗਈ। ਅਰਥਾਤ ਜਿਥੇ ਆਮ ਸਿਖ ਸਮਾਜ ਸ੍ਰੀ ਨਾਨਕ ਰਾਜ ਦੀ ਪ੍ਰੰਪਰਾ ਦੀਆਂ ਅਣਗਿਣਤ ਸੰਪ੍ਰਦਾਵਾਂ ਸੰਸਥਾਵਾਂ, ਜਥੇਬੰਦੀਆਂ ਸ਼ਾਖਾਂ ਦੇ ਰੂਪ ਵਿਚ ਪ੍ਰਫੁਲਤ ਹੋ ਰਹੀਆਂ ਹਨ, ਉਥੇ ਨਾਮਧਾਰੀ ਪੰਥ ਆਪਣੇ ਅਕੀਦੇ ਅਨੁਸਾਰ ਸ੍ਰੀ ਨਾਨਕ ਰਾਜ ਰੂਪ ਬਿਰਛ ਨੂੰ ਵਿਅਕਤੀਗਤ ਰੂਪ ਵਿਚ ਇਕ ਸਦਾ ਬਹਾਰੀ ਬਿਰਛ ਦਾ ਮੂਲ ਸਮਝਦਾ ਆ ਰਿਹਾ ਹੈ ਜਦੋਂ ਕਿ ਸਿਖ ਸਮਾਜ ਦੀਆਂ ਪ੍ਰਫੁਲਤ ਸਾਰੀਆਂ ਸ਼ਾਖਾਂ ਦਾ ਵੀ ਇਹ ਪੂਰਾ-ਪੂਰਾ ਸਤਿਕਾਰ ਕਰਦਾ ਹੈ ਤੇ ਹਮੇਸ਼ਾ ਵਾਸਤੇ ਸਭਦਾ ਹਾਰਦਿਕ ਸਵਾਗਤ ਕਰਦਾ ਰਹੇਗਾ।

ਇਸ ਤਰ੍ਹਾਂ ਸ੍ਰੀ ਨਾਨਕ ਰਾਜ ਦੇ ਬਾਹਰਵੇਂ ਤਖਤ ਨਸ਼ੀਨ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਕੀਤੇ ਪਾਵਨ ਬਚਨਾਂ ਦੇ ਅਧਾਰ ਉਤੇ ਕਿ ਸਮਾਂ ਪਾਕੇ ਦੇਸ ਪੰਜਾਬ ਵਿਚ ਮੈਂ ਜ਼ਰੂਰ ਆਵਾਂਗਾ। ਜ਼ਰੂਰ ਆਵਾਂਗਾ। ਨਾਮਧਾਰੀ ਪੰਥ ਹਰ ਵਕਤ ਉਸ ਚੀਨੀ ਵਾਲੇ ਪ੍ਰਦੇਸੀ ਪ੍ਰੀਤਮ ਦੀ ਉਡੀਕ ਵਿਚ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਪੰਥ ਨੂੰ ਹਰ ਤਰ੍ਹਾਂ ਨਿਵਾਜ ਰਹੇ ਹਨ, ਅਤੇ ਜਿਨ੍ਹਾਂ ਦੀ ਰਹਿਨੁਮਾਈ ਹੇਠ ਨਾਮਧਾਰੀ ਦੁਨੀਆ ਭਰ ਦੇ ਦੇਸਾਂ ਵਿਦੇਸਾਂ ਵਿਚ ਪ੍ਰਫੁਲਤ ਹੋ ਰਿਹਾ ਹੈ ਉਸ ਗੰਭੀਰਤਾ ਦੇ ਪੁੰਜ ਸੰਗੀਤ ਵਤਾਰ ਅਣਗਿਣਤ ਯੋਜਨਾ ਦੇ ਨਿਰਮਾਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਕੇਤਕ ਜੀਵਨ ਸੰਖਿਪਤ ਰੂਪ ਵਿਚ ਇਸ ਤਰ੍ਹਾਂ ਮੇਰੇ ਵੇਖਣ ਵਿਚ ਆਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਸ਼ਾਂਤ ਹੋਣ ਤੋਂ ਬਾਅਦ ਮੈਂ ਸਾਧ ਸੰਗਤ ਨੂੰ ਉਸ ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਿਤੇ ਉਪਦੇਸ਼ਾਂ ਨਾਲ ਸੁਚੇਤ ਕਰਨਾ ਚਾਹੁੰਦਾ ਹਾਂ ਅਤੇ ਅਰਜ ਕਰਨਾ ਚਾਹੁੰਦਾ ਹਾਂ ਕਿ ਜੇਕਰ ਅਸੀਂ ਇਨ੍ਹਾਂ ਉਪਦੇਸ਼ਾਂ ਮੁਤਾਬਕ ਨਹੀਂ ਚਲਦੇ ਤਾਂ ਫਿਰ ਅਸੀਂ ਨ ਗੁਰੂ ਨਾਨਕ ਦੇਵ ਦੇ ਨਾ ਸਤਿਗੁਰੂ ਰਾਮ ਸਿੰਘ ਦੇ, ਨ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨਾਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ ਅਖਵਾਉਣ ਦੇ ਹੀ ਹੱਕਦਾਰ ਹਾਂ।

ਆਤਮਾ ਸਿੰਘ ਸਨਖਤਰਵੀ

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਕੀਤੇ ਉਪਦੇਸ਼ ਵਿਚੋਂ**

ਜਿਸ ਵੇਲੇ ਮੱਖਣ ਲੁਬਾਣੇ ਨੇ ਗੁਰੂ ਤੇਗ ਬਹਾਦਰ ਨੂੰ ਲੱਭ ਲਿਆ। ਧੀਰ ਮੱਲ ਨੇ ਗੁਰੂ ਤੇਗ ਬਹਾਦਰ ਜੀ ਉਤੇ ਗੋਲੀ ਚਲਾਈ। ਉਹ ਨਾ ਲੱਗੀ। ਸਾਹਿਬ ਤਾਂ ਸਦਾ ਹੀ ਅਨੰਦ ਸਰੂਪ ਹਨ। ਆਂਹਦੇ ਨੇ, "ਵਾਹ ਮੱਲ ਜੀ,ਵਾਹ ਮੱਲ ਜੀ! ਵਾਹ ਮੱਲ ਜੀ! ਕਹਿ ਕੇ ਚਲੇ ਗਏ। ਸਿੱਖਾਂ ਨੂੰ ਪਤਾ ਲੱਗਾ, ਮੱਖਣ ਦੇ ਨਾਲ

ਦੋ ਢਾਈ ਸੌ ਜੁਆਨ ਸੀ। ਉਨ੍ਹਾਂ ਨੇ ਜਾ ਕੇ ਧੀਰ ਮੱਲ ਦਾ ਡੇਰਾ ਲੁੱਟ ਲਿਆ। ਔਰ ਗ੍ਰੰਥ ਸਾਹਿਬ ਦੀ ਬੀੜ ਲੁੱਟ ਲਿਆਂਦੀ। ਨਾਲ ਹੀ ਲੈ ਆਏ। ਅਗਲੇ ਦਿਨ ਸਚੇ ਪਾਤਸ਼ਾਹ ਜੀ ਨੇ ਆਖਿਆ ਏਥੇ "ਛੇੜਾ ਛਿੜਦਾ ਹੈ।" ਉਥੋਂ ਤੁਰ ਪਏ, ਬਾਬਾ ਬਕਾਲਿਓਂ।

ਬਿਆਸਾ ਦਰਿਆ ਪਾਰ ਕਰਨ ਲੱਗੇ ਜਿਸ ਵੇਲੇ। ਤੇ ਦੇਖਿਆ ਮਗਰ। ਕਹਿਣ ਲੱਗੇ, "ਇਹ ਕੀ ਗੱਲ?" "ਇਹ ਬੀੜ ਮਹਰਾਜ ਦੀ ਲਿਆਂਦੀ ਹੈ।" "ਗੁਰੂ ਸਾਹਿਬ ਕਹਿਣ ਲੱਗੇ, "ਇਹ ਗੱਲ ਬੜੀ ਬੁਰੀ ਕੀਤੀ ਤੁਸੀਂ ਨਹੀਂ ਸੀ ਲਿਔਣੀ ਓਦ੍ਹੇ ਕੋਲੋਂ।" "ਫੇਰ ਹੁਣ?" ਬਿਆਸਾ ਦਰਿਆ ਵਿਚ ਅਮਾਨਤ ਧਰ ਦਿਓ, ਪਰ ਅਮਾਨਤ ਧਰ ਕੇ ਉਸਨੂੰ ਖਬਰ ਭੇਜ ਦਿਓ, ਬਈ ਕਿ ਅੱਠਾਂ ਪਹਿਰਾਂ ਤੋਂ ਅੰਦਰ ਅੰਦਰ ਲੈ ਜਾਣ, ਫੇਰ ਠੀਕ ਨਹੀਂ ਰਹਿਣਾ ਕੰਮ।" ਸੁਨੇਹਾ ਭੇਜ ਦਿੱਤਾ। ਆਪ ਕਰਤਾਰਪੁਰ ਆ ਗਏ। ਆਇਆ ਧੀਰ ਮੱਲ, ਲੱਗਿਆ ਆ ਕੇ ਬੀੜ ਨੂੰ ਕੱਢਣ। ਅਰਦਾਸ ਕਰਨ, ਚੁੱਭੀ ਮਾਰਨ ਕੱਖ ਨਾ ਲੱਭੇ। ਅੱਠਾਂ ਦਾ ਅਰਦਾਸਾ ਕਰਨ, ਮਾਲਕ, ਮੌਕੇ ਦੇ ਦਾ ਨਾਂਉ ਨਾਂ ਲੈਣ-ਗੁਰੂ ਤੇਗ ਬਹਾਦਰ ਦਾ। ਨਾਨਕ ਦੀ ਜੋਤਿ ਤਾਂ ਉਸ ਵੇਲੇ ਗੁਰੂ ਤੇਗ ਬਹਾਦਰ 'ਚ ਸੀ। ਇਕ ਸਿੱਖ ਨੇ ਆਖਿਆ, ਗੁਰੂ ਦਾ ਨਾਂ ਲੈ, ਗੁਰੂ ਤੇਗ ਬਹਾਦਰ ਦਾ। ਜੇ ਬੀੜ ਲੱਭ ਆਵੇ। ਜਦੋਂ ਪਹਿਲੀ ਵਾਰ ਚੁੱਭੀ ਮਾਰੀ ਤਾਂ ਹੱਥ ਲੱਗ ਗਿਆ, ਦੂਜੀ ਵੇਰ ਬੀੜ ਨਿਕਲ ਆਈ।

ਮੈਂ ਅਰਜ ਕਰਾਂ, ਬਹੁਤ ਸਾਰੇ ਸੱਜਣ, ਜਿਨ੍ਹਾਂ ਨੂੰ ਕੁਦਰਤ ਨੇ ਏਸ ਗੇੜ ਵਿਚ ਪਾਇਆ ਹੋਇਆ ਹੈ। ਉਹ ਗੁਰੂ ਹਰੀ ਸਿੰਘ ਦਾ ਨਾਂ ਲੈਣ ਤੋਂ ਸੰਕੋਚ ਕਰਦੇ ਹਨ ਔਰ ਗੁਪਤ-ਗੁਪਤ ਤਰੀਕੇ ਨਾਲ ਲੋਕਾਂ ਨੂੰ ਇਹ ਗੱਲ ਕਹਿੰਦੇ ਹਨ ਕਿ ਉਹ ਗੁਰੂ ਨਹੀਂ ਹੋਇਆ। ਜੇ ਗੁਰੂ ਰਾਮ ਸਿੰਘ ਨੇ ਔਣਾ ਹੈ। ਤੇ ਗੁਰੂ ਹਰੀ ਸਿੰਘ ਕਿਵੇਂ ਹੋ ਗਿਆ। ਮੈਂ ਅਰਜ ਕਰਾਂ। ਜਿਸਨੂੰ ਅਸੀਂ ਸਤਿਗੁਰੂ ਕਹਿੰਦੇ ਹਾਂ। ਜੇ ਉਸ ਸਤਿਗੁਰੂ ਦਾ ਹੁਕਮ ਹੈ,ਕਿ ਮੈਂ ਏਸ ਦਾ ਨਾਂਉਂ ਅੱਜ ਤੋਂ ਹਰੀ ਸਿੰਘ ਰੱਖਿਆ। ਨਾਂਉ ਬਦਲਿਆ, ਲਹਿਣੇ ਤੋਂ ਅੰਗਦ ਬਣਾਇਆ। ਕੋਈ ਫਰਕ ਰਿਹਾ? ਫੇਰ ਪੜ੍ਹੋ ਵੱਡ-ਤੀਰਥ ਦੀ ਸਾਖੀ, ਉਥੇ ਲਿਖਿਆ ਹੈ:

"ਦੋਨੋ ਭਈਆ ਏਕ ਸਰੂਪ ਕਰ ਭਾਸੇ ਸਤਿਗੁਰੁ ਆਪ ਮੁਖੋਂ ਪਰਗਾਸੇ।"

"ਜਗ ਮੈ ਪਰਗਟੇ ਦੋਨੋ ਭਈਆ ਮਹਾ ਪ੍ਰਗਾਸ ਪ੍ਰਗਾਸ ਹੈ ਥਈਆ।।"

ਔਰ ਇਹ ਬਿਮਾਰੀ ਹੈ। ਦੇਖੋ, ਮੈਂ ਅਰਜ ਕੀਤੀ ਹੈ ਕੁਲਜੁਗ ਧੱਕੇ ਮਾਰਦਾ ਹੈ, ਬਚੋ। ਆਪਣੇ ਆਪ ਨੂੰ ਸਾਂਭੋ। ਆਪਣਾ ਧਿਆਨ ਕਰੋ। ਕੋਈ ਆਦਮੀ ਤੁਹਾਨੂੰ ਹੌਲੀ-ਹੌਲੀ, ਹੌਲੀ-ਹੌਲੀ, ਪਹਿਲਾਂ ਪਤਾ ਨਹੀਂ ਤੁਹਾਨੂੰ ਲੱਗ ਸਕਦਾ। ਉਹ ਮਿੱਠੇ ਹੋ ਕੇ ਇਹੋ ਜਿਹੀਆਂ ਗੱਲਾਂ ਕਰਦੇ ਹਨ। ਸਤਿਗੁਰ ਨਾਂ ਬਦਲਦੇ ਹਨ, ਔਰ ਕਹਿੰਦੇ ਨੇ-"ਇਸ ਨੂੰ ਸਿਰ ਕਰਤਾ ਜਾਨਣਾ, ਏਹ ਮੇਰੇ ਮਗਰੋਂ ਸਿੱਖੀ ਹਰੀ ਰੱਖੇਗਾ। ਔਰ ਏਸ ਦੇ ਧੱਕੇ ਹੋਏ ਨੂੰ ਮੈਂ ਨਹੀਂ ਬਖ਼ਸ਼ਾਂਗਾ, ਮੇਰੇ ਧੱਕੇ ਨੂੰ ਇਹ ਬਖ਼ਸ਼ ਲਏਗਾ।

"ਦੋ ਆਦਮੀ-ਇਕ ਭਾਈ ਵੀਰ ਸਿੰਘ ਜੀ ਸਿਆੜ ਵਾਲੇ, ਇਕ ਮਾਈ ਉਤਮੀ ਭੁੱਲੀ, ਜਿਹੜੀ ਗੁਰਦੁਆਰੇ ਰਹੀ। ਇਨ੍ਹਾਂ ਨੂੰ ਸਤਿਗੁਰਾਂ ਦਾ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ) ਹੁਕਮ-ਬਾਹਰ ਕੱਢਿਆ ਸੀ। ਇਨ੍ਹਾਂ ਨੂੰ ਗੁਰੂ ਹਰੀ ਸਿੰਘ ਜੀ ਨੇ ਬਖ਼ਸ਼ ਕੇ ਸੰਗਤ ਦੇ ਵਿਚ ਰਲਾਇਆ। ਸਤਿਗੁਰਾਂ ਨੇ ਪ੍ਰਵਾਨ ਕੀਤਾ ਸੀ। ਤਾਂ ਇਹ ਮੈਂ ਤੁਹਾਡੇ ਅਗੇ ਅਰਜ ਕਰਨੀ ਸੀ, ਤੁਹਾਡੇ ਧਿਆਨ ਦੇਣ ਦੀ ਲੋੜ ਹੈ। ਜਿਸ ਵੇਲੇ ਸ੍ਰੀ ਰਾਮ ਚੰਦ੍ਰ ਜੀ ਆਏ, ਲੰਕਾ ਤੋਂ ਵਾਪਸ। ਸਾਰਿਆਂ ਨੂੰ ਬਹੁਤ ਸਾਰੇ ਇਨਾਮ ਵੰਡੇ ਦਮਸ ਪਾਤਸ਼ਾਹ ਲਿਖਦੇ ਨੇ:-

ਸੀਅ ਲੈ ਸੀਏਸ ਆਏ, ਮੰਗਲ ਸੁ ਚਾਰ ਗਾਏ॥
ਆਨੰਦ ਹੀਏ ਬਢਾਏ ਸਹਰੋ ਅਵਧ ਜਹਾਂ ਰੇ॥
ਧਾਈ ਲੁਗਾਈ ਆਵੈ॥ ਭੀਰੋ ਨਾ ਬਾਰ ਪਾਵੈ॥
ਆਕਲ ਖਰੇ ਉਘਾਵੈ ਭਾਖੈ-ਢੋਲਨ ਕਹਾਂ ਰੇ। ਸਰਵੋਸਹੀ ਚਮਨਰਾ॥

ਹੁਣ ਏਥੇ ਅੱਖਰ ਵਿਗੜੇ ਹੋਏ ਸਨ, ਜਿਸਦਾ ਪਤਾ ਨਹੀਂ ਸੀ ਲੱਗਦਾ। ਭਾਈ ਕਾਨ੍ਹ ਸਿੰਘ ਹੁਰਾਂ ਵੀ ਏਦਾ ਈ ਅਰਥ ਕਰ ਦਿੱਤਾ—"ਪਰ ਚੁਸਤ ਜਾਂ ਵਤਨਰਾ"

ਇਥੇ "ਪਰਚੁਸਤ" ਸ਼ਬਦ ਨਹੀਂ ਸੀ। ਏਥੇ ਸ਼ਬਦ ਸੀ "ਬੁਰ ਦਸਤ ਜਾਂਵ ਤਨਰਾ" ਜਿਹੜਾ ਮੇਰੀ ਜਾਨ ਨੂੰ, ਤਨ ਨੂੰ ਵੀ ਹਰ ਲੈਣ ਵਾਲਾ ਹੈ।

"ਜਿਨ ਦਿਲ ਹਰਾ ਹਮਾਰਾ ਵਹੁ ਮਨ ਹਰਨ ਕਹਾਂ ਹੈ।"

ਹਨੂਮਾਨ ਨੂੰ, ਇਕ ਮਾਲਾ ਮਹਾਰਾਜ ਨੇ ਦਿਤੀ ਮਣੀਆਂ ਦੀ। ਹਨੂਮਾਨ ਦੇਖਦਾ ਹੈ ਮਾਲਾ ਨੂੰ, ਉੱਤੇ ਰਾਮ ਨਹੀਂ ਲਿਖਿਆ ਹੋਇਆ। ਦੰਦ ਹੇਠ ਦੇ ਕੇ ਭੰਨ ਦੇਂਦਾ ਹੈ ਮਣਕੇ। ਵਿਚ ਵੀ ਨਹੀਂ ਲਿਖਿਆ, ਸਿੱਟੀ ਜਾਂਦਾ ਹੈ। ਕੋਈ ਆਦਮੀ ਕੋਲ ਆ ਕੇ ਕਹਿੰਦਾ ਹੈ-"ਬਾਂਦਰ ਹੀ ਰਿਹੋ ਨਾਂ? ਤੈਨੂੰ ਅਮੋਲਕ ਮਣੀਆਂ ਦੀ ਮਾਲਾ ਮਿਲੀ, ਤੂੰ ਇਨ੍ਹਾਂ ਨੂੰ ਭੰਨ ਭੰਨ ਸਿੱਟੀ ਜਾਨਾਂ ਏ।" ਉਹ ਕਹਿੰਦਾ ਹੈ, ਮੈਂ ਬਾਂਦਰ ਨਹੀਂ। ਕਹਿੰਦਾ ਹੈ:-

"ਜੇ ਕਰਿ ਦੂਜਾ ਦੇਖਦੇ, ਜਨ ਨਾਨਕ ਕੱਢ ਦਿਚੰਨਿ" ਪੰਨਾ ੧੩੧੮

"ਫੁੱਟ ਜਾਣ ਉਹ ਅੱਖਾਂ, ਜੇ ਦੂਸਰਾ ਦੇਖਦੀਆਂ ਹਨ, ਬਿਨਾਂ ਗੁਰੂ ਤੋਂ।" ਕਹਿੰਦਾ ਹੈ-"ਇਹਨਾਂ ਉਤੇ ਰਾਮ ਨਹੀਂ ਲਿਖਿਆ ਹੋਇਆ। ਜਿਹਦੇ ਉਤੇ ਰਾਮ ਨਹੀਂ, ਉਹ ਮੇਰੇ ਕਿਸੇ ਕੰਮ ਨਹੀਂ।" ਕਹਿੰਦਾ ਹੈ "ਫਿਰ ਸਰੀਰ ਰੱਖਿਆ ਹੋਇਆ ਹੈ।" ਐਸ ਤਰ੍ਹਾਂ ਤਸਵੀਰ ਬਣੀ ਹੋਈ ਹੈ, ਹਨੂਮਾਨ ਨੇ ਅਈਥੋਂ (ਛਾਤੀ ਤੋਂ) ਆਪਣੀ ਛਿੱਲ ਪਾੜ ਦਿੱਤੀ ਹੈ। ਖੱਲ ਉਲਟੀ ਹੋਈ ਹੈ, ਹਰ ਇਕ ਰੋਮ ਤੇ ਰਾਮ-ਰਾਮ ਲਿਖਿਆ ਹੋਇਆ ਹੈ। ਕਹਿੰਦਾ ਹੈ—ਜੇ ਏਹ ਨ ਹੋਵੇ ਤਾਂ ਮੈਂ ਇਹ ਸਰੀਰ ਵੀ ਰੱਖਣ ਨੂੰ ਨਹੀਂ ਤਿਆਰ।

ਜਿਹੜੇ ਆਦਮੀ ਸਤਿਗੁਰੂ ਰਾਮ ਸਿੰਘ ਦਾ ਨਾਮ, ਜਿਹੜੇ ਗੁਰੂ ਹਰੀ ਸਿੰਘ ਦਾ ਨਾਮ ਨਹੀਂ ਲੈਂਦੇ। ਫਿਰ ਜਿਹੜੇ ਲੋਕ ਉਹਨਾਂ ਨੂੰ ਨਾਮਧਾਰੀ ਪੰਥ ਵਿਚ ਸ਼ੁਮਾਰ ਕਰਕੇ, ਵੱਡੇ ਜਾਣਦੇ ਹਨ। ਫਿਰ ਉਹ ਆਪ ਸਮਝ ਸਕਦੇ ਨੇ। ਮੈਂ ਏਦੂੰ ਜ਼ਿਆਦਾ ਫੇਰ ਤੁਹਾਨੂੰ ਕੁਛ ਨਹੀਂ ਕਹਿੰਦਾ। ਤੁਸੀਂ ਆਪਣੇ ਆਪ ਦਾ ਬਚਾ ਕਰੋ। ਆਪਣਾ ਕਰਿਆ ਕਰਾਇਆ ਨਾ ਗੁਆ ਲਇਓ।

ਮੰਦਰ ਬਣਿਆ ਹੈ, ਲੰਗਰ ਬਣਿਆ ਹੈ ਜਿਥੇ। ਇਹ ਸਭ ਕੁਛ, ਉਹਨਾਂ (ਸੰਤ ਲਹਿਣਾ ਸਿੰਘ ਜੀ) ਨੇ ਦਿੱਤਾ ਔਰ ਜਿਥੇ ਅਕਾਲ ਬੁੰਗਾ ਹੈ, ਜਿਥੇ ਸਚੇ ਪਾਤਸ਼ਾਹ ਜੀ ਬੈਠ ਕੇ ਤਪ ਕਰਦੇ ਸੀ । ਇਸ ਜਗ੍ਹਾ ਦੇ ਵੱਟੇ, ਓਨੀ ਜ਼ਮੀਨ, ਚਾਰ ਵਿਘੇ ਕੱਚੇ ਦੇ ਕੇ ਕਿਸੇ ਨੂੰ ਇਹ ਲੈ ਕੇ ਤੇ ਸਤਿਗੁਰਾਂ ਦੇ ਨਾਂ ਕਰਾਈ। ਉਹਨਾਂ ਦਾ ਦਰਸ਼ਨ ਹੋਇਆ ਇਕ ਸਿੱਖ ਨੂੰ, ਉਹ ਸਿੱਖ ਸੰਤਾਂ ਨੂੰ ਮੱਥਾ ਲੱਗਾ ਟੇਕਣ। ਸੰਤ ਕਹਿੰਦੇ ਬਈ ਮੇਰੇ ਨਾਲ ਨਾ ਲੱਗੀਂ। ਸਿਖ ਕਹਿੰਦਾ ਹੈ, "ਕਿਉਂ?" ਕਹਿੰਦੇ ਨੇ, "ਅਸੀਂ ਸ਼ਹੀਦ ਸਿੰਘ ਹਾਂ, ਅਸੀਂ ਮਾਤ ਲੋਕ ਦੇ ਲੋਕਾਂ ਨਾਲ ਨਹੀਂ ਲੱਗਦੇ" ਸਿਖ ਨੇ ਆਖਿਆ ਕਿ ਸਾਡੀ ਅਰਜ ਕਰੋ, ਅਸੀਂ ਬਖ਼ਸ਼ੇ ਕਿਵੇਂ ਜਾਵਾਂਗੇ ਸੰਤਾਂ ਆਖਿਆ, ਗੁਰੂ ਹਰੀ ਸਿੰਘ ਜੀ ਦਾ ਨਾਂ ਲੈ ਕੇ, ਇਹ ਗੁਰੂ ਹਰੀ ਸਿੰਘ ਜੀ ਦੇ ਅਖਤਿਆਰ ਹੈ, ਐਸ ਵੇਲੇ ਬਖਸ਼।

ਜਿਨੂੰ ਏਹ ਹੁਕਮ ਦੇਣਗੇ, ਉਹ ਬਖ਼ਸ਼ਿਆ ਜਾਊ। ਉਸ ਸਿੱਖ ਨੇ ਅਰਜ ਕਰੀ ਬਾਬੇ ਨਰੈਣ ਸਿੰਘ ਨੂੰ ਨਾਲ ਲੈ ਕੇ ਜੋ ਗੁਰੂ ਹਰੀ ਸਿੰਘ ਜੀ ਦੇ ਕੋਲ ਕਹਿੰਦੇ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਆਖਿਆ, "ਭਾਈ ਜਦੋਂ ਸਤਿਗੁਰ ਔਣਗੇ, ਅਸੀਂ ਤੁਹਾਡੇ ਥਾਂ ਅੱਗੇ ਖੜ੍ਹੇ ਹੋ ਜਾਵਾਂਗੇ, ਆਖਾਂਗੇ, "ਸਚੇ ਪਾਤਸ਼ਾਹ ਇਹਨਾਂ ਦੇ ਥਾਂ ਦਾ ਜੋ ਕੁਛ ਕਰਨਾ ਹੈ, ਉਹ ਸਾਨੂੰ ਹੀ ਕਰ ਲਓ, ਇਨ੍ਹਾਂ ਨੂੰ ਬਖ਼ਸ਼ੋ।" ਐਸ ਵੇਲੇ ਦਾ ਸਮਾਂ, ਕਲਜੁਗ ਆਇਆ ਹੋਇਆ ਹੈ, ਧੱਕੇ ਮਾਰਦਾ ਹੈ। ਕਈਆਂ ਲੋਕਾਂ ਦੀ ਬੁੱਧ ਫਿਰ ਜਾਂਦੀ ਹੈ। ਜਿਹੜੇ ਏਸ ਚੀਜ਼ ਨੂੰ ਛੱਡ ਜਾਂਦੇ ਹਨ। ਪੜ੍ਹੋ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ:-

"ਕਰੀ ਥਾਪਨਾ ਜਾਸ ਕੀ ਮੋਹਿ ਜੋ ਅਪਨੇ ਹਾਥ॥
ਤਿਸ ਕੀ ਸਮਸਰ ਜੋ ਕਰੈ ਜਲ ਜਾਵੈ ਕੁਲ ਸਾਤ॥"

ਜਿਸਨੂੰ ਮੈਂ ਆਪਨੇ ਥਾਂ ਕਾਇਮ ਕੀਤਾ ਹੈ, ਕੋਈ ਅਗਰ ਉਹ ਦੀ ਬਰਾਬਰੀ ਕਰਦਾ ਹੈ ਤਾਂ ਉਸ ਦੀਆਂ ਸੱਤ ਕੁਲਾਂ ਜਲ ਜਾਣਗੀਆਂ। ਬਚੋ ਧਿਆਨ ਰੱਖਿਓ। ਦੇਖੋ, ਆਪਣਾ ਕਰਿਆ ਕਰਾਇਆ ਨਾ ਗੁਆ ਬੈਠਿਓ। ਕਲਜੁਗ ਅੱਜ ਧੱਕੇ ਮਾਰਦਾ ਹੈ। ਕੋਈ ਇਹ ਆਖਦਾ ਹੈ ਬਈ ਸਤਿਗੁਰਾਂ ਔਣਾ ਹੈ, ਗੁਰੂ ਹਰੀ ਸਿੰਘ ਗੁਰੂ ਨਹੀਂ। ਦੇਖਿਓ ਤੁਸੀਂ ਆਪਣੇ ਆਪਦਾ ਬਚਾ ਕਰਨਾ।

ਮੈਂ ਹੋਰ ਏਦੂੰ ਜ਼ਿਆਦਾ ਕੁਛ ਨਹੀਂ ਕਹਿਣਾ। ਸਮਾਂ ਹੋ ਗਿਆ ਹੈ। ਕਿਉਂਕਿ, ਅੱਜ ਅਸਾਂ ਛੇ ਵਜੇ ਤੋਂ ਸੱਤ ਵਜੇ ਤੱਕ ਨਿੱਤਨੇਮ ਕਰਨਾ ਹੈ। ਏਸੇ ਕਰਕੇ ਰਾਗੀਆਂ ਦਾ ਵੀ ਭੋਗ ਪਹਿਲੇ ਪੁਆ ਦਿੱਤਾ ਹੈ। ਉਹ ਕੱਲ ਜਿਹੜੇ ਮਹਾਤਮਾ ਏਥੇ ਆਏ ਸੀ। ਉਹਨਾਂ ਦਾ ਲੈਕਚਰ ਸੱਤ ਵਜੇ ਤੋ ਲੈ ਕੇ ਸਾਢੇ ਸੱਤ ਵਜੇ ਤੱਕ ਹੈ। ਮੈਂ ਵੀ ਹੁਣ ਦਸ-ਪੰਦਰਾਂ ਮਿੰਟ ਕੁਝ ਆਖਣਾ ਚਾਹੁੰਦਾਂ। ਛੇ ਵੱਜਣ ਵਾਲੇ ਹਨ। ਹੁਣ ਅਰਦਾਸ ਕਰਕੇ। ਨਿਤਨੇਮ ਕਰਾਂਗੇ। ਮੈਂ ਤੁਹਾਨੂੰ ਇਹ ਗੱਲ ਜਿਹੜੀ ਦੱਸੀ ਹੈ, ਇਨੂੰ ਯਾਦ ਰੱਖਣਾ। ਭੁੱਲ ਨਾ ਜਾਣਾ ਸੌ ਗੁਨਾਹ ਆਦਮੀ ਤੋਂ ਹੋ ਜਾਏ ਪਰ ਜੇ ਸਤਿਗੁਰੂ ਤੋਂ ਸਿਖ ਬੇਮੁਖ ਨਾ ਹੋਵੇ ਤਾਂ ਫੇਰ ਬਖਸ਼ਿਆ ਜਾਂਦਾ ਹੈ। ਪਰ ਬੇਮੁਖੀ ਇਕ ਐਸੀ ਚੀਜ਼ ਹੈ। ਜਿਹੜਾ ਬੇਮੁਖ ਹੋ ਜਾਏ। ਉਹਦੇ ਵਾਸਤੇ ਕੋਈ ਥਾਂ ਨਹੀਂ। ਗੁਰੂ ਨਾਨਕ ਦੇਵ ਨੇ ਲਿਖਿਆ ਹੈ ਕਿ ਛੇ ਹੱਤਿਆ ਜਿਹੜੀਆਂ ਹਨ:-

"ਖਟ ਹਤਿਆ ਕੇ ਤੁਲ ਹੈ, ਜੇ ਗੁਰੁ ਤੇ ਸਿੱਖ ਫਿਰਿ ਜਾਇ।"

ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ:-

"ਸੀਂਹ ਸਉਹੇਂ ਜਾਣਾ ਭਲਾ ਨਾ ਸਿਖ ਬੇਮੁਖ ਸਉਹੇਂ ਜਾਇ॥"

ਜਿਹੜਾ ਪੁਰਸ਼ ਗੁਰੂ ਤੋਂ ਬੇਮੁਖ ਹੋ ਜਾਏ। ਸੀਂਹ (ਸ਼ੇਰ) ਦੇ ਸਾਹਮਣੇ ਚਲੇ ਜਾਓ। ਪਰ ਉਸਦੇ (ਬੇਮੁਖ) ਸਾਮਨੇ ਨਾ ਜਾਓ, ਉਸਦੇ ਮੱਥੇ ਨਾ ਲੱਗੋ। ਉਹ ਕਹਿੰਦੇ ਨੇ:-

"ਤਿਸ ਡਿਠੇ ਗੁਰ ਸ਼ਰਮਾਇ॥"

ਨਿਗੁਰੇ ਕਿਓਂ ਸ਼ਰਮਾਏ ਨੇ? ਨਿਗੁਰਿਆਂ ਨੂੰ ਤੇ ਅਜੇ ਗੁਰੂ ਦਾ ਪਤਾ ਨਹੀਂ। ਜਿਹੜਾ ਜਾਣ ਕੇ, ਗੁਰੂ ਤੋਂ ਭੁੱਲ ਜਾਏ।

"ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ"

ਸਾਹਿਬਾਂ ਨੇ ਇਕ ਵਾਰ ਨਹੀਂ ਲਿਖਿਆ, ਬਹੁਤ ਵਾਰ ਲਿਖਿਆ ਹੈ। ਸੋ ਮੈਂ ਫਿਰ ਅਰਜ ਕਰਕੇ ਸਮਾਪਤ

ਕਰਦਾ ਹਾਂ। ਦੇਖੋ ਜੋ ਕੱਲ ਸਤਿਗੁਰਾਂ ਨੂੰ ਭਾਵੇ. ਜੇ ਕੋਈ ਸਮਾਂ ਮਿਲਿਆ, ਕੋਈ ਹੋਰ ਗੱਲ ਬਾਤ ਜਿਹੜੀ ਰਹਿੰਦੀ ਹੈ–"ਕਥਾ।" ਸਿੱਖ ਦੇ ਘਰ ਲੰਗਰ ਦੀ ਸਤਿਗੁਰੂ ਪੂਰੀ ਕਰਾ ਦੇਨ। ਪਰਸੋਂ ਸਵੇਰੇ ਫੇਰ, ਹੁਣ ਖੁਸ਼ੀਆਂ ਤੁਆਥੋਂ ਲੈਣੀਆਂ ਹਨ। ਸਮੇਂ ਦਾ ਕੋਈ ਪਤਾ ਨਹੀਂ, ਕੱਲ ਨੂੰ ਕੀ ਹੁੰਦਾ ਹੈ, ਪਰਸੋਂ ਕੀ ਹੁੰਦਾ ਹੈ?

"ਚੰਚਲ ਚੀਤ ਨ ਜਾਇ ਤਮਾਸੇ। ਜੂਆ ਜਾਇ ਨ ਖੇਲੈ ਪਾਸੇ॥"

"ਨਗਨ ਨਾਇਕਾ ਨਾਹਿ ਨਿਹਾਰੈ"

ਮੇਰਾ ਕੁਛ ਨਹੀਂ ਤੁਸੀਂ ਵਿਗਾੜਦੇ। ਪਰ ਉਥੇ ਇਹੋ ਜਿਹੀਆਂ ਤਸਵੀਰਾਂ ਆਉਂਦੀਆਂ ਹਨ, ਜਦੋਂ ਤੁਸੀਂ ਜਾ ਕੇ ਵੇਖਦੇ ਹੋ। ਸਤਿਗੁਰੂ ਦਾ ਹੁਕਮ ਹੈ:–

"ਨਗਨ ਨਾਇਕਾ ਨਾਹਿ ਨਿਹਾਰੈ"

ਨੰਗੀ ਔਰਤ ਨੂੰ ਨਾ ਦੇਖੋ, ਤਾਂ ਅਕਾਲ ਪੁਰਖ ਅੱਗੇ ਅਰਦਾਸ ਕਰੋ ਕਿ ਸਮਾਂ ਭਿਆਨਕ ਆ ਰਿਹਾ ਹੈ, ਸਾਡੀ ਵਾਹ ਕੋਈ ਨਹੀਂ:–

"ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ॥" ਪੰਨਾ ੧੦੯੬

ਸਤਿਗੁਰੂ ਤੇਰੇ ਆਸਰੇ, ਤੇਰੀ ਕਿਰਪਾ ਨਾਲ, ਤੇਰੀ ਬਖਸ਼ਸ਼ ਨਾਲ ਅਸੀਂ ਬਚ ਸਕਦੇ ਹਾਂ ਸਾਡੇ ਉਤੇ ਬਖਸ਼ਸ਼ ਕਰ। ਬੇ ਸਿਦਕੀ ਜੈਸੀ ਚੀਜ਼ ਕੋਈ ਦੁਨੀਆਂ 'ਚ ਨਹੀਂ। ਸਤਿਗੁਰਾਂ ਅਗੇ ਅਰਦਾਸ ਕਰਿਆ ਕਰੋ। ਹੁਣ ਅਰਦਾਸ ਹੋਵੇਗੀ, ਅਰਦਾਸ ਬਾਦ ਨਿੱਤਨੇਮ।

ਸਾਨੂੰ ਲੋੜ ਹੈ ਧਿਆਨ ਦੇਣ ਦੀ। ਜਿਸ ਸਿੱਖ ਨੂੰ ਅੰਮ੍ਰਿਤ ਛਕ ਕੇ ਭਾਈ ਤਾਰੂ ਸਿੰਘ ਜਿਹਾ ਸਿਦਕ ਆਇਆ ਹੈ। ਕਿ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਮੇਰੇ ਕੇਸਾਂ ਵਿਚ ਪਿਆ ਹੈ ਮੇਰੇ ਸਿਰ ਤੋਂ ਕੇਸ ਨਹੀਂ ਕੋਈ ਲਾਹ ਸਕਦਾ, ਨਿਰੀ ਬਾਣੀ ਪੜ੍ਹੀ ਦਾ ਵੀ ਕੀ ਫਾਇਦਾ ਹੈ ਅਸੀਂ ਸੌ ਪਾਠ ਗ੍ਰੰਥ ਸਾਹਿਬ ਦਾ ਕਰ ਲਈਏ, ਸਾਰਾ ਦਿਨ ਮਾਲਾ ਘਸੌਂਦੇ ਰਹੀਏ ਜੇ ਸਤਿਗੁਰ ਤੇ ਸਾਨੂੰ ਯਕੀਨ ਨਹੀਂ, ਸਿਦਕ ਨਹੀਂ, ਸਾਡੇ ਪੱਲੇ ਕੁਝ ਨਹੀਂ। ਮਹਾਰਾਜ ਨੇ ਗੁਰਬਾਣੀ 'ਚ ਵੀ ਲਿਖਿਐ "ਤੁਹ ਕੁਟੇ ਕਿਆ ਫਲ ਪਾਵੈ।"

ਬਾਬੇ ਹੁਰਾਂ ਦੇ ਚਿਤ ਵਿਚ, ਜਵਾਹਰ ਸਿੰਘ ਹੁਰਾਂਦੇ ਸ਼ੰਕਾ ਰਹੀ। ਜਦ ਬਾਬੇ ਕਾਹਨ ਸਿੰਘ ਆਖਿਆਕਿ ਸੱਚੇ ਪਾਤਸ਼ਾਹ ਤੁਹਾਡੇ ਭਾਈ ਬਿਨਾਂ ਕੋਈ ਨਹੀਂ ਸਾਂਭਣ ਵਾਲਾ। ਸਤਿਗੁਰ ਕਹਿੰਦੇ ਨੇ, "ਮੇਰੀ ਵੀ ਇਹੋ ਸਲਾਹ ਹੈ" ਤਾਂ ਬਾਬਾ ਜਵਾਹਰ ਸਿੰਘ ਹੁਰਾਂ ਦਾ ਮਨ ਡੋਲ ਗਿਆ। ਉਹ ਬਾਬਾ ਜਵਾਹਰ ਸਿੰਘ ਹੁਰੀਂ ਜਿਨ੍ਹਾਂ ਦੇ ਆਇਆਂ ਤੇ ਸਤਿਗੁਰੂ (ਸਤਿਗੁਰੂ ਰਾਮ ਸਿੰਘ ਜੀ) ਦੀਵਾਨ ਵਿਚ ਖੜੇ ਹੋ ਜਾਂਦੇ ਸੀ। ਕਿਸੇ ਸਿਖ ਉਤੇ ਸਤਿਗੁਰੂ ਨਰਾਜ ਹੋਣ, ਬਾਬੇ ਹੁਰਾਂ ਆਪਣਾ ਦਾਹੜਾ ਹੱਥ 'ਚ ਫੜਕੇ ਖੜੇ ਹੋ ਕੇ ਕਹਿਣਾ ਬਖਸ਼ੀਂ, ਸਤਿਗੁਰਾਂ ਆਖਣਾ "ਬਾਬਾ ਤੇਰੀ ਦਇਆ ਦੇ ਪੱਟੇ।" ਉਹਨੂੰ ਬਖਸ਼ ਦੇਣਾ, ਭਾਵੇਂ ਕਿੰਨਾ ਵੀ ਗੁਨਾਹ ਹੋਵੇ। ਬਾਬੇ ਹੁਰਾਂ ਦਾ ਮਨ ਡੋਲ ਗਿਆ। ਤੁਸੀਂ ਅਸੀਂ ਕੀਹਦੇ ਵਿਚਾਰੇ ਹਾਂ।

"ਇਹ ਧਿਆਨ ਦੇਣ ਦੀ ਲੋੜ ਐ। ਸਤਿਗੁਰੂ ਤੋਂ ਮੰਗਿਆ ਕਰੋ ਕਿ ਸਿਦਕ ਦਾ ਦਾਨ ਦੇਵੇ। ਜਿੰਨਾ ਚਿਰ ਪੁਰਸ਼ ਨੂੰ ਨਿਸ਼ਚਾ ਨਹੀਂ ਹੁੰਦਾ ਸਤਿਗੁਰੂ ਉਤੇ, ਉਨਾ ਚਿਰ ਇਸ ਦੇ ਪੱਲੇ ਕੁਝ ਨਹੀਂ ਪੈਂਦਾ। ਗੁਰੂ ਹਰੀ ਸਿੰਘ ਜੀ ਨੂੰ ਉਹ ਵੀ ਹੁਕਮ ਮਿਲ ਗਿਆ। ਫਿਰ ਬਾਬਾ ਦਰਬਾਰਾ ਸਿੰਘ ਜੀ ਤਿੰਨ ਸਾਲ ਬਾਅਦ ਰੰਗੂਨ ਜਾਂਦੇ ਹਨ। ਖੇਡ ਬਣਦੀ ਐ ਬਾਰ ਬਟਨ ਨੂੰ ਮਿਲਣ ਜਾਂਦੇ ਹਨ। ਇਥੇ ਇਕ ਪਤਾ ਲਗਦਾ ਬਈ ਉਤਮ

ਸਿੰਘ ਹੁਰੀਂ ਉਦੋਂ ਹੀ ਗੁਰੂ ਹਰੀ ਸਿੰਘ ਜੀ ਦੇ ਪਾਸ ਆਉਂਦੇ ਹਨ। ਆਕ ਕਹਿੰਦੇ ਹਨ, ਸੱਚੇ ਪਾਤਸ਼ਾਹ (ਸਤਿਗੁਰੂ ਰਾਮ ਸਿੰਘ ਜੀ) ਕਿਥੇ ਹਨ? ਸਤਿਗੁਰੂ ਹਰੀ ਸਿੰਘ ਜੀ ਕਹਿੰਦੇ ਨੇ, "ਭਈ ਉਤਮ ਸਿੰਆਂ, ਥੋੜੇ ਦਿਨ ਸਤਿਗੁਰਾਂ ਨਹੀਂ ਸੀ ਮੈਨੂੰ ਦਰਸ਼ਨ ਦਿਤਾ, ਨੇਤਰ ਗਲ ਗਏ ਸੀ। ਮੇਰਾ ਸਰੀਰ ਨਹੀਂ ਸੀ ਰਹਿੰਦਾ ਜੇ ਹੋਰ ਵੀ ਦੋ ਚਾਰ ਦਿਨ ਸਤਿਗੁਰੂ ਦਰਸ਼ਨ ਨਾ ਦਿੰਦੇ। ਭਾਈ ਤੂੰ ਜੇ ਥੋੜਾ ਚਿਰ ਪਹਿਲੇ ਆਉਂਦਾ। ਸਤਿਗੁਰ ਹੁਣੇਂ ਇਥੋਂ ਗਏ ਨੇ। ਸਤਿਗੁਰ ਮੇਰੇ ਮੋਢੇ ਤੇ ਹੱਥ ਰੱਖਦੇ ਹਨ ਤਾਂ ਇਹ ਕੰਮ ਚਲਦਾ ਏ।" ਇਕ ਚੀਜ਼ ਤੇ ਮੈਂ ਵੀ ਆਪਣੇ ਅੱਖੀਂ ਦੇਖੀ ਹੈ। ਛੋਟੇ-ਛੋਟੇ ਸਾਂ। ਬਗੈਰ ਕਿਸੇ ਮਤਲਬ ਤੋਂ ਚਲਦੇ-ਚਲਦੇ, ਤੁਰੇ ਜਾਂਦਿਆਂ ਰਾਹ ਵਿਚ ਖੜੇ ਹੋ ਜਾਣਾ। ਫਿਰ ਉਥੇ ਚਰਨ ਨਾਲ ਮਿੱਟੀ ਖਰਚਨੀ, ਜਰਾ ਕੁ, ਫਿਰ ਚਲਣਾ। ਕਦਮ ਨਹੀਂ ਸੀ ਉਠਾਉਂਦੇ ਜਿੰਨਾ ਚਿਰ ਸਤਿਗੁਰਾਂ ਦਾ ਹੁਕਮ ਨਹੀਂ ਸੀ ਚਲਦਾ। ਫਿਰ ਬਾਬਾ ਦਰਬਾਰਾ ਸਿੰਘ ਜੀ ਰੰਗੂਨ ਗਏ। ਹੁਕਮ ਨਾਮਿਆਂ ਉਤੇ ਬੜੀ ਪਾਬੰਦੀ ਸੀ। ਉਹ ਜੇਹੜੇ ਬਚਨ ਯਾਦ ਕਰਕੇ ਸਤਿਗੁਰਾਂ ਕਿਹਾ ਪਾਣੀ ਮੇਂ ਗਾਲ ਦੇਣੇ ਜਾਂ ਅੱਗ ਮੇ ਸਾੜ ਦੇਣੇਂ। ਉਹਦੇ 'ਚ ਲਿਖਿਆ ਹੈ ਕਿ ਭਾਈ ਇਸਦਾ ਨਾਮ ਅਜ ਤੋਂ ਹਰੀ ਸਿੰਘ ਹੋਇਆ। ਜਿਸ ਤਰ੍ਹਾਂ ਲੈਹਣੇ ਦਾ ਅੰਗਦ ਨਾਉਂ ਧਰਿਆ। ਔਰ ਇਹ ਮੇਰੇ ਪਿਛੋਂ ਸਿੱਖੀ ਹਰੀ ਰਖੇਗਾ, ਇਸਨੂੰ ਸਿਰ ਕਰਤਾ ਜਾਨਣਾ। "ਮੇਰੇ ਧਕੇ ਨੂੰ ਇਹ ਬਖਸ਼ ਲਵੇ ਗਾ। ਇਹਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।" ਕੂਕਾ ਹੋ ਕੇ ਅੱਜ ਜਿਹੜਾ ਗੁਰੂ ਹਰੀ ਸਿੰਘ ਤੇ ਸਿਦਕ ਨਹੀਂ ਲਿਆਉਂਦਾ, ਫਿਰ ਉਹ ਕੀ ਆਪਦੇ ਆਪ 'ਚ ਡੀਂਗ ਮਾਰ ਸਕਦਾ ਐ, ਉਹ ਕੀ ਆਪਣੇ ਆਪ ਨੂੰ ਕਹਾਉਂਦਾ ਐ। ਮੈਂ ਰਾਤ ਵੀ ਤੁਹਾਨੂੰ ਗਲ ਦੱਸੀ ਸੀ। ਕਿ ਕਲਜੁਗ ਸਤਿਗੁਰਾਂ ਦਾ ਰੂਪ ਧਾਰੇਗਾ, ਪਰ ਮਰਿਆਦਾ ਨਹੀਂ ਸਤਿਗੁਰਾਂ ਦੀ ਹੋਵੇਗੀ। ਧਿਆਨ ਦੇਣਾ। ਕੋਈ ਆਦਮੀ ਤੁਹਾਨੂੰ ਕਹਿੰਦਾ ਹੈ, ਮਰਿਆਦਾ 'ਚ ਕੁਛ ਨਹੀਂ, ਕੋਈ ਆਦਮੀ ਤੁਹਾਨੂੰ ਕਹਿੰਦੇ, ਨਿਤਨੇਮ 'ਚ ਕੁਛ ਨਹੀਂ। ਇਕ ਘੰਟਾ ਕਿਉਂ ਕਰਦੇ ਓ? ਦੂਏ ਘੰਟੇ ਕਿਧਰ ਜਾਣ? ਉਹ ਸ਼ੁਕਰ ਹੈ-ਜੇ ਅਸੀਂ ਇਕ ਘੰਟਾ ਵੀ ਕਰ ਲਈਏ, ਦੇਖਣਾ ਇਨ੍ਹਾਂ ਗੱਲਾਂ 'ਚ ਨਹੀਂ ਆ ਜਾਣਾ। ਕਿਉਂਕਿ ਇਥੇ ਧੋਖਾ ਹੋ ਜਾਂਦਾ ਹੈ। ਇਹ ਤਿਲਕਣ ਬਾਜੀ ਵਿਹੜਾ ਐ। ਇਸ ਗੱਲ ਦਾ ਧਿਆਨ ਰਖਣ ਦੀ ਬੜੀ ਲੋੜ ਹੈ।

ਹਨੂਮਾਨ ਨੂੰ ਅਯੁੱਧਿਆ 'ਚ ਆ ਕੇ ਰਾਮ ਚੰਦਰ ਜੀ ਮਹਾਰਾਜ ਇਕ ਮਾਲਾ ਦੇਂਦੇ ਹਨ ਮਨੀਆਂ ਦੀ। ਹਨੂਮਾਨ ਮਾਲਾ ਲੈ ਕੇ ਮਨਕਾ ਦੇਖਦਾ ਹੈ। ਦੰਦ ਹੇਠ ਲੈਂਦਾ ਹੈ ਤੋੜ ਦੇਂਦਾ ਹੈ। ਉਸਨੂੰ ਕਿਹਾ, "ਉਇ ਹਨੂਮਾਨ! ਤੂੰ ਬਾਂਦਰ ਈ ਸੀ ਨਾ। ਆਖੀਰ ਬਾਂਦਰ ਈ ਰਿਹਾ, ਰਾਮ ਚੰਦਰ ਜੀ ਮਹਾਰਾਜ ਨੇ ਤੈਨੂੰ ਕੀਮਤੀ ਮਨੀਆਂ ਦੀ ਮਾਲਾ ਦਿੱਤੀ ਤੂੰ ਇਹਨੂੰ ਭੰਨਦਾ ਹੈ ਹਨੂਮਾਨ ਕਹਿੰਦਾ ਹੈ, "ਤੂੰ ਇਸ ਮਰਮ ਨੂੰ ਨਹੀਂ ਜਾਣਦਾ।" ਬਿਹਾਰੀ ਜੀ ਗੁਰੂ ਗੋਬੰਦ ਸਿੰਘ ਪਾਸ ਕਵੀ ਹੋਏ ਹਨ ਸਾਹਿਬ ਜਿਸ ਵੇਲੇ ਨਿਕਲ ਕੇ ਲਖੀ ਜੰਗਲ 'ਚ ਜਾਂਦੇ ਹਨ ਉਦੋਂ ਦਿਵਾਨ ਨੰਦ ਲਾਲ ਜੀ ਕੋਲ ਆ ਜਾਂਦੇ ਹਨ। ਬਿਹਾਰੀ ਜੀ ਕੋਲ ਜਾਂਦਿਆਂ ਨੂੰ ਕਮਲੀਆਂ ਆ ਜਾਂਦਾ ਹੈ। ਸਾਹਿਬ ਬੈਠ ਕੇ ਅਵਾਜ਼ ਮਾਰਦੇ ਹਨ ਕਹਿੰਦੇ ਨੇ:-

ਲੱਖੀ ਜੰਗਲ ਖਾਲਸਾ ਦੀਦਾਰ ਆਇਆ ਲਗਾ ਤਬ ਉਚਾਰ ਹੋਇਆ।
ਸੁਣਿ ਕੈ ਸੱਦੁ ਮਾਹੀ ਦਾ ਮੇਹੀ ਪਾਣੀ ਘਾਹ ਮੁਤੋਨੇ
ਕਿਸੇ ਨਾਲ ਨ ਰਲੀਆ ਕਾਈ ਕੋਈ ਸ਼ੌਕ ਪਯੋ ਨੇ।
ਗਇਆ ਫਿਰਾਕੁ ਮਿਲਿਆ ਮਿਤੁ ਮਾਹੀ ਤਾਹੀ ਸ਼ੁਕਰ ਕੀਤੋ ਨੇ।

ਨੰਦ ਲਾਲ ਜੀ ਕਹਿੰਦੇ ਨੇ, "ਇਕ ਦਿਨ ਮੈਂ ਸਤਿਗੁਰੂ ਪਾਸੋਂ ਪ੍ਰੇਮ ਸੁਗਾਹੀ ਪੀਤੀ, "ਭਾਇ ਅਸਾਡੇ ਲਿਖੀ ਫਕੀਰੀ ਸੋ ਮਸਤਕ ਧਰ ਲੀਤੀ। ਪਿਛਲੀ ਉਮਰ ਗੁਨਾਹੀ ਬੀਤੀ ਹਰਿ ਕੀ ਭਗਤਿ ਨ ਕੀਤੀ, ਆਗੇ ਸਮਝ ਚਲੋ ਨੰਦ ਲਾਲ ਪਾਛੇ ਜੋ ਬੀਤੀ ਸੋ ਬੀਤੀ।" ਬਿਹਾਰੀ ਜੀ ਦੀ ਵਾਰੀ ਆਉਂਦੀ ਹੈ। ਬਿਹਾਰੀ ਜੀ ਕਹਿੰਦੇ ਨੇ "ਆਸ਼ਕ ਆਸ਼ਕ ਸਭ ਕੋਈ ਆਖੇ ਸਿਰ ਟੇਢੀ ਪਗੜੀ ਧਰਕੇ। ਸਿਰੋਂ ਪਰੇ ਇਸ਼ਕ ਦਾ ਡੇਰਾ ਸਭ ਮੁੜ ਆਏ ਡਰ ਕੇ। ਮਾਨ ਮਨੀ ਤੇ ਖੁਦੀ ਤਕੱਬਰ ਕੋਈ ਨ ਰਹਿਓਸੁ ਜਰਕੇ। ਉਹ ਮਹਿਬੂਬਾਂਦੇ ਮਹਿਲ ਬਿਹਾਰੀ ਕੋਈ ਵਿਰਲਾ ਪਹੁੰਚਿਆ ਮਰਕੇ। ਜਿਨਾ ਚਿਰ ਜਿਉਂਦਾ ਹੈ "ਮੁਰਦਾ ਹੋਏ ਮੁਰੀਦ ਨ ਗਲੀ ਹੋਵਨਾ, ਮੁਰਦਾ ਹੋਏ ਮੁਰੀਦ ਤਾਂ ਗੁਰ ਗੋਰ ਸਮਾਵੈ। ਗੁਰੂ ਰੂਪ ਗੋਰ (ਮੜ੍ਹੀ) ਦੇ ਵਿਚ ਤਾਂ ਸਮਾਉਂਦਾ ਐ ਜੇ ਮੁਰਦਾ ਹੋ ਜਾਏ ਜੇ ਇਸਨੂੰ: ਇਹ ਹੈ, ਇਉਂ ਨਹੀਂ ਚਾਹੀਦਾ, ਇਉਂ ਚਾਹੀਦੈ, ਇਹ ਗਲ ਨਹੀਂ।" ਲੋਕ ਗੱਲਾਂ ਕਰਦੇ ਹਨ, "ਮਨ ਮੁਖ ਕਥਨੀ ਹੈ, ਪਰ ਰਹਿਤ ਨ ਹੋਈ।" ਹਨੂਮਾਨ ਕਹਿੰਦਾ ਐ, "ਓਏ ਇਹ ਮਣਕੇ ਮੇਰੇ ਕੰਮ ਦੇ ਨਹੀਂ।" ਕਿਉ ਨਹੀਂ ਕੰਮ ਦੇ?" ਇਹਨਾਂ ਤੇ ਰਾਮ ਨਹੀਂ ਲਿਖਿਆ ਹੋਇਆ। ਮੈਂ ਆਪਣੀ ਦੇਹ ਵੀ ਨਾ ਰੱਖਾਂ ਜੇ ਇਹਦੇ 'ਚ ਰਾਮ ਨਾ ਹੋਵੇ, ਐਉਂ ਕਰਕੇ ਹਨੂਮਾਨ ਨਹੁੰ ਨਾਲ ਫੜਕੇ ਚੰਮ ਪਾੜਦਾ ਐ, ਐਸ ਤਰ੍ਹਾਂ ਚਮੜ੍ਹਾ ਖੜ੍ਹਾ ਹੁੰਦਾ ਕਿਤੇ ਕਿਤੇ, ਤਸਵੀਰ ਬਣਦੀ ਹੈ ਹਰ ਇੱਕ ਰੋਮ ਤੇ ਰਾਮ-ਰਾਮ ਲਿਖਿਐ।

ਭਾਈ ਸਜਨੋਂ ਮੇਰਾ ਫਰਜ ਹੈ, ਤੁਹਾਡੀ ਸਾਧ ਸੰਗਤ ਦੀ ਸੇਵਾ 'ਚ ਅਰਜ ਕਰਨੀ ਕਿ ਕੁਛ ਸਜਨ, ਐਸੇ ਰਸਤੇ ਚਲਣਾ ਚਾਹੁੰਦੇ ਹਨ ਜਿਹੜੇ ਦੋ ਬੇੜੀਆਂ 'ਚ ਲੱਤ ਧਰਨੀ ਚਾਹੁੰਦੇ ਹਨ। ਕਦੇ ਦੋ ਬੇੜੀਆਂ 'ਚ ਲੱਤ ਧਰਕੇ ਕੋਈ ਆਦਮੀ ਪਾਰ ਨਹੀਂ ਹੋਇਆ। ਨਾਲੇ ਤਾਂ ਉਹ ਕੂਕੇ ਬਣਦੇ ਹਨ ਨਾਲੇ ਪਾਤਸ਼ਾਹੀ ਦਸ ਕਹਿ ਕੇ ਅਰਦਾਸਾ ਕਰਦੇ ਹਨ। ਗੁਰੂ ਹਰੀ ਸਿੰਘ ਦਾ ਨਾਉਂ ਨਹੀਂ ਲੈਂਦੇ। ਤੁਸੀਂ ਇਹ ਗਲ ਦੱਸੋ ਭਈ ਗੁਰੂ ਨਾਨਕ ਨੇ ਆਖਿਆ, "ਇਹ ਮੇਰੇ ਥਾਂ ਅੰਗਦ ਹੋ ਗਿਆ। ਜਿਹਨੂੰ ਬਹਾ ਕੇ ਮੱਥਾ ਟੇਕ ਦਿੱਤਾ ਜਿਨ੍ਹੇ ਗੁਰੂ ਅੰਗਦ ਨੂੰ ਨਹੀਂ ਮੰਨਿਆਂ, ਉਹਨੇ ਗੁਰੂ ਨਾਨਕ ਨੂੰ ਵੀ ਨਹੀਂ ਮੰਨਿਆ, ਜਦੋਂ ਗੁਰੂ ਹਰਿਕ੍ਰਿਸ਼ਨ ਨੇ "ਕਿਹਾ ਕਿ ਬਾਬਾ ਬਕਾਲੇ"ਤਾਂ ਜਿਨ੍ਹਾਂ ਨੇ ਬਾਬਾ ਬਕਾਲੇ ਨੂੰ ਨਾ ਮੰਨਿਆ। ਉਹਨਾਂ ਨੇ ਗੁਰੂ ਹਰਿਕ੍ਰਿਸ਼ਨ ਨੂੰ ਮੰਨ ਲਿਆ? ਧਿਆਨ ਦਿਓ! ਸਤਿਗੁਰਾਂ ਦਾ ਜਿਥੇ ਨਾਂ ਆ ਜਾਏ ਉਸ ਨੂੰ ਅੱਗ ਵੀ ਨਹੀਂ ਸਾੜਦੀ ਮੈਨੂੰ ਇਹ ਚੰਗੀ ਤਰ੍ਹਾਂ ਪਤਾ ਹੈ। ਜੇਹੜਾ ਗਰੰਥ ਸਤਿਗੁਰਾਂ ਵਾਲਾ ਭਾਈ ਸੰਤੋਖ ਸਿੰਘ ਨੇ ਲਿਖਿਆ, ਸਤਿਗੁਰੂ ਰਾਮ ਸਿੰਘ ਦਾ ਮੇਰੇ ਸਾਮ੍ਹਨੇ ਦੀ ਗਲ ਹੈ। ਮੈਨੂੰ ਹੋਸ਼ ਹੈ, ਚੰਗੀ ਤਰ੍ਹਾਂ ਉਹਨਾਂ ਨੇ ਇਕ ਝੁੱਗੀ ਪਾਈ ਹੋਈ ਸੀ। (ਸ੍ਰੀ ਭੈਣੀ ਸਾਹਿਬ) ਜਿਹੜਾ ਪਿਛਲਾ ਤਬੇਲਾ ਹੈ, ਉਹਦੇ 'ਚ ਜਿਥੇ ਹੁਣ ਖੂਹੀ ਲੱਗੀ ਹੋਈ ਐ। ਇਥੇ ਅੱਗ ਲੱਗ ਗਈ। ਰੁਤ ਗਰਮੀ ਦੀ ਹੈ। ਗੁਰੂ ਹਰੀ ਸਿੰਘ ਜੀ ਆਏ, ਤਬੇਲੇ ਉਤੇ ਚੜ੍ਹਕੇ ਦੇਖ ਰਹੇ ਹਨ ਅਗ ਲਗੀ ਨੂੰ। ਝੁੱਗੀ ਸੜ ਗਈ। ਸੰਤੋਖ ਸਿੰਘ ਪਿੱਟਦਾ ਹੈ ਕਿ ਮੇਰੀ ਕਰੀ ਕਰਾਈ ਖੂਹ 'ਚ ਪੈ ਗਈ। ਝੁੱਗੀ ਸੜ ਜਾਂਦੀ ਹੈ, ਪਰ ਗ੍ਰੰਥ ਦਾ ਕੁਛ ਨਹੀਂ ਵਿਗੜਦਾ। ਉਹ ਪੀਲਾ ਦਸਤਾਰਾ ਸਜਾ ਲੈਂਦੇ ਸੀ ਸੰਤੋਖ ਸਿੰਘ ਹੁਰੀ, ਕਿਉਂਕਿ ਨਾਮਧਾਰੀਆਂ 'ਚ ਪੀਲੇ ਦਸਤਾਰੇ ਦੀ ਕੋਈ ਮਨਾਹੀ ਨਹੀਂ ਹੈ। ਆਮ ਤੌਰ ਤੇ ਚਿੱਟਾ, ਨਹੀਂ ਤੇ ਪੀਲਾਵੀ। ਉਹਨਾਂ ਦੀ ਜਲੀ ਹੋਈ ਪੱਗ ਦੇ ਛੋਟੇ-ਛੋਟੇ ਟੁਕੜੇ ਮੈਂ ਦੇਖੇ।

ਮੇਰੇ ਸਾਮਨੇ ਇਕ ਗੱਲ ਹੋਈ, ਸ੍ਰੀ ਭੈਣੀ ਸਾਹਿਬ ਵਿਚ ਕਿ ਭਾਈ ਰਾਏ ਸਿੰਘ ਜੀ ਸਨ, ਇਹ ਭਾਈ

ਰਾਏ ਸਿੰਘ ਜੀ ਉਹ ਨਹੀਂ ਸਨ ਜਿਹੜੇ ਹਜ਼ੂਰ ਸਾਹਿਬ ਗਏ ਇਹ ਭਾਈ ਰਾਏ ਸਿੰਘ ਜੀ ਖਿਆਲੇ ਨਗਰ ਦਾ ਜਨਮ ਸੀ, ਇਹਨਾਂ ਦਾ, ਕਾਰੀਗਰ ਸਿੱਖ ਸਨ। ਇਨ੍ਹਾਂ ਦੇ ਪੁੱਤਰ-ਇਕ ਦਾ ਨਾਂ ਨੱਥਾ ਸਿੰਘ ਸੀ, ਇਕ ਦਾ ਨਾਂ ਕਰਮ ਸਿੰਘ, ਇਕ ਦਾ ਨਾਂ ਅਜੈਬ ਸਿੰਘ ਉਹ ਛੋਟਾ ਜਿਉਦਾ ਐ, ਅਜੇ, ਜੇਹੜਾ ਵਿਚਲਾ ਪੁਤਰ ਸੀ, ਕਰਮ ਸਿੰਘ ਉਹ ਬਹੁਤ ਸਿਦਕ ਵਾਲਾ ਸੀ। ਦੂਸਰਿਆਂ ਨੂੰ ਕੁਝ, ਸੰਤ ਸੂਰਤ ਸਿੰਘ ਜੀ (ਸਤਿਗੁਰਾਂ ਦੇ ਵਿਚਕਾਰਲੇ ਦੋਹਤਰੇ) ਦੀ ਸੰਗਤ ਸੀ ਉਹ ਸਿੰਘ ਸਭਾ ਵੱਲ ਬਹੁਤ ਖਿਆਲ ਰਖਦੇ ਸਨ। ਉਹਨਾਂ ਦੇ ਉਹ ਕੁਛ ਨੇੜੇ ਲਗਦੇ ਸਨ। ਅਖੰਡ ਪਾਠ ਤੋਰਨ ਲਗੇ, ਭਾਈ ਰਾਏ ਸਿੰਘ ਨੇ ਪਾਤਸ਼ਾਹੀ ਦਸ ਕਹਿ ਕੇ ਅਰਦਾਸਾ ਕੀਤਾ, ਗੁਰੂ ਹਰੀ ਸਿੰਘ ਜੀ ਦਾ ਨਾਂਉ ਨਹੀਂ ਲਿਆ। ਦੋ ਵੇਰ ਅਰਦਾਸਾ ਕੀਤਾ ਦੋਵੇਂ ਵੇਰ ਜੋਤਬੁਝ ਗਈ, ਇਹ ਮੇਰੇ ਅੱਖੀਂ ਵੇਖਣ ਦੀ ਗੱਲ ਐ ਸਾਮ੍ਹਨੇ ਦੀ। ਉਹ (ਕਰਮ ਸਿੰਘ) ਪੁੱਤਰ ਉਹਦਾ, ਧੂਪੀਆ ਬੈਠਾ ਸੀ ਬਾਹਰ ਨਿਕਲ ਕੇ ਲੜ ਪਿਆ ਕਹਿੰਦੈ ਪਿਓ ਨੂੰ, ਕੰਜਰਾ ਤੇਰੀ ਮਤ ਕਿਉਂ ਮਾਰੀ ਗਈ ਤੂੰ ਅਰਦਾਸਾ ਸਤਿਗੁਰਾਂ ਦਾ ਨਾਂ ਲੈ ਕੇ ਕਰ, ਜਿਸ ਵੇਲੇ ਅਰਦਾਸਾ ਕੀਤਾ ਉਹ ਫਿਰ ਜੋਤ ਜਗੀ ਇਹ ਮੈਂ ਕਿਸੇ ਵਾਸਤੇ ਨਹੀਂ ਕਹਿ ਰਿਹਾ, ਕੋਈ ਇਕ ਨੂੰ ਮੰਨਣ ਵਾਲਾ ਉਹ ਵੀ ਸਾਡਾ ਹੈ ਜੇਹੜਾ ਗੁਰੂ ਨਾਨਕ ਤੋਂ ਮੰਨਦਾ ਹੈ।

**'ਸਤਿਗੁਰੂ ਜਗਜੀਤ ਸਿੰਘ ਜੀ'** ਦੇ ਜੀਵਨ ਤੇ ਕੁਛ ਲਿਖਣ ਤੋਂ ਪਹਿਲਾਂ ਮੈਂ ਆਪਣੀਆਂ ਕੁਝ ਭਾਵਨਿਕ ਰੁਬਾਈਆਂ ਇਥੇ ਦੇ ਰਿਹਾ ਹਾਂ ਫਿਰ ਆਪਣੀ ਇਕ ਕਵਿਤਾ ਦੇ ਕੇ ਫਿਰ ਮੈ ਸਤਿਗੁਰੂ ਜਗਜੀਤ ਸਿੰਘ ਦੇ ਚਲ ਰਹੇ ਜੀਵਨ ਵਿਚ ਅੰਸਰੂਪ ਵੇਰਵਾ ਦੇਵਾਗਾਂ।

ਆਤਮਾ ਸਿੰਘ ਸਨਖਤ੍ਰਵੀ

**ਭਾਵਨਿਕ—ਰੁਬਾਈਆਂ**

1. ਜਿਸ ਕੇ ਮਨ ਕੀ ਪਿਖ ਕੋਮਲਤਾ ਹਰ ਕੋਮਲਤਾ ਰਿਸ ਕੈ ਕੁਮਲਾਏ।
ਜਿਸਕੇ ਬਚ ਮਧੁਰ ਭਰੇ ਸੁਨ ਕੈ ਇੰਦ੍ਰਾਦਿਕ ਸੇ ਹਿਰਦੇ ਮਿਸ਼ਟਾਏ।
ਪਿਖ ਕ੍ਰਮ ਸ੍ਰਛ ਪ੍ਰਤਛ ਜਿਹ ਕੇ ਸਭ ਸੁਕ੍ਰਿਤ ਕਰਮ ਸਭੀ ਹਰਖਾਏ।
ਵਹ ਸ਼ੁਧ ਸਰੂਪ ਗੁਰੂ 'ਜਗਜੀਤ' ਹਰਿ ਆਤਮਾ ਹੀ ਤਿਸਕੇ ਬਲਿਜਾਏ।

ਆਤਮਾ ਸਿੰਘ ਸਨਖਤ੍ਰਵੀ

2. ਜਿਸਕੇ ਜੁਗ ਨੈਨਨ ਕੀ ਛਬਿ ਤੇ ਮ੍ਰਿਗ ਨੈਨਨ ਕੀ ਛਬ ਹੈ ਉਕਸਾਵਤ
ਜਿਨ ਕੇ ਮੁਖ ਸੀਤਲਾ ਕਉ ਪਿਖਕੈ ਨਭ ਮੰਡਲ ਮੈ ਉਡਮਨ ਮੁਸਕਾਵਤ।
ਜਿਨ ਕੀ ਦਸਤਾਰ ਮੈ ਭਾਨ ਪ੍ਰਭਾ ਔ ਹੋਠਨ ਮੈ ਸੁਰਸਤੀ ਬਿਸਮਾਵਤ।
ਵਹ ਰੂਪ ਅਨੂਪ ਗੁਰੂ 'ਜਗਜੀਤ' ਹਰਿ ਆਤਮਾ ਤਾਂਹਿ ਕੋ ਸੀਸ ਨਿਵਾਵਤ।

ਆਤਮਾ ਸਿੰਘ ਸਨਖਤ੍ਰਵੀ

3. ਨਹਿ ਆਲਸ ਹੈ ਜਿਨ ਕੇ ਤਨ ਮੈ ਹਰ ਪ੍ਰਾਤ ਸਮੇਂ ਉਠ ਸੰਗਤ ਆਵੈ।
ਕਰ ਸੋਚ ਸਨਾਨ ਹੁਇ ਏਕ ਬ੍ਰਿਤੀ ਹਰਿ ਸਿਮਰਨ ਧਿਆਨ ਵਿਖੇ ਰੁਚਿ ਲਾਵੈ।

ਪੁਨ ਲੈਕਰ ਤਾਊਸ ਔ ਦਿਲਰੁਬਾ ਰਲ ਗੀਤ ਸੰਗੀਤ ਕੇ ਰਾਗ ਅਲਾਵੈ।
ਮਾਨੋ ਗਣ ਗੰਧ੍ਰਵ ਮਿਲਕੇ ਕਰਕੇ ਗੁਰੂ ਦਰਸ਼ਨ ਕੋ, ਬਿਸਮਾਵੈ।

ਆਤਮਾ ਸਿੰਘ ਸਨਖਤ੍ਰਵੀ

4. ਜਿਸ ਸਤਿਗੁਰੂ ਕੇ ਬਦਨ ਸਦਨ ਤੇ ਰਹੀ ਮੁਸਕਨੀ ਛਾਈ।
ਜਿਸਦੇ ਵੇਖਣ ਸੁਨਣ ਬੋਲਨ ਵਿਚ ਰਮਜ਼ਾਂ ਦੀ ਗਹਿਰਾਈ।
ਅਕਣਾ ਥਕਣਾ ਨਿੰਦ੍ਰਾ ਜਿਸਦੇ ਅੰਦਰ ਰਤਾ ਨ ਆਲਿਸ।
ਉਹ ਸਤਿਗੁਰੂ "ਜਗਜੀਤ" ਆਤਮਾ ਸ਼ਕਤਿ ਨੂਰਾਨੀ ਆਈ।

ਆਤਮਾ ਸਿੰਘਂ ਸਨਖਤ੍ਰਵੀ

5. ਜਿਧਰ ਨਜ਼ਰ ਮਿਹਰ ਦੀ ਕਰਦਾ ਲੱਖਾਂ ਪਾਪੀ ਤਾਰੇ।
ਕਰ ਦਰਸਨ ਮਨ ਸੀਤਲ ਹੋਵੇ ਤਪਦੇ ਹਿਰਦੇ ਠਾਰੇ।
ਇਸ ਪਿਆਰੇ ਜਗਜੀਤ ਗੁਰੂ ਦਾ ਰਾਜ ਕਿਸੇ ਨ ਪਾਇਆ।
ਉਹ ਆਤਮਾ ਧੰਨੁ ਧੰਨੁ ਹੈ ਜੋ, ਗੁਰ ਜਗਜੀਤ ਚਿਤਾਰੇ।

ਆਤਮਾ ਸਿੰਘ ਸਨਖਤ੍ਰਵੀ

**"ਇਹ ਸਤਿਗੁਰੂ ਜਗਜੀਤ ਹਰੀ ਹਨ"**

ਇਹ ਸਤਿਗੁਰੂ ਪ੍ਰਤਾਪ ਹਰੀ ਸਨ।
ਜਿਨ੍ਹਾਂ ਵਿਚ ਸੀ ਝਲਕ ਨੂਰਾਨੀ।
ਜਿਨ੍ਹਾਂ ਵਿਚ ਸੀ ਕਸ਼ਸ਼ ਰੂਹਾਨੀ।
ਜਿਨ੍ਹਾਂ ਵਿਚ ਸੀ ਦਿਲ ਰਹਿਮਾਨੀ।
ਜਿਨ੍ਹਾਂ ਵਿਚ ਸੀ ਸ਼ਕਤ ਲਾਸਾਨੀ।
ਦਰਸ ਜਿਨ੍ਹਾਂ ਦਾ ਭਾਨ ਸਮਾਨੀ।
ਪਰਸ ਜਿਨ੍ਹਾਂ ਦਾ ਪਾਰਮਿਆਨੀ।
ਤਰਸ ਜਿਨ੍ਹਾਂ ਦਾ ਸਭ ਲਈ ਜਾਨੀ।
ਬਰਸ ਜਿਨ੍ਹਾਂ ਦਾ ਬਿਰਹੋਂ ਪਾਨੀ।
"ਇਹ ਸਤਿਗੁਰੂ ਪ੍ਰਤਾਪ ਹਰੀ ਸਨ।"
ਨੈਣ ਜਿਨ੍ਹਾਂ ਦੇ ਸਨ ਪਰਖੀਲੇ।
ਬੈਣ ਜਿਨ੍ਹਾਂ ਦੇ ਮਧੁਰ ਰਸੀਲੇ।

ਕਰਨ ਜਿਨ੍ਹਾਂ ਦੇ ਅਤਿ ਸੁਰਤੀਲੇ।
ਚਰਨ ਜਿਨ੍ਹਾਂ ਦੇ ਅਤਿ ਫੁਰਤੀਲੇ।
ਬੋਲ ਜਿਨ੍ਹਾਂ ਦੇ ਅਤਿ ਅਣਖੀਲੇ।
ਤਨ ਸੁਭਾਵ ਦੇ ਜੋ ਜੋਸ਼ੀਲੇ।
ਅੰਨ ਧੰਨ ਦੇ ਜੋ ਵਰਤੀਲੇ।
ਜਨ ਆਪਣੇ ਲਈ ਜੋ ਮਨ ਹੀਲੇ।
"ਇਹ ਸਤਿਗੁਰੂ ਪਰਤਾਪ ਹਰੀ ਸਨ"

ਚੋਜ ਜਿਨ੍ਹਾਂ ਦੇ ਗਿਣੇ ਨ ਜਾਂਦੇ।
ਖੋਜ ਜਿਨ੍ਹਾਂ ਦੇ ਮਿਣੇ ਨ ਜਾਂਦੇ।
ਓਜ ਜਿਨ੍ਹਾਂ ਦੇ ਕਿਣੇ ਨ ਜਾਂਦੇ।
ਸੋਹਜ ਜਿਨ੍ਹਾਂ ਦੇ ਖਿਣੇ ਨ ਜਾਂਦੇ।
"ਇਹ ਸਤਿਗੁਰੂ ਪਰਤਾਪ ਹਰੀ ਸਨ"
ਜੋ ਸਤਿਗੁਰ ਹਰੀ ਘਰ ਆਏ।
ਸੋ ਸ੍ਰੀ ਜੀਵਨ ਮਾਤਾ ਜਾਏ।
ਚੇਤਰ ਵਦੀ ਤੀਜ ਪ੍ਰਗਟਾਏ।
"ਗੁਰੂ ਜਗਜੀਤ" ਦੇ ਪਿਤਾ ਸਦਾਏ।
'ਬੀਰ ਹਰੀ' ਭਾਈ ਮਾਂ ਪਿਉ ਜਾਏ।
ਬਜ਼ੁਰਗ ਠਾਕਰਾਂ ਦੇ ਜੋ ਅਖਵਾਏ।
ਇਹ ਸਤਿਗੁਰੂ ਪ੍ਰਤਾਪ ਹਰੀ ਸਨ।
ਨਕਸ਼ਿ ਕਦਮ ਜਿਨ੍ਹਾਂ ਤੇ ਚਲਕੇ।
ਆ ਗਏ ਨੇ "ਜਗਜੀਤ" ਬਦਲ ਕੇ।
ਜਿਨ੍ਹਾਂ ਦੱਸਿਆ ਬੇੜਾ ਠੱਲ ਕੇ।
"ਹਰਿ ਆਤਮਾ" ਕਹਿੰਦੇ ਰਲ ਕੇ।
ਜੋ ਸਤਿਗੁਰੂ ਪ੍ਰਤਾਪ ਹਰੀ ਸਨ
ਏਹ ਸਤਿਗੁਰੂ ਜਗਜੀਤ ਹਰੀ ਹਨ।

ਆਤਮਾ ਸਿੰਘ ਸਨਖਤ੍ਰਵੀ
ਭਾਦਰੋ ਸੰਮਤ ੨੦੧੮

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਅਵਤਾਰ ਅਤੇ ਮਾਤਾ ਪਿਤਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਪੂਜਯ ਮਾਤਾ ਭੁਪਿੰਦਰ ਕੌਰ ਦੇ ਉਦਰ ਤੋਂ ਕਤਕ ਸੁਦੀ ਤ੍ਰਿਉਦਸੀ (੮ ਮਘਰ ਸੰਮਤ ੧੯੭੭) ਬੁਧਵਾਰ ਨੂੰ ਸ੍ਰੀ ਭੈਣੀ ਸਾਹਿਬ ਹੋਣਹਾਰ ਸਪੁਤ੍ਰ ਸ੍ਰੀ ਬਾਬਾ ਜਗਜੀਤ ਸਿੰਘ ਜੀ ਦਾ ਅਵਤਾਰ ਹੋਇਆ।

ਪਰ ਸ੍ਰੀ ਅਕਾਲ ਪੁਰਖ ਦੇ ਭਾਣੇ ਅਨੁਸਾਰ ਜਦੋਂ ਕਿ ਇਹ ਸਾਹਿਬਜ਼ਾਦੇ ਤਕਰੀਬਨ ੪ ਸਾਲ ਦੇ ਹੀ ਸਨ ਕਿ ਪੂਜਯ ਮਾਤਾ ਭੂਪਿੰਦਰ ਕੌਰ ਜੀ ੨੯ ਭਾਦਰੋ ਸੰਮਤ ੧੯੮੧ ਨੂੰ ਅਕਾਲ ਚਲਾਣਾ ਕਰ ਗਏ।

## ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਲਣ ਪੋਸ਼ਣ

ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਵਿਰਸ਼ ਸ਼ੁਰੂ ਵਿਚ ਪੂਜਯ ਮਾਤਾ ਜੀਊਣ ਕੌਰ ਜੀ ਅਤੇ ਮਾਤਾ ਫਤਹ ਕੌਰ ਤੋਂ ਇਲਾਵਾ ਇਹਨਾਂ ਦੀ ਨਾਨੀ ਮਾਤਾ ਰਾਮ ਕੌਰ (ਅੰਬੋ ਜੀ) ਦੀ ਦੇਖ ਰੇਖ ਹੁੰਦਾ ਰਿਹਾ। ਫਿਰ ਕਰੀਬ ੪ ਸਾਲਾਂ ਤੋਂ ਬਾਅਦ ਇਨ੍ਹਾਂ ਦਾ ਜੀਵਨ ਗੌਰਵਮਈ ਤੇ ਅਲੌਕਿਕ ਬਨਾਉਣ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਵਾਸਤੇ ਧਾਰਮਿਕ ਵਿਦਿਆ, ਉਚ ਇਖਲਾਕੀ ਤੇ ਸੰਗੀਤਮਈ ਉਸਤਾਦਾਂ ਦਾ ਵਿਸ਼ੇਸ਼ ਪ੍ਰਬੰਧ ਕੀਤਾ ਅਤੇ ਇਨ੍ਹਾਂ ਦੀ ਬਾਲ ਅਵਸਥਾ ਤੇ ਸੇਵਾ ਸੰਭਾਲ ਦੀ ਸੇਵਾ ਉਸ ਵਕਤ ਗੁਰਦਵਾਰੇ ਦੇ ਖਾਸ ਪ੍ਰਬੰਧਕ ਸੰਤ ਗੁਰਮੁਖ ਸਿੰਘ ਝਬਰ ਦੇ ਜਿਮੇ ਲਾਈ।

## ਸਤਿਗੁਰੂ ਜੀ ਦੀ ਪੜ੍ਹਾਈ ਅਤੇ ਰਾਗ ਵਿਦਿਆ ਲਈ ਉਸਤਾਦ

ਜਿਥੇ ਵਿਦਿਆ ਪ੍ਰਾਪਤੀ ਸਮੇਂ ਇਹ ਪੰਜਾਬੀ ਹਿੰਦੀ ਅੰਗ੍ਰੇਜ਼ੀ ਤੇ ਸੰਗੀਤ ਵਾਸਤੇ ਸੰਤ ਹਰਨਾਮ ਸਿੰਘ ਜੀ ਰਾਗੀ ਚਵਿੰਡੇ ਵਾਲੇ ਤੇ ਹੋਰ ਰਬਾਬੀਆਂ ਦੇ ਔਖੇ ਸੌਖੇ ਬਚਨ ਸਹਾਰਨੇ ਪੈਂਦੇ ਉਥੇ ਪ੍ਰਬੰਧਕਾਂ ਦੀ ਹਰ ਸਮੇ ਦੀ ਤਾੜਨਾ ਇਨ੍ਹਾਂ ਨੂੰ ਵਖਰੀ ਸਹਾਰਨੀ ਪੈਂਦੀ। ਜਦੋਂ ਕਿ ਸਾਹਿਬਜ਼ਾਦੇ ਨੇ ਹਰ ਤਾੜਨਾ ਨੂੰ ਖਿੜੇ ਮਥੇ ਸਹਾਰਿਆ ਕਿਉਂਕਿ ਇਹ ਅੱਛੀ ਤਰ੍ਹਾਂ ਜਾਣਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਪੂਰੀ ਤਰ੍ਹਾਂ ਤਾਂ ਹੀ ਮੰਨਿਆ ਜਾਣਾ ਜੇਕਰ ਉਨ੍ਹਾਂ ਤੇ ਪ੍ਰਬੰਧਕਾਂ ਦੇ ਆਖੇ ਲਗਿਆ ਜਾਵੇ ਅੰਤੇ ਜਾਬਤੇ ਵਿਚ ਰਹਿਣਾ ਵੀ ਤਾਂ ਹੀ ਸਿੱਖਿਆ ਜਾ ਸਕਦਾ ਹੈ।

ਪਰ ਉਸ ਵਿਦਿਆ ਪੜ੍ਹਾਈ ਤੇ ਸੰਗੀਤ ਦੀ ਜਾਣਕਾਰੀ ਅਥਵਾ ਹੋਰ ਜੀਵਨ ਉਚਤਾ ਦੇ ਅਧਿਐਨ ਸਮੇਂ ਸ੍ਰੀ ਸਤਿਗੁਰੂ ਜੀ ਦੀ ਇਛਾ ਤੇ ਉਸਤਾਦਾਂ ਦੀ ਤਾੜਨਾ ਰੂਪ ਕੁਠਾਲੀ ਵਿਚ ਇਹ ਸਾਹਿਬਜ਼ਾਦੇ ਸ਼ੁਧ ਸੋਨੇ ਦੇ ਸਮਾਨ ਹੋ ਕੇ ਨਿਕਲੇ ਅਤੇ ਫਿਰ ਸਤਿਗੁਰੂ ਸਚੇ ਪਾਤਸ਼ਾਹ ਇਨ੍ਹਾਂ ਨਾਲ "ਗੁਰਦੇਵ ਪਿਤਾ" ਵਾਲਾ ਪਿਆਰ ਕਰਨ ਲਗੇ ਤੇ ਕਈ ਜੁੰਮੇਵਾਰੀਆਂ ਵਾਲੇ ਵਿਵਹਾਰ ਇਨ੍ਹਾਂ ਪਾਸੋਂ ਕਰਵਾਉਣ ਲਗੇ।

### ਕਿਰਪਾ ਯੋਗ ਨੂੰ ਕਿਰਪਾ

ਇੱਕ ਦਿਨ ਸਤਿਗੁਰੂ ਜੀ ਹਜ਼ੂਰ ਸਿੰਘ ਚੰਦਰਹਾਸ ਤੇ ਛੋਟੇ ਬਾਬਾ ਜੀ ਤੋਂ ਸ਼ਬਦ ਪੁਰਾਣੀ ਰੀਤ ਵਿਚ, ਪੱਕੇ ਰਾਗ ਦੇ ਸੁਣੇ ਤੇ, ਵੱਡੇ ਬਾਬਾ ਜੀ ਕੋਲ ਬੈਠਿਆਂ ਵੱਲ ਇਸ਼ਾਰਾ ਕਰ ਬਚਨ ਕੀਤਾ ਮੈਂ ਸ਼ਿਮਲੇ ਤੇ ਜਲੰਧਰ ਆਦਿ ਰਾਗ ਸਭਾ ਸੁਣੀਆਂ ਹਨ ਤੇ ਆਪ ਭੇਟੀ ਸਾਹਿਬ ਕੀਤੀਆਂ ਵੀ ਹਨ। ਮੇਰੀ ਸਮਝ 'ਚ ਜੋ ਆਇਆ ਹੈ ਕਹਿੰਦਾ ਹਾਂ, ਤੁਹਾਡੇ ਜਿਹਾ ਲੈ ਦੇ ਹਿਸਾਬ ਤੇ ਸੁਰਵਿਚ ਰਹਿ ਕੋਈ ਭਾਰਤ ਵਿਚ ਗੌ ਨਹੀਂ ਸਕਦਾ। ਜੇ ਅਭਿਆਸ ਰਖੋਗੇ ਤਾਂ ਹੋਰ ਵਧੋਗੇ ਇਸ ਗੁਣ ਵਿਚ।

ਜੱਸ ਜੀਵਨ ਭਾਗ ੬, ਪੰਨਾ ੩੫੪

### ਇਨ੍ਹਾਂ ਜਿਹਾ ਹੋਰ ਕੋਈ ਨਹੀਂ

"ਸਤਿਗਰ ਜੀ ਨੂੰ ਇੱਕ ਰੀਤ ਤਾਬੇ ਦੀ ਗੰਵੀ ਹੋਈ ਬੜੀ ਪਸੰਦ ਆਈ। ਤਾਂ ਪੁਛਿਉ ਨੇ, "ਇਸ ਰਾਗ ਦਾ ਨਾਮ ਕੀ ਹੈ?" ਤਾਬੇ ਉਤਰ ਦਿੱਤਾ, "ਛੋਟੇ ਹੁੰਦੇ ਦੇ ਮਾਪੇ ਮਰ ਗਏ ਸਨ, ਉਸਤਾਦ ਦੀ ਸੇਵਾ ਕਰ ਗੁਣ ਲੈਂਦਾ ਰਿਹਾ ਹਾਂ ਪੁਛਣ ਦੀ ਜੁੱਰਤ ਹੀ ਨਹੀਂ ਪਈ।" ਵੱਡੇ ਬਾਬਾ ਜੀ ਸੁਣ ਕਿਹਾ, "ਗੁਣ ਭੀ, ਲੋੜ ਭੀ, ਸਿਰ ਤੇ ਪਿਆਂ, ਮੇਹਨਤ ਕੀਤਿਆਂ ਪ੍ਰਾਪਤ ਹੁੰਦੀ ਏ। ਸ਼ੌਕ ਤੇ ਲੋੜ ਦੋਵੇਂ ਚੀਜ਼ਾਂ ਹੋਣ ਤਾਂ ਤਕਲੀਫ ਝੱਲਿਆਂ ਗੁਣ ਪ੍ਰਾਪਤ ਹੁੰਦਾ ਹੈ।" ਸਤਿਗੁਰੂ ਜੀ ਕਿਹਾ, "ਠੀਕ ਹੈ, ਠੀਕ ਹੈ।" ਵੱਡੇ ਬਾਬਾ ਜੀ ਤੋਂ ਇੱਕ ਰੀਤ ਸੁਣ ਸਤਿਗੁਰੂ ਜੀ ਬੜੇ ਖੁਸ਼ ਹੋਏਤੇ ਬਚਨ ਕੀਤਾ, ੪ ਸਾਲ ਦੀ ਉਮਰ ਵਿਚ ਰਾਗ ਵੱਲ ਲੱਗੇ ਹਨ। ਇਹ ਰੀਤ ਹੁਣ ਸਿੱਖੀ ਏ। ਹੁਣ ੩੯ਵੇਂ ਸਾਲ ਵਿਚ ਹਨ, ਤੇ ਕਿਹਾ, "ਸੰਸਾਰ ਤੇ ਕੋਈ ਇਨ੍ਹਾਂ ਜਿਹਾ ਨਹੀਂ।"

ਜੱਸ ਜੀਵਨ ਭਾਗ ੬ ਪੰਨਾ ੧੬੫

ਇਨ੍ਹਾਂ ਦਾ ਪਹਿਰਾਵਾ ਤੇ ਰਹਿਣੀ ਬਹਿਣੀ ਕਹਿਣੀ ਤੇ ਸਹਿਣੀ ਮਾਨ ਸਰੋਵਰ ਦੇ ਹੰਸਾਂ ਨੂੰ ਮਾਤ ਕਰਦੀ ਸੀ।

### ਅਨੰਦ ਕਾਰਜ

ਬਾਲ ਅਵਸਥਾ ਤੋਂ ਭਰ ਜਵਾਨੀ ਤਕ ਸ੍ਰੀ ਸਤਿਗੁਰੂ ਜੀ ਦੀ ਛਤ੍ਰ ਛਾਇਆ ਤਕ ਜਦ ਇਹ ਸਰਵਗੁਣ ਤੇ ਸਰਵ ਵਿਦਿਆ ਤੇ ਸੰਗੀਤਕਲਾ ਵਿਚ ਨਿਪੁੰਨ ਹੋ ਗਏ ਤਾਂ ਕਰੀਬ ੨੪-੨੫ ਸਾਲਾਂ ਦੀ ਆਯੂ ਵਿਚ ਸ੍ਰੀ ਬਾਬਾ ਜੀ ਵੱਡਿਆਂ ਦਾ ਪਹਿਲਾ ਅਨੰਦ ਕਾਰਜ, ਸ੍ਰ. ਊਧਮ ਸਿੰਘ ਰੰਧਾਵਾ ਨਗਰ ਕਾਲੂ ਵਾਹਰ, ਜ਼ਿਲ੍ਹਾ ਹੁਸ਼ਿਆਰ ਵਾਲਿਆਂ ਦੀ ਸਪੁਤ੍ਰੀ ਬੀਬੀ ਰਜਿੰਦਰ ਕੌਰ ਨਾਲ ਮੁਠੱਡੇ ਨਗਰ ਦੇ ਹੋਏ ਹੋਲੇ ਸਮੇਂ ਸੰਮਤ ੨੦੦੧ ਨੂੰ ਹੋਇਆ।

ਪਰ ਅਕਾਲ ਪੁਰਖ ਦੇ ਭਾਣੇ ਅਨੁਸਾਰ ਉਹ ਬੀਬੀ ਜੀ ਛੇਤੀ ਹੀ ਅਕਾਲ ਚਲਾਣਾ ਕਰ ਗਏ। ਫਿਰ ਦੂਸਰਾ ਅਨੰਦ ਕਾਰਜ ੧੯ ਮਾਘ ਸੰਮਤ ੨੦੦੨ ਨੂੰ ਸੰਤ ਸਰਵਣ ਸਿੰਘ, ਨਗਰ ਬਾਜੇਖਾਨੇ ਵਾਲਿਆਂ ਦੀ ਸਪੁਤ੍ਰੀ ਨਾਲ ਪਿੰਡ ਰੋਡਿਆਂ ਵਿਚ ਹੋਏ ਇਕ ਮੇਲੇ ਸਮੇਂ ਹੋਇਆ। ਇਸ ਭਾਗਸ਼ੀਲ ਬੀਬੀ ਦਾ ਨਾਮ ਵੇਦੀ ਮੰਡਪ ਵਿਚ ਅੰਮ੍ਰਿਤ ਛਕਾਉਣ ਉਪ੍ਰੰਤ ਅੰਤਰਜਾਮੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਰਸਨਾ ਦੁਆਰਾ ਸ੍ਰੀ ਚੰਦ ਕੌਰ ਰਖਿਆ। ਇਨ੍ਹਾਂ ਦੇ ਗ੍ਰਹਿ ਵਿਖੇ ਸੰਮਤ ੨੦੧੯ ਨੂੰ ਇਕ ਦੈਵੀ ਗੁਣਾਂ ਵਾਲੀ ਕੰਨਿਆ ਸ੍ਰੀ

ਸਾਹਿਬ ਕੌਰ (ਬੀਬਾ) ਜੀ ਦਾ ਜਨਮ ਹੋਇਆ।

**ਗੁਰਗੱਦੀ**

ਸਤਿਗੁਰੂ ਪ੍ਰਤਾਪ ਸਿੰਘ ਜੀ ਕਿਸ ਤਰ੍ਹਾਂ ਦੇਹ ਵਿਚ ਹੁੰਦਿਆਂ ਹੀ ਅਹੀਆਪੁਰ ਦਰਸ਼ਨ ਦੇਣ ਸਮੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ) ਦੇ ਸਮਰੱਥ ਅਤੇ ਆਪਣਾ ਹੀ ਰੂਪ ਸਮਝਣ ਲਈ ਮੈਨੂੰ ਕਿਹਾ ਸੀ ਜਿਸਦਾ ਜ਼ਿਕਰ ਮੈਂ ਪਿਛੇ ਕਰ ਆਇਆ ਹਾਂ। ਇਥੇ ਮੈਂ ਆਪਣੇ ਇਕ ਅਭੁੱਲ ਸੁਪਨੇ ਦੀ ਕਵਿਤਾ ਦੇ ਰਿਹਾ ਹਾਂ ਅਤੇ ਉਸਤੋਂ ਕੁਝ ਦਿਨ ਬਾਦ ਦਾ ਦ੍ਰਿਸ਼ਟਾਂਤ:

**ਅਭੁੱਲ ਸੁਪਨਾ**

ਵੀਹ ਸੌ ਸੋਲਾ ਸੰਮਤ ਤੇ ਕਤਕ ਦੀ ਬਾਈ ਭਦ੍ਰੋਂ
ਅਹੀਆਪੁਰ ਅੰਮ੍ਰਿਤ ਵੇਲੇ ਸੁਪਨਾ ਇਕ ਆਇਆ ਸੀ।
ਸਤਿਗੁਰੂ ਪ੍ਰਤਾਪ ਸਿੰਘ ਜੋ ਕਰਦੇ ਪਿਆਰ ਮੈਨੂੰ
ਸਮੇਂ ਨੇ ਅਚਾਨਕ ਵਿਛੋੜਾ ਉਹ ਪਾਇਆ ਸੀ।
ਦੁਖ ਸੁਖ ਅਪਣਾ ਸੁਣਾਵਾਂ ਹੁਣ ਕਿਸਨੂੰ ਮੈਂ
ਮਾਨੋ ਮੇਰੇ ਜੀਵਨ 'ਚ ਔਖਾ ਸਮਾਂ ਆਇਆ ਸੀ।
ਉਸ ਦਿਨ ਵੀ ਏਹੋ ਸੋਚਦਿਆਂ ਸੁਭਾਵਿਕ ਹੀ
ਚਾਰ ਵਜੇ ਵਾਲਾ ਸਮਾਂ ਇਹ ਸਮਾਂ ਆਇਆ ਸੀ।
ਲਗਾ ਹੈ ਦੀਵਾਨ ਕਿਸੇ ਥਾਂ ਉਤੇ ਬਹੁਤ ਵੱਡਾ
ਮੈਂ ਭੀ ਉਧਰ ਜਾਣ ਦਾ ਖਿਆਲ ਤਾਂ ਬਣਾਇਆ ਸੀ
ਆਸਣ ਤੇ ਬੈਠੇ ਹਨ ਗੁਰੂ ਪ੍ਰਤਾਪ ਹਰੀ
ਵੇਖ ਗੁਰ ਦਰਸ਼ਨ ਮੇਰਾ ਮਨ ਬਿਗਸਾਇਆ ਸੀ।
ਵਾਰੀ ਨਾਲ ਮੈਂ ਵੀ ਜਾਂ ਡੰਡਉਤ ਕੀਤੀ ਗੁਰੂ ਜੀ ਨੂੰ
ਮੇਰੇ ਲਈ ਸੁਭਾਗ ਸਮਾਂ ਅਜ ਇਹ ਆਇਆ ਸੀ
ਪਰ ਮੱਥਾ ਟੇਕ ਜਦ ਉਠਿਆ ਪ੍ਰੇਮ ਨਾਲ
ਡਿੱਠਾ ਉਥੇ ਸਤਿਗੁਰਾਂ ਨੇ ਚੋਜ ਇਹ ਵਿਖਾਇਆ ਸੀ
ਗੁਰੂ ਪ੍ਰਤਾਪ ਦੇ ਥਾਂ ਗੁਰੂ ਜਗਜੀਤ ਬੈਠੇ
ਨਦਰੀ ਨਦਰ ਨਿਹਾਲ ਹੋ ਕੇ ਦਰਸ ਦਿਖਾਇਆ ਸੀ।
ਸਤਿਗੁਰੂ ਜਗਜੀਤ ਸਿੰਘ ਤੇਰੇ ਅੰਗ ਸੰਗ ਰਹਿਣ
ਤਕੜਾ ਰਹੋ ਮਹੰਤਾ "ਪ੍ਰਤਾਪ" ਫੁਰਮਾਇਆ ਸੀ
ਡੋਲਦਾ ਸੀ ਮਨ ਜਿਹੜਾ ਗੁਰੂ ਦੇ ਵਿਛੋੜੇ ਵਿਚ
ਗੁਰੂ ਜਗਜੀਤ ਨੇ ਅਡੋਲ ਉਹ ਠਹਿਰਾਇਆ ਸੀ
ਬੀਤ ਗਏ ਸਾਲ ਕਈ ਆਇਆ ਜਦੋਂ ਸੁਪਨਾ ਇਹ

"ਆਤਮਾ" ਲਈ ਅਜ ਵੀ ਸਾਖਿਆਤ ਦਰਸਾਇਆ ਸੀ।

ਆਤਮਾ ਸਿੰਘ ਸਨਖਤ੍ਰਵੀ

**ਇਕ ਦ੍ਰਿਸ਼ਟਾਂਤ**

ਇਸ ਸੁਪਨੇ ਤੋਂ ਕੁਝ ਦਿਨ ਬਾਅਦ ਜਿਸ ਵਕਤ ਮੈਂ ਇਸ਼ਨਾਨ ਕਰਕੇ ਬੈਠਾ ਨਾਮ ਸਿਮਰਨ ਕਰ ਰਿਹਾ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਵਿਚ ਬਹਿਬਲ ਹੋ ਰਿਹਾ ਸਾਂ। ਕਸਾਈ ਰੂਪੀ ਵਿਛੋੜਾ ਬਹੁਤ ਹੀ ਤੰਗ ਕਰ ਰਿਹਾ ਸੀ ਤਾਂ ਉਸ ਵਕਤ ਮੈਂ ਦੇਖਦਾ ਹਾਂ ਦ੍ਰਿਸ਼ਟਾਂਤ ਵਿਚ ਮੈਂ ਸੁੱਤਾ ਹੋਇਆ ਵੀ ਨਹੀਂ ਸਾਂ, ਇਕਦਮ ਬਿਰਤੀ ਜੁੜ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਸਾਖਿਆਤ ਦਰਸ਼ਨ ਦਿੱਤੇ, ਸਤਿਗੁਰੂ ਜਗਜੀਤ ਸਿੰਘ ਜੀ ਕੋਲ ਖੜ੍ਹੇ ਸਨ। ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਚੌਂਕੜਾ ਮਾਰ ਕੇ ਬੈਠਿਆਂ ਨੂੰ ਮੱਥਾ ਟੇਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੱਜੇ ਹੱਥ ਦੀ ਉਂਗਲੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਵੱਲ ਇਸ਼ਾਰਾ ਕਰਕੇ ਹੁਕਮ ਕੀਤਾ ਕਿ ਮਹੰਤਾ ਹੁਣ ਮੱਥਾ ਇਨ੍ਹਾਂ ਦੇ ਚਰਨਾਂ ਵਿਚ ਟੇਕਿਆ ਕਰ। ਮੈਂ ਇਸਦੇ ਵਿਚ ਹਾਂ, ਇਹ ਮੇਰਾ ਹੀ ਰੂਪ ਹਨ, ਮੇਰ ਵਿਚ ਅਤੇ ਇਸ ਵਿਚ ਕੋਈ ਭੇਦ ਨ ਜਾਨਣਾ, ਹੁਣ ਇਹ ਮਾਲਕ ਹੈ, ਫਿਰ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਮੈਂ ਵੈਰਾਗਮਈ ਦਸ਼ਾ ਵਿਚ ਆ ਗਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦੇ ਓਹਲਾ ਕਰਨ ਤੋਂ ਕਰੀਬ ਸਵਾ ਮਹੀਨਾ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੋ ਹੁਣ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਹਨ ਨੂੰ ਮੱਥਾ ਟੇਕਣ ਸ੍ਰੀ ਭੈਣੀ ਸਾਹਿਬ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹ ਹੀ ਖੁਸ਼ੀਆਂ ਦਿੱਤੀਆਂ ਜੋ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਦਾਨ ਕਰਿਆ ਕਰਦੇ ਸਨ।

ਇਸ ਦਿਨ ਤੋਂ ਮੈਨੂੰ ਧੀਰਜ ਮਿਲਿਆ। ਮੇਰੇ ਅੰਦਰ ਠੰਡ ਵਰਤ ਗਈ ਹੈ। ਇਸਤੋਂ ਬਾਅਦ ਮੈਂ ੨੨ ਸਾਲ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਰਹਿ ਕੇ ਸਤਿਜੁਗ ਦੀ ਸੰਪਾਦਕੀ ਦੀ ਸੇਵਾ ਕੀਤੀ ਹੈ ਅਤੇ ਖੁਸ਼ੀਆਂ ਲੈ ਕੇ ਘਰ ਆਇਆ ਹਾਂ। ਹੁਣ ਤਾਂ ਮੇਰੇ ਰੋਮ ਰੋਮ ਵਿਚ ਸਤਿਗੁਰੂ ਜਗਜੀਤ ਸਿੰਘ ਰਚ ਗਿਆ ਹੈ। ਹੁਣ ਮੈਨੂੰ ਕੋਈ ਭਰਮ, ਕੋਈ ਇੱਛਾ ਨਹੀਂ ਰਹੀ, ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛਹੁ ਨੇ ਰੰਗ ਵਿਚ ਰੰਗ ਦਿੱਤਾ ਹੈ, ਬੱਸ! ਹੁਣ ਮੇਰੇ ਅੰਦਰ ਸੁਆਦ ਹੀ ਸੁਆਦ ਹੈ, ਮੇਰੀ ਰਗ-ਰਗ ਵਿਚੋਂ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਹੀ ਨਿਕਲਦਾ ਹੈ ਅਤੇ ਕਈ ਵਾਰ ਤਾਂ ਕਈ ਕਈ ਦਿਨ ਇਹ ਹੀ ਰੱਟ ਲਗਾਤਾਰ ਲੱਗੀ ਰਹਿੰਦੀ ਹੈ ਕਿ ਧੰਨ ਸਤਿਗੁਰੂ ਜਗਜੀਤ ਸਿੰਘ! ਧੰਨ ਸਤਿਗੁਰੂ ਜਗਜੀਤ ਸਿੰਘ!! ਹੁਣ ਮੇਰੀ ਇੱਛਾ ਹੈ ਕਿ ਮੇਰੇ ਅੰਤ ਸਮੇਂ ਜ਼ੁਬਾਨ ਵਿਚੋਂ ਇਹ ਹੀ ਸ਼ਬਦ ਨਿਕਲਦਾ ਰਹੇ।

ਇਸੇ ਪ੍ਰਥਾਇ ਵਹਿਮੀ ਜੀ ਨੇ ਉਸ ਸਮੇਂ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਭਵਿਖ ਵਾਕ ਜੱਸ ਜੀਵਨ ਹਿੱਸਾ ੬ ਪੰਨਾ ੩੪੫-੩੫੫, ੩੫੯-੩੬੦ ਸਫੇ ਤੇ ਅੰਕਿਤ ਕੀਤੇ ਜਿਸ ਦਾ ਜਿਕਰ ਮੈਂ ਪਿਛੇ ਕਰ ਆਇਆ ਉਹ ਪਿਛਲੇ ਪੰਨਿਆਂ ਤੇ ਪੜ੍ਹ ਸਕਦੇ ਹੋ।

ਇਸ ਪ੍ਰਭਾਵ ਨੂੰ ਵੀ ਮੈਂ ਆਪਣੀਆਂ ਕਵਿਤਾਵਾਂ ਨਾਲ ਸ਼ੁਰੂ ਕਰਦਾ ਹਾਂ:

**ਛੱਬੀ ਭਾਦਰੋਂ ਦਾ ਉਹ ਪਵਿਤ੍ਰ ਤਿਉਹਾਰ ਸੀ**

ਵੱਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ

ਤੁਰ ਗਏ ਜਦੋਂ ਜਾਣ ਜਗ ਨੂੰ ਅਸਾਰ ਸੀ।
ਪਾਲੀ ਬਿਨਾਂ ਵਗ ਤੇ ਮਾਲੀ ਬਿਨਾਂ ਬਾਗ ਜਿਵੇਂ
ਹੋ ਗਿਆ ਜਾਂ ਸੁੰਞਾ ਨਾਮਧਾਰੀ ਸੰਸਾਰ ਸੀ।
ਉਸੇ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨੂੰ ਮੁੱਖ ਰੱਖ
ਦਿਤੀ ਗੱਦੀ ਗੁਰਗੱਦੀ ਜਗਜੀਤ ਨੂੰ ਸੰਭਾਰ ਸੀ।
ਬਾਬੇ ਜੰਗ ਸਿੰਘ ਦੇ ਸਮੇਤ ਸਾਰੀਸੰਗਤ ਨੇ
ਪ੍ਰਪੰਰਾ ਅਨੁਸਾਰ ਆਣ ਕੀਤੀ ਨਮਸਕਾਰ ਸੀ।

ਭਾਵੇਂ ਮਰਯਾਦਾ ਸਾਰੀ ਹੋਈ ਛੇ ਭਾਦਰੋਂ ਨੂੰ
ਹੋਇਆ ਜਦੋਂ ਗੁਰੂ ਜੀ ਦੀ ਦੇਹ ਦਾ ਸਸਕਾਰ ਸੀ।
ਪਰ ਛਬੀ ਭਾਦਰੋਂ ਨੂੰ ਭੋਗ ਨਿਤਨੇਮ ਵਾਲਾ
ਸਤਿਗੁਰੂ ਜੀ ਨੇ ਰੱਖਿਆ, ਜੋ ਪਹਿਲਾਂ ਹੀ ਉਚਾਰ ਸੀ।
ਉਹੋ ਦਿਨ ਮੇਲੇ ਦਾ ਵੀ ਮਿੱਥਿਆ ਪ੍ਰਬੰਧਕਾਂ
ਸਤਿਗੁਰੂ ਜਗਜੀਤ ਦੇ ਹੁਕਮ ਅਨੁਸਾਰ ਸੀ।
ਭਾਰਤੀ ਅਖ਼ਬਾਰਾਂ ਤੇ ਰੇਡੀਓ ਸਟੇਸ਼ਨਾਂ ਤੋਂ
ਕੀਤਾ ਗਿਆ ਇਹ ਪ੍ਰੋਗ੍ਰਾਮ ਪ੍ਰਸਾਰ ਸੀ।
ਦੇਸੋਂ ਪ੍ਰਦੇਸੋਂ ਕਿਸੇ ਸਮੇਂ ਦੀ ਉਡੀਕ ਬਿਨਾਂ
ਵਹੀਰਾਂ ਘੱਤ ਆਏ ਨਾਮਧਾਰੀ ਪਰਵਾਰ ਸੀ।
ਸੰਮਤ ਵੀਹ ਸੌ ਸੋਲਾਂ ਵਾਲੀ ਛੱਬੀ ਭਾਦੋਂ ਨੂੰ
ਭੈਣੀ ਸਾਹਿਬ ਕੁੰਭ ਲਗਾ ਮਾਨੋ ਹਰਿ ਦੁਆਰ ਸੀ।
ਭੇਖਾਂ ਵਾਲੇ, ਸਾਧੂ, ਸਿਆਸੀ, ਧਾਰਮਿਕ, ਲੀਡਰ ਸਭ
ਆਏ ਰਾਜੇ, ਮਹਾਰਾਜੇ, ਰਾਈਸ, ਸਰਦਾਰ, ਸੀ।
ਬੈਕੁੰਠ ਧਾਮ ਬਣੇ ਹੋਏ ਸੁੰਦਰ ਪੰਡਾਲ ਵਿਚ
ਕੀਰਤਨ ਕਥਾ ਵਾਲੀ ਪੈ ਰਹੀ ਫੁਹਾਰ ਸੀ।

ਤਾਰਾ ਗਣ ਵਾਂਗ ਬੈਠੀ ਸਾਧ ਸੰਗਤ 'ਚ
ਚੰਦ੍ਰਮਾ "ਜਗਜੀਤ" ਸੋਭਦਾ ਵਿਚਕਾਰ ਸੀ।
ਸ੍ਰੀ ਆਦਿ, ਦਸਮ ਦੇ ਸੈਂਕੜੇ ਹੀ ਭੋਗ ਪਾਕੇ
ਸੱਦ ਬਾਣੀ ਸੁੰਦਰ ਦੀ ਪੜੀ ਨਾਲ ਪਿਆਰ ਸੀ।
ਬਾਬੇ ਬੁਢੇ ਵਾਂਗ ਕੁਝ ਸਾਧੂਆਂ, ਮਹਾਤਮਾਂ ਨੇ

ਕੀਤੀਆਂ ਦਸਤਾਰਾਂ ਭੇਟ ਨਾਲ ਸਤਿਕਾਰ ਸੀ।
ਕੀਤੀਆਂ ਪ੍ਰਵਾਨ ਸਤਿਗੁਰੂ ਜਗਜੀਤ ਹਰਿ
ਮਾਨੋ ਗੁਰਤ੍ਵ ਵਾਲਾ ਭਾਰ ਕਰ ਸਵੀਕਾਰ ਸੀ।
ਪ੍ਰੇਮ ਸ਼ਰਧਾਂਜਲੀਆਂ ਦੀ ਲੱਗ ਗਈ ਝੜੀ ਫਿਰ
ਲੜੀਵਾਰ ਲੀਡਰਾਂ ਨੇ ਦੱਸੇ ਉਪਕਾਰ ਸੀ।
ਖਾਲਸੇ ਦੇ ਸਾਰੇ ਜਥੇਦਾਰ ਤੇ ਦੀਵਾਨ ਆਏ
ਆਇਆ ਸੀ ਕੁਬੇਰ ਲੈ ਕੇ ਮਾਇਆ ਦਾ ਭੰਡਾਰ ਸੀ।
ਰਿੱਧੀਆਂ ਤੇ ਸਿੱਧੀਆਂ ਨੌ ਨਿੱਧੀਆਂ, ਖਲੋਤੀਆਂ ਸੀ
ਰਾਗਾਂ ਦੇ ਸਮੇਤ ਆਇਆ ਪਰੀਆਂ ਦਾ ਪ੍ਰਵਾਰ ਸੀ।
ਸੋਗ ਤੇ ਵਿਯੋਗ ਵਿਚ ਕਈ ਐਸੇ ਦੁਖੀ ਵੇਖੇ
"ਗੁਰੂ ਪ੍ਰਤਾਪ" ਨਾਲ ਰੱਖਦੇ ਜੋ ਪਿਆਰ ਸੀ।

ਗੁਰੂ ਜਗਜੀਤ ਗੁਰ ਉਹਨਾਂ ਨੂੰ ਵੀ ਸ਼ਾਂਤ ਕੀਤਾ
ਚੜ੍ਹਿਆ ਜਿਨ੍ਹਾਂ ਤਾਈਂ ਹੈ ਸੀ ਮਤਸਰੀ ਬੁਖਾਰ ਸੀ।
ਕੋਮਲ ਮਲੂਕੜੇ ਔ ਸੁੰਦਰ ਸਰੀਰ ਵਾਲੇ
ਚੁੱਕ ਲਿਆ ਅਚੁਕ ਨਾਮਧਾਰੀਆਂ ਦਾ ਭਾਰ ਸੀ।
ਗੁਰੂ ਪ੍ਰਤਾਪ ਦੇ ਅਧੂਰੇ ਕੰਮ ਪੂਰੇ ਕੀਤੇ
ਸਤਿਗੁਰੂ ਜਗਜੀਤ ਹਰ ਪ੍ਰਕਾਰ ਸੀ।
ਜੁਦਾਈ ਤੇ ਵਧਾਈ ਵਾਲਾ ਦਿਨ ਛੱਬੀ ਭਾਦਰੋਂ ਦਾ
ਰਹੇ ਯਾਦ "ਆਤਮਾ" ਨੂੰ ਪਵਿੱਤਰ ਤਿਉਹਾਰ ਸੀ।

ਆਤਮਾ ਸਿੰਘ ਸਨਖਤ੍ਰਵੀ

**ਸਾਂਭ ਲਈ ਜਗਜੀਤ ਸਤਿਗੁਰੂ**

ਸ੍ਰੀ ਸਤਿਗੁਰੂ ਪ੍ਰਤਾਪ ਹਰੀ ਦੀ ਪਿਆਰ ਮੁਸਕਣੀ

ਸ੍ਰੀ ਸਤਿਗੁਰੂ ਪ੍ਰਤਾਪ ਹਰੀ ਦੀ, ਵਾਹ ਕੈਸੀ ਸੀ ਪਿਆਰ ਮੁਸਕਣੀ।
ਦੁਖੀ ਦਿਲਾਂ ਨੂੰ ਖੇੜਾ ਦਿੰਦੀ, ਪਤਝੜ ਵਿਚ ਬਹਾਰ ਮੁਸ਼ਕਣੀ।
ਚੰਦਨ ਰੂਪੀ ਮਹਿਕ ਅੰਦਰੋਂ, ਦੇਂਦੀ ਸੀ ਮਹਿਕਾਰ ਮੁਸ਼ਕਣੀ।
ਹਰ ਦਰਸ਼ਕ ਦੇ ਮਨ ਮੋਹਣ ਨੂੰ, ਮੋਹਣੀ ਸੀ ਗੁਲਜਾਰ ਮੁਸ਼ਕਣੀ।
ਕੰਵਲ ਸਮਾਨ ਮੁਖਾਰਬਿੰਦ ਤੋਂ, ਝਰਦੀ ਅੰਮ੍ਰਿਤ ਧਾਰ ਮੁਸ਼ਕਣੀ।

ਮੂੰਹੋ ਮੰਗੀਆਂ ਦਾਤਾਂ ਦੇਣ ਲਈ, ਦੇਂਦੀ ਖੋਲ੍ਹ ਭੰਡਾਰ ਮੁਸ਼ਕਣੀ।
ਘੁੰਮਣ ਘੇਰੀ ਚਿੰਤਾ ਦੀ, ਚੋਂ ਕਢ ਦੇਦੀ ਝਟ ਪਾਰ ਮੁਸ਼ਕਣੀ।
ਤਪਦੇ ਮਨ ਨੂੰ ਇਕ ਪਲਕ ਵਿਚ ਕਰਦੀ ਠੰਢਾ ਠਾਰ ਮੁਸ਼ਕਣੀ।
ਹਰ ਦਲੀਲ ਤੇ ਕਾਬੂ ਪਾਉਂਦੀ, ਵੇਖੀ ਸੀ ਹੁਸ਼ਿਆਰ ਮੁਸ਼ਕਣੀ।
ਤਨ ਮਨ ਤੇ ਪਾਪਾਂ ਦਾ ਚੜ੍ਹਿਆ, ਲਾਹ ਦਿੰਦੀ ਸੀ ਭਾਰ ਮੁਸਕਣੀ।
ਅਨਜਾਣੂ ਨੂੰ ਖਿੱਚ ਪੌਣ ਲਈ, ਪ੍ਰੇਮ ਭਰੀ ਸੀ ਤਾਰ ਮੁਸਕਣੀ।
ਸੰਸੇ ਭਰਮ ਅਨੇਕਾਂ ਇਕ ਦਮ, ਦੇਂਦੀ ਸਭ ਦੇ ਟਾਰ ਮੁਸਕਣੀ।
ਅਭਲਾਖੀ ਦੀ ਹਰ ਇੱਛਾ ਨੂੰ ਸੀ ਪੂਰਨਹਾਰ ਮੁਸਕਣੀ।
ਪੱਥਰ ਜਿਹੇ ਕਠੋਰ ਦਿਲ ਨੂੰ ਸੀ ਪੰਘਲਾਵਨ ਹਾਰ ਮੁਸਕਣੀ।
ਸੱਜਨ, ਦੁਸ਼ਮਨ ਸਧਨਾਂ ਤਾਈਂ, ਦੇਂਦੀ ਸੀ ਸਤਿਕਾਰ ਮੁਸਕਣੀ।
ਬੋਲਣ ਨਾਲੋਂ ਪਹਿਲਾਂ ਵੇਖੀ, ਸਵਾਗਤ ਲਈ ਤਿਆਰ ਮੁਸਕਣੀ।
ਸਭ ਦੁਨੀਆ ਨੂੰ ਵੰਡਣ ਖਾਤਰ, ਦਿੱਤੀ ਸਿਰਜਨ ਹਾਰ ਮੁਸਕਣੀ।
ਅੱਕਦੀ ਥੱਕਦੀ ਕਦੇ ਨ ਵੇਖੀ ਰਹਿੰਦੀ ਸੀ ਇਕਸਾਰ ਮੁਸਕਣੀ।
ਪਰਖਣ ਲਈ ਕਈ ਝੱਖੜ ਝੁੱਲੇ, ਪਰ ਨ ਮੰਨੀ ਹਾਰ ਮੁਸਕਣੀ।
ਹੱਸਦੀ ਰੱਸਦੀ ਛੱਡ ਟੁਰ ਗਿਆ, ਚਿਹਰੇ ਤੇ ਦਿਲਦਾਰ ਮੁਸਕਣੀ।
ਸਾਂਭ ਲਈ "ਜਗਜੀਤ ਸਤਿਗੁਰੂ" ਗੁਰੂ ਕ੍ਰਿਪਾ ਨੂੰ ਧਾਰ ਮੁਸਕਣੀ।
ਅਜ ਇਹਨਾਂ ਚੋਂ ਨਜਰੀਂ ਆ ਰਹੀ ਉਹੋ ਹਰ ਪ੍ਰਕਾਰ ਮੁਸਕਣੀ।
ਹਰਿ "ਆਤਮਾ" ਲਈ ਪ੍ਰੇਰਕ ਹੋਵੇ, ਸਦਾ ਬਹਾਰ ਇਹ ਮੁਸਕਣੀ।

ਆਤਮਾ ਸਿੰਘ ਸਨਖਤ੍ਰਵੀ, ਚੇਤਰ ਸੰਮਤ ੨੦੧੬

### ਦੀਵਾਨ ਵਿਚ ਸੰਤ ਫਤਹਿ ਸਿੰਘ ਜੀ ਦੇ ਵਿਚਾਰ

੧੬ ਭਾਦਰੋਂ ਠਾਕੁਰ ਦਲੀਪ ਸਿੰਘ ਦਾ ਗੋਲ ਮੰਦਰ ਨੇੜੇ ਰਤਨ ਸਿੰਘ ਜੀ ਇਸ਼ਨਾਨ ਕਰਾਇਆ ਕਿਉਂਕਿ ਇਕ ਘੰਟਾ ਨਾਮ ਸਿਮਰਨ ਵਿਚ ਸੋਧ ਦਾ ਇਸ਼ਨਾਨ ਕਰ ਪਊਏ ਪੈਰੀ ਪਾ ਠਾਕੁਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਜਾਂਦੇ ਸੀ। ਠਾਕੁਰਾਂ ਕਿਹਾ, ਤੂੰ ਭੀ ਰਤਨ ਮੇਰੇ ਨਾਲ ਅਜ ਸੰਗਤ ਵਿਚ ਚੱਲ, ਰਤਨ ਸਿੰਘ ਜੀ ਕਿਹਾ, ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਨ ਨਹੀਂ ਹੋਣਾ ਜਿਸ ਕਰਕੇ ਮੈਂ ਦੁਖੀ ਹੁੰਦਾ ਹਾਂ। ਠਾਕੁਰਾਂ ਕਿਹਾ, ਤੂੰ ਅਜ ਮੇਰੇ ਕਹੇ ਜ਼ਰੂਰ ਚੱਲ ਭਾਵੇਂ ਛੇਤੀ ਪਰਤ ਆਵੀਂ। ਰਤਨ ਸਿੰਘ ਜੀ ਸੰਗਤ ਵਿਚ ਜਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਟੇਕ ਪਿੱਛੇ ਹੱਟ ਊਂਧੀ ਪਾ ਬੈਠ ਉਠਕੇ ਗੋਲ ਮੰਦਰ ਕੋਲ ਹੀ ਭਾਈ ਜੀ ਕੋਲ ਜਾ ਬੈਠੇ। ਇਸ ਪਿਛੋਂ ਸੰਤ ਫਤਹ ਸਿੰਘ ਜੀ ਮਾਂਗੇ ਵਾਲਿਆਂ ਪ੍ਰਚਾਰ ਕੀਤਾ। ਗੁਰੂ ਦੇ ਪਿਆਰੇ ਸਾਧੋ (ਅਰਜਨ ਕਾਇਆ ਪਲਟਕੇ ਮੂਰਤਿ ਹਰਿਗੋਬਿੰਦ ਸਵਾਰੀ) ਦੇ ਸਾਰ ਹਿਰਦੇ ਵਿਚਾਰ ਸਭ ਸੰਗਤ ਨੇ ਸਤਿਗੁਰ ਪ੍ਰਤਾਪ ਸਿੰਘ ਦੇ ਸਰੂਪ ਹੁਣ ਇਨ੍ਹਾਂ ਸਤਿਗੁਰਾਂ ਨੂੰ (ਸਤਿਗੁਰੂ ਜਗਜੀਤ ਸਿੰਘ ਜੀ ਨੂੰ)

ਜਾਨਣਾ ਚਾਹੀਦਾ ਹੈ। ਤੇ ਭਾਈ ਗੁਰਦਾਸ ਜੀ ਦੇ ਵਾਕ ਨੂੰ "ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤ ਤੈਸੇ ਸਰਗੁਨ ਸਾਖੀ ਭੂਤ ਗੁਰਧਿਆਨ ਹੈ" ਨੂੰ ਵਿਚਾਰ ਏਹਨਾਂ ਸਤਿਗੁਰਾਂ ਵਿਚੋਂ ਹੁਣ ਸਤਿਗਰੂ ਪ੍ਰਤਾਪ ਸਿੰਘ ਜੀ ਦਾ ਰੂਪ ਦੇਖਣਾ ਚਾਹੀਦਾ ਹੈ। ਸਾਧ ਸੰਗਤ ਨੂੰ ਪਤਾ ਸੀ–ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਭੀ ਆਪਣੇ ਥਾਂ ਤੇ ਭੇਜਦੇ ਸੀ ਸੰਗਤ ਵਿਚ। ਏਕ ਸਮੇਂ ਦੜਪ ਦੇ ਦੌਰੇ ਸਮੇਂ ਆਪਣੀ ਦੇਹ ਢਿੱਲੀ ਹੋਣ ਕਰ ਏਨ੍ਹਾਂ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਹੀ ਸਿਆਲ ਕੋਟ ਜ਼ਿਲ੍ਹੇ ਵਿਚ ਦੌਰੇ ਨਾਲ ਛੱਡ ਆਪ ਭੈਣੀ ਸਾਹਿਬ ਆ ਗਏ ਸੀ। ਤੇ ਇੱਕ ਸਮੇਂ ਗੁਰਾਏ ਸਟੇਸ਼ਨ ਤੋਂ ਮੁੱਠਡੀ ਏਨ੍ਹਾਂ ਨੂੰ ਹੀ ਛੱਡ ਆਪਣੇ ਥਾਂ ਟੋਰਿਆ ਸੀ ਤੇ ਸੰਗਤ ਸਤਿਗੁਰੂ ਜੀ ਵਾਂਗੂੰ ਹੀ ਏਨ੍ਹਾਂ ਨੂੰ ਆਸਣ ਤੇ ਸਜਿਆ ਦੇਖ ਮੱਥੇ ਟੇਕਦੀ ਰਹੀ ਸੀ। ਦੋਹੀਂ ਥਾਈਂ, ਦੜਪ ਤੇ ਮੁਠੱਡੀਂ। ਏਕ ਸਮੇਂ ਰਾਣੀਆਂ ਸਤਿਗੁਰੂ ਜੀ ਦੀ ਕਾਰ ਨਾ ਚਲਦੀ ਸੀ ਤੇ ਹੈਂਡਲ ਮਾਰਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਥ ਲਇਓ ਨੇ ਤਾਂ ਕਾਰ ਚੱਲ ਪਈ ਤਾਂ ਸਤਿਗੁਰੂ ਜੀ ਕਿਹਾ ਸੀ, "ਭਾਈ ਹੁਣ ਤੇਰੇ ਹੱਥੋਂ ਕਾਰ ਚੱਲਣੀ ਹੈ, ਮੈਂ ਬੁੱਢਾ ਹੋ ਗਿਆ ਹਾਂ।" ਮੇਰੀ ਜਾਚੇ ਜਿਵੇਂ ਗੰਗਾ ਤੇ ਸਤਿਗੁਰੂ ਰਾਮ ਸਿੰਘ ਗੋਲੀ ਚੁਕ ਕੇ ਵਗਾਣ ਵਾਲਾ ਚੋਜ ਗੁਰੂ ਹਰੀ ਸਿੰਘ ਜੀ ਨਾਲ ਲਾ ਕੀਤਾ ਸੀ ਤੇ ਕਿਹਾ ਸੀ, ਭਾਈ ਇਹ ਕੰਮ ਮੇਰਾ ਤੇ ਤੇਰਾ ਹੀ ਹੈ। ਤਿਵੇਂ ਹੀ ਏਨ੍ਹਾਂ ਨੂੰ ਸਤਿਗੁਰੂ ਜੀ ਕਿਹਾ ਸੀ, ਹੁਣ ਤੇਰੇ ਹੱਥੋਂ ਹੀ ਕਾਰ ਚੱਲਣੀ ਹੈ।

ਸੰਤ ਫਤਹ ਸਿੰਘ ਜੀ ਕਿਹਾ, ਗੁਰਬਾਣੀ ਦੇ ਵਾਕ "ਗੁਰ ਕੀ ਮੂਰਤਿ ਮਨ ਮਹਿ ਧਿਆਨੁ" ਤੇ ਨਾਮਧਾਰੀ ਧਰਮ ਦੇ ਆਸੇ ਅਨੁਸਾਰ ਜੋ ਗੁਰੁਵਾਕ ਹਨ "ਬਿਨ ਪੇਖਹਿ ਕਹੁ ਕੈਸੇ ਧਿਆਨ", ਬਿਨਾ ਦਰਸ਼ਨ ਕੀਤੇ ਦੇ ਧਿਆਨ ਕਿਸ ਤਰ੍ਹਾਂ ਧਾਰ ਸਕੀਦਾ ਏ। ਇਸੇ ਲਈ ਭਾਈ ਗੁਰਦਾਸ ਜੀ ਕਿਹਾ ਹੈ, "ਸਹਜਿ ਸਮਾਧ ਸੰਗਤ ਮੈਂ ਸੱਚ ਖੰਡ ਸਤਿਗੁਰੂ ਪੂਰਨ ਬ੍ਰਹਮ ਕੋ ਨਿਵਾਸ ਹੈ। ਦਰਸ ਧਿਆਨ ਸਰਗੁਣ ਅਕਾਲ ਮੂਰਤਿ ਪੂਜ ਫਲ ਫੂਲ ਚਰਨਾਂਮ੍ਰਿਤ ਬਿਵਾਸ ਹੈ।" ਇਹ ਗੁਰਵਾਕ ਹੈ "ਕਰ ਪੂਜਾ ਹੋਮ ਇਹ ਮਨੂਆ ਅਕਾਲ ਮੂਰਤਿ ਗੁਰਦੇਵਾ" ਇਹ ਸੰਤ ਜੀ ਕਿਹਾ, ਅਸੀਂ ਕੋਈ ਅੰਗ੍ਰੇਜ਼ੀ ਮਤੀਏ ਸਿੰਘ ਸਭੀਏ, ਚੀਫ ਖਾਲਸੀਏ, ਭਦੌੜੀਏ ਜਾਂ ਅਕਾਲੀ ਨਹੀਂ, ਸੰਤ ਜਨੋਂ, ਤੁਸੀਂ ਨਾਮਧਾਰੀ ਹੋ। ਇਸ ਵਾਸਤੇ ਸੋਚੋ ਜਿਸਨੇ ਸਤਿਗੁਰੂ ਜੀ ਦਾ ਦਰਸ਼ਨ ਕੀਤਾ ਹੀ ਨਹੀਂ, ਉਹ ਧਿਆਨ ਕਿਸ ਦਾ ਧਾਰੇਗਾ? ਫੋਟੋ ਤੇ ਕਈ ਪ੍ਰਕਾਰ ਦੇ ਹਨ ਤੇ ਸਿੱਖ ਭੀ ਜੋ ਅੱਗੋਂ ਹੋਣ ਸੋ ਆਪ ਦੇ ਸਮੇਂ ਦਾ ਸਾਖਯਾਤ ਸਤਿਗੁਰੂ ਭੀ ਬਿਨਾਂ ਧਿਆਨ ਕਿਵੇਂ ਧਾਰਨ। ਇਹ ਨਾਮਧਾਰੀ ਦਾ ਗੁਰਬਾਣੀ ਦੇ ਮਤ ਅਨੁਸਾਰ ਆਸ਼ਾ ਹੈ। ਸੋ ਜਿਸਦੀ ਆਸ਼ਕੀ ਸਤਿਗੁਰੂ ਰਾਮ ਸਿੰਘ ਜੀ ਜਾਂ ਹੋਰ ਗੁਰੂ ਪਰ ਏ, ਸੋ ਸਿੱਖ ਭਾਈ ਗੁਰੂ ਕਾ ਕਥਨ, "ਜੈਸੇ ਦਰਪਨ ਬਿਖੈ ਬਦਨ ਬਿਲੋਕੀਅਤਿ ਐਸੇ ਸਰਗੁਨ ਸਾਖੀ ਗੁਰ ਧਿਆਨ ਹੈ।" ਤੇ ਸਤਿਗੁਰੂ ਦਰਸ਼ਨ ਦੇਖਤ ਪਰਮਾਤਮ ਦੇਖੈ। ਪਾਰਬ੍ਰਹਮੁ ਪ੍ਰਮੇਸਰ ਅਨੂਪ ਸਫਲ ਮੂਰਤਿ ਗੁਰੁ ਤਿਸ ਕਾ ਰੂਪ।" ਗੁਰਬਾਣੀ ਦੇ ਵਾਕ ਨੂੰ ਵਿਚਾਰੇ, ਸਭ ਦਾ ਧਰਮ ਹੈ, ਕਿ ਹਾਜਰ ਗੁਰੂ ਦਾ ਦਰਸ਼ਨ ਕਰੋ ਤੇ ਸ਼ਰਧਾ ਧਾਰੋ ਤਾਂ ਪਰਮ ਗਤੀ ਪਾਵੋਂਗੇ। ਜਿਵੇਂ ਧੀਰਮਲ ਨੇ ਗੁਰੂ ਤੇਗ ਬਹਾਦਰ ਜੀ ਦਾ ਅਰਦਾਸ 'ਚ ਨਾਮ ਲੈ ਹੀ ਗ੍ਰੰਥ ਸਾਹਿਬ ਨੂੰ ਬਿਆਸਾਂ ਵਿਚੋਂ ਪ੍ਰਾਪਤ ਕੀਤਾ ਸੀ। ਗ੍ਰੰਥ ਸਾਹਿਬ ਤਾਂ ਆਖਦਾ ਹੈ, "ਜਿਨਿ ਗੁਰੂ ਨਹਿ ਦੇਖਿਉ ਨਹਿ ਕੀਉ ਤੇ ਅਕਯਥ ਸੰਸਾਰ ਮਹਿ ਤੇ ਅਬਿਚਲ ਨੀਵ ਧਰਾਈ ਸਤਿਗੁਰ, ਕਬਹੂ ਡੋਲਤ ਨਾਹੀ" ਇਤ ਆਦਿ ਗੁਰਮਤ ਗੁਰਪੂਜਾ, ਗੁਰ ਧਿਆਨ ਦਾ ਉਪਦੇਸ਼ ਸੰਤ ਜੀ ਕੀਤਾ ਤੇ ਸਭ ਨੇ ਸਤਿ ਸਤਿ ਕਰ ਮੰਨਿਆ।

ਸੰਤ ਫਤਹਿ ਸਿੰਘ ਜੀ ਦੇ ਬੋਲਣ ਬਾਅਦ ਸੰਤ ਇੰਦਰ ਸਿੰਘ ਜੀ ਚਕਰਵਰਤੀ ਬੋਲੇ ਤੇ ਕਿਹਾ, ਸੰਤ

ਫਤਹ ਸਿੰਘ ਜੀ ਅਜ ਤਾਂ ਨਾਮਧਾਰੀ ਧਰ ਮਤੇ ਗੁਰਬਾਣੀ ਅਨੁਸਾਰ ਸਾਧ ਸੰਗਤ ਨੂੰ ਸਮਝਾਇਆ ਹੈ, ਨਹੀਂ ਤੇ ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁੰਦਰ ਸਰੀਰ ਤੇ ਸੁੰਦਰ ਗੁਣਾਂ ਨੂੰ ਹੀ ਲਾਸਾਨੀ ਦੱਸ ਕੇ ਵਖਿਆਨ ਕਰਿਆ ਕਰਦੇ ਸਨ ਮਨਮਤੀਆਂ ਨੂੰ ਕਿ ਦੱਸੋ ਐਸੇ ਝਿਮ ਝਿਮ ਕਰਦੇ ਸੀਤਲਤਾ ਦੇ ਖਿਮਾਂ ਦੇ ਸਰੂਪ ਜਿਨ੍ਹਾਂ ਦਾ ਨੂਰ ਭਰਿਆ ਮੁਖ ਮਸਤਕ ਹੈ ਤੇ ਰਸਨਾ ਹਰਿ ਗੁਣ ਜੋਗ ਅੰਮ੍ਰਿਤ ਤੇ ਉੱਤਮ ਸੁਰਤ ਰੱਖਦੀ ਤੇ ਬੋਲਦੀ ਹੈ, ਕਹਿੰਦਿਆਂ ਸੰਤ ਜੀ ਦਾ ਗਲਾ ਭਰ ਗਿਆ ਤੇ ਚੁਪ ਕਰ ਗਏ।

## ਬਚਨ ਸਤਿਗੁਰਾਂ ਦੇ

੧੭ ਭਾਦਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਕੀਤੇ ਭਾਸ਼ਨ ਵਿਚ ਬਚਨ ਆਇਆ ਜੋ ਬੀੜ ਵਿਚ ੧੧੭ ਜਾਂ ੧੨੦ ਘਰ ਸਿੱਖਾਂ ਦੇ ਵਸਾਏ ਹਨ ਤੇ ਜਿਨ੍ਹਾਂ ਨੂੰ ਜੀਵਨ ਨਗਰ ਦੇ ਦੁਆਲੇ ਜ਼ਮੀਨ ਮੁਫਤ ਦਿੱਤੀ ਹੈ ਉਨ੍ਹਾਂ ਨੂੰ ਪੱਕੀ ਕੀਤੀ ਹੈ ਕਿ ਚੰਗੀ ਨਸਲ ਦੀ ਗਊ ਹਰ ਸਿੱਖ ਪ੍ਰਤੀ ਘਰ ਜ਼ਰੂਰ ਰੱਖੇ ਤੇ ਚੰਗੀ ਸਾਂਭ ਕਰੇ ਤੇ ਬਿਨ ਪ੍ਰਤੀਤ ਕਿਤੇ ਨਾ ਵੇਚੇ। ਇਸ ਬਚਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਸਭ ਸੰਗਤ ਨੂੰ ਸੁਣਾ ਕਿਹਾ, ਜੋ ਸਿੱਖ ਘਰ ਪ੍ਰਤੀ ਚੰਗੀ ਨਸਲ ਦੀ ਗਊ ਰੱਖੇਗਾ ਤੇ ਚੰਗੇ ਸਨੇਹ ਨਾਲ ਸਾਂਭੇਗਾ ਤੇ ਬਿਨਾਂ ਪ੍ਰਤੀਤ ਵੇਚੇਗਾ ਭੀ ਨਹੀਂ ਉਹ ਸਤਿਗੁਰੂ ਜੀ ਦੀ ਖੁਸ਼ੀ ਹਾਸਲ ਕਰੇਗਾ।

## ਨਾਮ ਸਿਮਰਨ ਅਤੇ ਗੁਰਬਾਣੀ ਨਿਤਨੇਮ

ਜਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਤੱਪ ਕੀਤਾ ਅਤੇ ਚੋਰੀ ਜਾ ਜਾ, ਕਦੇ ਨਹਿਰ ਵਾਲੇ ਡੇਰੇ ਤੇ ਕਦੇ, ਗੜ੍ਹਦੀਵਾਲੇ ਡੇਰੇ ਤੇ ਚਲੀਏ ਕਰਦੇ ਰਹੇ ਇਵੇਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਰ ਰੋਜ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਹੋਏ ਹੁਕਮ ਮੁਤਾਬਕ ਅਤੇ ਉਸ ਤੋਂ ਵੀ ਵਧੀਕ ਰੋਜ਼ਾਨਾ ਨਾਮ ਸਿਮਰਨ ਦਾ ਅਤੇ ਗੁਰਬਾਣੀਆਂ ਦੇ ਪਾਠ ਦਾ ਨਿਤਨੇਮ, ਬਿਨਾਂ ਨਾਗਾ ਉਤਸ਼ਾਹ ਪਿਆਰ ਅਤੇ ਸ਼ਰਧਾ ਨਾਲ ਤਾਂ ਕਰਦੇ ਸੀ ਪਰ ਇਸ ਤੋਂ ਵੱਧ ਸਿਵਾਏ ਇਕ ਦੋ ਹਜੂਰੀ ਸੇਵਕਾਂ ਦੀ ਜਾਣਕਾਰੀ ਤੋਂ, ਦਿਨ ਸਮੇਂ ਅਤੇ ਸਾਰੀ ਸਾਰੀ ਰਾਤ ਸਰੋਵਰ ਸ੍ਰੀ ਜੀਵਨ ਨਗਰ ਵਿਚ ਪਏ ਦਰੱਖਤ ਤੇ ਬੈਠ ਕੇ ਭਜਨ ਕਰਦੇ ਰਹਿੰਦੇ।

## ਸ੍ਰੀ ਭੈਣੀ ਸਾਹਿਬ (ਰਾਮਸਰ) ਕਰੁੰਡੇ ਹੇਠ ਬੈਠ ਕੇ ਸਮਾਧੀ ਲੀਨ ਹੋਣਾ

ਸ੍ਰੀ ਭੈਣੀ ਸਾਹਿਬ 'ਰਾਮਸਰ' ਵੱਲ ਜਿਥੇ ਹੁਣ ਤਿੰਨ ਮੰਜ਼ਲਾ ਸ੍ਰੀ ਸਤਿਗੁਰੂ ਜੀ ਅਤੇ ਮਾਤਾ ਜੀ, ਸੇਵਕਾਂ ਲਈ ਤਿੰਨ ਮੰਜ਼ਲਾ ਕੋਠੀ ਬਣੀ ਹੋਈ ਹੈ ਇਸਦੇ ਸਾਹਮਣੇ ਪਾਰਕ ਵਿਚ, ਪਾਰਕ ਦੇ ਪੱਛਮ ਵਾਲੇ ਪਾਸੇ ਅੱਜ ਵੀ ਇਕ ਕਰੁੰਡੇ ਦਾ ਦਰਖਤ ਵੇਖਣ ਵਿਚ ਆਉਂਦਾ ਹੈ। ਇਹ ਬਹੁਤ ਪੁਰਾਣਾ ਕਰੁੰਡੇ ਦਾ ਬ੍ਰਿਛ ਹੈ। ਇਸਦੇ ਪੱਛਮ ਵੱਲ ਇਕ ਰਸਤਾ ਹੁੰਦਾ ਸੀ ਅਤੇ ਪੂਰਬ ਵਾਲੇ ਪਾਸੇ ਪੂਰਾ ਘਿਰਿਆ ਹੋਇਆ ਧਰਤੀ ਨਾਲ ਲੱਗਾ ਹੋਇਆ, 1947-1948 ਤਕ ਇਧਰ ਬਿਲਕੁਲ ਉਜਾੜ ਵਾਂਗ ਹੀ ਹੁੰਦਾ ਸੀ। ਭਾਵ ਇਧਰ ਵਸੋਂ ਆਮ ਸੰਗਤ ਦੀ ਨਹੀਂ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਨੇਕਾਂ ਹੀ ਸਾਲ ਜਦੋਂ ਦਿਨ ਵੇਲੇ ਨਿਤਨੇਮ, ਸੇਵਾ, ਰਾਗ ਵਿਦਿਆ ਤੋਂ ਵੇਹਲੇ ਹੁੰਦੇ ਤਾਂ ਲੋਕਾਂ ਤੋਂ ਚੋਰੀ ਇਸ ਕਰੁੰਡੇ ਦੇ ਦਰੱਖਤ ਹੇਠਾਂ, ਪੱਛਮ ਵਲੋਂ ਇਕ ਦਰੱਖਤ ਹੇਠ ਵੜਨ ਨੂੰ ਰਸਤੇ ਵਾਂਗ ਜਗ੍ਹਾ ਸੀ ਵੱਲ ਦੀ ਜਾ ਕੇ ਹੇਠਾਂ ਚੌਕੀ ਰੱਖ ਕੇ ਲਗਾਤਾਰ ਕਈ ਕਈ ਘੰਟੇ

ਨਾਮ ਸਿਮਰਨ ਵਿਚ ਲੀਨ ਰਹਿੰਦੇ।

### ਸ੍ਰੀ ਜੀਵਨ ਨਗਰ, ਪ੍ਰਤਾਪ ਸਰੋਵਰ ਵਿਚ ਸਾਰੀ ਰਾਤ ਤਪੱਸਿਆ

ਇਸ ਤਰ੍ਹਾਂ ਹੀ 1947-48 ਤੋਂ ਬਾਅਦ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਰੋਵਰ ਜੋ ਇਕ ਛਪੜੀ ਦਾ ਰੂਪ ਸੀ ਜਿਸਦੇ ਦੁਆਲੇ ਦਰੱਖਤ ਸਨ, ਜਿਸ ਨੂੰ ਕੁਛ ਸਾਲ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਲਾਕੇ ਦੀ ਸੰਗਤ ਲਾਕੇ ਦੁਆਲਿਓਂ ਦਰੱਖਤ ਅਤੇ ਝਾੜੀਆਂ ਪੁਟਾ ਕੇ ਉਸਦਾ ਵਿਸਥਾਰ ਕਰਕੇ, ਇਲਾਕਾ ਸ੍ਰੀ ਜੀਵਨ ਨਗਰੋਂ ਅਨੇਕਾਂ ਹੀ ਟਰੈਕਟਰ ਲਗਵਾ ਕੇ, ਦੁਆਬੇ, ਅੰਮ੍ਰਿਤਸਰ ਤੋਂ ਬਾਬੇ ਛਿੰਦੇ ਦਾ ਜਥਾ ਹੋਰ ਸੰਗਤ, ਗੁਰਦਾਸਪੁਰ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਲਿਜਾ ਕੇ ਇਸ ਦੀ ਸਰੋਵਰ ਦੀ ਸ਼ਕਲ ਬਣਾਈ ਅਤੇ ਹੇਠੋਂ ਕਾਫੀ ਖੁਦਾਈ ਕਰਕੇ ਲਾਗਲੇ ਜਾਂਦੇ ਸੂਏ ਦਾ ਪਾਣੀ ਪਾਉਣ ਦਾ ਇੰਤਜ਼ਾਮ ਕੀਤਾ ਅਤੇ ਟੱਪ ਲਾ ਕੇ ਉਸ ਦੀ ਉਸਾਰੀ ਦਾ ਕੰਮ ਸ਼ੁਰੂ ਕਰਨ ਦੀ ਤਜਵੀਜ ਬਣਾਈ। ਸ. ਨਿਰਮਲ ਸਿੰਘ ਇੰਜੀਨੀਅਰ ਨੂੰ ਕਹਿ ਕੇ ਇਸਦਾ ਨਕਸ਼ਾ ਤਿਆਰ ਕੀਤਾ ਕਿਉਂਕਿ ਸਾਧ ਸੰਗਤ ਇਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਹੋਏ ਹੁਕਮ ਮੁਤਾਬਕ ਇਸ਼ਨਾਨ ਕਰਨ ਆਉਂਦੀ ਸੀ। ਇਨ੍ਹਾਂ ਨੇ ਵੀ ਕਈ ਸਾਲ ਇਸ ਵਿਚ ਡਿੱਗੇ ਹੋਏ ਦਰੱਖਤ ਤੇ ਬੈਠ ਕੇ ਬੰਦਗੀ ਕੀਤੀ ਸੀ। ਕਛੈਹਰਾ ਬਦਲਣ ਨੂੰ ਕੋਈ ਥਾਂ ਨਹੀਂ ਸੀ ਗਾਰੇ ਨਾਲ ਕਛੈਹਰੇ ਭਰ ਜਾਂਦੇ ਸਨ। ਮਾਈਆਂ ਦੇ ਇਸਨਾਨ ਦਾ ਕੋਈ ਪ੍ਰਬੰਧ ਨਹੀਂ ਸੀ, ਸਤਿਗੁਰੂ ਜੀ ਇਕ ਸਕੀਮ ਮੁਤਾਬਕ ਇਹ ਕੰਮ ਅਰੰਭਿਆ ਕਿ ਇਥੇ ਵੀ ਇਸ ਇਤਿਹਾਸਕ ਸਰੋਵਰ ਨੂੰ ਸ੍ਰੀ ਭੈਣੀ ਸਾਹਿਬ ਵਰਗੇ ਸਰੋਵਰ ਦੀ ਸ਼ਕਲ ਦੇ ਸਾਧ ਸੰਗਤ ਦੇ ਇਸ਼ਨਾਨ ਲਈ ਸੁੱਖ ਸੁਵਿਧਾ ਬਣਾ ਦਿਤੀ ਜਾਵੇ, ਇਹ ਸੰਨ 1992 ਈ: ਦੀ ਗੱਲ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਡੇ ਬਾਬਾ ਜੀ ਦੇ ਰੂਪ ਵਿਚ 1947-48 ਤੋਂ 1959-60 ਤਕ ਰਾਤ ਨੂੰ ਜਦੋਂ ਸਾਰਿਆਂ ਨੇ ਸੌਂ ਜਾਣਾ ਤਾਂ ਅਮਰ ਸਿੰਘ ਘੇਪੋ ਅਤੇ ਸੰਤ ਬਸੰਤ ਸਿੰਘ ਚਵਿੰਡੇ ਵਾਲੇ ਨੂੰ ਨਾਲ ਲੈ ਕੇ 9-10 ਵਜੇ ਇਸ ਸਰੋਵਰ ਤੇ ਚਲੇ ਜਾਣਾ। ਜਿਸ ਵਿਚ ਦੁਆਲੇ ਦਾ ਇਕ ਦਰੱਖਤ ਮੀਂਹ ਹਨੇਰੀ ਨਾਲ ਡਿੱਗ ਕੇ ਸਰੋਵਰ ਵਿਚ ਦੂਸਰੇ ਕਿਨਾਰੇ ਨਾਲ ਲੱਗਾ ਹੋਇਆ ਸੀ। ਸਾਰੀ ਸਾਰੀ ਰਾਤ ਉਸ ਤੇ ਬੈਠ ਕੇ ਸਿਮਰਨ ਕਰਦੇ ਰਹਿਣਾ ਅਤੇ ਸਮਾਧੀ ਲੀਨ ਹੋਏ ਰਹਿਣਾ। ਨਾਲ ਦੇ ਸੇਵਕ ਦਸਦੇ ਸਨ ਕਿ ਸਾਨੂੰ ਤੇ ਬਾਹਰ ਮੱਛਰ ਬਹੁਤ ਲੜਦਾ ਸੀ ਕਿਨਾਰੇ ਤੇ ਬੈਠੇ ਅਸੀਂ ਵੀ ਕਦੋਂ ਸੌਂ ਜਾਣਾ ਕਦੇ ਭਜਨ ਕਰਨ ਲੱਗ ਜਾਣਾ ਕਦੇ ਮੱਛਰ ਤੋ ਤੜਫਣਾ ਪਰ ਇਹ ਅਹਿਲ ਅਵੱਸਥਾ ਵਿਚ ਸਾਰੀ ਸਾਰੀ ਰਾਤ ਬੈਠੇ ਇਕ ਚਿੱਤ ਹੋਏ ਅਡੋਲ ਸਿੱਧੀ ਕਮਰ ਰੱਖ ਕੇ ਭਜਨ ਕਰਦੇ ਰਹਿੰਦੇ। ਇਨ੍ਹਾਂ ਨੂੰ ਮੱਛਰ ਦੀ ਤਕਲੀਫ ਅਤੇ ਨ ਹੀ ਗਰਮੀ ਦੀ ਤਕਲੀਫ ਨਾ ਹੀ ਥਕਾਵਟ। ਜਦੋਂ ੪-੫ ਸਵੇਰੇ ਦੇ ਵੱਜ ਜਾਣੇ, ਸਾਧ ਸੰਗਤ ਦੇ ਇਸ਼ਨਾਨ ਦਾ ਵਕਤ ਹੋ ਜਾਣਾ ਤਾਂ ਇਨ੍ਹਾਂ ਵਲੋਂ ਸਾਨੂੰ ਹੁਕਮ ਸੀ ਕਿ ਮੈਨੂੰ ਸੂਚਿਤ ਕਰ ਦੇਣਾ। ਜਦੋਂ ਵਰਨੀ ਦੀ ਘੜਿਆਲ ਨੇ ੪ ਵਜਾਉਣੇ ਤਾਂ ਅਸੀਂ ਅਰਜ ਕਰਕੇ ਹਿਲਾਕੇ ਸਮਾਧੀ ਵਿਚੋਂ ਹਟਾਉਣਾ ਅਤੇ ਫਿਰ ਆਕੇ ਉਸੇ ਮੰਜੇ ਤੇ ਲੇਟ ਜਾਣਾ ਕਿ ਕਿਸੇ ਨੂੰ ਪਤਾ ਨਾ ਲੱਗੇ ਕਿ ਇਹ ਤਾਂ ਸਾਰੀ ਰਾਤਭਜਨ ਕਰਦੇ ਰਹੇ ਹਨ ਜਾਗ ਕੇ। ਜਦੋਂ ਸਾਧ ਸੰਗਤ ਨੇ ਉਠ ਪੈਣਾ ਉਨ੍ਹਾਂ ਨੂੰ ਇਹ ਦਿਖਾਵਾ ਦੇ ਕੇ ਕਿ ਵੱਡੇ ਬਾਬਾ ਜੀ ਸੁੱਤੇ ਪਏ ਹਨ ਕਰੀਬ ਸਾਢੇ ਚਾਰ ਵਜੇ

ਉਠ ਕੇ ਇਸ਼ਨਾਨ ਕਰਕੇ ਰੋਜ਼ ਦੀ ਤਰ੍ਹਾਂ ਆਸਾ ਦੀ ਵਾਰ ਵਿਚ ਜਾਣਾ ਅਤੇ ਰਾਗ ਵਿਚ ਬੈਠ ਕੀਰਤਨ ਕਰਨਾ ਅਤੇ ਚੰਡੀ ਦੀ ਵਾਰ ਅਤੇ ਹੋਰ ਬਾਣੀਆਂ ਦਾ ਪਾਠ ਕਰਨਾ।

### ਸਾਧ ਸੰਗਤ ਦੀ ਸੇਵਾ

ਅਟੱਲ ਪ੍ਰਤਾਪੀ ਸਤਿਗੁਰੂ ਜੀ ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਚੋਦਾਂ ਵਿੱਦਿਆ ਵਿਚ ਪੂਰਨ ਕਰਨ ਦੇ ਚਾਹਵਾਨ ਸਨ ਉਥੇ ਸਾਧ ਸੰਗਤ ਦੀ ਅਣਥਕ ਸੇਵਾ ਵੀ ਕਰਵਾਉਣ ਵਾਸਤੇ ਇਨ੍ਹਾਂ ਨੂੰ ਹਮੇਸ਼ਾ ਤਿਆਰ ਬਰ ਤਿਆਰ ਰੱਖਦੇ। ਭਾਵੇਂ ਇਹ ਹਰ ਸਮੇਂ ਹੋਲੇ ਜਾਂ ਹੋਰ ਸਮਾਗਮਾਂ ਸਮੇਂ ਆਪਣੇ ਨਾਲ ਬੈਠਾਲ ਕੇ ਸਾਧ ਸੰਗਤ ਦੇ ਜੂਠੇ ਬਰਤਨ ਸੁੱਕ ਮਾਂਜ ਕਰਵਾਉਂਦੇ ਅਤੇ ਆਪ ਵੀ ਬੜੀ ਭਾਵਨਾ ਨਾਲ ਬਰਤਨ ਮਾਂਜਿਆ ਕਰਦੇ ਸਨ ਤੇ ਹੋਰ ਸੇਵਾ ਇਨ੍ਹਾਂ ਪਾਸੋਂ ਜੋ ਕਰਵਾਇਆ ਕਰਦੇ, ਅਨੇਕ ਮਿਸਾਲਾਂ ਹਨ, ਪਰ ਮੈਂ ਇਕ ਅੱਖੀਂ ਵੇਖੀ ਮਿਸਾਲ ਹੀ ਨਮੂਨੇ ਵਜੋਂ ਦਿੰਦਾ ਹਾਂ। ਇਕ ਜੱਪ-ਪ੍ਰਯੋਗ ਸਮੇਂ ਸ੍ਰੀ ਭੈਣੀ ਸਾਹਿਬ (ਜਿਸਦੀ ਸੰਮਤ ਮੈਨੂੰ ਯਾਦ ਨਹੀਂ ਰਹੀ) ੧੦-੧੫ ਦਿਨ ਲਗਾਤਾਰ ਬਾਰਸ਼ ਹੁੰਦੀ ਰਹੀ ਸਗੋਂ ਅਖੀਰਲੇ ਦਿਨਾਂ ਵਿਚ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਮੇਘਾਂ ਦੇ ਸਵਾਮੀ ਸ੍ਰੀ ਇੰਦਰ ਨੇ ਨਾਮਧਾਰੀ ਜੱਪ-ਪ੍ਰਯੋਗੀਆਂ ਤੇ ਸੇਵਾ ਕਰਨ ਵਾਲਿਆਂ ਦੇ ਹੱਠ ਤੇ ਸਿਦਕ ਦਾ ਇਮਤਿਹਾਨ ਲੈਣ ਵਾਸਤੇ ਵਿਸ਼ੇਸ਼ ਤੌਰ ਤੇ ਸ੍ਰੀ ਭੈਣੀ ਸਾਹਿਬ ਹੀ ਸਾਰੀ ਮੇਘਮਾਲਾ ਇਕੱਠੀ ਕਰਕੇ ਭੇਜ ਰੱਖੀ ਹੋਵੇ?

ਪ੍ਰਯੋਗ ਦੀ ਸਮਾਪਤੀ ਜਿਸ ਦਿਨ ਅੰਮ੍ਰਿਤ ਵੇਲੇ ਹੋਣੀ ਸੀ ਅਤੇ ੨੩ ਅਨੰਦ ਕਾਰਜ ਵੀ ਹੋਣੇ ਸਨ ਪਰ ਬਾਰਸ਼ ਸਗੋਂ ਪੈਰੋ ਪੈਰ ਵਧਦੀ ਜਾ ਰਹੀ ਸੀ। ਸ਼ਾਮ ਨੂੰ ੧੦ ਵਜੇ ਦੇ ਕਰੀਬ ਮੈਂ ਅਨੰਦ ਕਾਰਜ ਵਾਲੇ ਲੜਕੇ ਲੜਕੀਆਂ ਦੀ ਲਿਸਟ ਲੈ ਕੇ ਪ੍ਰਵਾਨਗੀ ਤੇ ਹੋਰ ਪ੍ਰਬੰਧ ਵਾਸਤੇ ਗੋਲ ਛਪਰ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ, ਤਾਂ ਮੇਰੇ ਜਾਣ ਤੋਂ ਛੇਤੀ ਹੀ ਵੱਡੇ ਬਾਬਾ ਜੀ ਵੀ ਸਿਰਾਂ ਤੇ ਚੌਂਦੀ ਬਰਸਾਤੀ ਲਈ ਗੋਲ ਛੱਪਰ ਵਿਚ ਆ ਗਏ। ਸਚੇ ਪਾਤਸਾਹ ਜੀ ਨੇ ਪੁਛਿਆ "ਕਾਕਾ ਸਾਰੀ ਸਾਧ ਸੰਗਤ ਦੇ ਡੇਰਿਆਂ ਦਾ ਪ੍ਰਬੰਧ ਹੋ ਗਿਆ ਹੈ? ਬਾਬਾ ਜੀ ਅਰਜ਼ ਕੀਤੀ ਕਿ ਦੋ ਸਰੀਰ (ਬਰਕਤ ਸਿੰਘ ਚਿਮਟੇ ਵਾਲਾ ਤੇ ਸੰਤ ਬਹਾਦਰ ਸਿੰਘ) ਹੁਣੇ ਹੁਣੇ ਆਏ ਹਨ, ਉਨ੍ਹਾਂ ਵਾਸਤੇ ਕੋਈ ਜਗ੍ਹਾ ਨਹੀਂ ਦਿਸਦੀ ਜਿਥੇ ਉਨ੍ਹਾਂ ਨੂੰ ਡੇਰਾ ਦਿੱਤਾ ਜਾਵੇ। ਸਚੇ ਪਾਤਸ਼ਾਹ ਬਚਨ ਕੀਤਾ ਕਾਕਾ! ਕੋਠੀ ਵਾਲੇ ਬਰਾਂਡੇ ਵਿਚ ਜੋ ਜਗ੍ਹਾ ਤੁਸਾਂ ਆਪਣੇ ਅਰਾਮ ਲਈ ਰਖੀ ਹੈ, ਉਥੇ ਸੱਫਾਂ ਤੇ ਸੰਤਾਂ ਦਾ ਡੇਰਾ ਲਗਵਾ ਦੇਵੋ। ਬਿਨਾਂ ਕਿਸੇ ਉਜਰ ਦੇ ਉਸੇ ਵਕਤ ਜਾ ਕੇ ਸੰਤਾਂ ਦਾ ਡੇਰਾ ਤਾਂ ਉਥੇ ਕਰਵਾ ਦਿੱਤਾ, ਪਤਾ ਨਹੀਂ ਇਤਨੀ ਬਾਰਸ਼ ਵਿਚ ਆਪ ਰਾਤ ਕਿੱਥੇ ਗੁਜਾਰੀ। ਬਾਅਦ ਵਿਚ ਮੈਂ ਹੋਣ ਵਾਲੇ ਅਨੰਦਾਂ ਬਾਬਤ ਅਰਜ਼ ਕੀਤੀ ਤਾਂ ਹੁਕਮ ਹੋਇਆ, ਲੜਕੇ, ਲੜਕੀਆਂ ਨੂੰ ਵਰਨੀਆਂ ਵਾਲੀ ਕੋਠੀ ਲਿਜਾ ਕੇ ਅੰਮ੍ਰਿਤ ਛਕਵਾ ਦੇਣਾ, ਤੇ ਗੰਢ ਜੋੜੇ ਕਰਕੇ ਸਾਰਿਆਂ ਨੂੰ ਹਰੀ ਮੰਦਰ ਦੇ ਬਾਹਰ ਅਰਦਾਸਾ ਹੋਣ ਸਮੇਂ ਖੜਾ ਕਰ ਦੇਣਾ। ਮੈਂ ਇਸ ਹੁਕਮ ਦੀ ਪਾਲਣਾ ਕਰਦਿਆਂ ੨੩ ਜੋੜਿਆਂ ਨੂੰ ਅੰਮ੍ਰਿਤ ਛਕਾ, ਗੰਢ ਜੋੜੇ ਕਰਕੇ ਆਸਾ ਦੀ ਵਾਰ ਦੀ ਸਮਾਪਤੀ ਹੋਣ ਤੇ ਹਰੀਮੰਦਰ ਦੇ ਬਾਹਰ ਹੁੰਦੀ ਬਾਰਸ਼ ਵਿਚ ਹੀ ਖੜਾ ਕਰ ਦਿੱਤਾ ਤੇ ਸੰਤ ਬਹਾਦਰ ਸਿੰਘ ਜੀ ਨੇ ੨੩ ਜੋੜਿਆਂ ਦੇ ਅਨੰਦਾਂ ਦਾ ਅਰਦਾਸਾ ਕਰ ਦਿੱਤਾ। ਅਨੰਦਾਂ ਦੇ ਅਰਦਾਸੇ ਤੋਂ ਬਾਅਦ ਵੇਖਦਿਆਂ-ਵੇਖਦਿਆਂ ਹੀ ਪਤਾ ਨ ਲਗਾਕਿ ਵਰਾਊ ਬਦਲ

ਮਿੰਟਾਂ ਸਕਿੰਟਾਂ ਵਿਚ ਕਿਧਰੇ ਉਡ-ਪੁੱਡ ਗਏ।

ਸ੍ਰ. ਘਸੀਟਾ ਸਿੰਘ ਕਤਲ ਕੇਸ ਵਿਚ ਵਿਪੱਖੀ ਤੇ ਵਿਰੋਧੀ ਗਰੁਪ ਵਲੋਂ ਸ੍ਰੀ ਮਹਾਰਾਜ ਬੀਰ ਸਿੰਘ ਅਤੇ ਹੋਰ ਸਿੱਖਾਂ ਨੂੰ ਨਜਾਇਜ਼ ਹੀ ਜੇਲ੍ਹ ਵਿਚ ਬੰਦ ਰਖਣ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਤੋਂ ਜ਼ਿਆਦਾ ਦੁਖ ਮਹਿਸੂਸ ਕੀਤਾ।

ਜਿਥੇ ਨਜਾਇਜ਼ ਅਦਾਲਤੀ ਕਾਨੂੰਨ ਅਧੀਨ ਛੋਟਾ ਵੀਰ ਜੇਲ੍ਹ ਵਿਚ ਅਪਤੀਕਾਲ ਦੇ ਕਸ਼ਟ ਸਹਾਰਦਾ ਰਿਹਾ, ਉਥੇ ਵਡਾ ਵੀਰ ਛੋਟੇ ਵੀਰ ਦੇ ਕੇਸ ਦੀ ਪੈਰਵਾਈ ਵਾਸਤੇ ਸ੍ਰ. ਅਵਤਾਰ ਸਿੰਘ ਆਦਿਕ ਸਾਥੀਆਂ ਦੇ ਨਾਲ ਦਿਨ ਰਾਤ ਹੀ ਯਤਨਸ਼ੀਲ ਰਹਿੰਦਾ ਅਤੇ ਆਪਣਾ ਸੁੱਖ, ਅਰਾਮ ਤਿਆਗ ਦਿੱਤਾ।

ਮਹਾਰਾਜ ਬੀਰ ਸਿੰਘ ਜੀ ਦੀ ਰਿਹਾਈ ਉਪ੍ਰੰਤ ਸਮਾਂ ਪਾ ਕੇ ਜਦ ਸ੍ਰੀ ਸਤਿਗੁਰੂ ਅਟੱਲ ਪ੍ਰਤਾਪੀ ਜੋਤੀ ਜੋਤ ਸਮਾ ਗਏ ਤਾਂ ਪਿਛੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਸਸ਼ੋਭਿਤ ਹੋ ਗਏ। ਉਸ ਵਕਤ ਤੋਂ ਉਪ੍ਰੰਤ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸਾਹ ਆਪਣੇ ਤੇਜਸਵੀ ਪ੍ਰਭਾਵ ਨਾਲ ਸੰਗਤਾਂ ਨੂੰ ਨਿਵਾਜਦੇ ਰਹੇ।

### ਦਸਤਾਰ ਬੰਦੀ

ਪੂਰੇ ਵੇਰਵੇ ਅਤੇ ਜਾਣਕਾਰੀ ਵਾਸਤੇ ਉਸ ਸਮੇਂ ਦਾ ਚਿਤਰਿਆ ਹੋਇਆ ਦ੍ਰਿਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਰਧਾਂਜਲੀ ਅੰਕ ਵਿਚੋਂ ਵਿਸਥਾਰ ਤੋ ਡਰਦਿਆਂ ਥੋੜ੍ਹਾ ਜਿਹਾ ਹਿੱਸਾ ਦੇ ਰਿਹਾ ਹਾਂ:-

"੨੨ ਅਗਸਤ ਨੂੰ ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਵਲੋਂ ਐਲਾਨ ਕਰ ਦਿੱਤਾ ਗਿਆ ਸੀ ਕਿ ਨਾਮਧਾਰੀ ਪੰਥ ਦੇ ਅਗਲੇ ਮੁਖੀ ਵਾਰਸ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਥਾਪੇ ਗਏ ਹਨ-ਸਾਧ ਸੰਗਤ ਵਲੋਂ ਉਚੇਚਾ ਸਨਮਾਨ ਮੇਲੇ ਦੇ ਮੌਕੇ ਤੇ ਹੋ ਜਾਵੇਗਾ। (ਸ਼ਰਧਾਂਜਲੀ ਅੰਕ ੧੫ ਅਸੂ ੨੦੧੬)

'ਸਤਿਜੁਗ' ੧੫ ਅਸੂ ੨੦੧੬, ਪੰਨਾ ੧੮

### "ਸ੍ਰੀ ਮਹਾਰਾਜ ਬੀਰ ਸਿੰਘ ਜੀ"

ਆਪਨੂੰ ਮੁਢ ਤੋਂ ਹੀ ਮਲੂਮ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ-ਅਵਸਾਨ ਪਿਛੋਂ ਪੰਥ ਦੀ ਸੰਭਾਲ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਜ਼ਿੰਮੇ ਲੱਗ ਜਾਣੀ ਹੈ। ਆਪਨੇ ਕਦੇ ਇਸ ਮਹਾਨ ਉਚਤਾ ਵੱਲ ਅੱਖ ਭਰਕੇ ਨਹੀਂ ਤੱਕਿਆ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਨੂੰ ਸਿਰ ਮੱਥੇ ਤੇ ਖਿੜੇ ਦਿੱਲ ਮੰਨਣਾ ਆਪ ਦਾ ਮੁੱਢ ਤੋਂ ਸੁਭਾਉ ਬਣ ਗਿਆ ਸੀ। ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਪਤਾ ਸੀ, ਕਿ ਪੰਥ ਸੰਭਾਲ ਦੀ ਡਿਊਟੀ ਜਿਥੇ ਮਹਾਨ ਉਚਤਾ ਦੀ ਲਖਾਇਕ ਹੈ ਉਥੇ ਸੈਂਕੜੇ ਪੇਚੀਦਾ ਜਿੰਮੇਵਾਰੀਆਂ ਗਲ੍ਹ ਪਾਉਣ ਵਾਲੀ ਤੇ ਕਈ ਵੇਰ ਤੁਰੰਤ ਫੈਸਲਾ ਦੇਣ ਵਾਸਤੇ ਵੀ ਮਹਾਂ ਕਰੜੀ ਹੈ। ਜਦੋਂ ੨੨ ਅਗਸਤ (੬ ਭਾਦਰੋਂ) ਨੂੰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਬੰਧੀ ਸਤਿਗੁਰੂ ਜੀ ਦੀ ਇੱਛਾ ਦਾ ਐਲਾਨ ਚਕਰਵਰਤੀ ਜੀ ਵਲੋਂ ਕੀਤਾ ਗਿਆ, ਇਨ੍ਹਾਂ ਨੇ ਖਿੜੇ ਮੱਥੇ ਇਸਨੂੰ ਪਰਵਾਨ ਕੀਤਾ, ਤੇ ਉਸ ਦਿਨ ਤੋਂ ਹੀ ਆਪਨੇ ਆਪਣੇ ਵੱਡੇ ਭਾਈ,

ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਲਈ ਉਚੇਰੇ ਸਤਿਕਾਰ ਦਾ ਧਿਆਨ ਰੱਖਣਾ ਸ਼ੁਰੂ ਕਰ ਦਿੱਤਾ। ਇਸ ਦਿਨ ਤੋਂ ਆਪਨੇ ਕਦੇ ਵੀ ਆਪਦੇ ਬਰਾਬਰ ਬੈਠਣ ਦਾ ਖਿਆਲ ਨਹੀਂ ਕੀਤਾ। ਆਪ ਸੰਗਤ ਨਾਲ ਹਮੇਸ਼ਾ ਸਫ਼ ਜਾਂ ਸਾਧਾਰਨ ਕੱਪੜੇ ਤੇ ਹੀ ਬੈਠੇ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਚੇਰਾ ਆਪ ਆਸਣ ਵਿਛਾਕੇ ਬੈਠਾਣਾ। ਮੈਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਵਕਤ ਦੇ ਜ਼ਿੰਮੇਵਾਰ ਦਾ ਡਾਢਾ ਸਤਿਕਾਰ ਤੇ ਅੰਦਰੋਂ ਪਿਆਰ ਤੇ ਸ਼ਰਧਾ ਨਾਲ ਸਿਰ ਝੁਕਾਂਦਿਆਂ ਕਈ ਵੇਰ ਡਿਠਾ ਹੈ। ਸਤਿਗੁਰੂ ਜੀ ਦੇ ਸਰੀਰ-ਅੰਤ ਤੋਂ ਤੀਜੇ ਦਿਨ ਪਿਛੋਂ ਹੀ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੇ ਭਰੇ ਗਲੇ ਨਾਲ ਤੇ ਸਜਲ ਨੇਤਰਾਂ ਨਾਲ ਮੈਨੂੰ ਸੰਬੋਧਨ ਕਰਦਿਆਂ ਕਿਹਾ ਸੀ—ਕਵੀ ਜੀ, ਕੀ ਕਰਾਂ ਸਤਿਗੁਰੂ ਦਾ ਹੁਕਮ, ਸਾਧ ਸੰਗਤ ਦੀ ਇੱਛਾ ਤੇ ਸਮੇਂ ਦੀਆਂ ਲੋੜਾਂ ਨੂੰ ਮੁੱਖ ਰੱਖਕੇ ਮੈਂ ਇਸ ਪੰਡ ਦਾ ਭਾਰ ਚੁਕਣ ਲਈ ਮਜਬੂਰ ਹਾਂ, ਨਹੀਂ ਤਾਂ ਜਿਸ ਭਾਈ ਨਾਲ ਰਲਕੇ ਸਾਰੀਆਂ ਜ਼ਿਮੇਵਾਰੀਆਂ ਨਿਭਾਂਹਦਾ ਰਿਹਾ ਹਾਂ। ਅੱਜ ਉਸਨੂੰ ਆਪਣੇ ਲਈ ਉਚੇਰੇ ਆਸਣ ਵਿਛਾਂਦਾ ਅਤੇ ਆਪ ਭੁੰਜੇ ਬੈਠਦਾ ਵੇਖ ਕੇ ਮੇਰਾ ਹਿਰਦਾ ਪਾਟ ਪਾਟ ਪੈਂਦਾ ਹੈ। ਜੀ ਕਰਦਾ ਹੈ ਇਹਨਾਂ ਸਭ ਵਡਿਆਈਆਂ ਨੂੰ ਤੇ ਉਚ ਪਦਵੀ ਨੂੰ ਤਿਆਗ ਕੇ ਮੇਰੇ ਸਤਿਕਾਰ ਅਧੀਨ ਰਹਿਣਾ ਮੈਨੂੰ ਕਿਸੇ ਤਰ੍ਹਾਂ ਵੀ ਪਰਵਾਨ ਨਹੀਂ। ਤੇਰੇ ਪਿਆਰ ਤੋਂ ਮੇਰਾ ਜਹਾਨ ਵਿਰਵਾ ਨਹੀਂ ਰਹਿਣਾ ਚਾਹੀਦਾ। ਸ਼ਰਧਾਂਜਲੀ ਅੰਕ ੧੫ ਅਸੂ ੨੦੧੬, ਪੰਨਾ ੨੨

ਰੋਜ਼ਾ ਨਾ 'ਨਵਾਂ ਜ਼ਮਾਨਾ' ੧੩ ਸਤੰਬਰ ੧੯੫੯ ਦੀ ਰੀਪੋਰਟ ੧੫ ਅੱਸੂ ੨੦੧੬ ਦੇ 'ਸਤਿਜੁਗ' ਦੇ ਅੰਕ ਵਿਚ ਦਸਤਾਰਬੰਦੀ ਸਿਰਲੇਖ ਹੇਠ, ਫਿਰ ਡੇਲੀ ਟ੍ਰਿਬਿਊਨ ਅੰਬਾਲਾ ਦੀ ੧੧ ਸਤੰਬਰ ੧੯੫੯ ਦੀ ਰੀਪੋਰਟ ਦੇ ਨਾਮਧਾਰੀਆਂ ਦੇ ਨਵੇਂ ਗੁਰੂ ਦੇ ਸਿਰਲੇਖ ਹੇਠ ਜ਼ਿਕਰ ਇਸ ਤਰ੍ਹਾਂ ਹੈ:-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸ਼ਰਧਾਂਜਲੀ ਅੰਕ ਦੇ ਪੰਨਾ ਨੰਬਰ ੧੦੪-੧੦੫ ਤੇ ਰੋਜ਼ਾਨਾ 'ਨਵਾਂ ਜ਼ਮਾਨਾ' ਜਲੰਧਰ ੧੩ ਸਤੰਬਰ, ੧੯੫੯ ਦੀ ਰੀਪਰੋਟ ਦੇ ਰਿਹਾ ਹਾਂ:

**ਨਵਾਂ ਜ਼ਮਾਨਾ ਦੀ ਰੀਪੋਰਟ**

ਮਹਾਰਾਜ ਪ੍ਰਤਾਪ ਸਿੰਘ ਜੀ ਦੀ ੧੭ਵੀਂ ਉਤੇ ਭੈਣੀ ਸਾਹਿਬ (ਲੁਧਿਆਣਾ) ਵਿਚ ਬਹੁਤ ਵਡਾ ਇਕੱਠ ਹੋਇਆ। ਆਮ ਲੋਕਾਂ ਦਾ ਖਿਆਲ ਹੈ ਇਸ ਇਕੱਠ ਵਿਚ ਲਗਭਗ ਇਕ ਲੱਖ ਨਾਮਧਾਰੀ ਤੇ ਹੋਰ ਸੱਜਣ ਸ਼ਾਮਲ ਹੋਏ। ਇਹ ਇਕੱਠ ਮਹਾਰਾਜ ਜਗਜੀਤ ਸਿੰਘ ਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਤਾਂ ਗੱਦੀ ਤੇ ਬਠੌਣ ਤੇ ਦਸਤਾਰਬੰਦੀ ਲਈ ਸੱਦਿਆ ਗਿਆ ਸੀ।

ਏਡਾ ਪ੍ਰਭਾਵਸ਼ਾਲੀ ਇਕੱਠ, ਨਾਮਧਾਰੀ ਵੀਰਾਂ ਦਾ ਮੈਂ ਪਹਿਲਾਂ ਕਦੀ ਨਹੀਂ ਵੇਖਿਆ। ਇਸ ਇਕੱਠ ਤੋਂ ਮਲੂਮ ਹੁੰਦਾ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਦ ਲੋਕਾਂ ਦੇ ਦਿਲਾਂ ਵਿਚ ਕਿੰਨਾ ਸਤਿਕਾਰ ਤੇ ਵਕਾਰ ਸੀ ਅਤੇ ਉਹਨਾਂ ਦੇ ਵਿਛੋੜੇ ਦਾ ਲੋਕਾਂ ਨੇ ਕਿੰਨਾ ਦਰਦ ਮਹਿਸੂਸ ਕੀਤਾ ਹੈ ਅਤੇ ਉਹਨਾਂ ਦੀ ਥਾਂ ਉਤੇ ਥਾਪੇ ਜਾਣ ਵਾਲੇ ਉਹਨਾਂਦੇ ਆਪਣੇ ਸਪੁਤਰ ਮਹਾਰਾਜ ਜਗਜੀਤ ਸਿੰਘ ਲਈ ਲੋਕਾਂ ਦੇ ਦਿਲਾਂ ਵਿਚ ਕਿੰਨਾ ਸਤਿਕਾਰ ਹੈ।

ਇਹ ਇਕੱਠ ਦੀ ਵਡਿਆਈ ਇਸ ਗੱਲ ਵਿਚ ਹੈ ਕਿ ਇਸ ਵਿਚ ਸਭ ਪਾਰਟੀਆਂ ਦੇ ਤੇ ਆਜ਼ਾਦ ਆਗੂ ਇਕੱਠੇ ਹੋਏ। ਵਿਰੋਧੀ ਪਾਰਟੀਆਂ ਦੇ ਲੀਡਰ ਇਕ ਦੂਜੇ ਦੇ ਲਾਗੇ ਲਾਗੇ ਬੈਠੇ ਹੋਏ ਸਨ। ਇਸ ਵਿਚ ਕਾਂਗਰਸ, ਕਮਿਊਨਿਟ ਪਾਰਟੀ, ਪਰਜਾਸੋਸ਼ਲਿਸਟ ਪਾਰਟੀ ਅਤੇ ਭਾਰਤੀ ਜਨ ਸੰਘ ਆਦਿ ਦੇ ਲੀਡਰ ਸ਼ਾਮਲ

ਸਨ। ਸ਼੍ਰੋਮਣੀ ਅਕਾਲੀ ਦਲ, ਪੰਥਕ ਸੇਵਕ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲੀਡਰ, ਜਿਹੜੇ ਕਿ ਬਾਹਰ ਇਕ ਦੂਜੇ ਨੂੰ ਸੜੀਆਂ ਭੁਜੀਆਂ ਸੁਨਾਉਂਦੇ ਹਨ, ਕੋਲ ਕੋਲ ਬੈਠੇ ਹੋਏ ਸਨ। ਇਸ ਵਿਚ ਮਹਾਰਾਜ ਪਟਿਆਲਾ ਤੇ ਪੁਲਿਸ ਦੇ ਪਿਛਲੇ ਅਗਲੇ ਇੰਸਪੈਕਟਰ ਜਨਰਲ ਆਦਿ ਵੀ ਸ਼ਾਮਲ ਹੋਏ। ਮੁਕਦੀ ਗੱਲ ਇਹ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਤੇ ਮਹਾਰਾਜ ਨਿਹਾਲ ਸਿੰਘ ਨਾਮਧਾਰੀ ਤੋਂ ਛੁਟ, ਸ਼ਾਇਦ ਹੀ ਕੋਈ ਉੱਘਾ ਲੀਡਰ ਹੋਵੇਗਾ ਜਿਹੜਾ ਕਿ ਇਸ ਵਿਚ ਸ਼ਾਮਲ ਨਹੀਂ ਹੋਇਆ।

ਖੁਸ਼ੀ ਦੀ ਗੱਲ ਇਹ ਹੈ ਕਿ ਇਸ ਇਕੱਠ ਵਿਚ ਕੁਝ ਮੁਸਲਮਾਨ ਭਾਈ ਵੀ ਆਏ ਹੋਏ ਸਨ, ਜਿਹੜੇ ਕਿ ਸੇਵਾਦਾਰਾਂ ਦੇ ਤੌਰ ਤੇ ਕੰਮ ਕਰ ਰਹੇ ਸਨ ਅਤੇ ਉੱਘੇ ਤੌਰ ਤੇ ਲੋਕਾਂ ਵਿਚ ਫਿਰਦੇ ਤੁਰਦੇ ਨਜ਼ਰ ਆਉਂਦੇ ਸਨ। ਇਸਤੋਂ ਵੀ ਮਲੂਮ ਹੁੰਦਾ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਹਿੰਦੂ-ਮੁਸਲਮ-ਸਿਖ ਮੇਲ ਮਿਲਾਪ ਦੇ ਝੰਡੇ ਬਰਦਾਰ ਹੋਣ ਕਰਕੇ, ਸਭ ਫਿਰਕਿਆਂ ਤੇ ਲੋਕਾਂ ਵਿਚ ਕਿੰਨੇ ਪਿਆਰੇ ਸਨ।

ਇਨ੍ਹਾਂ ਸਭ ਪਾਰਟੀਆਂ ਦੇ ਲੀਡਰਾਂ ਨੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਉੱਚੇ ਇਖਲਾਕ ਤੇ ਜੀਵਨ ਬਾਰੇ ਆਪਣੇ-ਆਪਣੇ ਤਰੀਕੇ ਨਾਲ ਸ਼ਰਧਾਂਜਲੀ ਪੇਸ਼ ਕੀਤੀ ਅਤੇ ਮਹਾਰਾਜ ਜਗਜੀਤ ਸਿੰਘ ਪਾਸੋਂ ਆਸ ਪ੍ਰਗਟ ਕੀਤੀ ਕਿ ਉਹ ਉਨ੍ਹਾਂ ਮਹਾਨ ਕੰਮਾਂ, ਜਿਨ੍ਹਾਂ ਦੇ ਪੂਰਨੇ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਪਾ ਗਏ ਹਨ, ਹੋਰ ਅਗੇ ਖੜਨਗੇ। ਕਈ ਸੱਜਣਾਂ ਨੇ ਸਿਖਾਂ ਵਿਚ ਵਧ ਰਹੀ ਫੁਟ ਨੂੰ ਹਟੌਣ ਲਈ ਮਹਾਰਾਜ ਜੀ ਨੂੰ ਅਪੀਲਾਂ ਕੀਤੀਆਂ ਅਤੇ ਆਖਿਆ ਕਿ ਉਹ ਚੋਣਾਂ ਵਿਚਕਾਰ ਸਿੱਖਾਂ ਵਿਚ ਵਧ ਰਹੇ ਝਗੜਿਆਂ ਨੂੰ ਨਪਟੌਣ ਲਈ ਯੋਗ ਕਦਮ ਉਠੌਣ ਅਤੇ ਮੁੜਕੇ ਪੰਜਾਬ ਵਿਚ ਸ਼ਾਂਤੀ ਦਾ ਵਾਅ ਮੰਡਲ ਪੈਦਾ ਕਰਨ ਲਈ ਵਧ ਚੜ੍ਹਕੇ ਹਿੱਸਾ ਪਾਉਣ।

ਨਾਮਧਾਰੀ ਪੰਥ ਦੀਆਂ ਜ਼ੁਲਮ ਦੇ ਖਿਲਾਫ਼ ਲੜਨ ਦੀਆਂ, ਮੁਢੋਂ ਹੀ ਰਵਾਇਤਾਂ ਰਹੀਆਂ ਹਨ। ਅੰਗਰੇਜ਼ੀ ਸਰਕਾਰ ਨੇ ਜਿੰਨਾ ਜ਼ੁਲਮ ਨਾਮਧਾਰੀਆਂ ਨੂੰ ਦਬੌਣ ਲਈ ਕੀਤਾ ਹੈ, ਸ਼ਾਇਦ ਹੀ ਹੋਰ ਕਿਸੇ ਸੰਪਰਦਾ ਤੇ ਕੀਤਾ ਹੋਵੇ। ਪਰ ਵਾਰੇ ਜਾਈਏ ਇਨ੍ਹਾਂ ਸੂਰਬੀਰ ਲੋਕਾਂ ਦੇ ਜਿਨ੍ਹਾਂ ਨੇ ਜ਼ੁਲਮ ਅੱਗੇ ਕਦੇ ਵੀ ਹਥਿਆਰ ਨਹੀਂ ਸੁਟੇ ਅਤੇ ਜਿਨ੍ਹਾਂ ਨੇ ਹਰ ਕੁਰਬਾਨੀ ਦੇ ਕੇ ਆਪਣੀ ਅਣਖ ਤੇ ਗੈਰਤ ਨੂੰ ਜੀਉਂਦਿਆਂ ਰੱਖਿਆ।

ਸਾਨੂੰ ਭਰੋਸਾ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਨਾ ਸਿਰਫ ਉਨ੍ਹਾਂ ਉਚੇ ਤੇ ਸੁਚੇ ਪੂਰਨਿਆਂ ਨੂੰ, ਜਿਹੜੇ ਕਿ ਉਨ੍ਹਾਂ ਨੂੰ ਨਾਮਧਾਰੀ ਪੰਥ ਦੇ ਆਗੂਆਂ ਤੋਂ ਵਿਰਸੇ ਵਿਚ ਮਿਲੇ ਹਨ, ਸੁਰਜੀਤ ਹੀ ਰਖਣਗੇ, ਸਗੋਂ ਇਨ੍ਹਾਂ ਨੂੰ ਅਮਲੀ ਜਾਮਾ ਪਵਾ ਕੇ, ਹੋਰ ਵਿਸ਼ਾਲ ਤੇ ਲੋਕ ਪਿਆਰੇ ਬਨਾਉਣਗੇ ਅਤੇ ਹਿੰਦੂਆਂ ਸਿਖਾਂ ਵਿਚਕਾਰ ਏਕਾ ਪੈਦਾ ਕਰਨ ਲਈ ਵਧ ਚੜ੍ਹਕੇ ਹਿਸਾ ਲੈ ਕੇ ਪੰਜਾਬ ਦੇ ਵਾਅ ਮੰਡਲ ਨੂੰ ਸੁਖਾਵਾਂ ਤੇ ਸੋਹਣਾ ਬਨਾਉਣਗੇ।

ਪੰਨਾ ੧੦੪-੧੦੫

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਰਧਾਂਜਲੀ ਅੰਕ ਪੰਨਾ ੧੦੫-੧੦੬ ਤੇ ਡੇਲੀ ਟ੍ਰਿਬਿਊਨ ਅੰਬਾਲਾ, ੧੧ ਸਤੰਬਰ ੧੯੫੯ ਦੀ ਰੀਪੋਰਟ ਦੇ ਰਿਹਾ ਹਾਂ:

**ਡੇਲੀ ਟ੍ਰਿਬਿਊਨ ਦੀ ਰੋਪੀਰਟ—"ਨਾਮਧਾਰੀਆਂ ਦੇ ਨਵੇਂ ਗੁਰੂ"**

ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਦੀ ਆਯੂ ੩੯ ਸਾਲ ਹੈ, ਰਸਮੀ ਤੌਰ ਤੇ ਵੀਰਵਾਰ ਪਿਛਲੇ ਪਹਿਰ

ਸ੍ਰੀ ਸਤਿਗੁਰੂਪ੍ਰਤਾਪ ਸਿੰਘ ਜੀ ਦੀ ਗੱਦੀ ਤੇ ਜਿਨ੍ਹਾਂ ਨੇ ੭੦ ਸਾਲ ਦੀ ਆਯੂ ਪਿਛੋਂ ੨੧ ਅਗਸਤ ਦੀ ਰਾਤ ਨੂੰ ਚੜ੍ਹਾਈ ਕੀਤੀ ਸੀ ਬਿਰਾਜਮਾਨ ਹੋਏ। ਉਸ ਸਮੇਂ ੯੦੮ ਭੋਗ ਗਰੰਥ ਸਾਹਿਬ ਦੇ ਪਾਏ ਗਏ।

ਭਾਈ ਵਜ਼ੀਰ ਸਿੰਘ ਜੀ ਜਿਨ੍ਹਾਂ ਨੇ ਗੁਰੂ ਘਰ ਦੀ ਲਗਪਗ ੨੦ (ਨਹੀਂ ੫੦) ਸਾਲ ਸੇਵਾ ਕੀਤੀ ਹੈ ਉਨ੍ਹਾਂ ਨੇ ਦਸਤਾਰ ਅਰਪਣ ਕੀਤੀ। ਦਸਤਾਰਬੰਦੀ ਦੀ ਰਸਮ ਪਿਛੋਂ ਵਾਜੇ ਵਜੇ, ਅਤੇ ਵਿਸ਼ਾਲ ਪੰਡਾਲ ਜਿਸ ਵਿਚ ੧ ਲਖ ਦੀ ਹਾਜ਼ਰੀ ਦੇਸ਼ ਦੇ ਵੱਖ ਵੱਖ ਹਿੱਸਿਆਂ ਤੋਂ ਪੁੱਜੀ ਹੋਈ ਸੀ, ਵਿਚ ਜੋਸ਼ ਭਰ ਗਿਆ। ਭੈਣੀ ਸਾਹਿਬ ਦੀਆਂ ਗਲੀਆਂ ਵਿਚ ਜਿਹੜਾ ਕਿ ਲੁਧਿਆਣੇ ਤੋਂ ੧੫ ਮੀਲ ਹੈ ਸਾਰਾ ਦਿਨ ਹੀ ਭੀੜ ਭੜੱਕਾ ਰਿਹਾ, ਉਥੇ ੨੪ ਘੰਟੇ ਪ੍ਰਸ਼ਾਦਾ ਮਿਲਦਾ ਸੀ। ਉਸ ਦਿਨ ੨੦੦ ਮਣ ਆਟਾ ਪਕਿਆ।

ਮਾਸਟਰ ਤਾਰਾ ਸਿੰਘ ਜੀ ਨੇ ਅਰਦਾਸ ਪਿਛੋਂ ਸੰਖੇਪ ਸ਼ਬਦਾਂ ਵਿਚ ਮਹਾਰਾਜ ਰਾਮ ਸਿੰਘ ਜੀ ਦੀ ਪ੍ਰਸੰਸਾ ਕੀਤੀ। ਉਨ੍ਹਾਂ ਨੇ ਕਿਹਾ, ਕਿ ਪੰਥ ਮੁੜ ਖਤਰੇ ਵਿਚ ਹੈ ਅਤੇ ਮੈਂ ਆਸ਼ਾ ਕਰਦਾ ਹਾਂਕਿ ਨਵੇਂ ਗੁਰੂ ਹਾਲਾਤ ਦੇ ਮੁਤਾਬਕ ਸਹੀ ਸਪ੍ਰਿਟ ਪੈਦਾ ਕਰਨਗੇ।

ਮਹਾਰਾਜ ਯਾਦਵਿੰਦਰ ਸਿੰਘ ਪਟਿਆਲਾ ਨੇ ਮਹਾਰਾਜ ਪ੍ਰਤਾਪ ਸਿੰਘ ਨੂੰ ਸ਼ਰਧਾਂਜਲੀ ਅਰਪਣ ਕੀਤੀ। ਉਨ੍ਹਾਂ ਨੇ ਕਿਹਾ, ਕਿ ਮਹਾਰਾਜ ਜੀ ਦੇ ਉਚੇ ਵਿਚਾਰ ਤੇ ਸਾਦਾ ਜੀਵਨ ਸੀ। ਉਨ੍ਹਾਂ ਇਹ ਵੀ ਕਿਹਾ, ਕਿ ਪੰਥ ਨੂੰ ਕੋਈ ਖਤਰਾ ਨਹੀਂ ਕੇਵਲ ਕੁਝ ਸਿਖ ਥਿੜਕ ਗਏ ਹਨ। ਸਿਖਾਂ ਵਾਸਤੇ ਸਭ ਕੁਝ ਧਰਮ ਹੀ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਨਵੇਂ ਗੁਰੂ ਹੌਸਲੇ ਨਾਲ ਇਸ ਕੰਮ ਨੂੰ ਕਰਨਗੇ।

ਸਰਦਾਰ ਸਵਰਨ ਸਿੰਘ ਨੇ ਕਿਹਾ, ਕਿ ਸਤਿਗੁਰੂ ਰਾਮ ਸਿੰਘ ਨੇ ਜਿਹੜੀਆਂ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਦੀ ਮਿਸਾਲ ਮਿਲਣੀ ਕਠਨ ਹੈ:

ਇਸ ਮੌਕਿਆਂ ਤੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਮੰਤਰੀ ਕਮਿਊਨਿਟੀ ਵਿਕਾਸ ਗਿਆਨੀ ਕਰਤਾਰ ਸਿੰਘ ਮੰਤਰੀ ਖੇਤੀਬਾੜੀ ਸ੍ਰੀ ਵਿਦਿਆਲੰਕਾਰ ਤੇ ਪ੍ਰਕਾਸ਼ ਸਿੰਘ ਰੀਟਾਇਰਡ ਆਈ.ਜੀ. ਪੁਲਿਸ ਵੀ ਮੌਜੂਦ ਸਨ।

ਅਸਲ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਅਨੁਸਾਰ ਬਾਬਾ ਜਗਜੀਤ ਸਿੰਘ ਜੀ ਮਹਾਰਾਜ ੨੨ ਅਗਸਤ ਤੋਂ ਹੀ ਨਵੇਂ ਗੁਰੂ ਥਾਪੇ ਗਏ ਸਨ। ਇਹ ਬੜੇ ਮਿਠ ਬੋਲੜੇ ਤੇ ਸੂਝਵਾਨ ਹਨ। ਚੂੜੀ ਦਾਰ ਪਜਾਮੇ ਵਿਚ ਇਹ ਨਿਮਰਤਾ ਦੀ ਮੂਰਤੀ ਦਿਖਾਈ ਦਿੰਦੇ ਹਨ। ਇਨ੍ਹਾਂ ਦੀ ਵਧੇਰੇ ਕਰਕੇ ਦਿਲ ਚਸਪੀ ਨਰਸਰੀ ਪਸ਼ੂ-ਪਾਲਣ ਅਤੇ ਰਾਗ ਨਾਲ ਹੈ। ਇਹ ਨਿਜੀ ਤੌਰ ਤੇ ਹਜ਼ਾਰਾਂ ਸਿਖਾਂ ਨੂੰ ਜਾਣਦੇ ਹਨ।

ਪੰਨਾ ੧੦੫-੧੦੬

ਸ. ਇੰਦਰ ਸਿੰਘ ਜੀ 'ਚਕਰਵਰਤੀ' ਜੀ ਦੀ ਲਿਖੀ ਛੋਟੀ ਜਿਹੀ ਪੁਸਤਕ 'ਅਟੱਲ ਪ੍ਰਤਾਪੀ' ਦਾ ਜ਼ਿਕਰ ਮੈਂ ਇਥੇ ਦੇ ਰਿਹਾ ਹਾਂ ਪੁਸਤਕ ਦੇ ਵਧਣ ਤੋਂ ਡਰਦਿਆਂ ਇਸ ਪੁਸਤਕ ਦਾ ਪੰਨਾ ੪੪-੪੫ -੪੬ ਅਤੇ ੪੭ ਦੀ ਇਥੇ ਦੇ ਰਿਹਾ ਹਾਂ:

ਵੈਸੇ ਇਸ ਸਾਰੀ ਪੁਸਤਕ ਵਿਚ ਉਸ ਸਮੇਂ ਦੀ ਤਸਵੀਰ ਖਿੱਚੀ ਹੋਈ ਹੈ।

ਮੈਂ "ਜੋਤਿ ਕਾ ਜਾਮਾ" ਆਪਣੀ ਨਵੀਂ ਲਿਖੀ ਪੁਸਤਕ ਨਾਲ ਲੈ ਗਿਆ ਸਾਂ। ਉਸਨੂੰ ਚਾਰ ਪੰਜ ਘੰਟੇ ਸੁਣਦੇ ਰਹੇ। ਮੈਂ ਅਰਜ਼ ਕੀਤੀ-"ਗਰੀਬ ਨਿਵਾਜ" ਸਰੀਰ ਕਮਜ਼ੋਰ ਹੈ ਅਰਾਮ ਕਰ ਲਓ, ਫਿਰ ਸਹੀ-

ਤਾਂ ਆਪ ਨੇ ਸਹਿਜ ਗੰਭੀਰਤਾ ਨਾਲ ਫੁਰਮਾਇਆ-'ਕੀ ਪਤਾ ਹੈ ਫਿਰ ਕਦ ਇਕੱਠੇ ਹੋਵੀਏ' ਫਿਰ ਵੀ ਨਹੀਂ ਪਤਾ ਮਿਲ ਵੀ ਸਕਦੇ ਹਾਂ ਜਾਂ ਨਹੀਂ। ਜੋ ਕੰਮ ਹੋ ਜਾਵੇ ਉਹੀ ਠੀਕ ਹੈ। ਮੈਨੂੰ ਕੀ ਪਤਾ ਹੈ ਮੁੜ ਕਦ ਦਰਸ਼ਨ ਕਰਾਂਗਾ? ਕਰ ਸਕਾਂਗਾ ਵੀ ਕਿ ਨਹੀਂ ਪਰ ਮੈਨੂੰ ਕੀ ਪਤਾ ਸੀ ਕਿ ਇਹ ਰਮਜ਼ਾਂ ਆਪ ਜੀ ਆਪਣੇ ਲਈ ਹੀ ਮੇਰੇ ਵਿਚ ਦੀ ਮਾਰ ਰਹੇ ਹਨ। ਬੇ ਸੂਝ! ਗਵਾਰ ਦਾ ਗੰਵਾਰ ਹੀ ਰਿਹਾ।

'ਜੋਤਿ ਕਾ ਜਾਮਾ' ਦਾ ਅੰਤਮ ਅਧਿਆਇ ਸੁਣਾ ਰਿਹਾ ਸਾਂ ਜਿਸ ਵਿਚ ਹਜ਼ੂਰ ਦੀ ਗੁਰਗੱਦੀ ਸਮੇਂ ਦਾ ਜ਼ਿਕਰ ਸੀ। ਸੰਨ ੧੯੬੩ ਦਾ ਵਖਾਨ ਸੀ। ਪ੍ਰਕਰਣ ਚਲ ਰਿਹਾ ਸੀ-ਜਦ ਸ੍ਰੀ ਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾ ਗਏ ਤਦ ਡਿਪਟੀ ਕਮਿਸ਼ਨਰ ਟੇਕ ਚੰਦ ਨੇ ਲੁਧਿਆਣਿਓਂ ਆ ਕੇ ਸਭਨਾਂ ਡੇਰੇ ਵਿਚ ਰਹਿਣ ਵਾਲਿਆਂ ਪ੍ਰਸਿਧ ਵਿਅਕਤੀਆਂ ਨੂੰ ਪੁਛਿਆ ਸੀ-

ਗੋਧਾ ਸਿੰਘ ਜੀ ਨੂੰ 'ਤੁਹਾਡਾ ਘਰ ਕਿਥੇ ਹੈ?"

"ਅਬਲੂ" ਸ੍ਰੀ ਬਾਬਾ ਗੋਧਾ ਸਿੰਘ ਜੀ ਨੇ ਕਿਹਾ

"ਤੁਹਾਡਾ ਪਿੰਡ ਕਿਹੜਾ ਹੈ? ਸ੍ਰੀ ਬਾਬਾ ਨਰੈਣ ਸਿੰਘ ਜੀ ਤੋਂ ਜਵਾਬ ਮੰਗਿਆ।

"ਰੋਡੇ, ਜ਼ਿਲ੍ਹਾ ਫੀਰੋਜ਼ਪੁਰ" ਓਹਨਾਂ ਕਿਹਾ। "ਆਪਦਾ ਪਿੰਡ?" ਮਹੰਤ ਸੇਵਾ ਸਿੰਘ ਜੀ ਤੋਂ ਪੁਛ ਕੀਤੀ।

"ਸਧਾਰੀ ਮਾਜਰਾ, ਜ਼ਿਲ੍ਹਾ ਅੰਬਾਲਾ", ਮਹੰਤ ਬੋਲਿਆ "ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ?' ਬੀਬੀ ਨੰਦਾ ਦੇ ਪੁਤਰ ਭਾਈ ਸੂਰਤ ਸਿੰਘ ਜੀ ਤੋਂ ਜਵਾਬ ਮੰਗਿਆ।

"ਖਟੜਾ, ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ" ਭਾਈ ਸੂਰਤ ਸਿੰਘ ਨੇ ਬੋਲ ਕੇ ਦਸਿਆ।

"ਸਭੇ ਬਾਹਰ ਦੇ ਹਨ ਫਿਰ ਇਸ ਘਰ ਦਾ ਮਾਲਕ ਕੌਣ ਹੈ?" ਡਿਪਟੀ ਕਮਿਸ਼ਨਰ ਨੇ ਹੈਰਾਨੀ ਨਾਲ ਪੁਛਿਆ।

"ਦੋਵੇਂ ਮਾਤਾ ਜੀ ਤਿੰਨੇ ਸਾਹਿਬਜਾਦੇ" ਮਹੰਤ ਸੇਵਾ ਸਿੰਘ ਦਸਿਆ।

"ਗੱਦੀ ਦਾ ਮਾਲਕ ਕੌਣ ਹੈ?" ਡੀ.ਸੀ. ਗੱਲ ਦੋਹਰਾਈ।

"ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਡੇ ਸਾਹਿਬਜ਼ਾਦੇ।"

ਮਹੰਤ ਨਰੈਣ ਸਿੰਘ ਜੀ ਤੇ ਮਹੰਤ ਸੇਵਾ ਸਿੰਘ ਜੀ ਕਿਹਾ 'ਜੋਤਿਕਾ ਜਾਮਾ' ਦੇ ਇਹ ਵਾਕ ਸੁਣਕੇ ਹਜ਼ੂਰ ਕੁਝ ਸੋਚ ਜਿਹੀ ਵਿਚਪੈ ਗਏ ਅਤੇ ਫਿਰ ਝਟ ਹੀ ਫੁਰਮਾਇਆ 'ਕੁਝ ਹੋਰ ਪੁਛਣਾ ਹੈ?'

"ਜੀ! ਡਰ ਲਗਦਾ ਹੈ ਤੁਹਾਡੀ ਰਜ਼ਾ ਦੇ ਖ਼ਿਲਾਫ਼ ਕੋਈ ਗੱਲ ਪੁੱਛੀ ਨਹੀਂ ਜਾ ਸਕਦੀ, ਪਰ ਪੁੱਛਣਾ ਵੀ ਚਾਹੁੰਦਾ ਹਾਂ" ਮੈਂ ਅਰਜ਼ ਕੀਤੀ।

"ਜੋ ਪੁੱਛਣਾ ਹੈ ਪੁੱਛੋ?" ਪਾਤਸ਼ਾਹ ਨੇ ਅਭੈਦਾਨ ਦਿੰਦਿਆਂ ਕਿਹਾ, "ਮੇਰੀ ਅਰਦਾਸ ਹੈ ਕਿ ਆਪ ਹਜ਼ਾਰ ਸਾਲ ਸਾਨੂੰ ਦਰਸ਼ਨ ਦੇਂਦੇ ਰਹੋ ਤੇ ਇਕ-ਇਕ ਸਾਲ ਦੇ ਦਿਨ ਹਜ਼ਾਰ-ਹਜ਼ਾਰ ਹੀ ਹੋਣ ਪਰ...."

"ਅਸਾਂ ਗੱਲ ਸਮਝ ਲਈ ਹੈ। ਇਸਦਾ ਫੈਸਲਾ ਤੇ ਅਸੀਂ ਜੀਵਨ ਨਗਰ ਤੋਂ ਤੁਰਨ ਸਮੇਂ ਕਰ ਵੀ ਆਏ ਹਾਂ" ਹਜ਼ੂਰ ਨੇ ਸਾਦਰ ਕੀਤਾ।'...ਮੈਂ...!!!"

"ਡਰ ਨਾ, ਮੈਂ ਵਡੇ ਕਾਕੇ ਨੂੰ ਸਭ ਧਾਰਮਕ ਕੰਮਾਂ ਵਿਚ ਨਿਪੁੰਨ ਕਰ ਦਿੱਤਾ ਹੈ। ਛੋਟਾ ਦੁਨਿਆਵੀ ਕੰਮਾਂ ਵਿਚ ਬਹੁਤ ਸਿਆਣਾ ਹੈ। ਮੇਰੇ ਪੁਤਰਾਂ ਤੋਂ ਮੈਨੂੰ ਪੂਰਨ ਭਰੋਸਾ ਹੈ ਕਿ ਉਹ ਆਪੋ ਆਪਣੇ ਥਾਂ ਖਲੋਕੇ

ਪਿਆਰ ਮੁਹੱਬਤ ਨਾਲ ਮਿਲਵਰਤਨ ਕਰਦੇ ਹੋਏ ਹੁਕਮ ਦੀ ਪਾਲਨਾ ਕਰਨਗੇ।

ਇਹ ਆਖ ਕੇ ਫਿਰ ਆਖਣ ਲਗੇ ਕਿ ਹੁਣ ਬਸ ਸਰੀਰ ਨਹੀਂ ਮੰਨਦਾ। ਮੇਰੇ ਕੋਲ ਤਦੋਂ ਸ੍ਰੀ ਸਵਰਨ ਸਿੰਘ ਜੀ ਬੀ.ਏ. ਸਪੁਤਰ ਸ੍ਰੀ ਹਰਨਾਮ ਸਿੰਘ ਜੀ ਹਜਰੋ ਤੇ ਸ੍ਰੀ ਕਰਮ ਸਿੰਘ ਜੀ ਬਾਲਮ ਆਦਿ ਬੈਠੇ ਹੋਏ ਸਨ। ਮੇਰੇ ਸਵਾਲ ਦਾ ਜਵਾਬ ਉਨ੍ਹਾਂ ਪੂਰੀ ਤਰ੍ਹਾਂ ਦੇ ਦਿਤਾ ਸੀ। 'ਜੋਤ ਕਾ ਜਾਮਾ' ਪੁਸਤਕ ਸੁਣ ਕੇ ਬਹੁਤ ਪ੍ਰਸੰਨ ਹੋਏ। ਅਗਲੇ ਦਿਨ ਹੀ ਮੈਂ ਉਥੋਂ ਤੁਰ ਆਇਆ।

ਹੁਣ ਜੱਸ ਜੀਵਨ ਹਿੱਸਾ ੬, ਪੰਨਾ ੩੬੬ ਤੇ ੩੬੯ ਤੇ ਇਸ ਪ੍ਰਥਾਏ ਜ਼ਿਕਰ ਪੜ੍ਹੋ:-

**ਤਖ਼ਤ ਬਹੈ ਤਖ਼ਤੈ ਕੀ ਲਾਇਕ**

"ਬਾਬਾ ਬੀਰ ਸਿੰਘ ਜੀ ਨੇ ਆਪਣੇ ਗਲ ਵਾਲੀ ਰੁਮਾਲੀ ਆਸਣ ਦੀ ਤਰ੍ਹਾਂ ਸਸਕਾਰ ਹੁੰਦੇ ਪਾਸ ਹੀ ਵਿਛਾ ਦਿੱਤੀ ਤੇ ਉਪਰ ਮਹਾਰਾਜ ਜਗਜੀਤ ਸਿੰਘ ਜੀ ਨੂੰ ਬੈਠਾ ਆਪ ਹੱਥ ਜੋੜ ਉਨ੍ਹਾਂ ਨੂੰ ਮੱਥਾ ਟੇਕ ਦਿੱਤਾ। ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਖੜੇ ਬੋਲੇ, "ਮੈਂ ਮਹਾਰਾਜ ਨਿਹਾਲ ਸਿੰਘ ਨੂੰ ਪੁਛਿਆ ਹੈ, ਜੋ ਦਿੱਲੀਓਂ ਸਮੇਤ ਪਰਵਾਰ ਆਏ, ਸੰਗਤ ਵਿਚ ਬੈਠੇ ਹੋਏ ਹਨ—'ਜੇ ਆਪ ਇਹ ਆਸਣ ਸਤਿਗੁਰੂ ਵਾਲਾ ਚਾਹੋ ਉਹਨਾਂ ਕਿਹਾ ਹੈ, ਮੈਂ ਜਿਹਾ ਮੁੱਢੋਂ ਵਿਹਾਰੀ ਹਾਂ ਤੇਹਾ ਰਹਿ ਕੇ ਰਾਜ਼ੀ ਹਾਂ। ਇਹ ਹੱਕ ਮਹਾਰਾਜ ਜਗਜੀਤ ਸਿੰਘ ਜੀ ਦਾ ਹੈ। ਮੈਂ ਭੀ ਮੱਥਾ ਟੇਕਣ ਨੂੰ ਤਿਆਰ ਹਾਂ।' ਮੈਂ ਸਾਧ ਸੰਗਤ ਨੂੰ ਦੱਸਦਾ ਹਾਂ ਜੋ ਗੁਰੂ ਨਾਨਕ ਜੀ ਦਾ ਵਾਕ ਹੈ, ਜਨਮ ਸਾਖੀ 'ਚ, 'ਖਾਲੀ ਤਖਤ ਨਾ ਰਹੇ ਹੈ ਮਹਾਂਪੁਰਖ ਕਾ ਜੋਇ। ਦੀਵੇ ਤੇ ਦੀਵਾ ਬਲੇ ਜੋਤੀ ਘੱਟ ਨ ਹੋਇ।' 'ਅਰਜੁਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ' ਤੇ ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤਿ, ਐਸੇ ਸਰਗੁਣ ਸਾਖੀ ਭੂਤ ਗੁਰ ਧਿਯਾਨ ਹੈ।' ਭਾਈ ਗੁਰਦਾਸ ਦੇ ਵਾਕ ਤੇ ਉਸ ਅਨੁਸਾਰ ਹੁਣ ਸਾਧ ਸੰਗਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੰਨਣਾ ਚਾਹੀਦਾ ਹੈ ਤੇ ਉਨ੍ਹਾਂ ਦਾ ਦਰਸਨ ਇਨ੍ਹਾਂ ਵਿਚੋਂ ਦੇਖਣਾ ਚਾਹੀਦਾ ਹੈ। ਜਿਵੇਂ ਭਰਤ ਵਾਂਗੂੰ ਮਹਾਰਾਜ ਬੀਰ ਸਿੰਘ ਜੀ ਮੱਥਾ ਟੇਕ ਮੰਨਿਆ ਹੈ।"

ਸਤਿਗੁਰੂ ਜੀ ਦੇ ਮੰਡੀਓਂ ਭੈਣੀ ਸਾਹਿਬ ਆਉਣ ਸਮੇਂ ਹੀ ਪਾਠ ਜੋ ਸਤਿਗੁਰੂ ਜੀ ਦੇ ਨਮਿਤ ਬਾਬਾ ਜੀ ਤੇ ਸਾਧ ਸੰਗਤ ਅਰਦਾਸਾ ਤੇ ਕੜਾਹ ਪ੍ਰਸ਼ਾਦਿ ਸਜਾ ਟੋਰੇ ਸੀ। ਦਾਹ ਸੰਸਕਾਰ ਬਾਅਦ ੧੯ ਆਦਿ ਦੇ ਤੇ ੪ ਦਸਮ ਗ੍ਰੰਥ ਸਾਹਿਬ ਦੇ ਭੋਗ, ਹਰੀ ਮੰਦਰ ਵਿਚ ਆ ਇਸ਼ਨਾਨ ਕਰ ਪਾਏ ਤੇ ਕੜਾਹ ਪ੍ਰਸ਼ਾਦਿ ਵਰਤਾਇਆ। ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ ਆਪਣੇ ਬਹੁਤ ਸੰਗੀਆਂ ਸਮੇਤ ਆਏ ਤੇ ਮਹਾਰਾਜ ਨਿਹਾਲ ਸਿੰਘ ਜੀ ਭੀ ਸਮੇਤ ਪਰਿਵਾਰ ਆਏ ਸੀ। ੪-੫ ਵਜੇ ਦੇ ਵਿਚਾਲੇ ਢਲੇ ਦਿਨ ਸਸਕਾਰ ਹੋਇਆ ਸੀ।

ਸਤਿਗੁਰੂ ਜੀ ਜਿਸ ਦਿਨ ਤੋਂ ਭੈਣੀ ਸਾਹਿਬ ਹੁਣ ਮੰਡਿਓਂ ਆਏ ਦਰਸ਼ਨ ਦਿੱਤੇ ਸੀ ਬੱਦਲ ਰੋਜ਼ ਹੀ ਥੋੜੀ ਬਹੁਤ ਵਰਖਾ ਕਰ ਜਾਂਦੇ ਸੀ। ਛੇ ਭਾਦਰੋਂ ਵੀ ਸਾਰਾ ਦਿਨ ਬੱਦਲ ਹੀ ਰਹੇ ਸੀ। ਮੇਲਾ ਹੋਲੇ ਵਾਂਗੂੰ ਦਾ ਭਰਿਆ ਜਾਪਦਾ ਸੀ। ਸਾਧਾਂ ਦੱਸਿਆ ਹੈ ਇੱਕ ਮੋਨਾ ਕੁੱਲੇ ਵਾਲੀ ਪੱਗ ਵਾਲਾ ਸਤਿਗੁਰੂ ਜੀ ਦੀ ਚੜ੍ਹਾਈ ਰੇਡੀਓ ਤੋਂ ਸੁਣਦਾ ਹੀ ਭੈਣੀ ਸਾਹਿਬ ਆ ਸਤਿਗੁਰੂ ਜੀ ਦੇ ਤੱਪ ਅਸਥਾਨ, ਗੋਲ ਮੰਦਰ ਤੇ ਰਾਹਾਂ ਵੱਲ ਝਾੜੂ ਦੇਂਦਾ ਫਿਰਿਆ ਸੀ। ਫੋਟੋ ਸਮੇਂ ਖੜ੍ਹਾ ਤੇ ਅੱਗੇ ਸੀ ਪਤਾ ਨਹੀਂ ਕਿਵੇਂ ਉਸਦੀ ਫੋਟੋ ਵਿਚ ਜਰਾ ਪਿਛੇ ਕਿਉਂ ਆਈ ਹੈ। ਜੋ ਸਾਬਤ ਕਰਦੀ ਹੈ ਸਤਿਗੁਰੂ ਜੀ ਨਾਲ ਸਭ ਸਨੇਹ ਕਰਦੇ ਸੀ।

ਬਾਬਾ ਬੀਰ ਸਿੰਘ ਜੀ ਜਿਸ ਵਕਤ ਸੁੱਚਾ ਵਸਤਰ ਵਿਛਾ ਉਪਰ ਬਾਬਾ ਜਗਜੀਤ ਸਿੰਘ ਜੀ ਨੂੰ ਬਹਾ ਆਪ ਉਨ੍ਹਾਂ ਨੂੰ ਮੱਥਾ ਟੇਕਿਆ। ਬਾਬਾ ਜਗਜੀਤ ਸਿੰਘ ਨੇ ਮੈਨੂੰ ਆਪ ਦੱਸਿਆ ਸੀ 'ਮੈਨੂੰ ਉਸ ਸਮੇਂ ਆਪਣੇ ਸਿਰ ਤੇ ਬੜਾ ਭਾਰ ਪਿਆ ਜਾਪਿਆ ਸੀ, ਤੇ ਇੱਕ ਭਰਾ ਤੋਂ ਵੱਖ ਹੋ ਬਹਿਣ ਦੀ ਭਾਨ ਪਈ ਸੀ ਤੇ ਸਿਰ ਤੋਂ ਪ੍ਰਤਾਪੀ ਪਿਤਾ ਸਤਿਗੁਰੂ ਜੀ ਦਾ ਸਾਇਆ ਲਾਂਭੇ ਹੋਇਆ ਜਾਪਿਆ ਸੀ ਤੇ ਬੜਾ ਮਨੋ ਤਨੋ ਨਿਮੋਝੂਣਾ ਹੋਇਆ, ਜਿਵੇਂ ਤਦੋਂ ਸਭ ਆਪਣੇ, ਪਰਾਏ, ਵਿਰੋਧੀ ਤੇ ਦੁਸ਼ਮਨ ਮਾਰੂ ਬਣੇ ਹੋਏ ਸੀ, ਹੁਣ ਭੀ ਕੋਈ ਕਸਰ ਨਹੀਂ ਹੈ। ਪਰ ਉਸੇ ਖਿਨ ਇੱਕ ਧਰਵਾਸ ਸੀ। ਜਿਹਨੇ ਮੈਨੂੰ ਹੌਸਲਾ ਜੇਰਾ ਦਿੱਤਾ ਸੀ। ਦੇਖ ਇਹੋ ਜਿਹਾ ਮਾਂ ਜਣਿਆ ਵੀਰ-ਭਰਾ ਜਿਦ੍ਹੇ ਕੋਲ ਹੋਵੇ ਜੋ ਸਭ ਤੋਂ ਪਹਿਲੋਂ ਵਡੇ ਵੀਰ ਨੂੰ ਭਰਤ, ਲਛਮਣ ਵਾਂਗੂੰ ਪ੍ਰਭੂ ਪੂਰਨ ਮੰਨ ਮੱਥਾ ਟੇਕਣ ਵਾਲਾ ਹੋਵੇ ਉਸਨੂੰ ਡੋਲਨ ਦੀ ਕੀ ਲੋੜ ਏ। ਤੇ 'ਬਾਬਾ ਬਕਾਲੇ' ਕਹਿਣ ਵਾਂਗੂੰ ਸਤਿਗੁਰੂ ਜੀ ਧੀਰਜ ਤੈਨੂੰ ਸੁਨੇਹੇ ਨਾਲ ਬਖਸ਼ਿਸ਼ ਕਰਕੇ ਗਏ ਹਨ।

### ਇੱਕ ਮਹੱਤਵ ਪੂਰਣ ਇਕੱਤਰਤਾ

ਕੁਝ ਭੀੜ ਘਟੀ ਤਾਂ ਮਹਾਰਾਜ ਬੀਰ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਚੁਬਾਰੇ ਤੇ ਚੋਣਵੇਂ ਸਿੱਖ ਸਾਧ ਸੱਦ, ਚਕਰਵਰਤੀ ਜੀ ਦੀ ਸਲਾਹ ਨਾਲ, ਸਭ ਤੋਂ ਮਤਾ ਪੁਛਿਆ, ਕਿ ਇਸ ੨੮ ਸੌਣ ਤੋਂ ਟੋਰੇ ਨੇਮ ਭਜਨ ਬਾਣੀ ਦਾ ੨੫ ਭਾਦ੍ਰੋਂ ਨੂੰ ਭੋਗ ਕਿਵੇਂ ਪਾਣਾ ਹੈ ਤੇ ਜਿਨ੍ਹਾਂ ਵਿਰੋਧੀਆਂ ਦੀ ਜਿਦ ਪਾਰੋਂ ਸਤਿਗੁਰੂ ਜੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਹਰਿਕ੍ਰਿਸ਼ਨ ਦੇਵ ਜੀ ਦੀ ਤਰ੍ਹਾਂ ਆਪਣਾ ਪ੍ਰਣ ਨਿਭਾ ਦੇਹ ਦਾ ਉਹਲਾ ਕੀਤਾ ਹੈ। ਉਨ੍ਹਾਂ ਨਾਲ ਕਿਵੇਂ ਦਾ ਵਰਤਾਵ ਕਰਨਾ ਹੈ।

ਸਾਧ ਸੰਗਤ ਮਤਾ ਮੇਲ ਕਿਹਾ, ਜਿਨ੍ਹਾਂ ਵਿਰੋਧਤਾ ਤੇ ਖਾਰ ਵਾਧਾ ਅਨਿਆਂ ਆਦਿ ਸਤਿਗੁਰਾਂ ਨਾਲ ਕੀਤੇ ਹਨ, ਜੇ ਉਹ ਭੁੱਲ ਮੰਨਣ, ਮਾਫੀ ਮੰਗਣ ਤੇ ਅੱਗੋਂ ਚੰਗੇ ਵਰਤਨ ਦੀ ਪਰਤੀਤ ਦੇਣ ਤਾਂ ਆਪ ਮਾਫ਼ ਕਰ ਸਾਫ਼ ਰਵ੍ਹੋ। ਜੇ ਉਹ ਬੇਪ੍ਰਵਾਹ ਹੋਣ ਤਾਂ ਆਪ ਵੀ ਬੇਪ੍ਰਵਾਹ, ਬੇਮੁਹਤਾਜ ਰਵ੍ਹੋ। ਮਹਾਰਾਜ ਨਿਹਾਲ ਸਿੰਘ ਜੀ ਨਾਲ ਜਿਵੇਂ ਅੱਗੇ ਵੱਡਾ ਹੌਸਲਾ ਕਰ ਸੁਲਹ ਦਾ ਜਤਨ ਕੀਤਾ ਜੇ ਅੱਗੋਂ ਵੀ ਤੁਸੀਂ ਇਹੋ ਸੁਭਾ ਰਖੋ। ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਹੋ ਜਤਨ ਰਖਿਆ ਹੈ। ਗੁਰੂ ਹਰਿਕ੍ਰਿਸ਼ਨ ਜੀ ਜੇ ਬਾਲ ਉਮਰਾ ਵਿਚ ਹੀ ਆਪਣਾ ਨੇਮ ਨਿਭਾ ਨਿਭੇ ਹਨ ਤਾਂ ਤੁਸਾਂ ਤਾਂ ਇਤਨੀ ਉਮਰ ੩੭-੩੮ ਸਾਲ ਸਤਿਗੁਰੂ ਜੀ ਦੇ ਸਾਥ ਗੁਜ਼ਾਰੀ ਹੈ। ਆਪ ਨੂੰ ਕਿਸ ਗੁਰਮਤ ਤੇ ਜਗਤ ਜੁਗਤ ਦੀ ਕਮੀ ਹੈ। ਆਪ ਸਤਿਗੁਰੂ ਜੀ ਦੇ ਕਹੇ ਮੇਲੇ ਤੇ ਪਾਠਾਂ ਦੇ ਪੂਰਾ ਕਰਨ ਦਾ ਦ੍ਰਿੜ੍ਹ ਇਰਾਦਾ ਰੱਖੋ, ਤੁਹਾਨੂੰ ਕਾਹਦਾ ਘਾਟਾ ਹੈ।

ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ਨੇ ਸਾਧੂ ਸਿੱਖ ਸੰਗਤ ਵਿਚੋਂ ਚੋਣਵੇਂ ਇਕੱਠੇ ਕਰ ਕਿਹਾ, ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਿਤੋਂ ਹਰ ਜ਼ਿਲ੍ਹੇ ਵਿਚ ਵਿਤੋਂ ਵਧ ਉਦਮ ਉਤਸਾਹ ਕਰ ੨੫ ਭਾਦਰੋਂ ਮੇਲੇ ਦੇ ਭੋਗ ਵਾਲੇ ਦਿਨ ਸਭ ਜ਼ਿਲ੍ਹਿਆਂ 'ਚੋਂ ਲਿਆਂਦੀ ਮਾਇਆ ਇਕੱਠੀ ਕਰ ਮੱਥਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੇਕਣਾ ਚਾਹੀਦਾ ਹੈ। "ਨੇਕ ਸਲਾਹ ਤੇ ਸੋਚਾਂ ਕੀ" ਤੇ "ਨਹੀਂ ਬਿਲੰਬ ਧਰਮੰ" ਅਨੁਸਾਰ ਸਭ ਨੇ ਸਤ ਬਚਨ ਕੀਤਾ ਤੇ ਸਭ ਸੂਬੇ ਤੇ ਜਥੇਦਾਰ ੭ ਭਾਦ੍ਰੋਂ ਹੀ ਆਪਣੇ ਜ਼ਿਲ੍ਹਿਆਂ ਵੱਲ ਉਗਰਾਹੀ ਕਰਨ ਭੈਣੀ ਸਾਹਿਬੋਂ ਵਿਦਾ ਹੋਏ। ੭ ਭਾਦ੍ਰੋਂ ਹੀ ਪਿਛਲੇ ਪਹਿਰ ਦੇ ਦੀਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ ਸਸਕਾਰ ਅਸਥਾਨ

ਪਾਸ ਬਾਬਾ ਬੀਰ ਸਿੰਘ ਜੀ ਆਪ ਆਸਨ ਵਿਛਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਹਿ ਉਪਰ ਬਹਾ ਮੱਥਾ ਟੇਕਿਆ। ਤੇ ਸੰਤ ਗੰਡਾ ਸਿੰਘ ਜੀ ਗੁਜਰਾਂ ਵਾਲੀਆਂ ਜੋ ਦਿੱਲੀ ਰਹਿੰਦੇ ਹਨ, ਕਪੜੇ ਦੀ ਰੁਮਾਲੀ ਨਾਲ ਪਾਸ ਬੈਠ ਚੌਰ ਦੀ ਤਰ੍ਹਾਂ ਝੁਲਾਣਾ, ਮੱਖੀ ਦਾ ਉਡਾਣਾ ਸਤਿਗੁਰੂ ਜੀ ਦੇ ਮੁਖ ਤੇ ਆਸਣ ਸੀਸ ਤੋਂ ਸ਼ੁਰੂ ਕੀਤਾ, ਤੇ ਹੋਰ ਸੰਗਤ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਜਾਣ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਧਰ ਨਮਸਕਾਰ ਕਰਨੀ ਸ਼ੁਰੂ ਕੀਤੀ। ਮੇਰੀ ਸਮਝ ਵਿਚ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਤ ਬੀਰ ਸਿੰਘ ਜੀ ਚੁੰਨੀ ਤੇ ਹੀਰਾ ਸਿੰਘ ਜੀ ਟਿੱਕਾ ਮੁੰਡੀਆਂ ਨੇ ਆਸਣ ਤੇ ਬਹਾ ਚੌਰ ਕਰਕੇ ਮੱਥਾ ਸਭ ਤੋਂ ਪਹਿਲਾਂ ਬਤੌਰ ਸਨਮਾਨ ਟੇਕਿਆ ਸੀ ਤਿਵੇਂ ਮਹਾਰਾਜ ਬੀਰ ਸਿੰਘ ਜੀ ਤੇ ਚਕਰਵਰਤੀ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਭ ਤੋਂ ਪਹਿਲਾਂ ਆਸਣ ਵਿਛਾ ਮੱਥਾ ਟੇਕ ਸੱਚਾ ਪੂਜਨ ਕੀਤਾ ਤੇ ਪ੍ਰਚਾਰ ਸਤਿਕਾਰ ਕੀਤਾ।

ਦੀਵਾਨ ਦੀ ਸਮਾਪਤੀ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਦਾ ਮੰਡੀ ਜਾਣ ਤੋਂ ਪਹਿਲਾਂ ਆਪ ਨੂੰ ਸੱਦਣਾ ਤੇ ਚੌਕੀ ਤੇ ਬਹਾ ਕੁਝ ਕਹਿਣ ਲਈ ਇਸ਼ਾਰਾ ਕਰਨਾ ਤੇ ਉਹ ਦ੍ਰਿਸ਼ ਨਾ ਸਹਿਆ ਜਾਣ ਤੇ ਚੁਬਾਰੇ ਵਿਚ ਚਲੇ ਜਾਣਾ ਤੇ ਮਹਾਰਾਜ ਬੀਰ ਸਿੰਘ ਜੀ ਦਾ ਸਤਿਗੁਰੂ ਜੀ ਨੂੰ ਦੱਸਣਾ ਕਿ ਉਹ ਨਰਮ ਦਿਲ ਹੋਣ ਕਰ ਕੋਲ ਨਹੀਂ ਆਪ ਦੇ ਬਹਿ ਸਕੇ। ਫਿਰ ਸਤਿਗੁਰੂ ਜੀ ਦਾ ਚੰਨਣ ਸਿੰਘ ਜੀ ਤੇ ਬੀਬੀ ਸੰਤ ਕੌਰ ਨੂੰ ਕਹਿਣਾ ਕਿ ਉਸਨੂੰ ਹੌਸਲਾ ਰੱਖਣਾ ਚਾਹੀਦਾ ਹੈ, ਫਿਰ ਮਹਾਰਾਜ ਬੀਰ ਸਿੰਘ ਜੀ ਨੂੰ ਕਹਿਣਾ ਕਿ ਉਸਨੂੰ ਇਸ ਤਰ੍ਹਾਂ ਨਹੀਂ ਰੋਣਾ ਚਾਹੀਦਾ, ਵੱਡਾ ਹੌਸਲਾ ਕਰਨਾ ਚਾਹੀਦਾ ਹੈ। ਇਹ ਕਹਿ ਕੇ ਹੀ ਧੀਰਜ ਬਖਸ਼ ਦਿੱਤਾ ਹੈ। ਤਕ ਤੋਂ ਰੋਣਾ ਨਹੀਂ ਅੰਦਰ ਆਇਆ। ਇਹ ਸਾਰੀ ਗੱਲ ਦੱਸ, ਸਭ ਸੰਗਤ ਨੂੰ ਉਪਦੇਸ਼ ਦਿੱਤਾ, "ਸੰਤ ਮੁਏ ਕਿਆ ਰੋਈਐ, ਰੋਵਣ ਸਗਲ ਵਿਕਾਰੋ", ਫਿਰ ਕਿਹਾ, "ਸਤਿਗੁਰੂ ਜੀ ਨਾਲ ਸਾਡਾ ਸਹੀ ਪਿਆਰ ਦਾ ਸਬੂਤ ਇਹ ਹੈ ਕਿ ਅਸੀਂ ਉਨ੍ਹਾਂ ਦੇ ਕਹੇ ਅਨੁਸਾਰ ਸਵਾ ਲੱਖ ਪਾਠ ਵਿਚੋਂ ਰਹਿੰਦਾ ਪਾਠ ਪੂਰਾ ਕਰੀਏ ਤੇ ਉਨ੍ਹਾਂ ਦੇ ਨਮਿਤ ੨੫ ਭਾਦਰੋਂ ਦੇ ਮੇਲੇ ਤੇ ਪਾਠਾਂ ਦੇ ਭੋਗ ਪਾਈਏ ਤੇ ਉਨ੍ਹਾਂ ਦੀ ਮੱਤ ਵਰਤੀਏ।

ਜੱਸ ਜੀਵਨ ਭਾਗ ੬ ਪੰਨਾ ੨੬੪

### ਵਾਹ, ਸਤਿਗੁਰੂ ਜਗਜੀਤ ਸਿੰਘ ਜੀ

ਸਮੇਂ ਦਾ ਮੇਲ ਵੇਖੋ, ਜਿੰਨੀ ਵਡੀ ਕੋਈ ਸ਼ਖ਼ਸੀਅਤ ਓਨੀਆਂ ਬਹੁਤੀਆਂ ਉਹਦੇ ਲਈ ਜ਼ਿਮੇਵਾਰੀਆਂ। ਜਿੰਨਾ ਕੋਈ ਮਹਾਨ, ਉਨੀ ਵੱਡੀ ਓਹਦੇ ਲਈ ਸ਼ਾਨ। ਤਾਰੀਖ ਨਹੀਂ ਦਸਦੀ ਕਿ ਧਾਰਮਿਕ ਦੁਨੀਆਂ ਵਿਚ ਕਿਸੇ ਧਾਰਮਿਕ ਰਹਿਬਰ ਨੂੰ ਸ਼ੁਰੂ ਵਿਚ ਹੀ ਏਨਾ ਸਨਮਾਨ ਮਿਲ ਗਿਆ ਹੋਵੇ, ਜਿੰਨਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਆਇਆ। ਏਸ ਵਿਚ ਕੋਈ ਸ਼ੱਕ ਨਹੀਂ ਕਿ ਏਹ ਸਾਰਾ ਪ੍ਰਤਾਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲੋਕਾਂ ਵਲ ਪਹੁੰਚ ਦਾ ਸਿੱਟਾ ਸੀ—ਜੇ ਪ੍ਰਤਾਪੀ ਪਾਤਸ਼ਾਹ ਦਾ ਅੰਤਮ ਸੰਸਕਾਰ ਸ਼ਾਨਾਂ ਭਰਿਆ ਸੀ ਤਾਂ ਨਵੇਂ ਸਤਿਗੁਰੂ ਦਾ ਆਦਿ ਵੀ ਆਪਣੀ ਮਿਸ਼ਾਲ ਨਹੀਂ ਰਖਦਾ।

ਸ੍ਰੀ ਜਗਜੀਤ ਸਿੰਘ ਜੀ ਜਦੋਂ ਕੇਵਲ ਬਾਬਾ ਜੀ ਸਨ ਓਦੋਂ ਵੀ ਆਪਦੀ ਮਿਠਤ, ਹਲੀਮੀ, ਉਦਾਰਤਾ, ਧਿਆਨ, ਵਿਸ਼ਾਲ ਦਿਲੀ, ਪ੍ਰੇਮ, ਪਹੁੰਚ, ਖਿਮਾ, ਸ਼ੀਲਤਾ, ਸ਼ੌਕ ਤੇ ਕੰਮ ਆਉਣ ਦੇ ਚਾਉ ਨੇ ਲੋਕਾਂ ਵਿਚ ਆਪ ਲਈ ਏਨਾ ਸਤਿਕਾਰ ਪੈਦਾ ਕਰ ਦਿਤਾ ਹੋਇਆ ਸੀ ਕਿ ਇਨ੍ਹਾਂ ਦੀ ਆਮਦ ਦੁਖਾਂ ਤੋਂ ਸੁਖ, ਸੋਗਾਂ

ਤੋਂ ਖੁਸ਼ੀਆਂ ਤੇ ਰੋਗਾਂਤੋਂ ਮਸੀਹੀ ਬਖ਼ਸ਼ਸਾਂ ਅਨਾਇਤ ਕਰਨ ਵਾਲੀ ਗਿਣੀ ਜਾਂਦੀ ਸੀ ਤੇ ਹੁਣ ਤਾਂ ਆਪ ਸ਼ਾਹਾਨਸ਼ਾਹ ਹੋ ਗਏ ਹਨ। ਏਨ੍ਹਾਂ ਪਾਸ ਪਹਿਲਾਂ ਵੀ ਦਿਲਾਂ ਦੀ ਬਾਦਸ਼ਾਹੀ ਸੀ ਤੇ ਅੱਜ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਚੇਚੇ ਤੌਰ ਤੇ ਇਨ੍ਹਾਂ ਨੂੰ ਇਹ ਜ਼ਿੰਮੇਵਾਰੀ ਸੰਭਾਲ ਗਏ ਹਨ।

ਦਸਤਾਰ ਬੰਦੀ ਸਮੇਂ ਦੇ ਸ਼ਾਹਾਨਾਂ ਮਿਲਾਪੜੇ ਤੇ ਸਹਿ ਹੋਂਦ ਭਰੇ ਬਹੁ-ਲੋਕਾਂ ਵਿਸ਼ਾਲ ਇਕਠ ਨੂੰ ਤਕਕੇ ਗਿਆਨੀ ਕਰਤਾਰ ਸਿੰਘ ਜੀ ਵਜ਼ੀਰ ਪੰਜਾਬ ਨੇ ਠੀਕ ਹੀ ਨੋਟ ਕੀਤਾ ਸੀ ਕਿ ਪੂਰਬ ਗੁਰੂਆਂ ਨੂੰ ਅਜੇਹਾ ਸ਼ਾਨਾਂ ਭਰਿਆ ਮੌਕਾ ਆਪਣੇ ਆਦਿ ਵਿਚ ਨਸੀਬ ਨਹੀਂ ਹੋਇਆ। ਤੇ ਉਸ ਕਹਾਵਤ ਵਾਂਗ "ਜਿਦਾ ਆਦਿ ਸੋਹਣਾ ਉਹਦਾ ਅੰਤ ਓਦੂੰ ਵੀ ਸੁਹਣਾ" ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦਿ ਦੀ ... ਨਸੀਬ ਹੋਈ ਉਸਤੋਂ ਇਹ ਅੰਦਾਜ਼ਾ ਲਾਂਦਿਆਂ ਅਸੀਂ ਗਲਤੀ ਨਹੀਂ ਖਾ ਰਹੇ ਹੋਵਾਂਗੇ ਕਿ ਅਗਲੇ ਦਿਨ ਪੰਜਾਬ ਵਾਸਤੇ ਤੇ ਖਾਸਕਰ ਨਾਮਧਾਰੀਆਂ ਵਾਸਤੇ ਜ਼ਰੂਰ ਤਰਕੀ ਭਰੇ ਹੋਣਗੇ ਤੇ ਸਤਿਗੁਰੂ ਜੀ ਆਪਣੇ ਸਪੁੱਤਰ ਰਾਹੀਂ ਆਪਣੇ ਪ੍ਰਤਾਪ ਨੂੰ ਹੋਰ ਵੀ ਦੁਗਣਾ ਅਵਸ਼ ਕਰਵਾਣਗੇ।

ਹਰ ਪਾਰਟੀ ਦੇ ਮੁਖੀ ਨੇਤਾ ਤੇ ਹਰ ਦੂਸਰੇ ਬੁਲਾਰੇ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧਿਆਨ ਪੰਜਾਬ ਦੀ ਮੌਜੂਦਾ ਦਸ਼ਾ ਵਲ ਦਿਵਾਇਆ, ਸਿਖ ਪੰਥ ਵਿਚ ਪਈਆਂ ਤ੍ਰੇੜਾਂ ਵੱਲ ਇਸ਼ਾਰਾ ਕੀਤਾ, ਹਿੰਦੂ ਸਿਖ ਖਿਚੋਤਾਣ ਅਤੇ ਮਿਹਨਤਕਸ਼ ਤਬਕੇ ਦੇ ਦੁਖਾਂ ਦਰਦਾਂ ਵੱਲ ਆਕਰਸ਼ਤ ਕੀਤਾ। ਧਾਰਮਿਕ ਬੁਲਾਰਿਆਂ ਨਾਸਤਕਤਾ ਦੇ ਖਿਲਾਰੇ ਦਾ ਜ਼ਿਕਰ ਕਰਕੇ, ਸਮਾਜਿਕ ਬੁਲਾਰਿਆਂ ਨੇ ਪਛੜੀਆਂ ਰਹੁ ਰੀਤਾਂ ਵਲ ਇੰਗਤ ਕਰਕੇ ਜੁਆਨ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮੈਦਾਨ ਵਿਚ ਆਉਣ ਤੇ ਆਪਣੀ ਬੇਲਾਗ ਪੋਜ਼ੀਸ਼ਨ ਨਾਲ ਸਾਡੀ ਰਹਿਨੁਮਾਈ ਕਰਨ। ਇਹ ਨਿਰੀਆਂ ਕਹਿਣ ਦੀਆਂ ਗੱਲਾਂ ਨਹੀਂ , ਸਗੋਂ ਅਮਲ ਮੰਗਦੀਆਂ ਹਕੀਕੀ ਲੋੜਾਂ ਨੇ, ਜਿਨ੍ਹਾਂ ਨੂੰ ਅਵੇਰੇ ਸਵੇਰੇ ਨਵੇਂ ਸਤਿਗੁਰਾਂ ਨੇ ਲੋਕਾਈ ਦੇ ਭਲੇ ਲਈ ਪੂਰਿਆਂ ਕਰਨਾ ਹੈ ਤੇ ਇਹੋ ਜੇਹੀਆਂ ਸਭ ਜ਼ਿੰਮੇਵਾਰੀਆਂ ਨੂੰ ਪਰਵਾਨ ਚਾਹੜਨ ਲਈ ਆਪਦੇ ਮੋਢੇ ਤਿਆਰ ਹੋ ਚੁਕੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਾ-ਨਸ਼ੀਨੀ ਸਮੇਂ ਕਿਸੇ ਤਰ੍ਹਾਂ ਦੀ ਕੋਈ ਵਿਰੋਧੀ ਅਵਾਜ਼ ਨਹੀਂ ਉਠੀ। ਹਰ ਇਕ ਨੇ ਮਹਾਰਾਜ ਜਗਜੀਤ ਸਿੰਘ ਜੀ ਦੀ ਏਸ ਮਹਾਨ ਜ਼ਿੰਮੇਵਾਰੀ ਸਮੇਂ ਇਸਨੂੰ ਵਧਾਈ ਦਿਤੀ ਤੇ ਆਪਣੇ ਸਹਿਯੋਗ ਦਾ ਯਕੀਨ ਦੁਆਇਆ।

**ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਚਾਲੂ ਕੀਤੀਆਂ ਯੋਜਨਾਵਾਂ**

ਇਹ ਪਰਕਰਣ ਮੈਂ ਆਪਣੀ ਇਕ ਕਵਿਤਾ ਲਿਖ ਕੇ ਸ਼ੁਰੂ ਕਰਦਾ ਹਾਂ :-

**ਅਣਗਿਣਤ ਯੋਜਨਾ ਦੇ ਨਿਰਮਾਤਾ**

ਯੋਜਨਾ ਅਨੇਕ ਲੈ ਕੇ ਆਇਆ ਜਗਜੀਤ ਗੁਰ

ਵੱਡ ਪ੍ਰਤਾਪੀ ਸਤਿਗੁਰੂ ਜੀ ਹੁਕਮ ਦੇ ਕੇ
ਨਾਮਧਾਰੀ ਪੰਥ ਲੜ ਲਾਇਆ ਜਗਜੀਤ ਗੁਰ
ਸਭ ਤੋਂ ਪਹਿਲਾਂ ਕੈਰੋਂ, ਜਿਹੇ ਦੂਰ ਹਟੇ ਲੀਡਰਾਂ ਨੂੰ
ਬਾਜੇ ਖਾਨੇ ਹੋਲੇ ਤੇ ਬੁਲਾਇਆ ਜਗਜੀਤ ਗੁਰ।

ਜੀਵਨ ਨਗਰ ਦੇ ਇਲਾਕੇ 'ਚ ਵਿਰੋਧੀਆਂ ਨੂੰ
ਗੁਰੂ ਘਰ ਵੱਲ ਪਰਤਾਇਆ ਜਗਜੀਤ ਗੁਰ।
ਰੇਤਲੇ, ਕੰਡਿਆਲੇ, ਖੜੱਪਿਆਂ ਦੇ ਰਾਹਾਂ ਉੱਤੇ
ਜਾਲ ਪੱਕੀ ਸੜਕਾਂ ਦਾ ਵਿਛਾਇਆ ਜਗਜੀਤ ਗੁਰ।
ਮਸਤਾਨ ਗੜ੍ਹ ਵਾਲੇ ਰਕਬੇ ਰਸਾਤਲੀ ਨੂੰ
ਟਰੈਕਟਰਾਂ ਦੇ ਨਾਲ ਪਧਰਾਇਆ ਜਗਜੀਤ ਗੁਰ।
ਜਿੱ[illegible] ਬੇ ਅਬਾਦ ਖੂਹ ਤਾਈਂ ਭਾਗ ਲਾਇਆ
ਮਾਰੂਥਲ ਵਿਚ ਬਾਗ ਲਾਇਆ ਜਗਜੀਤ ਗੁਰ।
ਦੇ ਕੇ ਹੁਕਮ ਇਲਾਕੇ ਦੇ ਕਈ ਸਿਖਾਂ ਪਾਸੋਂ
ਕਿੰਨੂਆਂ ਤੇ ਅੰਗੂਰਾਂ ਨੂੰ ਲਵਾਇਆ ਜਗਜੀਤ ਗੁਰ।
ਕਾਰੋਬਾਰੀ ਲੋਕਾਂ ਨੂੰ ਦੇ ਉਤਸ਼ਾਹ ਭਾਰੀ
ਮਿੱਲਾਂ ਵਰਕਸ਼ਾਪਾਂ ਨੂੰ ਚਲਵਾਇਆ ਜਗਜੀਤ ਗੁਰ।
ਗੁਰੂ ਹਰੀ ਸਿੰਘ ਵਿਦਿਆਲੇ ਨਾਲ ਇਕ ਵਡਾ
ਕਾਲਜ ਵੀ ਬਣਵਾਇਆ ਜਗਜੀਤ ਗੁਰ।
ਦਰਜਨਾਂ ਹੀ ਜਗ੍ਹਾ ਵਰਨੀਆਂ ਨੂੰ ਚਾਲੂ ਕਰ
ਭਜਨ ਦਾ ਪ੍ਰਵਾਹ ਚਲਵਾਇਆ ਜਗਜੀਤ ਗੁਰ।
ਹਾਕੀ ਦੇ ਖਿਡਾਰੀ ਨਾਮਧਾਰੀ ਸਾਰੇ ਬੱਚਿਆਂ ਨੂੰ
ਨਾਮਧਾਰੀ ਵਰਦੀ 'ਚ ਰੁਸ਼ਨਾਇਆ ਜਗਜੀਤ ਗੁਰ।
ਨਰਸਰੀ ਸੰਗੀਤਕਾਰਾਂ ਯੁਵਕਾਂ ਦੀ ਬਣਾਉਣ ਹਿਤ
ਬਾਗ ਛੋਟੇ ਬੱਚਿਆਂ ਦਾ ਲਾਇਆ ਜਗਜੀਤ ਗੁਰ।
ਬੇ ਹਿਸਾਬ ਖਰਚ ਤੇ ਖੇਚਲਾਂ ਸਹਾਰ ਕਰ
ਸੰਗੀਤ ਸਿਖਿਆਰਥੀ ਅਪਨਾਇਆ ਜਗਜੀਤ ਗੁਰ।
ਆਓ ਭੈਣੀ ਸਾਹਿਬ ਦੀ ਤਕੀਏ ਨੁਹਾਰ ਅਜ
ਕਿਵੇਂ ਪ੍ਰੀਵਰਤਨ ਕਰਵਾਇਆ ਜਗਜੀਤ ਗੁਰ।
ਲੈ ਕੇ ਰਾਮ ਸਰ ਅਕਾਲ ਬੁੰਗੇ ਤਕ ਸਾਰਾ
ਨਕਸ਼ਾ ਆਧੁਨਿਕ ਬਦਲਾਇਆ ਜਗਜੀਤ ਗੁਰ।
ਨਵਾਂ ਰੂਪ ਲੰਗਰ ਤੇ ਬ੍ਰਿਧ ਸ਼ਾਲਾ ਤਾਈਂ ਦੇ ਕੇ
ਗਊਆਂ ਵਾਲਾ ਥਾਂ ਵੀ ਸਜਾਇਆ ਜਗਜੀਤ ਗੁਰ।
ਨੇਕ ਲੋੜਵੰਦਾਂ ਪਰਵਾਰਾਂ ਨੂੰ ਵਖ ਵਖ ਘਰ ਦੇ ਕੇ
ਸ੍ਰੀ ਭੈਣੀ ਸਾਹਿਬ 'ਚ ਵਸਾਇਆ ਜਗਜੀਤ ਗੁਰ।

ਸ਼ਕਤੀ ਅਥਾਹ ਦੇ ਕੇ ਚੰਦ ਕੌਰ ਮਹਿਲਾਂ ਤਾਈਂ
ਨਵੀਆਂ ਉਸਾਰੀਆਂ ਕਰਵਾਈਆਂ ਜਗਜੀਤ ਗੁਰ
ਰਾਈਆਂ ਨਗਰ ਵਿਚ ਰਾਮ ਹਰੀ ਸਤਿਗੁਰੂ ਦਾ
ਜਨਮ ਅਸਥਾਨ ਰੁਸ਼ਨਾਇਆ ਜਗਜੀਤ ਗੁਰ।
ਜਪ ਪ੍ਰਯੋਗਾਂ ਨੂੰ ਅਖੰਡਤਾ ਦਾ ਰੂਪ ਦਿਤਾ
ਸਦਾ ਬ੍ਰਤ ਭਜਨ ਦਾ ਵੀ ਲਾਇਆ ਜਗਜੀਤ ਗੁਰ।
ਸਵਾ ਲਖ ਪਾਠ ਗੁਰੂ ਦਰਸਨਾਂ ਲਈ ਜਾਰੀ ਰਖੇ
ਹੁਕਮ ਤਾਕੀਦੀ ਹੈ ਲਾਇਆ ਜਗਜੀਤ ਗੁਰ।
ਅਟਲ ਪ੍ਰਤਾਪੀ ਦੀ ਸਦੀਵੀਂ ਯਾਦ ਰਖਣ ਨੂੰ
ਸਿਮ੍ਰਤੀ ਮੰਦਰ ਚਮਕਾਇਆ ਜਗਜੀਤ ਗੁਰ।
ਗੁਰੂ ਪ੍ਰਤਾਪ ਅਕਾਡਮੀ ਨੂੰ ਜਾਰੀ ਕਰ
ਵਿਦਿਆ ਦਾ ਕੇਂਦਰ ਬਣਾਇਆ ਜਗਜੀਤ ਗੁਰ।
ਨਵੇਂ ਹੀ ਅਕਾਰ ਦਾ ਸਾਕਾਰ ਕੀਤਾ ਰਾਮ ਸਰ
ਅਠਵਾਂ ਅਜੂਬਾ ਇਹੋ ਦਿਖਾਇਆ ਜਗਜੀਤ ਗੁਰ।
ਗਿਣ ਕੋਈ ਸਕਦਾ ਨ ਚਲ ਰਹੀਆਂ ਯੋਜਨਾਂ ਜੋ
ਜਿਨ੍ਹਾਂ ਤਾਈਂ ਪ੍ਰਤੱਖ ਹੈ ਚਲਾਇਆ ਜਗਜੀਤ ਗੁਰ।
ਕਹਿਣਾ ਅਖੀਰ ਏਹੋ ਬਣੇ ਹਰਿ ਆਤਮਾ ਨੂੰ
ਯੋਜਨਾ ਬਿਅੰਤ ਹੈ ਲਿਆਇਆ ਜਗਜੀਤ ਗੁਰ।

ਸ੍ਰੀ ਨਾਨਕ ਰਾਜ ਦੇ ਤਖਤ ਤੇ ਬਿਰਾਜਦੇ ਰਹੇ ਸਾਰੇ ਗੁਰੂ ਸਾਹਿਬ ਆਪਣੇ ਆਪਣੇ ਵਕਤ ਵਿਚ ਜਿਵੇਂ ਵੱਖ ਵੱਖ ਢੰਗਾਂ ਨਾਲ ਵੱਖ ਵੱਖ ਯੋਜਨਾਵਾਂ ਚਾਲੂ ਕਰਕੇ ਉਸਨੂੰ ਪੂਰਿਆਂ ਕਰਦੇ ਰਹੇ ਤਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗਦੀ ਤੇ ਸਸ਼ੋਭਿਤ ਹੋ ਕੇ ਪੰਥਕ ਮਰਯਾਦਾ ਦੀ ਪ੍ਰਗਤੀ ਵਾਸਤੇ ਜਿਥੇ ਨਾਮ ਬਾਣੀ ਦਾ ਅਤੁੱਟ ਪ੍ਰਵਾਹ ਚਲਾਇਆ, ਨਾਮਧਾਰੀ ਨੌਜਵਾਨ ਬਚਿਆਂ ਤੇ ਬੀਬੀਆਂ ਦੇ ਵੱਖ ਵੱਖ ਵਿਦਿਅਕ ਜਥੇ ਬਣਾ ਕੇ ਉਨ੍ਹਾਂ ਨੂੰ ਗੁਰੂਮਤ ਪ੍ਰਚਾਰ ਦੀ ਵਧੇਰੀ ਸੇਧ ਦਿੱਤੀ ਅਤੇ ਦੋ ਤਿੰਨਾਂ ਤਰੀਕਿਆਂ ਨਾਲ ਸਾਧ ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਕਰਨ ਵਾਸਤੇ ਹੁਕਮ ਕੀਤਾ।

## ਸੰਗੀਤ

ਦੋ ਤਿੰਨ ਵਾਰੀ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਜਪ ਪ੍ਰਯੋਗਾਂ ਸਮੇਂ ਵਿਸ਼ਾਲ ਸੰਗੀਤਕ ਕਾਨਫ੍ਰੰਸਾਂ ਕਰਵਾਉਂਦੇ ਰਹੇ ਅਤੇ ਦਿੱਲੀ, ਲਖਨਊ, ਬੰਬਈ ਅਤੇ ਔਰੰਗਾਬਾਦ ਵਿਖੇ ਵੱਡੀ ਪੱਧਰ ਦੇ ਸੰਗੀਤ ਸੰਮੇਲਨ ਕਰਵਾਏ। ਪਰ ਇਸਦੇ ਨਾਲ ਹੀ ਨਾਮਧਾਰੀ ਪੰਥ ਵਿਚ (ਪਾਕਿਸਤਾਨ ਬਣਨ ਤੋਂ ਬਾਅਦ) ਰਾਗੀਆਂ ਰਬਾਬੀਆਂ ਦੀਆਂ ਜੋੜੀਆਂ ਦਾ (ਸਿਵਾਏ ਸੰਤ ਦਰਸ਼ਨ ਸਿੰਘ ਤੇ ਖਜ਼ਾਨ ਸਿੰਘ ਰਾਗੀਆਂ ਦੀ ਜੋੜੀ ਦੇ) ਇਕ ਕਿਸਮ

ਦਾ ਖਾਤਮਾ ਹੀ ਹੋ ਗਿਆ ਪ੍ਰਤੀਤ ਹੁੰਦਾ ਸੀ। ਸ੍ਰੀ ਸਤਿਗੁਰੂ ਜੀ ਨੇ ਇਸ ਘਾਟ ਨੂੰ ਪੂਰਿਆਂ ਕਰਨ ਵਾਸਤੇ ਜਿਥੇ ਹੋਣਹਾਰ ਬੱਚਿਆਂ ਨੂੰ ਸੰਗੀਤ ਦੇ ਕਲਾਕਾਰ ਤਿਆਰ ਕਰਨ ਵਾਸਤੇ ਇਨ੍ਹਾਂ ਬੱਚਿਆਂ ਦੇ ਮਾਪਿਆਂ ਨੂੰ ਕਈ ਤਰ੍ਹਾਂ ਦੀਆਂ ਸਹੂਲਤਾਂ ਦੇ ਕੇ ਆਪਣੇ ਪਾਸ ਰਖਕੇ ਸੰਗੀਤਕ ਸਾਜ਼ਾਂ ਹਾਰਮੋਨੀਅਮ, ਦਿਲਰੁਬਾ, ਸਾਰੰਗੀ, ਬੰਸਰੀ, ਤਾਰ-ਸ਼ਹਿਨਾਈ, ਸਿਤਾਰ, ਆਦਿਕ ਤੇ ਤਬਲੇ ਤੇ ਮ੍ਰਿਦੰਗ ਦੁਆਰਾ ਉਚੇ ਤੇ ਪ੍ਰਸਿੱਧ ਕਲਾਕਾਰਾਂ ਦਾ ਖਰਚ ਤੇ ਖੇਚਲ ਬਰਦਾਸ਼ਤ ਕਰਕੇ ਛੋਟੇ ਛੋਟੇ ਬੱਚਿਆਂ ਦੀ ਇਕ ਸੰਗੀਤਕ ਪਨੀਰੀ ਹਜ਼ੂਰੀ ਵਿਚ ਬੀਜੀ, ਉਥੇ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਤੋਂ ਇਲਾਵਾ, ਜੰਮੂ, ਜਲੰਧਰ, ਦਿਲੀ, ਮੰਡੀ (ਹਿਮਾਚਲ ਪ੍ਰਦੇਸ਼), ਥਾਈਲੈਂਡ, ਇੰਗਲੈਂਡ, ਕੈਨੇਡਾ ਆਦਿਕ ਥਾਂਵਾਂ ਤੇ ਸੰਗੀਤ ਸਿਖਲਾਈ ਦੇ ਕੇਂਦਰ ਕਾਇਮ ਕਰਵਾਏ, ਜਿਸਦੇ ਫਲਸਰੂਪ ਨਾਮਧਾਰੀ ਪੰਥ ਦੇ ਸੰਗੀਤ ਸਿਖਿਆਰਥੀ ਦੇਸ-ਵਿਦੇਸ ਵਿਚ ਜਾ ਕੇ ਅੱਜ ਮਾਨਤਾ ਪ੍ਰਾਪਤ ਕਰ ਰਹੇ ਹਨ।

ਰਾਗ ਅਤੇ ਸੰਗੀਤ ਦਾ ਇਤਨਾ ਭੰਡਾਰ ਲਿਆ ਹੈ ਜਿਸਨੂੰ ਕਲਾਸੀਕਲ ਅਤੇ ਭਾਰਤੀ ਸੰਗੀਤ ਅਚਾਰੀਆ ਮੰਨਦੇ ਹਨ ਅਤੇ ਇਨ੍ਹਾਂ ਦਾ ਪ੍ਰਭਾਵ ਇਕ ਮਹਾਨ ਸੰਗੀਤ ਅਚਾਰੀਆ ਦੇ ਤੌਰ ਤੇ ਅਤੇ ਕਈ ਤਾਂ ਉਸਤਾਦ ਮੰਨ ਕੇ ਪੂਜਾ ਕਰਦੇ ਹਨ ਅਤੇ ਇਨ੍ਹਾਂ ਨੂੰ ਸੁਣਨ ਅਤੇ ਸੁਨਾਣ ਵਿਚ ਫਖਰ ਸਮਝਦੇ ਹਨ। ਤੁਸੀਂ ਉਸਤਾਦ ਵਲਾਇਤ ਖਾਂ ਜਿਨ੍ਹਾਂ ਨੂੰ ਸਿਤਾਰ ਦੇ ਸਮਰਾਟ ਕਿਹਾ ਜਾਂਦਾ ਹੈ ਅਤੇ ਰਾਜਨ ਮਿਸ਼ਰਾ ਜੀ ਜਿਸ ਦੀ ਜਬਾਨ ਵਿਚ ਮੁਗਧ ਕਰਨ ਵਾਲਾ ਰਸ ਹੈ ਇਨ੍ਹਾਂ ਨਾਲ ਕਹਿ ਕੇ ਤਸਵੀਰ ਖਿਚਵਾਈ ਹੈ। ਮੈਨੂੰ ਰਾਗ ਬਾਰੇ ਇਤਨੀ ਜਾਣਕਾਰੀ ਨਹੀਂ ਹੈ ਇਸਲਈ ਮੈਂ ਪਹਿਲਾਂ ਇਥੇ ਜਸ ਜੀਵਨ ਭਾਗ 6 ਦਾ ਪੰਨਾ 354 ਦੇ ਰਿਹਾ ਹਾਂ। ਫਿਰ ਮਹਾਰਾਜ ਬੀਰ ਸਿੰਘ ਦਾ ਸੰਗੀਤ ਤੇ ਪੰਨਾ 21 ਵਿਚ ਛਪੇ ਆਰਟੀਕਲ ਅਤੇ ਅਖੀਰ ਵਿਚ ਭਾਰਤੀ ਜੀ ਦਾ ਲਿਖਿਆ ਦੇ ਰਿਹਾ ਹਾਂ।

ਸਤਿਜੁਗ ੨ ਫਗਣ ੨੦੪੨ ਦੇ ਪਹਿਲੇ ਹਿੱਸੇ ਦੇ ਪੰਨਾ ਨੰਬਰ ੭ ਸ੍ਰੀ ਮਹਾਰਾਜ ਬੀਰ ਸਿੰਘ ਦੇ ਲਿਖੇ ਲੇਖ "ਗੁਰਬਾਣੀ ਦਾ ਅਦਬ ਕਰਨਾ ਕਿਨ੍ਹਾਂ ਸਿਖਾਇਆ?" ਵਿਚੋਂ ਇਸ ਅੰਕ ਦੇ ਪੰਨੇ ਨੰਬਰ ੨੧ ਦਾ ਕੁਛ ਜ਼ਿਕਰ ਕਰ ਰਿਹਾ ਹਾਂ:-

"ਗੁਰਬਾਣੀ ਦਾ ਅਦਬ ਕਰਨਾ ਕਿਨ੍ਹਾਂ ਸਿਖਾਇਆ?'

"ਸੇਵਕ ਸਿਖ ਪੂਜਣ ਸਭ ਆਵਹਿ,<br>
ਸਭ ਗਾਵਹਿ ਹਰਿ ਹਰਿ ਅੰਮ੍ਰਿਤ ਬਾਣੀ।<br>
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ,<br>
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ।

(ਧਨਾਸਰੀ ਮ: ੪ ਪੰਨਾ ੬੬੯)

ਸ੍ਰਿਸ਼ਟੀ ਦਾ ਕਲਿਆਣ ਕਰਨ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਬਾਲਾ ਅਤੇ ਰਬਾਬੀ ਮਰਦਾਨਾ ਨੂੰ ਨਾਲ ਲੈ ਕੇ ਦੂਰ ਦੂਰ ਤਕ, ਇਸ ਧਰਤੀ ਅਤੇ ਕਈ ਉਹ ਧਰਤੀਆਂ ਜੋ ਸਾਡੀ ਕਲਪਨਾ ਵਿਚ ਨਹੀਂ, ਉਥੋਂ ਤਕ ਆਪਣੇ ਪ੍ਰਚਾਰ ਦੌਰੇ ਕੀਤੇ ਅਤੇ ਜਦੋ ਆਪਣੀ ਰਜ਼ਾ ਬਣਦੀ ਰਹੀ ਆਪਣੀ ਪਵਿਤਰ ਬਾਣੀ ਦੀ ਰਚਨਾ ਕਰਦੇ ਰਹੇ ਅਤੇ ਮਰਦਾਨੇ ਪਾਸੋਂ ਨਿਯਮ ਬਧ ਸੰਗੀਤ ਵਿਚ ਉਸ ਦਾ ਗਾਇਨ ਕਰਵਾਉਂਦੇ ਰਹੇ।

ਬਾਅਦ ਵਿਚ ਸ੍ਰੀ ਗੁਰੂ ਅੰਗਦ ਜੀ, ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਭੀ ਬਾਣੀ ਉਚਾਰਦੇ ਅਤੇ ਸੰਗੀਤ ਅਨੁਸਾਰ ਗਾਇਨ ਭੀ ਕਰਦੇ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਜੀ ਪਾਸ ਇਹ ਖਬਰ ਪਹੁੰਚੀ ਕਿ ਕਈ ਆਦਮੀ ਆਪਣੀ ਬਾਣੀ ਦੀ ਰਚਨਾ ਕਰਕੇ ਪਿਛੇ "ਨਾਨਕ" ਲਿਖ ਦਿੰਦੇ ਹਨ ਤਾਂਕਿ ਪੜ੍ਹਨ ਵਾਲਿਆਂ ਨੂੰ ਇਹ ਜਾਪੇ ਕਿ ਇਹ ਰਚਨਾ ਗੁਰੂ ਨਾਨਕ ਜੀ ਦੀ ਹੈ।

ਇਸਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਆਪਣੇ ਤੋਂ ਪਹਿਲਾਂ ਸਤਿਗੁਰੂਆਂ ਦੀ ਬਾਣੀ ਇਕਤ੍ਰਿਤ ਕਰਨ ਦਾ ਯਤਨ ਕੀਤਾ। ਗੁਰੂ ਜੀ ਨੂੰ ਪਤਾ ਲਗਾ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਵਡੇ ਸਪੁਤਰ ਮੋਹਨ ਜੀ ਪਾਸ ਪੂਰਬ ਸਤਿਗੁਰੂਆਂ ਦੀ ਬਾਣੀ ਦੀਆਂ ਪੋਥੀਆਂ ਹਨ। ਗੁਰੂ ਜੀ ਨੇ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਭੇਜਿਆ ਪਰ ਉਹ ਪੋਥੀਆਂ ਲਿਆਉਣ ਵਿਚ ਸਫਲ ਨ ਹੋ ਸਕੇ। ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਗਏ ਗਾਇਨ ਕਰਕੇ ਐਸੀ ਉਸਤਤਿ ਕੀਤੀ ਕਿ ਚੌਬਾਰੇ ਵਿਚੋਂ ਮੋਹਨ ਜੀ ਆਪ ਉਤਰ ਕੇ ਆਏ ਅਤੇ ਨਿਮਰਤਾ ਸਹਿਤ ਪੁਸਤਕਾਂ ਗੁਰੂ ਜੀ ਨੂੰ ਲਿਆ ਕੇ ਦਿੱਤੀਆਂ।

ਗੁਰਬਾਣੀ ਦੇ ਕੀਰਤਨ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲ ਦਿੱਤੀ ਅਤੇ ਕੀਰਤਨ ਵਿਚ ਐਸੀ ਸ਼ਕਤੀ ਪਾਈ ਕਿ ਸੁਣਨ ਵਾਲੇ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿੰਦੇ ਸਨ। ਕਈ ਤਾਂ ਐਸੇ ਮਸਤ ਹੋ ਜਾਂਦੇ ਸਨ ਜਿਨ੍ਹਾਂ ਨੂੰ ਸਰੀਰ ਦੀ ਸੁਧ ਨਹੀਂ ਸੀ ਰਹਿ ਜਾਂਦੀ। ਕਈਆਂ ਨੂੰ ਐਸਾ ਵੈਰਾਗ ਹੋ ਜਾਂਦਾ ਜੋ ਸੰਸਾਰ ਅਤੇ ਕੁਟੰਬ ਨਾਲੋਂ ਅਲੋਪ ਹੋ ਜਾਂਦੇ। ਕਈ ਇਸ ਅਵਸਥਾ ਤੋਂ ਭੀ ਲੰਘ ਜਾਂਦੇ ਉਨ੍ਹਾਂ ਦੀ ਅਵਸਥਾ ਦੇਖ ਕੇ ਓਸ ਸਮੇਂ ਦੇ ਭਾਈ ਚੰਦਾ ਸਿੰਘ ਜੀ ਨੇ ਲਿਖਿਆ ਹੈ—

ਸੁਣ ਲਓ ਸੰਤ ਜਨਾਂ ਗਲ ਹੋਰ
ਮੈਨੂੰ ਭਜਨ ਲੈਣ ਦੀ ਲੋੜ
ਲਿਆ ਭਜਨ ਮੈਂ ਕਰ ਕੇ ਜੋੜ
ਸੱਸ ਕਢੇਂਦੀ ਮੰਦੇ ਬੋਲ
ਨੀ ਤੈਂ ਜਾਣਾ ਕੂਕਿਆਂ ਕੋਲ
ਏਹ ਮਿਹਣੇ ਮਾਰਦੀ...
ਫਿਰ ਮੈਂ ਹੋਇ ਵੈਰਾਗਣ ਚੱਲੀ
ਚਰਖੇ ਤੰਦ ਨਾ ਪਾਈ ਛੱਲੀ
ਘਰ ਤੋਂ ਤੁਰ ਕੇ ਗਈ ਇਕੱਲੀ
ਕਿਸੇ ਦੀ ਗਲ ਨਾ ਲਗਦੀ ਭੱਲੀ
ਮੈਨੂੰ ਲੋਕ ਆਖਦੇ ਝੱਲੀ।
ਮੈਂ ਸਤਿਗੁਰ ਤਾਰੀਆਂ...।

ਆਸਾ ਦੇ ਛੰਤਾਂ ਵਿਚ ਲਿਖਿਆ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਇਹ ਪੰਕਤੀਆਂ—

ਹਰਿ ਪ੍ਰੇਮ ਬਾਣੀ ਮਨੁ ਮਾਰਿਆ

ਅਣੀਆਲੇ ਅਣੀਆ ਰਾਮ ਰਾਜੇ।
ਜਿਸ ਲਾਗੀ ਪੀਰ ਪਿਰੰਮ ਕੀ,
ਸੋ ਜਾਣੈ ਜਰੀਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਮਸਤ ਹੋ ਕੇ ਦੁਨੀਆਂ ਤੋਂ ਟੁੱਟ ਕੇ ਆਏ ਸਤਿਗੁਰੂ ਦੇ ਪ੍ਰੇਮ ਵਿਚ ਮਗਨ ਹੋ ਕੇ ਮੂਰਤੀ ਮਾਨ ਕੀਤੀਆਂ ਜਿਸ ਦੀ ਚਰਚਾ ਸਭ ਇਤਿਹਾਸਕਾਰਾਂ ਨੇ ਕੀਤੀ ਹੈ।

ਐਥੇ (ਸ੍ਰੀ ਭੈਣੀ ਸਾਹਿਬ) ਹੁੰਦਿਆਂ ਸਭ ਤੋਂ ਪਹਿਲੇ ਜੋ ਰਹਿਤ ਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਉਸ ਵਿਚ ਏਹ ਫੁਰਮਾਨ ਹੈ—

ਹਰ ਬਖਤ ਦੁਵਾਨ ਲਾਉਣਾ,
ਹਰਿ ਦਿਨ ਸਬਦੁ ਕੀਰਤਨੁ ਕਰਨਾ।

ਸ੍ਰੀ ਗੁਰੂ ਰਾਮ ਦਾਸ ਜੀ ਭੀ ਹਰਿ ਕੀਰਤਨ ਆਪ ਕਰਦੇ ਸਨ ਅਤੇ ਉਹਨਾਂ ਦੀ ਚਲਾਈ ਹੋਈ ਮਰਜਾਦਾ ਅਨੁਸਾਰ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵਿਚ ਕੀਰਤਨ ਹੁੰਦਾ ਰਿਹਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਪ੍ਰੋਕਤ ਫੁਰਮਾਨ

ਹਉ ਅਨਦਿਨੁ ਹਰਿਨਾਮੁ ਕੀਰਤਨੁ ਕਰਉ,

ਸਿੱਖਾਂ ਨੂੰ ਕੀਰਤਨ ਕਰਨ ਵਾਸਤੇ ਪ੍ਰੇਰਣਾ ਸਰੋਤ ਹੈ। ਨਾਮਧਾਰੀ ਸਿੰਘਾਂ ਵਿਚ ਢੋਲਕ ਛੈਣਿਆਂ ਨਾਲ ਕੀਰਤਨ ਕਰਨਾ ਪ੍ਰਚਲਿਤ ਹੈ। ਏਹ ਭੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਆਪ ਜੀ ਨੇ ਹੁਕਮ ਦਿੱਤਾ ਸੀ ਕਿ ਕੀਰਤਨ ਅਤੇ ਢੋਲਕ ਛੈਣਿਆਂ ਦੀ ਅਵਾਜ਼ ਜਿਥੇ ਤਕ ਜਾਏਗੀ, ਸਭ ਜੂਨਾਂ ਦਾ ਉਧਾਰ ਹੋ ਜਾਏਗਾ। ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੰਤੀ ਵਾਲੇ ਸਾਜ਼ਾਂ ਨਾਲ ਕੀਰਤਨ ਕੀਤਾ ਜਾਂਦਾ ਸੀ। ਓਹੀ ਪ੍ਰਥਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਥਿਰ ਰੱਖੀ, ਅਤੇ ਉਨ੍ਹਾਂ ਦੇ ਪ੍ਰਦੇਸ ਗਮਨ ਤੋਂ ਬਾਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਰੀਤੀ ਨੂੰ ਉਸੇ ਤਰ੍ਹਾਂ ਕਾਇਮ ਰੱਖਿਆ ਹੋਇਆ ਹੈ। ਪਰ ਨਾਮਧਾਰੀਆਂ ਤੋਂ ਬਿਨਾਂ ਦੂਜੇ ਸਿੱਖਾਂ ਵਿਚ ਇਹ ਰੀਤੀ ਖਤਮ ਹੋ ਚੁੱਕੀ ਹੈ।

ਸਿੱਖੀ ਦੀ ਵਿਆਖਿਆ ਲਿਖਦਿਆਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ—

ਗੁਰ ਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਉਪਰ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰ ਕੀੜੀ।

ਪੰਨਾ ੨੨੩ ਭਾਈ ਗੁਰਦਾਸ (ਗੁਰ ਸਿੱਖੀ ਮਾਰਗ)

ਸ੍ਰੀ ਗੁਰੂ ਅਮਰਦਾਸ ਜੀ ਨੇ ਭੀ ਇਸ ਦਾ ਸੰਕੇਤ ਅਨੰਦ ਸਾਹਿਬ ਵਿਚ ਕੀਤਾ ਹੈ—

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ। ਪੰਨਾ ੯੧੮

ਅਤੇ ਨਾਮਦੇਵ ਜੀ ਨੇ ਸੋਰਠ ਵਿਚ ਲਿਖਿਆ ਹੈ—

ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ।
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨਿ ਬੇਢੀ ਆਵੈ ਹੋ। ਆਦਿ ਸ੍ਰੀ ਗ੍ਰੰਥ ਸਾਹਿਬ ਪੰਨਾ ੬੫੭

'ਸਤਿਜੁਗ' ਭਾਗ ਪਹਿਲਾ, ਪੰਨਾ ੭ ਅਤੇ ੨੧ ਸਫੇ ਤੇ

ਇਸੇ ਅੰਕ ਵਿਚ ਭਾਗ ੨ ਵਿਚੋਂ ਇਕ ਹੋਰ ਮਹਾਰਾਜ ਬੀਰ ਸਿੰਘ ਦਾ ਸੰਗੀਤ ਬਾਰੇ ਖੋਜ ਭਰਪੂਰ ਲੇਖ ਹੈ, ਦੇਣ ਵਾਲਾ ਤੇ ਸਾਗਾ ਹੀ ਹੈ, ਪਰ ਪੁਸਤਕ ਬ੍ਰਿਧੀ ਕਾਰਨ ਇਹ ਲੇਖ 'ਸੰਗੀਤ ਚਰਚਾ' ਵਿਚੋਂ ਇਸ ਅੰਕ ਤੇ ਪੰਨਾ ਨੰ: ੩੦ ਤੋਂ ਸ਼ੁਰੂ ਕਰਕੇ ਪੰਨਾ ੩੯ ਤੱਕ ਦੇ ਰਿਹਾ ਹਾਂ ਜੀ।

**"ਸੰਗੀਤ ਚਰਚਾ"**

"ਉਸਤਾਦ ਮੌਲਦਾਦ ਖਾਂ ਸਾਹਿਬ ਜੋ ਤਲਵੰਡੀ ਘਰਾਣੇ ਦੇ ਰੁਕਨ ਸਨ। ਉਸਤਾਦ ਊਧੋ ਖਾਂ ਜੀ ਦੇ ਉਸਤਾਦ ਮੌਲਾ ਬਖਸ਼ ਜੀ ਦੇ ਉਸਤਾਦ ਸਨ। ਉਸਤਾਦ ਊਧੋ ਖਾਂ ਜੀ ਅਤੇ ਉਸਤਾਦ ਭਾਈ ਹਰਨਾਮ ਸਿੰਘ ਜੀ ਤੋਂ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਕੇ ਵਿਦਿਆਰਥੀਆਂ ਨੂੰ ਸੰਗੀਤ ਵਿਦਿਆ ਦਾ ਦਾਨ ਇਹਨਾਂ ਅਧਿਆਪਕਾਂ ਰਾਹੀਂ ਦਿਵਾਇਆ ਜਿਹਨਾਂ ਵਿਚ ਲੇਖਕ ਭੀ ਹੈ। ਸਭ ਤੋਂ ਪਹਿਲੇ ਸੰਗੀਤ ਅਧਿਆਪਕ ਉਸਤਾਦ ਹਰਨਾਮ ਸਿੰਘ ਜੀ ਸੰਗੀਤ ਆਚਾਰਯ ਸਨ। ਉਸਤਾਦ ਊਧੋ ਖਾਂ ਜੀ ਦੇ ਸਪੁਤਰ ਰਹੀਮ ਬਖਸ਼ ਜੀ ਕੁਛ ਚਿਰ ਸੰਗੀਤ ਸਿੱਖਿਆ ਦਿੰਦੇ ਰਹੇ। ਉਸਤਾਦ ਊਧੋ ਖਾਂ ਜੀ ਨੂੰ ਸੰਗ੍ਰਹਿਣੀ ਦੀ ਬੀਮਾਰੀ ਹੋ ਗਈ, ਅਤੇ ਡਾ. ਹਕੀਮਾਂ ਵਲੋਂ ਨਿਰਾਸ਼ ਹੋਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨ ਆਏ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਰੋਗ ਮੁਕਤ ਕਰ ਦਿਤਾ ਅਤੇ ਇਨ੍ਹਾਂ ਪਾਸੋਂ ਵਿਦਿਆਲੇ ਦੇ ਬੱਚਿਆਂ ਨੂੰ ਵਿਸ਼ੇਸ਼ ਕਰਕੇ ਧ੍ਰੁਵਪਦ ਦੀ ਸਿੱਖਿਆ ਦਿਲਵਾਈ।

ਪੰਡਿਤ ਮਹਾਂ ਦੇਵ ਜੀ ਜੈਪੁਰ ਕੱਥਕ ਘਰਾਣੇ ਦੇ ਮਹਾਨ ਵਿਦਵਾਨ ਸਨ। ਨ੍ਰਿਤਕਾਰੀ ਅਤੇ ਧ੍ਰੁਵਪਦ ਗਾਇਨ ਵਿਚ ਖਾਸ ਕਰਕੇ ਵਿਲੰਬਿਤ ਲਯ ਵਿਚ ਧ੍ਰਵਪਦ ਗਾਇਨ ਕਰਨਾ ਇਹ ਇਹਨਾਂ ਦੀ ਵਿਸ਼ੇਸ਼ਤਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਸਤਾਦ ਭਾਈ ਨਸੀਰ ਜੀ ਦੇ ਨਾਲ ਇਹਨਾਂ ਕਈ ਵਾਰੀ ਆਪਣੀ ਗਾਇਕੀ ਸੁਣਾਈ। ਇਹਨਾਂ ਦਾ ਸਪੁਤਰ ਦਰਸ਼ਨ ਲਾਲ ਨ੍ਰਿਤ ਕਰਦਾ ਸੀ। ਬਜ਼ੁਰਗ ਹੋਣ ਕਰਕੇ ਆਪ ਨ੍ਰਿਤ ਤਾਂ ਨਹੀਂ ਕਰਦੇ ਸਨ ਪਰ ਹਾਵ ਭਾਵ ਦਿਖਾਉਣ ਵਿਚ ਆਪ ਦੀ ਕਮਾਲ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਪੰਡਿਤ ਮਹਾਂ ਦੇਵ ਜੀ ਨੇ ਸ੍ਰੀ ਜੀਵਨ ਨਗਰ ਦੇ ਕੁਝ ਵਿਦਿਆਰਥੀਆਂ ਨੂੰ ਸੰਗੀਤ ਸਿੱਖਿਆ ਦਿੱਤੀ। ਜਿਹਨਾਂ ਵਿਚੋਂ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਕੁਝ ਹੋਰ ਭੀ ਹਨ।

ਉਸਤਾਦ ਪਿਆਰਾ ਸਿੰਘ ਜੀ ਜੋ ਆਕਾਸ਼ਬਾਣੀ (ਆਲ ਇੰਡੀਆ ਰੇਡੀਓ) ਚੋਂ ਤਾਰ ਸਹਿਨਾਈ ਪ੍ਰਸਾਰਣ ਕਰਦੇ ਰਹਿੰਦੇ ਨੇ। ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਉਹਨਾਂ ਤਾਰ ਸ਼ਹਿਨਾਈ ਦੀ ਸਿੱਖਿਆ ਗੁਰਦੇਵ ਸਿੰਘ ਅਤੇ ਬਲਜੀਤ ਸਿੰਘ ਨੂੰ ਦਿੱਤੀ ਹੈ।

ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਜੋ ਗਵਾਲੀਅਰ ਰਹਿਣ ਵਾਲੇ ਸਨ, ਉਹਨਾਂ ਰਬਾਬ ਨੂੰ ਨਵਾਂ ਰੂਪ ਦੇ ਕੇ ਉਸਦਾ ਨਾਮ ਸਰੋਦ ਰੱਖਿਆ। ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੇ ਸਯੋਗ ਸਪੁਤਰ ਉਸਤਾਦ ਅਮਜਦ ਅਲੀ ਖਾਂ ਇਸ ਵੇਲੇ ਅਪ੍ਰਮਾਣਿਕ ਸਰੋਦ ਵਾਦਕ ਹਨ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਨ੍ਹਾਂ ਤੋਂ ਸਰੋਦ ਵਾਦਨ ਦੀ ਸਿਖਿਆ ਗੁਰਦੇਵ ਸਿੰਘ ਨੇ ਪ੍ਰਾਪਤ ਕੀਤੀ ਹੈ।

ਕਈ ਨਵੇਂ ਸਾਜ਼ਾਂ ਦੀਆਂ ਰਚਨਾ ਹੋਈਆਂ ਹਨ, ਜਿਨ੍ਹਾਂ ਵਿਚੋਂ "ਸੰਤੂਰ" ਭੀ ਹੈ। ਸੰਤੂਰ ਵਾਦਕ ਪੰਡਤ

ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਨ ਕਰਦੇ ਹਨ, ਅਤੇ ਇਸ ਵਿਦਿਆ ਵਿਚ ਆਪਣਾ ਸਥਾਨ ਉਹ ਆਪ ਹੀ ਰਖਦੇ ਹਨ। ਪੰਡਤ ਜੀ ਸ੍ਰੀ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਹਨ। ਦੋ ਨਾਮਧਾਰੀ ਯੁਵਕ ਹਰਜਿੰਦਰ ਸਿੰਘ ਕਿਰਨਪਾਲ ਸਿੰਘ ਇਨ੍ਹਾਂ ਤੋਂ ਸੰਤੂਰ ਵਾਦਨ ਦੀ ਸਿੱਖਿਆ ਬੰਬਈ ਵਿਖੇ ਪ੍ਰਾਪਤ ਕਰ ਰਹੇ ਹਨ।

ਇਕ ਬਹੁਤ ਪੁਰਾਣਾਂ ਅਤੇ ਕਠਿਨਾਈ ਨਾਲ ਵਜਾਇਆ ਜਾਣ ਵਾਲਾ ਸਾਜ "ਸਾਰੰਗੀ" ਹੈ। ਇਸਦਾ ਵਾਦਨ ਉਦਜਪੁਰ ਵਾਲੇ ਪੰਡਤ ਰਾਮ ਨਾਰਾਯਣ ਜੀ ਪੂਰਨ ਸਤਿਕਾਰ ਨਾਲ ਕਰਦੇ ਹਨ। ਸਾਰੰਗੀ ਵਜਾਉਣ ਵਾਲੇ ਦਾ ਨਾਮ ਜਦੋਂ ਕੋਈ ਲਵੇਗਾ, ਤਾਂ ਪੰਡਿਤ ਰਾਮ ਨਰਾਇਣ ਜੀ ਦਾ ਨਾਮ ਸਭ ਤੋਂ ਉਪਰ ਆਏਗਾ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਦਿਲੀ ਦਾ ਨਵਯੁਵਕ, ਸੁਰਜੀਤ ਸਿੰਘ ਪੰਡਿਤ ਜੀ ਤੋਂ ਸਾਰੰਗੀ ਵਾਦਨ ਦੀ ਸਿਖਿਆ ਲੈ ਰਿਹਾ ਹੈ।

ਭਾਰਤ ਵਿਚ ਬੰਸਰੀ ਵਾਦਨ ਅਨਜਾਣੇ ਸਮੇਂ ਤੋਂ ਚਲਿਆ ਆ ਰਿਹਾ ਹੈ। ਇਸ ਵੇਲੇ ਪੰਡਿਤ ਹਰੀ ਪ੍ਰਸ਼ਾਦ ਜੀ ਚੌਰਸੀਆ ਸਰਵੋਚ ਬੰਸਰੀ ਵਾਦਕ ਹਨ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਜੰਮੂ ਵਾਲੇ ਸਤਪਾਲ ਸਿੰਘ ਜੀ ਏਨ੍ਹਾਂ ਤੋਂ ਬੰਸਰੀ ਵਾਦਨ ਦੀ ਸਿਖਿਆ ਪ੍ਰਾਪਤ ਕਰ ਰਹੇ ਹਨ।

ਮ੍ਰਿਦੰਗ ਦਾ ਦੂਜਾ ਨਾਮ ਪਖਾਵਜ ਹੈ। ਇਸਦਾ ਵਾਦਨ ਹੋਵੇ ਤਾਂ ਹੀ ਸੰਗੀਤ ਦਾ ਰਸ ਬਣਦਾ ਹੈ। ਪੁਰਾਣੇ ਸਮੇਂ ਵਿਚ ਬੜੇ ਮ੍ਰਿਦੰਗ ਵਾਦਕ ਹੋ ਚੁੱਕੇ ਹਨ। ਪਰ ਸਭ ਤੋਂ ਵਿਸ਼ੇਸ਼ ਸਥਾਨ ਕਦਊ ਸਿੰਘ ਜੀ ਦਾ ਮੰਨਿਆ ਜਾਂਦਾ ਹੈ। ਏਹ ਕੁਛ ਚਿਰ ਦਤੀਆਦੇ (ਝਾਂਸੀ ਪਾਸ ਪੁਰਾਣੀ ਇਕ ਰਿਆਸਤ) ਮਹਾਰਾਜਾ ਪਾਸ ਵੀ ਰਹੇ ਹਨ। ਇਹਨਾਂ ਬਾਰੇ ਕਈ ਕਥਾ ਪ੍ਰਸਿੱਧ ਹਨ। ਇਕ ਇਹ ਕਿ ਜਦੋਂ ਏਨ੍ਹਾਂ ਦਾ ਅਭਿਆਸ ਕਰਨ ਨੂੰ ਚਿਤ ਕਰਦਾ ਸੀ ਤਾਂ ਬਹੁਤ ਵਾਰੀ ਏਹ ਪੱਥਰ ਦੇ ਮ੍ਰਿਦੰਗ ਉਪਰ ਕਿਤਨਾ ਕਿਤਨਾ ਚਿਰ ਅਭਿਆਸ ਕਰਦੇ ਰਹਿਣ ਕਰਕੇ ਉਸਤੇ ਇਹਨਾਂ ਦੀਆਂ ਉਂਗਲਾਂ ਦੇ ਨਿਸ਼ਾਨ ਪਏ ਹੋਏ ਸਨ।

ਇਸਤੋਂ ਬਿਨਾਂ ਇਕ ਇਹ ਕਥਾ ਭੀ ਸੁਣੀ ਗਈ ਹੈ ਕਿ ਇਕ ਵਾਰੀ ਰਾਜਾ ਕਿਸੇ ਗੱਲ ਤੋਂ ਏਨ੍ਹਾਂ ਨਾਲ ਨਰਾਜ਼ ਹੋ ਗਿਆ ਅਤੇ ਉਸਨੇ ਏਨ੍ਹਾਂ ਨੂੰ ਖੂਨੀ ਹਾਥੀ ਤੋਂ ਮਰਵਾਉਣ ਦਾ ਹੁਕਮ ਦੇ ਦਿੱਤਾ। ਕਦਊ ਸਿੰਘ ਨੂੰ ਪੁਛਿਆ ਗਿਆ ਕਿ ਹੁਣ ਤੁਹਾਡੀ ਅੰਤਮ ਇੱਛਾ ਕੀ ਹੈ? ਏਨ੍ਹਾਂ ਕਿਹਾ ਕਿ ਮੈਨੂੰ ਮੇਰਾ ਪਖਾਵਜ (ਮ੍ਰਿਦੰਗ) ਲਿਆ ਦਿਉ। ਜਿਸ ਮੈਦਾਨ ਵਿਚ ਏਨ੍ਹਾਂ ਨੂੰ ਹਾਥੀ ਤੋਂ ਮਰਵਾਇਆ ਜਾਣਾ ਸੀ ਉਥੇ ਸਭ ਦਰਸ਼ਕ ਰਾਜੇ ਦੇ ਸਮੇਤ ਦੇਖ ਰਹੇ ਸਨ। ਹਾਥੀ ਛੱਡ ਦਿੱਤਾ ਗਿਆ ਅਤੇ ਏਧਰ ਏਨ੍ਹਾਂ ਨੇ ਪਖਾਵਜ ਵਾਦਨ ਆਰੰਭ ਕਰ ਦਿੱਤਾ। ਹਾਥੀ ਆਯਾ ਆ ਕੇ ਪਖਾਵਜ ਸੁਣ ਕੇ ਵਾਪਸ ਚਲਾ ਗਿਆ। ਕਦਊ ਸਿੰਘ ਜੀ ਨੂੰ ਕੁਝ ਨਹੀਂ ਕਿਹਾ। ਪਖਾਵਜ ਕਰਨ ਵਾਲੇ ਹੁਣ ਭੀ ਏਨ੍ਹਾਂ ਦਾ ਨਾਮ ਬਹੁਤ ਆਦਰ ਸਤਿਕਾਰ ਨਾਲ ਲੈਂਦੇ ਹਨ।

ਅੰਮ੍ਰਿਤਸਰ ਦੇ ਰਬਾਬੀਆਂ ਵਿਚੋਂ ਭਾਈ ਚਰਾਗ ਦੇ ਸਪੁਤਰ ਅਤੇ ਸ਼ਗਿਰਦ ਅਤੇ ਮੇਰੇ ਉਸਤਾਦ ਭਾਈ ਨਸੀਰ ਜੀ ਜਿਨ੍ਹਾਂ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਸਨੇਹ ਸੀ, ਜਿਨ੍ਹਾਂ ਨੇ ਕਿਤਨੀ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਅਨੇਕਾਂ ਧ੍ਰਵਪਦ ਅਤੇ ਹੋਰ ਗਾਇਕਾਂ ਨਾਲ ਪਖਾਵਜ ਵਾਦਨ ਕਰਕੇ ਸ੍ਰੀ ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ, ਏਹ ਭੀ ਕਦਊ ਸਿੰਘ ਜੀ ਦੇ ਘਰਾਣੇ ਦੇ ਹੀ ਸ਼ਗਿਰਦ ਸਨ।

ਉਸਤਾਦ ਭਾਈ ਨਸੀਰ ਜੀ ਦੇ ਕਈ ਸ਼ਗਿਰਦ ਸਨ। ਜਿਨ੍ਹਾਂ ਵਿਚੋਂ ਇਕ ਭਾਈ ਨਿਹਾਲ ਸਿੰਘ ਭੀ ਸੀ।

ਭਾਈ ਨਿਹਾਲ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਬਲਾ ਵਾਦਨ ਕਰਦੇ ਰਹੇ ਹਨ ਅਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਭੀ ਆਪਨੇ ਬਹੁਤ ਸਮਾਂ ਤਬਲਾ ਵਾਦਨ ਕੀਤਾ ਹੈ। ਇਹਨਾਂ ਦੇ ਕਈ ਸ਼ਗਿਰਦ ਇਸ ਦਰਬਾਰ ਵਿਚ ਹਨ ਜਿਨ੍ਹਾਂ ਵਿਚੋਂ ਪ੍ਰਮੁਖ ਸੁਖਵਿੰਦਰ ਸਿੰਘ (ਪਿੰਕੀ) ਹੈ। ਕਰੀਬ ਅੱਠ ਮਹੀਨੇ ਹੋਏ ਹਨ, ਕੁਛ ਚਿਰ ਬੀਮਾਰ ਰਹਿ ਕੇ, ਸ੍ਰੀ ਜੀਵਨ ਨਗਰ ਏਨ੍ਹਾਂ ਦਾ ਸਰੀਰ ਚਲ ਗਿਆ ਹੈ—

ਪਖਾਵਜ ਵਾਦਨ ਵਿਚ ਦਿਲੀ ਨਿਵਾਸੀ ਪੰਡਿਤ ਗੋਪਾਲ ਦਾਸ ਇਸ ਵੇਲੇ ਪ੍ਰਸਿੱਧ ਹਨ। ਅਰਜਨ ਸ਼ੇਜਵਾਲ ਜੀ ਬੰਬਈ ਵਿਚ ਮੰਨੇ ਹੋਏ ਪਖਾਵਜੀ ਹਨ। ਪਰ ਸਵਾਮੀ ਪਾਗਲ ਦਾਸ ਜੀ ਅਯੁਧਿਆ (ਉਤਰ ਪ੍ਰਦੇਸ਼) ਪਖਾਵਜ ਵਿਚ ਆਪਣਾ ਵਿਸੇਸ਼ ਸਥਾਨ ਰਖਦੇ ਹਨ।

ਇਸ ਵੇਲੇ ਭਾਰਤ ਵਿਚ ਤਬਲਾ ਵਾਦਨ ਵਿਚ ਗਤ ਤੋੜਾ ਅਤੇ ਹੋਰ ਵਿਦਿਆ ਦਾ ਕਮਾਲ ਜੋ ਬਨਾਰਸ ਦੇ ਪੰਡਿਤ ਕ੍ਰਿਸ਼ਨ ਮਹਾਰਾਜ ਅਤੇ ਪੰਡਿਤ ਸ਼ਾਂਤਾ ਪ੍ਰਸ਼ਾਦ ਜੀ ਨੂੰ ਹਾਸਲ ਹੈ, ਉਹ ਹੋਰ ਕਿਸੇ ਪਾਸ ਨਹੀਂ। ਉਪ੍ਰੋਕਤ ਸੁਖਵਿੰਦਰ ਸਿੰਘ (ਪਿੰਕੀ) ਨੇ ਆਰੰਭਿਕ ਸਿਖਿਆ ਭਾਈ ਨਿਹਾਲ ਸਿੰਘ ਜੀ ਤੋਂ ਅਤੇ ਬਾਦ ਵਿਚ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਤੋਂ ਪ੍ਰਾਪਤ ਕੀਤੀ ਹੈ।

ਭਾਰਤੀ ਨ੍ਰਿਤਯ ਕਲਾ ਦਾ ਪ੍ਰਦਰਸ਼ਨ ਕਰਨ ਵਾਲੇ ਪ੍ਰਸਿਧ ਕਲਾਕਾਰ ਪੰਡਿਤ ਬ੍ਰਿਜੂ ਮਹਾਰਾਜ ਹਨ। ਆਪ ਦਿਲੀ ਦੀ ਸੰਸਥਾ ਭਾਰਤੀਯ ਕਲਾ ਕੇਂਦਰ ਦੇ ਮੁਖੀ ਹਨ। ਨ੍ਰਿਤਯ ਕਲਾ ਆਪਦੀ ਅਪ੍ਰਮਾਣੀਕ ਹੈ। ਆਪ ਭੀ ਸ੍ਰੀ ਸਤਿਗੁਰੂ ਜਗੀਜਤ ਸਿੰਘ ਜੀ ਦੇ ਪ੍ਰੇਮੀ ਹਨ, ਅਤੇ ਇਕ ਲੜਕਾ ਅਮਰ ਸਿੰਘ ਏਨਾ ਤੋਂ ਨ੍ਰਿਤਯ ਕਲਾ ਦੀ ਸਿਖਿਆ ਪ੍ਰਾਪਤ ਕਰ ਰਿਹਾ ਹੈ।

ਨ੍ਰਿਤਯ ਕਲਾ ਦੇ ਮਹਾਨ ਵਿਦਵਾਨ ਪੰਡਤ ਦੁਰਗਾ ਲਾਲ ਜੀ ਨੇ ਭੀ ਇਸ ਕਲਾ ਵਿਚ ਬਹੁਤ ਯੋਗਤਾ ਪ੍ਰਾਪਤ ਕੀਤੀ ਹੈ ਅਤੇ ਸੰਗੀਤ ਸੰਸਾਰ ਵਿਚ ਬਹੁਤ ਪ੍ਰਸਿਧੀ ਪਾਈ ਹੈ।

ਗੁਰਬਾਣੀ ਸੰਗੀਤ—

ਸੰਗੀਤ ਆਚਾਰਯ, ਉਸਤਾਦ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਜੋ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆ ਦੇ ਸਰਬ ਪ੍ਰਥਮ ਅਧਿਆਪਕ ਸਨ। ਆਪ ਕਈ ਵਾਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਭੀ ਜਾਂਦੇ ਰਹਿੰਦੇ ਅਤੇ ਉਥੇ ਰਬਾਬੀਆਂ ਨਾਲ ਗਾਇਨ ਵਾਦਨ ਕਰਦੇ ਰਹਿੰਦੇ। ਆਪ ਜੀ ਕਈ ਸਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦੇ ਰਹੇ ਹਨ। ਆਪ ਵਿਲੰਬਿਤ ਲਯ ਵਿਚ ਬਹੁਤ ਦ੍ਰਿੜ੍ਹਤਾ ਨਾਲ ਗਾਇਨ ਕਰਦੇ ਸਨ। ਉਹਨਾਂ ਦੇ ਇਸ ਗੁਣ ਦੀ ਅੰਸ਼ ਮਾਤ੍ਰ ਉਨ੍ਹਾਂ ਦੇ ਸ਼ਗਿਰਦਾਂ ਵਿਚ ਭੀ ਹੈ। ਇਕ ਵਾਰੀ ਛੇ ਮਹੀਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਨਾਲ ਰਹੇ ਅਤੇ ਛਿਆਂ ਮਹੀਨਿਆਂ ਵਿਚ ਕੋਈ ਸ਼ਬਦ ਬਾਣੀ ਜਾਂ ਤਰਜ਼ ਦੇ ਰੂਪ ਵਿਚ ਦੂਜੀ ਵਾਰ ਨਹੀਂ ਪੜ੍ਹਿਆ।

ਉਸਤਾਦ ਹਰਨਾਮ ਸਿੰਘ ਜੀ, ਜਟਾਂ ਦੇ ਘਰ ਜਨਮ ਹੋਣ ਦੇ ਬਾਵਜੂਦ ਸੰਗੀਤ ਵਿਦਿਆ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੇ ਸਨ। ਪਹਿਲਾਂ ਆਪ ਕੇਵਲ ਗੁਰਮੁਖੀ ਅੱਖਰਾਂ ਤੋਂ ਜਾਣੂ ਸਨ। ਗੁਰਬਾਣੀ ਪੜ੍ਹਨੀ ਅਤੇ ਗੁਰਮੁਖੀ ਵਿਚ ਲਿਖ ਲੈਣਾ ਹੀ ਜਾਣਦੇ ਸਨ। ਜਿਨ੍ਹਾਂ ਦਿਨਾਂ ਵਿਚ ਆਪ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਸਿਖਿਆ ਦੇ ਰਹੇ ਸਨ, ਉਨ੍ਹਾਂ ਦਿਨਾਂ ਵਿਚ ਹੀ ਆਪ ਨੇ ਉਰਦੂ ਪੜ੍ਹਿਆ ਅਤੇ ਉਸ ਵੇਲੇ ਰਾਗ ਵਿਦਿਆ ਸਬੰਧੀ, ਰਾਜਾ ਨਵਾਬ ਅਲੀ ਦੀ ਉਰਦੂ ਵਿਚ ਛਪੀ ਹੋਈ ਕਿਤਾਬ ਤੋਂ ਬੱਚਿਆਂ ਨੂੰ ਸਿਖਾਏ

ਹੋਏ ਰਾਗਾਂ ਦੇ ਤੀਬਰ-ਕੋਮਲ ਸੁਰਾਂ ਅਤੇ ਵੱਖ ਵੱਖ ਤਾਲਾਂ ਦੀ ਜਾਣਕਾਰੀ ਕਰਾਈ।

ਆਮ ਤੌਰ ਤੇ ਆਪ ਤਾਊਸ ਵਜਾਉਂਦੇ ਹੁੰਦੇ ਸਨ, ਜਾਂ ਕਦੀ ਗਾਇਨ ਕਰਨ ਵੇਲੇ ਤਾਨ ਪੂਰਾ ਲੈਂਦੇ। ਸੰਗੀਤ ਕਲਾ ਤੋਂ ਮੂਲੋਂ ਹੀ ਅਨਜਾਣ ਬੱਚਿਆਂ ਨੂੰ ਸੁਰ ਤਾਲ ਸ਼ਬਦ ਅਤੇ ਲਜ ਦੀ ਸਿਖਿਆ ਦੇ ਕੇ ਉਨ੍ਹਾਂ ਦੇ ਇਸ ਯੋਗ ਬਣਾ ਦਿੱਤਾ ਕਿ ਅੰਮ੍ਰਿਤਸਰ ਤੋਂ ਉਸ ਵੇਲੇ ਦੇ ਪ੍ਰਸਿੱਧ ਤਬਲਾਕਾਰ ਭਾਈ ਰੱਖਾ ਜੀ ਨੇ ਆ ਕੇ ਬੱਚਿਆਂ ਨਾਲ ਪਖਾਵਜ ਦੀ ਸੰਗਤ ਕੀਤੀ, ਤਦ ਰੱਖਾ ਜੀ ਮੰਨ ਗਏ ਕਿ ਇਨ੍ਹਾਂ ਬੱਚਿਆਂ ਜੈਸੀ ਲਜ ਦੀ ਦ੍ਰਿੜ੍ਤਾ ਹੋਰ ਕਿਤੇ ਨਹੀਂ ਦੇਖੀ। ਇਸੇ ਤਰ੍ਹਾਂ ਭਾਰਤ ਭਰ ਵਿਚ ਪ੍ਰਸਿੱਧ ਤਬਲਾ ਉਸਤਾਦ, ਮੀਆਂ ਕਾਦਰ ਬਖਸ਼ ਜੀ ਭੀ ਦੋ ਵਾਰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹਾਜਰ ਹੋਏ। ਉਨ੍ਹਾਂ ਭੀ ਬੱਚਿਆਂ ਨਾਲ ਤਬਲਾ ਵਜਾਇਆ ਅਤੇ ਲਜ ਦੀ ਦ੍ਰਿੜ੍ਤਾ ਦੇਖ ਕੇ ਬਹੁਤ ਪ੍ਰਸੰਨ ਹੋਏ।

ਉਸਤਾਦ ਹਰਨਾਮ ਸਿੰਘ ਜੀ ਨੇ ਪੰਜਾਹ ਸਾਲ ਦੀ ਉਮਰ ਵਿਚ ਸੰਸਕ੍ਰਿਤ ਪੜ੍ਹੀ। ਲਘੂ ਸਿਧਾਂਤ ਕੌਮ ਦੇ ਕਈ ਸੂਤ੍ਰ ਆਪ ਨੂੰ ਜ਼ਬਾਨੀ ਯਾਦ ਸਨ। ਕਈ ਸ਼ਬਦਾਂ ਦੇ ਮੂਲ ਕੀ ਹਨ, ਸੰਸਕ੍ਰਿਤੀ ਸੂਤਰਾਂ ਵਿਚੋਂ ਆਪ ਉਨ੍ਹਾਂ ਦੀ ਵਿਆਖਿਆ ਕਰਕੇ ਦਸਦੇ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ ਤੋਂ ਉਤਰ ਵਾਲੇ ਪਾਸੇ ਕਰੀਬ ਡੇਢ ਮੀਲ ਦੀ ਦੂਰੀ ਤੇ "ਪੰਜੇਟਾ" ਨਾਮ ਦਾ ਪਿੰਡ ਹੈ। ਇਥੋਂ ਦੇ ਸੰਸਕ੍ਰਿਤ ਦੇ ਵਿਦਵਾਨ ਪੰਡਿਤ ਹਰਬੰਸ ਲਾਲ ਜੀ ਨਾਲ, ਉਸਤਾਦ ਜੀ ਬਹੁਤ ਵਾਰੀ ਸੰਸਕ੍ਰਿਤ ਭਾਸ਼ਾ ਸਬੰਧੀ ਚਰਚਾ ਕਰਦੇ ਰਹਿੰਦੇ।

ਦਿਲਰੁਬਾ (ਤਾਊਸ) ਤੇ ਤਰਬਾ ਵਜਾਉਣ ਦੀ ਕਾਢ ਉਨ੍ਹਾਂ ਦੀ ਹੈ। ਚੀਨੀ ਦੀਆਂ ਪਿਆਲੀਆਂ ਵਿਚ ਪਾਣੀ ਪਾ ਕੇ ਵਜਾਏ ਜਾਣ ਵਾਲੇ (ਜਲਤਰੰਗ) ਵਰਗੀ ਆਵਾਜ਼ ਨਾਲ ਤਰਬ ਵਾਦਨ ਭੀ ਬਹੁਤ ਆਨੰਦਿਤ ਕਰਦਾ ਹੈ। ਇਹ ਵਿਸ਼ੇਸ਼ ਸਿਖਿਆ ਉਨ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਕੁਛ ਹੋਰ ਬੱਚਿਆਂ ਨੂੰ ਭੀ ਦਿੱਤੀ। ਭਾਰਤ ਦੇ ਉਚਕੋਟੀ ਦੇ ਸੰਗੀਤ ਕਾਰ ਜਦ ਕਦੀ ਸ੍ਰੀ ਸਤਿਗੁਰੂ ਜੀ ਪਾਸ ਆਉਂਦੇ ਹਨ ਤਦ ਉਚੇਚ ਕਰਕੇ ਤਰਬ-ਵਾਦਨ ਸ੍ਰੀ ਸਤਿਗੁਰੂ ਜੀ ਪਾਸੋਂ ਸੁਣਦੇ ਹਨ ਅਤੇ ਬਹੁਤ ਪ੍ਰਸ਼ੰਸਾ ਕਰਦੇ ਹਨ। ਸ੍ਰੀ ਸਤਿਗੁਰੂ ਜੀ ਦਾ ਤਰਬ ਵਾਦਨ ਐਸਾ ਕਠਿਨ ਤਾਲ ਯੁਕਤਿ ਹੈ ਜੋ ਆਪਣਾ ਪ੍ਰਮਾਣ ਆਪ ਹੀ ਹੈ।

ਉਸਤਾਦ ਹਰਨਾਮ ਸਿੰਘ ਜੀ ਕੇਵਲ ਰਾਗੀ ਹੀ ਨਹੀਂ ਸਨ। ਕਾਵਯ ਵਿਦਿਆ ਭੀ ਉਨ੍ਹਾਂ ਦੀ ਕਮਾਲ ਸੀ। ਜਿਨ੍ਹਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਆਪ ਵਿਦਿਆਰਥੀਆਂ ਨੂੰ ਰਾਗ ਵਿਦਿਯਾ ਦੀ ਸ਼ਿਖਿਆ ਦਿੰਦੇ ਰਹੇ ਹਨ, ਉਨ੍ਹਾਂ ਦਿਨਾਂ ਵਿਚ ਕੀਤੀਆਂ ਹੋਈਆਂ ਉਨ੍ਹਾਂ ਦੀਆਂ ਕਾਵਯ ਰਚਨਾ ਵਿਚੋਂ ਕੁਛ ਉਦਾਹਰਣ ਨਿਮਨ ਲਿਖਤ ਹਨ—

ਰਾਗ ਕਾਲੰਗੜਾ ਸੂਚ ਤਾਲਵਿਚ ਸਤਿਗੁਰੂ ਨਾਨਕ ਦੇਵ ਜੀ ਸਿਫਤ ਤਾਰ ਸੰਸਾਰ ਅਰ ਨਾਮ ਆਧਾਰ ਦੇ,

ਨਾਨਕ ਗੁਰੂ ਵਲੀ ਪੀਰਾਨ ਪੀਰ।
ਪਰੇ ਜੋ ਸਰਨ ਸੋਊ ਜਲਧ ਸੇ ਪਾਰ ਕੀਏ,
ਨਾਨਕ ਗੁਰੂ ਵਲੀ ਧੀਰਾਨ ਧੀਰ।
ਸਾਂਗ ਕੀ ਮੁਸ਼ਟ ਸੇ ਤਖਤ ਤਾਜੋ ਦੀਏ,
ਨਾਨਕ ਗੁਰੂ ਵਲੀ ਮਾਰੀਨ ਮੀਰ।

ਕਹਿਤ ਹਰਨਾਮ ਹਰੀ ਦੀਨਨ ਪ੍ਰਤਿਪਾਲ ਕਰੀ
ਨਾਨਕ ਗੁਰੂ ਹਰੀ ਪੀਰਾਨ ਪੀਰ।

ਰਾਗ ਸੰਧੂਰੀ ਟੋਡੀ ਝਬ ਤਾਲ ਵਿਚ ਸ੍ਰੀ ਦਸਮੇਸ਼ ਜੀ ਦੀ ਉਸਤਿਤ—

ਚਲਗੀ ਹੈ ਸੀਸ ਜਾਂਕੇ ਮਸਤਕ ਜਿਗਾ ਦਿਪੈ,
ਕਾਨੋਂ ਮੇਂ ਕੁੰਡਲ ਸੁ ਕੰਦਨ ਛਜੇ ਹੈ।
ਗੁਰ ਸਰੂਪ ਬੀਰ ਰੂਪ ਅਨੂਪ,
ਕਾਂਧੇ ਕਮਠਾ ਔ ਤਰਕਸ਼ ਸਜੇ ਹੈ।
ਹਾਥ ਪੈ ਬਾਜ ਕਟ ਅਸੀ ਸੁਕਸੀ ਹੈ,
ਆਗੇ ਹੈ, ਸਿੰਘ ਸਾਥ ਧੌਂਸਾ ਬਜੇ ਹੈ।
ਕਹਿਤ ਹਰਿਨਾਮ ਹਰੀ ਰਾਜ ਭੋਗ ਗੁਰੂ ਕਰੀ,
ਅਰੀ ਅਗਜਾਨ ਜਾਂਕੇ ਆਗੇ ਭਜੇ ਹੈ

ਇਸੇ ਰਾਗ ਅਤੇ ਤਾਲ ਵਿਚ ਇਕ ਹੋਰ ਰਚਨਾ ਹੈ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤਿ ਕੀਤੀ ਹੈ—

ਸ੍ਵੇਤ ਸਜੀ ਉਸਨੀਸ਼ ਜਿਸੇ
ਸੁਭ ਭਾਲ ਧਰਿਓ ਹੈ ਤੇਜ ਕਾਰਾ।
ਸੁੰਦਰ ਸ੍ਵੇਤ ਸੁ ਮਾਲ ਸੁਭੈ
ਦੀਰਘ ਜਾਹਿ ਗਰੀਵ ਅਪਾਰਾ।
ਸ੍ਵੈਤ ਸੁ ਬਰਨ ਸੁਭੰਗ ਸਜੇ ਹੈ
ਗਿਆਨ ਸੁ ਭਾਨ ਰਿਦੈ ਉਜਜਾਰਾ।
ਕਹਿਤ ਹਰੀ ਹਰਿਨਾਮ ਬੰਦਨਾ
ਰਾਮ ਮ੍ਰਿਗੇਸ਼ ਜੁ ਸਿੰਘਨ ਪਿਆਰਾ।

ਤਾਨ ਪੂਰਾ (ਤੰਬੂਰਾ) ਦੀ ਵਿਆਖਿਆ—

ਤਨ ਸੋ ਤੰਬੂਰਾ ਰਗ ਰਗ ਜਾਮੋਂ ਤਾਰ ਪਰੀ
ਹਾਡ ਮਾਸ ਦਾਂਤ ਪਾਤ ਵੈਰਾਟ ਸੋ ਬਖਾਨੀਏ।
ਬੋਲਤ ਜੋ ਨਾਦ ਹੋ ਅਵਾਜ ਓਅੰਕਾਰ ਜਾਣ
ਆਕਾਰ ਮਕਾਰ ਅਰਧ ਬਿੰਦ ਪਹਿਚਾਨੀਏ।
ਹਾਥ ਪਾਉਂ ਚਾਰ ਕਿਲੀ ਡਾਂਟੀ ਸੁਰਧਰੀ ਸਭ
ਤੂੰਬਰ ਸੋ ਤਾਰ ਦਾਨ ਮਾਤ੍ਰ ਬਖਾਨੀਏ।
ਕਹਿਤਹਰਿਨਾਮ ਹਰੀ ਗਾਈ ਏਸੁ ਸਭਾ ਮਧ
ਰਾਗ ਤਾਰ ਲਜ ਸੁਰ ਤੰਬੂਰ ਬਰਨ ਜਾਨੀਏ।

ਇਸਲਾਮ ਧਰਮ ਵਿਚ ਰਾਗ ਮਮਨੂਹ (ਵਰਜਿਤ) ਹੈ "ਮਿਕਸ਼ਾਤੁਲ ਮਸਾਬਿਹ" ਅਨੁਸਾਰ "ਨਾਫੀ" ਲਿਖਦਾ ਹੈ ਕਿ ਉਹ ਇਕ ਵਾਰੀ ਖਲੀਫਾ ਉਮਰ ਦੇ ਨਾਲ ਜਾ ਰਿਹਾ ਸੀ। ਰਸਤੇ ਵਿਚ ਰਾਗ ਦੀ ਅਵਾਜ਼ ਆਈ। ਸੁਣਦਿਆਂ ਹੀ ਖਲੀਫਾਜੀ ਨੇ ਝਟ ਕੰਨਾਂ ਵਿਚ ਉਂਗਲਾਂ ਦੇ ਲਈਆਂ। ਪੁਛਣ ਤੇ ਉਨ੍ਹਾਂ ਦੱਸਿਆ ਕਿ ਇਕ ਵਾਰੀ ਉਹ ਹਜ਼ਰਤ ਮੁਹੰਮਦ ਸਾਹਿਬ ਨਾਲ ਜਾ ਰਹੇ ਸਨ ਅਤੇ ਰਾਗ ਦੀ ਆਵਾਜ਼ ਸੁਣ ਕੇ ਹਜ਼ਰਤ ਨੇ ਕੰਨ ਬੰਦ ਕਰ ਲਏ ਸਨ।

ਔਰੰਗਜ਼ੇਬ ਬਾਦਸ਼ਾਹ ਬਾਰੇ ਇਹ ਲਿਖਿਆ ਹੈ ਕਿ ਪਿਛਲੇ ਮੁਗਲ ਬਾਦਸ਼ਾਹਾਂ ਤੋਂ ਚਲੀ ਆ ਰਹੀ ਦਰਬਾਰੀ ਰਾਗੀਆਂ ਦੀ ਪ੍ਰੰਪਰਾ ਬੰਦ ਕਰਕੇ ਸਭ ਰਾਗੀਆਂ ਨੂੰ ਛੁੱਟੀ ਕਰ ਦਿੱਤੀ। ਦੁਖੀ ਹੋ ਕੇ ਉਨ੍ਹਾਂ ਇਕ ਵਿਉਂਤ ਸੋਚੀ। ਰਾਗ ਦਾ ਜਨਾਜ਼ਾ (ਅਰਥੀ) ਬਣਾਕੇ ਉਥੋਂ ਦੀ ਹੋ ਨਿਕਲੇ ਜਿਥੇ ਔਰੰਗਜ਼ੇਬ ਬੈਠਾ ਸੀ। ਉਸਨੇ ਪੁਛਿਆ ਇਹ ਕੀ ਹੈ? ਕੋਲੋਂ ਕਿਸੇ ਨੇ ਕਿਹਾ ਕਿ ਏਹ ਰਾਗ ਦਫਨਾਉਣ ਜਾ ਰਹੇ ਹਨ। ਬਾਦਸ਼ਾਹ ਨੇ ਕਿਹਾ ਕਿ ਇਸਨੂੰ ਡੂੰਘਾ ਟੋਆ ਪੁੱਟਕੇ ਦਫਨਾਉਣਾ, ਜਿਸ ਵਿਚੋਂ ਕਿਤੇ ਏਹ ਨਿਕਲ ਨਾ ਆਵੇ।

ਹਜ਼ਰਤ ਮੁਹੰਮਦ ਸਾਹਿਬ ਅਤੇ ਬਾਦਸ਼ਾਹ ਔਰੰਗਜ਼ੇਬ ਦੇ ਰਾਗ ਵਿਰੋਧੀ ਵੀਚਾਰ ਹੋਣ ਦੇ ਬਾਵਜੂਦ ਭੀ ਮੁਸਲਮਾਨਾਂ ਵਿਚ ਸੰਗੀਤਕ ਰੁਚੀ ਰੱਖਣ ਵਾਲਿਆਂ ਦੇ ਉਦਾਹਰਣ ਮਿਲਦੇ ਹਨ। ਅਰਬੀ ਅਤੇ ਯੂਨਾਨੀ ਭਾਸ਼ਾ ਵਿਚ ਸੰਗੀਤ ਦਾ ਨਾਮ "ਇਲਮ ਮੂਸੀਕੀ ਹੈ।"

ਅਰਬ ਅਤੇ ਈਰਾਨ ਆਦਿ ਦੇਸ਼ਾਂ ਵਿਚ ਸੰਗੀਤ ਕਲਾ ਦੇ ਬੜੇ ਯੋਗ ਗਾਇਕ ਅਤੇ ਵਾਦਕ ਹੋ ਗੁਜ਼ਰੇ ਹਨ। ਇਬ੍ਰਾਹੀਮ ਬਿਨਮਹਦੀ, ਇਬ੍ਰਾਹੀਮ ਮੂਸਲੀ ਅਤੇ ਇਸਿਰਾਕ ਇਬ੍ਰਾਹੀਮ ਆਦਿਕ ਪ੍ਰਸਿਧ ਗਵਯ ਹੋ ਚੁੱਕੇ ਹਨ।

ਅਰਬ ਦੀ ਇਹ ਕਹਾਣੀ ਸੰਗੀਤ ਬਾਰੇ ਏਣੀ ਪਾਠਕਾਂ ਲਈ ਰੁਚੀ ਦਾ ਕਾਰਨ ਬਣ ਸਕਦੀ ਹੈ। ਮੁਅਲਿਮਸਾਨੀ ਅਬੂਨਸ੍ਰ ਫਾਰਾਬੀ ਨਾਮ ਦਾ ਇਕ ਫਿਲਾਸਫਰ, ਜਿਸਨੇ 'ਕਾਨੂੰਨ' ਨਾਮਕ ਸਾਜ (ਤੰਤ ਵਾਲਾ ਇਕ ਸਾਜ) ਦੀ ਕਾਢ ਕੱਢੀ, ਹੋਰ ਕਈ ਵਿਦਿਆ ਤੋਂ ਬਿਨਾਂ ਏਹ ਸੰਗੀਤ ਤੇ ਪੂਰਨ ਅਧਿਕਾਰ ਰੱਖਦਾ ਸੀ। ਕਿਸੇ ਕਾਰਣ ਇੱਕ ਵਾਰੀ ਏਹ ਸੈਫ਼ਦੂਲਾ ਅਲੀ ਇਬਨੇਹਮਦਾਨ ਦੀ ਸਭਾ ਵਿਚ ਜਾ ਪਹੁੰਚਾ। ਉਥੇ ਵਿਦਵਾਨਾਂ ਦੀ ਗੋਸ਼ਟੀ ਹੋ ਰਹੀ ਸੀ। ਆਪਣੀ ਆਦਤ ਅਨੁਸਾਰ ਫਾਰਾਬੀ, ਤੁਰਕੀ ਸਿਪਾਹੀਆਂ ਦਾ ਪਹਿਰਾਵਾ ਰੱਖਦਾ ਸੀ। ਉਸਨੂੰ ਕਿਸੇ ਨੇ ਨਹੀਂ ਪਹਿਚਾਣਿਆ ਅਤੇ ਉਹ ਖੜੋਤਾ ਰਿਹਾ। ਸੈਫ਼ਦੂਲਾ ਨੇ ਇਸ਼ਾਰਾ ਕੀਤਾ ਕਿ ਬੈਠ ਜਾਓ। ਫਾਰਾਬੀ ਨੇ ਤੁਰੰਤ ਪ੍ਰਸ਼ਨ ਕੀਤਾ ਕਿ ਆਪਣੇ ਜਾਂ ਤੁਹਾਡੇ ਸਥਾਨ ਤੇ? ਸੈਫਦੌਲਾ ਨੇ ਕਿਹਾ ਆਪਣੇ ਤੇ। ਇਹ ਸੁਣਦੇ ਹੀ ਬੈਠੇ ਹੋਏ ਲੋਕਾਂ ਨੂੰ ਲੰਘ ਕੇ ਫਾਰਾਬੀ, ਸੈਫਦੌਲਾ ਦੀ ਮਸਨਦ ਉਪਰ ਜਾ ਬੈਠਾ। ਸੈਫਦੌਲਾ ਲਾਚਾਰ ਹੋ ਕੇ ਆਪਣੀ ਜਗ੍ਹਾ ਤੋਂ ਜਰਾ ਸਰਕ ਗਿਆ। ਜਿਵੇਂ ਜਿਵੇਂ ਉਹ ਸਰਕਦਾ ਗਿਆ, ਫਾਰਾਬੀ ਵਧਦਾ ਗਿਆ।

ਫਾਰਾਬੀ ਦੇ ਇਸ ਕਰਤਬ ਤੋਂ ਪ੍ਰੇਸ਼ਾਨ ਹੋ ਕੇ ਸੈਫਦੌਲਾ ਨੇ ਇਕ ਅਪ੍ਰਸਿਧ ਭਾਸ਼ਾ ਵਿਚ, ਜਿਸਨੂੰ ਉਸਦੇ ਅਹਿਲਕਾਰ ਹੀ ਸਮਝਦੇ ਸਨ, ਆਖਿਆ ਕਿ ਏਹ ਬੁੱਢਾ ਬਹੁਤ ਬਦਤਮੀਜ ਹੈ। ਮੈਂ ਕੁਛ ਵਿਸ਼ੇਸ਼ ਗਿਆਨ ਇਸਤੋਂ ਲੈਣਾ ਚਾਹੁੰਦਾ ਹਾਂ। ਮੈਂ ਪੁਛਾਂਗਾ ਜੇ ਇਸਨੇ ਠੀਕ ਉਤਰ ਨਾ ਦਿੱਤਾ ਤਦ ਇਸਨੂੰ ਜੀਵਨ ਦੇ ਭਾਰ ਤੋਂ ਹੋਲਾ ਕਰ ਦੇਣਾ।

ਅਬੂਨਸ੍ਰ ਫਾਰਾਬੀ ਨੇ ਤੁਰੰਤ ਉਸੇ ਭਾਸ਼ਾ ਵਿਚ ਉਤਰ ਦਿਤਾ ਕਿ ਹਜ਼ੂਰ ਸਬਰ ਕਰੋ ਅਤੇ ਇਸਦੇ ਫਲ ਦੀ ਉਡੀਕ ਕਰੋ। ਸੈਫਦੌਲਾ ਨੇ ਆਸ਼ਚਰਯ ਹੋ ਕੇ ਪੁਛਿਆ ਕਿ ਤੁਸੀਂ ਏਹ ਭਾਸ਼ਾ ਭੀ ਜਾਣਦੇ ਹੋ? ਫਾਰਾਬੀ ਨੇ ਕਿਹਾ ਮੈਂ ੭੦ ਭਾਸ਼ਾ ਤੋਂ ਭੀ ਵੱਧ ਜਾਣਦਾ ਹਾਂ। ਸੈਫਦੌਲਾ ਤੇ ਫਾਰਾਬੀ ਦਾ ਬਹੁਤ ਪ੍ਰਭਾਵ ਪਿਆ। ਉਸ ਸਮੇ ਅਬੂਨਸ੍ਰ ਫਾਰਾਬੀ ਬੈਠੇ ਹੋਏ ਵਿਦਵਾਨਾਂ ਨਾਲ ਚਰਚਾ ਕਰਨ ਲਗ ਪਿਆ। ਐਸੀ ਚਰਚਾ ਹੋਈ ਕਿ ਸਭ ਵਿਦਵਾਨ ਉਸਤੋਂ ਹਾਰ ਕੇ ਚੁਪ ਕਰਕੇ ਬੈਠ ਗਏ। ਉਹ ਬੋਲੀ ਗਿਆ। ਲੋਕ ਸੁਣਦੇ ਗਏ ਅਤੇ ਉਸਦੇ ਵੀਚਾਰ ਕਲਮਬੰਦ ਕਰਦੇ ਗਏ।

ਏਹ ਦੇਖਕੇ ਸੈਫਦੌਲਾ ਨੇ ਸਭਨਾਂ ਨੂੰ ਉਠਾ ਦਿਤਾ ਅਤੇ ਫਾਰਾਬੀ ਨੂੰ ਖਾਣ ਪੀਣ ਨੂੰ ਪੁਛਿਆ। ਨਾਂਹ ਦਾ ਉਤਰ ਸੁਣਕੇ ਸੈਫੁਦੌਲਾ ਨੇ ਪੁਛਿਆ ਕਿ ਗਾਣਾ ਸੁਣੋਗੇ? ਫਾਰਾਬੀ ਨੇ ਕਿਹਾ ਹਾਂ। ਤੁਰੰਤ ਬੜੇ ਅਛੇ ਅਛੇ ਗਵਯੇ ਆਏ ਅਤੇ ਜੀ ਤੋੜ-ਤੋੜ ਗਾਏ। ਫਾਰਾਬੀ ਨੇ ਕਿਸੇ ਨੂੰ ਨਹੀਂ ਬਖਸ਼ਿਆ। ਇਸਤੋਂ ਝੁੰਜਲਾ ਕੇ ਸੈਫੁਦੌਲਾ ਨੇ ਕਿਹਾ ਕਿ ਤੁਸੀਂ ਆਪ ਹੀ ਕੁਛ ਕਮਾਲ ਦਿਖਾਓ। ਫਾਰਾਬੀ ਨੇ ਆਪਣੀ ਕਮਰ ਵਿਚੋਂ ਬੱਧੀ ਹੋਈ ਥੈਲੀ ਕੱਢੀ। ਉਸ ਵਿਚੋਂ ਦੋ ਲੱਕੜਾਂ ਕੱਢ ਕੇ ਉਨ੍ਹਾਂ ਨੂੰ ਵਜਾਉਣਾ ਸ਼ੁਰੂ ਕੀਤਾ। ਏਹ ਵਾਜਾ ਸੁਣ ਕੇ ਬੈਠੇ ਹੋਏ ਸਭ ਲੋਕ ਹੱਸਣ ਲੱਗ ਪਏ। ਥੋੜ੍ਹੇ ਚਿਰ ਬਾਅਦ ਇਹਨਾਂ ਲੱਕੜੀਆਂ ਨੂੰ ਉਸਨੇ ਦੂਜੀ ਤਰਤੀਬ ਨਾਲ ਵਜਾਉਣਾ ਸ਼ੁਰੂ ਕੀਤਾ ਤਦ ਲੋਕੀ ਬੇਹੋਸ਼ ਹੋ ਗਏ ਅਤੇ ਰੋਣ ਲਗ ਪਏ, ਫੇਰ ਸਭ ਸੌਂ ਗਏ ਅਤੇ ਅਬੂਨਸ੍ਰ ਫਾਰਾਬੀ ਉਥੋਂ ਗਾਇਬ ਹੋ ਗਿਆ। ਅਰਬ ਲੋਕਾਂ ਵਿਚ ਇਕ ਖਾਸ ਕਿਸਮ ਦਾ ਨਾਚ ਨੱਚਣ ਦਾ ਰਿਵਾਜ ਭੀ ਸ਼ੁਰੂ ਹੋਇਆ ਸੀ। ਇਸਤੋਂ ਲੋਕ ਬੜੇ ਪ੍ਰਭਾਵਿਤ ਹੁੰਦੇ ਸਨ। ਉਥੋਂ ਦੀ ਬੋਲੀ ਵਿਚ ਇਸ "ਨਾਚ" ਦਾ ਨਾਮ "ਕਰਜ" ਲਿਆ ਜਾਂਦਾ ਸੀ।

ਲਿਖਣ ਤੋਂ ਭਾਵ ਹੈ ਕਿ ਇਸਲਾਮ ਧਰਮ ਦੇ ਆਚਾਰਯਾਂ ਦੇ ਰਾਗ ਵਿਰੋਧੀ ਵੀਚਾਰਾਂ ਦੇ ਬਾਵਜੂਦ ਮੁਸਲਮਾਨਾਂ ਵਿਚ ਰਾਗ ਦਾ ਸ਼ੌਕ ਅਤੇ ਇਸ ਕਲਾ ਦੀ ਅਸਚਰਯ ਕਰ ਦੇਣ ਵਾਲੀ ਯੋਗਤਾ ਦੇਖੀ ਗਈ ਹੈ।

ਭਾਵੇਂ ਸ਼ਰਈ ਮੁਸਲਮਾਨਾਂ ਦੇ ਵੀਚਾਰ ਐਸੇ ਸਨ ਪਰ ਆਪਣੇ ਪ੍ਰਚਾਰ ਦੌਰੇ ਅਰੰਭ ਕਰਦਿਆਂ ਹੀ ਸ੍ਰੀ ਸਤਿਗੁਰੂ ਨਾਨਕ ਦੇਵਜੀ ਨੇ ਭਾਈ ਮਰਦਾਨਾ ਜੀ ਨੂੰ ਨਾਲ ਲਿਆ। ਜੋ ਉਮਰ ਭਰ ਸੇਵਾ ਅਤੇ ਪ੍ਰੇਮ ਭਾਵਨਾ ਨਾਲ ਗੁਰ ਜੀ ਦੇ ਹਜ਼ੂਰ ਗੁਰੂ ਜੀ ਦੀ ਉਚਾਰੀ ਹੋਈ ਬਾਣੀ ਦਾ ਕੀਰਤਨ ਕਰਦੇ ਰਹੇ। ਏਸੇ ਤਰ੍ਹਾਂ ਬਾਅਦ ਦੇ ਸਤਿਗੁਰਾਂ ਹਜ਼ੂਰ ਭੀ ਭਾਈ ਮਰਦਾਨਾ ਜੀ ਦੀ ਵੰਸ਼ ਜਾਂ ਸੰਪਰਦਾਯ ਦੇ ਰਬਾਬੀ ਕੀਰਤਨ ਕਰਦੇ ਰਹੇ।

ਰਬਾਬ ਦੇ ਤਾਰ ਜਾਂ ਤੰਦ ਹੁੰਦੇ ਹਨ। ਕਿਸੇ ਇਕ ਗਰੰਥ ਵਿਚ ਇਸਨੂੰ "ਰਾਵਣ ਵੀਣਾ" ਭੀ ਲਿਖਿਆ ਹੈ। ਦੋ ਪ੍ਰਕਾਰ ਦੇ ਰਬਾਬ ਵਾਦਨ ਕੀਤੇ ਜਾਂਦੇ ਰਹੇ ਹਨ। ਇਕ ਉਹ ਜਿਨ੍ਹਾਂ ਦੇ ਸੁਰ ਲੱਭਣ ਦੀ ਸਹੂਲਤ ਵਾਸਤੇ ਬੰਦ ਲਗਾਏ ਜਾਂਦੇ ਹਨ। ਦੂਜੇ ਹਨ ਦੂਹੇ ਬਿਨਾਂ ਬੰਦਾਂ ਤੋਂ। ਗੁਰੂ ਅਰਜਨ ਦੇਵ ਜੀ ਦੇ ਸਮੇਂ ਜਦੋਂ ਸੱਤਾ ਤੇ ਬਲਵੰਡ ਰਬਾਬੀਆਂ ਨੂੰ ਅਭਿਮਾਨ ਹੋ ਗਿਆ ਤਦ ਗੁਰੂ ਜੀ ਨੇ ਸਿੱਖਾਂ ਨੂੰ ਰਾਗ ਦੀ ਬਖਸ਼ਸ਼ ਦਾ ਵਰਦਾਨ ਦਿੱਤਾ। ਫੇਰ ਭੁੱਲ ਬਖਸ਼ਾ ਕੇ ਏਹ ਰਬਾਬੀ ਗੁਰੂ ਜੀ ਦੇ ਹਜ਼ੂਰ ਰਹਿੰਦੇ ਰਹੇ।

ਆਦਿ ਸ੍ਰੀ ਗ੍ਰੰਥ ਵਿਚ ਰਾਮਕਲੀ ਦੀ ਤੀਜੀ ਵਾਰ ਏਨ੍ਹਾਂ ਰਬਾਬੀਆਂ ਦੀ ਮਨੋਹਰ ਰਚਨਾ ਹੈ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਛੇ ਸਤਿਗੁਰਾਂ ਦੀ ਬਾਣੀ ਹੈ ਅਤੇ ਏਹ ਬਾਣੀ ੩੧ ਰਾਗਾਂ ਵਿਚ ਹੈ।

ਜੋ ਬਾਣੀ ਜਿਸ ਰਾਗ ਵਿਚ ਉਚਾਰਨ ਕੀਤੀ ਹੋਈ ਹੈ, ਉਸ ਨੂੰ ਉਸੇ ਵਿਚ ਗਾਇਨ ਕੀਤਾ ਜਾਵੇ, ਇਸ ਨਿਯਮ ਨੂੰ ਉਤਸਾਹਿਤ ਕਰਨ ਹਿਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਮਤ ੧੯੯੧ (੧੯੩੪ ਈਸਵੀ) ਵਿਖੇ ਇਹ ਮਹਾਨ ਸੰਗੀਤ ਦਰਬਾਰ ਕੀਤਾ ਸੀ। ਇਸ ਦਾ ਨਾਂ "ਗੁਰਮਤ ਸੰਗੀਤ ਸੰਮੇਲਨ" ਰਖਿਆ ਸੀ। ਹਿੰਦੂ ਸਿੱਖ ਅਤੇ ਮੁਸਲਮਾਨ, ਸਭਨਾਂ ਨੇ ਇਸ ਵਿਚ ਭਾਗ ਲਿਆ ਸੀ। ਇਸ ਸੰਮੇਲਨ ਵਿਚ ਇਕ ਨਿਯਮ ਏਹ ਸਥਾਪਨ ਕੀਤਾ ਗਿਆ ਹੈ ਉਸੇ ਵਿਚ ਗਾਇਨ ਕੀਤਾ ਜਾਵੇ। ਦੂਜਾ ਏਹ ਸੀ ਕਿ ਤੰਤ ਵਾਲੇ ਸਾਜ਼ ਦੇ ਸੰਗਤ ਹੋ ਸਕਦੀ ਹੈ ਅਤੇ ਤਬਲੇ ਦੀ ਹੋ ਸਕਦੀ ਹੈ। ਹਾਰਮੋਨੀਅਮ ਵਾਜਾ ਨਹੀਂ ਵਰਤਿਆ ਜਾ ਸਕਦਾ।

ਕੇਵਲ ਤੰਤ ਵਾਲੇ ਸਾਜ ਦੀ ਸੰਗਤ ਨਾਲ ਗਾਉਣ ਦਾ ਅਭਿਆਸ ਬਹੁਤ ਥੋੜ੍ਹੇ ਰਾਗੀਆਂ ਨੂੰ ਸੀ। ਜਿਸ ਕਰਕੇ ਬੜੇ ਪ੍ਰਸਿੱਧ ਅਤੇ ਉਚ ਕੋਟੀ ਦੇ ਰਾਗੀ ਰਬਾਬੀਆਂ ਨੂੰ ਬਹੁਤ ਕਠਿਨਾਈ ਸਾਹਮਣੇ ਆਈ।

ਰਾਗੀਆਂ ਦੀ ਪ੍ਰੀਖਿਆ ਕਰਨ ਵਾਸਤੇ ਚਾਰ ਵਿਦਵਾਨ ਜਜ ਥਾਪੇ ਗਏ ਸਨ ਜਿਨ੍ਹਾਂ ਵਿਚੋਂ ਮਹਾਨ ਕੋਸ਼ ਦੇ ਕਰਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭੇ ਵਾਲੇ ਅਤੇ ਅੰਬਾਲੇ ਦੇ ਪ੍ਰਸਿੱਧ ਰਈਸ ਮੁਕੰਦ ਸਿੰਘ ਜੀ ਭੀ ਸਨ। ਸ. ਮੁਕੰਦ ਸਿੰਘ ਜੀ ਰਾਗ ਵਿਦਿਆ ਦੀ ਬਹੁਤ ਪਹਿਚਾਣ ਕਰਨ ਵਾਲੇ ਸਨ ਅਤੇ ਆਪ ਭੀ ਗਾਉਣ ਦੀ ਸਮਰਥਾ ਰਖਦੇ ਸਨ।

ਇਸ ਪ੍ਰੀਖਿਆ ਵਿਚ ਉਸਤਾਦ ਹਰਨਾਮ ਸਿੰਘ ਜੀ (ਠੱਟਾ ਟਿਬਾ ਜ਼ਿਲ੍ਹਾ ਕਪੂਰਥਲਾ) ਦੇ ਪਹਿਲੇ ਸਥਾਨ ਭਾਈ ਲਾਲ ਜੀ ਰਬਾਬੀ ਸ੍ਰੀ ਅੰਮ੍ਰਿਤਸਰ ਦੂਜੇ, ਅਤੇ ਭਾਈ ਸਮੁੰਦ ਸਿੰਘ ਜੀ ਰਾਗੀ ਨਨਕਾਣਾ ਸਾਹਿਬ ਤੀਜੇ ਸਥਾਨ ਤੇ ਆਏ। ਦੂਜੇ ਸਥਾਨ ਤੇ ਆਉਣ ਵਾਲੇ ਭਾਈ ਲਾਲਜੀ, ਆਪਣੇ ਸਮੇਂ ਦੇ ਉਚ ਕੋਟੀ ਦੇ ਗਾਇਕ ਤੇ ਰਬਾਬੀ ਹੋ ਚੁੱਕੇ ਹਨ। ਪਰ ਤੰਤ ਵਾਦਨ ਨਾਲ ਅਭਿਆਸ ਨਾ ਹੋਣ ਕਰਕੇ ਏਹਨਾਂ ਨੂੰ ਦੂਜਾ ਸਥਾਨ ਪ੍ਰਾਪਤ ਹੋਇਆ।

ਤਬਲੇ ਦੀ ਸੰਗਤ ਉਸਤਾਦ ਭਾਈ ਨਸੀਰ ਜੀ ਅਤੇ ਭਾਈ ਮਲੰਗ ਜੀ ਨੇ ਸਭਨਾਂ ਨਾਲ ਕੀਤੀ।

ਸ਼ੁਰੂ ਵਿਚ ਰਬਾਬੀਆਂ ਰਾਗੀਆਂ ਦੀ ਚਲੀ ਆ ਰਹੀ ਕੀਰਤਨ ਪ੍ਰਥਾ ਨੂੰ ਹਾਨੀ ਹੁੰਦੀ ਦੇਖ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸੰਪਰਦਾਇ ਦੇ ਪ੍ਰਸਿੱਧ ਵਿਦਵਾਨ ਭਾਈ ਤਾਬਾ ਜੀ ਅਤੇ ਭਾਈ ਨਸੀਰ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਦਰਬਾਰ ਸਾਹਿਬ ਦੀ ਪ੍ਰੰਪਰਾਇਕ ਢੰਗ ਨਾਲ ਗਾਏ ਜਾਣ ਵਾਲੇ ਸ਼ਬਦ ਛੰਤ ਪਉੜੀਆਂ ਆਦਿਕ ਦੀ ਸਿਖਿਆ ਅਤੇ ਇਹਨਾਂ ਨਾਲ ਤਬਲਾ ਵਾਦਨ ਵਿਸ਼ੇਸ਼ ਢੰਗ ਨਾਲ ਕੀਤੇ ਜਾਣ ਦੀ ਸਿਖਲਾਈ ਕਰਵਾਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਵਾਰੀ ਕਈ ਹੋਰ ਰਬਾਬੀਆਂ ਨੂੰ ਅੰਮ੍ਰਿਤਸਰ ਤੋਂ ਬੁਲਾ ਕੇ ਉਹਨਾਂ ਪਾਸੋਂ ਪੁਰਾਤਨ ਰੀਤਾਂ, ਚੌਂਕੀਆਂ ਦੇ ਢੰਗ ਅਤੇ ਗੁਰਬਾਣੀ ਦੇ ਕਈ ਸ਼ਬਦ ਸੁਣਦੇ ਰਹਿੰਦੇ ਸੀ। ਉਹਨਾਂ ਦੀ ਕਿਰਪਾ ਨਾਲ ਉਹੋ ਮਰਜਾਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦਰਬਾਰ ਵਿਚ ਪੂਰੀ ਤਰ੍ਹਾਂ ਕਾਇਮ ਰੱਖੀ ਹੋਈ ਹੈ। ਆਪ ਇਸ ਮਰਜਾਦਾ ਅਨੁਸਾਰ ਗਾਯਨ ਅਤੇ ਵਾਦਨ ਬਹੁਤ ਸੁੰਦਰ ਕਰਦੇ ਹਨ ਅਤੇ ਆਪ ਜੀ ਦੀ ਕਿਰਪਾ ਨਾਲ ਕਈ ਸੰਗੀਤ ਵਿਦਿਆਰਥੀ ਇਸ ਪਰੰਪਰਾ ਤੋਂ ਸਿਖਿਅਤ ਹੋ ਰਹੇ ਹਨ। ਭਾਵੇਂ ਆਪਣੇ ਮੂਲ ਸਥਾਨ ਤੇ ਇਹ ਮਰਜਾਦਾ ਅਸਤ ਵਿਅਸਤ ਹੋ ਚੁੱਕੀ ਹੈ ਪਰ ਸਤਿਗੁਰੂ ਜੀ ਦੇ ਦਰਬਾਰ ਵਿਚ ਇਹ

ਜਿਉਂ ਦੀ ਤਿਉਂ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਜਿਨ੍ਹਾਂ ਸਤਿਗੁਰਾਂ ਨੇ ਬਾਣੀ ਰਚੀ ਹੈ। ਉਹਨਾਂ ਬਹੁਤੀ ਵਿਆਖਿਆ ਰਾਗਾਂ ਦੀ ਨਹੀਂ ਕੀਤੀ ਤਾਂ ਵੀ ਆਪਣੀ ਇੱਛਾ ਅਨੁਸਾਰ ਕਿਤੇ ਕਿਤੇ ਇਕੋ ਸ਼ਬਦ ਰਾਗਾਂ ਵਿਚ ਵਰਨਣ ਕਰ ਦਿੱਤਾ ਹੈ। ਜੈਸਾ ਕਿ ਸੂਹੀ ਵਿਚ 'ਏਕ ਕੋਟ ਪੰਚ ਸਿਕਦਾਰ' ਸ਼ਬਦ 'ਸੂਹੀ ਲਲਿਤ' ਵਿਚਿ ਲਿਖਿਆ ਹੈ। ਗਾਉਣ ਵਾਲੇ ਜਾਣਦੇ ਹਨ ਕਿ ਸੂਹੀ ਲਲਿਤ ਦਾ ਮੇਲ ਆਸਾਨ ਨਹੀਂ। ਭਾਈ ਤਾਬਾ ਜੀ ਇਸਨੂੰ ਬੜੇ ਸੁੰਦਰ ਢੰਗ ਨਾਲ ਗਾਉਣ ਕਰਦੇ ਸਨ। ਜਿਸਦਾ ਰੂਪ ਲੇਖਕ ਨੂੰ ਪੂਰੀ ਤਰ੍ਹਾਂ ਯਾਦ ਹੈ।

ਛੰਦਾਂ ਅਤੇ ਪਉੜੀਆਂ ਨਾਲ ਵੱਖ ਵੱਖ ਰਾਗਾਂ ਅਨੁਸਾਰ ਤਬਲਾ ਵਾਦਨ ਦੀ ਵਿਧੀ ਉਸਤਾਦ ਭਾਈ ਨਸੀਰ ਜੀ ਨੇ ਲੇਖਕ ਨੂੰ ਦੱਸੀ ਹੈ। ਭਾਈ ਨਸੀਰ ਜੀ ਕਈ ਕਠਿਨ ਤਾਲਾਂ ਵਿਚ ਬੜੀ ਮਧੁਰ ਸੁਰ ਨਾਲ ਬੜੀਆਂ ਸੁੰਦਰ ਬੰਦਸ਼ਾਂ ਗਾਇਨ ਕਰਦੇ ਹੁੰਦੇ ਸਨ।

ਜਿਸ ਤਰ੍ਹਾਂ ਉੱਤਰ ਅਤੇ ਦੱਖਣ ਭਾਰਤ ਦੇ ਰਾਗਾਂ ਦੇ ਨਾਮ ਵੱਖ ਵੱਖ ਹਨ। ਉੱਤਰ ਵਿਚ "ਮਾਲ ਕੌਂਸ" ਪ੍ਰਸਿੱਧ ਰਾਗ ਨੂੰ ਦੱਖਣ ਵਿਚ "ਹਿੰਡੋਲ" ਆਖਿਆ ਜਾਂਦਾ ਹੈ।

ਹਿੰਡੋਲ ਅਤੇ ਮਾਲਕੌਂਸ ਦੇ ਪੰਜ ਪੰਜ ਸ੍ਵਰ ਹਨ ਅਤੇ ਹੈਨ ਭੀ ਇਕੋ ਹੀ। ਪਰ ਏਹ ਸ੍ਵਰ ਹਿੰਡੋਲ ਵਿਚ ਤੀਬਰ ਅਤੇ ਮਾਲਾਕੌਂਸ ਵਿਚ ਕੋਮਲ ਲਗਾਏ ਜਾਂਦੇ ਹਨ। ਦੱਖਣੀ ਭਾਰਤ ਦੀ ਗਾਇਕੀ ਭੀ ਸ਼ਾਸਤ੍ਰ ਅਨੁਸਾਰ ਨਿਯਮ ਬੱਧ ਹੈ ਪਰ ਉਹ ਭਾਰਤ ਨਾਲ ਮੇਲ ਨਹੀਂ ਖਾਂਦੀ। ਬਹੁਤ ਪ੍ਰਾਚੀਨ ਗ੍ਰੰਥ ਭਾਵੇਂ ਇਸ ਸਮੇਂ ਉਪਲਬਧ ਨਹੀਂ ਹਨ। ਸਾਰੰਗ ਦੇਵ ਦਾ ਲਿਖਿਆ ਹੋਇਆ ਕਰੀਬ ੭੦੦ ਸਾਲਪੁਰਾਣਾ ਸੰਗੀਤ ਰਤਨਾ ਕਰ ਹੈ ਪਰ ਇਸਨੂੰ ਵਰਤਮਾਨ ਕਾਲ ਦੇ ਵਿਦਵਾਨ ਪੂਰਾ ਸਮਝਣ ਤੋਂ ਅਸਮਰਥ ਹਨ ਜਿਨ੍ਹਾਂ ਨੇ ਸੰਗੀਤ ਰਤਨਾਕਰ ਤੋਂ ਜਾਣਕਾਰੀ ਪ੍ਰਾਪਤ ਕਰਕੇ ਗ੍ਰੰਥ ਲਿਖੇ ਹਨ ਉਨ੍ਹਾਂ ਦੇ ਮਤ ਸਾਰਦੇ ਸਾਰੇ ਆਪਸ ਵਿਚ ਨਹੀਂ ਮਿਲਦੇ। ਜੈਸਾ ਕਿ ਕਿਸੇ ਇਕ ਵਿਦਵਾਨ ਨੇ ਇਕ ਰਾਗ ਦੇ ਜੋ ਸ੍ਵਰ ਨਿਸਚਿਤ ਕਰ ਦਿੱਤੇ, ਦੂਜੇ ਨੇ ਉਨ੍ਹਾਂ ਨਾਲ ਆਪਣੇ ਗਰੰਥ ਵਿਚ ਅਸਹਿਮਤੀ ਲਿਖ ਦਿੱਤੀ ਹੈ। ਇਸ ਦਾ ਕਾਰਨ ਸਮੇਂ ਦੇ ਨਾਲ ਨਾਲ ਵੀਚਾਰਾਂ ਦਾ ਪਰਿਵਰਤਨ ਹੋ ਸਕਦਾ ਹੈ। ਕਈ ਰਾਗਾਂ ਨੂੰ ਪ੍ਰਚਲਿਤ ਰਿਵਾਜ ਅਨੁਸਾਰ ਗਾਏ ਜਾਣ ਤੇ ਵਿਦਵਾਨਾਂ ਵਲੋਂ ਮਾਨਤਾ ਮਿਲ ਗਈ ਹੈ। ਹਿੰਡੋਲ ਬਾਰੇ "ਲਖਜ ਸੰਗੀਤ" ਦੇ ਲੇਖ ਅਨੁਸਾਰ ਧੈਵਤ ਸ੍ਵਰ ਵਾਦੀ ਹੈ, ਕਿਉਂਕਿ ਇਹ ਰਾਗ ਸੁਬ੍ਹਾ ਦੇ ਵਕਤ ਗਾਇਆ ਜਾਣ ਵਾਲਾ ਹੈ, ਪਰ ਕੁਛ ਵਿਦਵਾਨ ਸੰਧਾਰ ਨੂੰ ਵਾਦੀ ਮੰਨਦੇ ਹਨ।

ਪੰਜਾਬ ਦੀ ਗਾਇਕੀ ਅਨੁਸਾਰ ਭੀ ਕੁਛ ਕੁਛ ਰਾਗ ਐਸੇ ਸਨ ਜਿਹਨਾਂ ਦਾ ਏਥੋਂ ਦੀ ਰਿਵਾਇਤ ਅਨੁਸਾਰ ਕਿਸੇ ਸੁਰ ਜਾਂ ਢੰਗ ਦਾ ਭਾਰਤੀ ਸੰਗੀਤ ਨਾਲ ਮੇਲ ਨਹੀਂ ਸੀ।

ਅੰਮ੍ਰਿਤਸਰ ਦੇ ਰਬਾਬੀਆਂ ਅਤੇ ਪੰਜਾਬ ਦੇ ਦੂਜੇ ਘਰਾਣੇ ਦੀ ਗਾਇਕੀ ਦੀ ਰਾਗਾਂ ਦੇ ਸ੍ਵਰਾਂ ਬਾਰੇ ਮਾਨਤਾ ਕਿਤੇ ਕਿਤੇ ਮਿਲਦੀ ਸੀ। ਭਾਵੇਂ ਇਹ ਆਮ ਹਿੰਦੁਸਤਾਨੀ ਸੰਗੀਤ ਤੋਂ ਕੁਛ ਫਰਕ ਵਾਲੀ ਹੀ ਸਮਝੀ ਜਾਂਦੀ ਸੀ।

ਦਰਬਾਰੀ ਕਾਨੜੇ ਦੀ ਰਚਨਾ ਤਾਨਸੈਨ ਜੀ ਦੀ ਕੀਤੀ ਦੱਸੀ ਜਾਂਦੀ ਹੈ। ਉਹਨਾਂ ਨੇ ਕਿਸ ਕਿਸ ਰਾਗ ਦੇ ਕਿਹੜੇ-੨ ਅੰਸ਼ ਲੈ ਕੇ ਇਸ ਦੀ ਰਚਨਾ ਕੀਤੀ ਹੈ ਇਹ ਉਹੀ ਜਾਣਦੇ ਸਨ। ਪੰਜਾਬ ਵਿਚ ਦਰਬਾਰੀ ਕਾਨੜਾ ਸ਼ੁਧ ਧੈਵਤ ਨਾਲ ਗਾਇਨ ਕੀਤਾ ਜਾਂਦਾ ਰਿਹਾ ਹੈ ਜਦੋਂ ਕਿ ਤਾਨਸੈਨ ਜੀ ਨੇ ਇਸਦੀ ਰਚਨਾ ਕੋਮਲ

ਧੈਵਤ ਨਾਲ ਕੀਤੀ ਹੈ। ਇਸ ਦਾ ਪ੍ਰਮਾਣ "ਸੰਗੀਤ ਕਾਦੰਬਿਨੀ" ਪੁਸਤਕ ਵਿਚੋਂ ਮਿਲਦਾ ਹੈ।

ਆਦਿ ਬਾਣੀ ਵਿਚ ਕੁਛ ਰਾਗ ਐਸੇ ਹਨ ਜਿਨ੍ਹਾਂ ਦੇ ਨਾਮ ਭਾਰਤੀਜ ਸੰਗੀਤ ਗ੍ਰੰਥਾਂ ਵਿਚ ਆਮ ਕਰਕੇ ਦੇਖਣ ਵਿਚ ਨਹੀਂ ਆਉਂਦੇ।

ਆਸਾ, ਮਾਝ, ਸੂਹੀ, ਵਡਹੰਸ, ਅਤੇ ਮਾਰੂ, ਖਾਸ ਕਰਕੇ ਵਰਨਣ ਯੋਗ ਹਨ। ਭਾਈ ਕਾਨ੍ਹ ਸਿੰਘ ਜੀ ਨੇ 'ਮਾਰੂ' ਨੂੰ ਖਾੜਵ (ਸ਼ਾੜਵ) ਲਿਖਿਆ ਹੈ ਅਤੇ ਮਾਰਵਾ ਠਾਟ ਦਾ ਰਾਗ ਦਸਿਆ ਹੈ ਪਰ ਅੰਮ੍ਰਿਤਸਰ ਦੇ ਰਬਾਬੀ ਇਸਨੂੰ ਸੰਪੂਰਨ ਗਾਇਆ ਕਰਦੇ ਸਨ। ਭਾਈ ਸਾਹਿਬ ਨੇ ਕਿਸੇ ਹੋਰ ਗ੍ਰੰਥ ਦਾ ਜ਼ਿਕਰ ਭੀ ਕੀਤਾ ਹੈ। ਜਿਸ ਵਿਚ ਇਸ ਨੂੰ ਸੰਪੂਰਨ ਲਿਖਿਆ ਹੈ। ਮਾਝ ਰਾਗ ਬਾਬਤ "ਬੁਧ ਪ੍ਰਕਾਸ ਦਰਪਨ" ਗ੍ਰੰਥ ਦਾ ਹਵਾਲਾ ਦੇ ਕੇ ਭਾਈ ਕਾਨ੍ਹ ਸਿੰਘ ਜੀ ਨੇ ਇਸ ਵਿਚ ਗੰਧਾਰ ਅਤੇ ਨਿਸ਼ਾਧ ਦੋਵੇਂ ਸੁਰ ਕੌਰ ਕੋਮਲ ਤੀਬਰ ਅਤੇ ਬਾਕੀ ਪੰਜੇ ਲਗਾਏ ਜਾਂਦੇ ਲਿਖੇ ਹਨ। ਅੰਮ੍ਰਿਤਸਰ ਦੇ ਰਬਾਬੀਆਂ ਦਾ ਮਾਝ ਰਾਗ ਇਸ ਅਨੁਸਾਰ ਸਹੀ ਹੈ। ਇਹਨਾਂ ਰਾਗਾਂ ਦੀ ਗਾਇਕੀ ਜੋ ਅੰਮ੍ਰਿਤਸਰ ਦੇ ਰਬਾਬੀਆਂ ਤੋਂ ਸਿਖੀ ਹੈ ਉਹ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਹੁਣ ਭੀ ਸੁਣੀ ਜਾ ਸਕਦੀ ਹੈ।

ਇਹਨਾਂ ਵਿਚੋਂ ਸੂਹੀ ਦਾ ਰੂਪ ਬਿਲਾਵਲ ਦੀ "ਕੁਕੁਭ" ਜਾਤ੍ਰੀ ਨਾਲ ਅਤੇ ਵਡਹੰਸ ਦਾ "ਤਿਲਕ ਕਮੋਦ" ਨਾਲ ਮਿਲਦਾ ਜੁਲਦਾ ਹੈ। ਏਨ੍ਹਾਂ ਰਾਗਾਂ ਦੀ ਸ੍ਵਰਰਚਨਾ ਸਤਿਗੁਰੂ ਜੀ ਨੇ ਆਪ ਕੀਤੀ ਹੋਵੇ ਤਦ ਭੀ ਕੋਈ ਅਸਚਰਜ ਨਹੀਂ। ਇਤਿਹਾਸ ਤੋ ਇਹ ਪ੍ਰਮਾਣ ਮਿਲਦਾ ਹੈ ਕਿ ਪੋਥੀਆਂ ਲਿਆਉਣ ਵੇਲੇ ਤਾਨਪੁਰਾ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਦੀ ਨੇ ਮੋਹਨ ਜੀ ਦੇ ਚੁਬਾਰੇ ਹੇਠ ਆਪ ਗਾਇਨ ਕੀਤਾ ਸੀ।

ਗਉੜੀ ਦੀਆਂ ਨੌ ਜਾਤੀਆਂ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਲਿਖੀਆਂ ਹਨ। ਇਹ ਕੰਮ ਸੰਗੀਤ ਦੇ ਮਰਮਗਯ ਤੋਂ ਬਿਨਾਂ ਦੂਜਾ ਕੋਈ ਨਹੀਂ ਕਰ ਸਕਦਾ।

ਅੰਮ੍ਰਿਤਸਰ ਦੀ ਪਧਿਤੀ ਅਨੁਸਾਰ "ਨਟ" ਅਤੇ "ਪ੍ਰਭਾਤੀ"* ਦੇ ਸੁਰ ਵਿਲਖਣ ਹਨ। ਗੁਰਬਾਣੀ ਵਿਚ "ਘਰ" ਸ਼ਬਦ ਆਇਆ ਹੈ ਜਿਸਦੀ ਵਿਆਖਿਆ ਅਜੇ ਤਕ ਕੋਈ ਕਰ ਨਹੀਂ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਦੀ ਵਿਆਖਿਆ ਬਾਰੇ ਬੜੇ ਉਚ ਕੋਟੀ ਦੇ ਵਿਦਵਾਨਾਂ ਤੋਂ ਪੁੱਛਿਆ ਸੀ, ਪਰ ਕੋਈ ਸਹੀ ਉੱਤਰ ਨਹੀਂ ਦੇ ਸਕਿਆ। ਮਹਾਂਰਾਸ਼ਟਰ ਦੇ ਮਹਾਨ ਵਿਦਵਾਨ ਭਾਰਤ ਖੰਡੇ ਜੀ ਅਤੇ ਪੰਡਿਤ ਵਿਸ਼ਨੂੰ ਦਿਗੰਬਰ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਇਹੋ ਪ੍ਰਸ਼ਨ ਕੀਤਾ ਸੀ। ਉਨ੍ਹਾਂ ਵਿਚੋਂ ਇਕ ਨੇ ਆਖਿਆ ਕਿ ਮੁਗਲ ਰਾਜ ਸਮੇਂ ਸਾਡੇ ਸੰਗੀਤ ਸਬੰਧੀ ਗ੍ਰੰਥ ਆਪਣੇ ਸੁਧ ਰੂਪ ਵਿਚ ਨਹੀਂ ਰਹਿ ਸਕੇ। ਇਸ ਕਰਕੇ ਇਸਦਾ ਤਸਲੀ ਬਖਸ਼ ਉੱਤਰ ਦਿਤਾ ਨਹੀਂ ਜਾ ਸਕਦਾ।

ਏਹ ਉਤਰ ਏਨ੍ਹਾਂ ਵਿਦਵਾਨਾਂ ਦਾ ਰਾਗ ਅਤੇ ਰਾਗਨੀ ਦੀ ਪਹਿਚਾਣ ਕਰਨ ਬਾਰੇ ਸੀ। ਕਿਉਂਕਿ ਗੁਰਬਾਣੀ ਵਿਚ ਰਾਗ ਅਤੇ ਰਾਗਨੀਆਂ ਦਾ ਵਰਣਨ ਆਉਂਦਾ ਹੈ ਜੈਸੇ ਕਿ ਰਾਗ ਵਿਚ "ਸ੍ਰੀ ਰਾਗ" ਹੈ। ਅਤੇ 'ਸੋਰਠ ਤਾਮਿ ਸੁਹਾਵਣੀ' .

ਇਉਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਸਤਿਗੁਰਾਂ ਸੰਗੀਤ "ਰਾਗ" ਨੂੰ ਭੀ ਈਸ਼ਵਰ ਭਗਤੀ ਦਾ ਇਕ ਪ੍ਰਮੁਖ ਸਾਧਨ ਮੰਨਿਆ ਹੈ। ਇਸਦੇ ਗੁਰਬਾਣੀ ਵਿਚ ਅਨੇਕ ਪ੍ਰਮਾਣ ਹਨ। ਜੈਸਾ ਕਿ:-

ਰਾਗੁ ਨਾਦੁ ਸਭੁ ਸਚੁਹੈ ਕੀਮਤ ਕਹੀ ਨ ਜਾਇ।

ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ। ਪੰਨਾ ੧੪੨੩

ਤਥਾ : ਰਾਗ ਨਾਦ ਸਭ ਸੋਹਣੇ॥

ਗੁਰੂ ਅਰਜਨ ਦੇਵ ਇਹ ਮੰਗਦੇ ਹਨ:-

"ਜਹ ਕੀਰਤਨ ਤੇਰਾ ਸਾਧੂ ਗਾਵੈ ਤਹ ਮੇਰਾ ਮਨੁ ਲਾਗੈ।"

ਬ੍ਰਹਮਾ ਜੀ ਦੇ ਪੁਤਰ ਨਾਰਦ ਜੀ ਦਾ ਸੰਗੀਤ ਨਾਲ ਘਨਿਸ਼ਟ ਸਬੰਧ ਹੈ। ਨਾਰਦ ਵੀਣਾ ਇਕ ਪ੍ਰਸਿੱਧ ਵੀਣਾ ਹੈ। ਉਹ ਗਾਇਨ ਕਰਕੇ ਈਸ਼ਵਰ ਭਗਤੀ ਕਰਦੇ ਹਨ ਇਸਦੇ ਪ੍ਰਮਾਣ ਗ੍ਰੰਥਾਂ ਵਿਚੋਂ ਮਿਲਦੇ ਹਨ। ਇਹਨਾਂ ਦੀ ਭਗਤੀ ਦੀ ਪ੍ਰੇਰਣਾ ਦਿੰਦੇ ਹੋਏ ਸੋਰਠ ਰਾਗ ਵਿਚ ਆਪਣੇ ਸ਼ਬਦਾਂ ਵਿਚ ਕਬੀਰ ਜੀ ਲਿਖਦੇ ਹਨ:-

"ਭਗਤ ਨਾਰਦੀ ਰਿਦੈ ਨ ਉਪਜੀ ਕਾਛ ਕੂਛ ਤਨ ਦੀਨਾ।"

ਨਾਰਦ ਜੀ ਨ੍ਰਿਤ ਗਾਇਨ ਅਤੇ ਵਾਦਨ ਸੰਗੀਤ ਦੇ ਤਿੰਨੋਂ ਅੰਗਾਂ ਦੀ ਪੂਰਤੀ ਕਰਦੇ ਹੋਏ ਭਗਤੀ ਕਰਦੇ ਹਨ। ਏਨ੍ਹਾਂ ਜੈਸੀ ਭਗਤੀ ਕਰਨ ਦੀ ਪ੍ਰੇਰਨਾ ਗੁਰਬਾਣੀ ਵਿਚ ਜਗ੍ਹਾ ਭੀ ਮਿਲਦੀ ਹੈ।

"ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਸੰਗੀਤ ਵਿਦਿਆਰਥੀਆਂ ਨੂੰ ਜੋ ਸਿਖਿਆ ਦਿਲਵਾਈ। ਉਹ ਆਪ ਸਮੇਂ ਸਮੇਂ ਉਸਦੀ ਪ੍ਰੀਖਿਆ ਲੈਂਦੇ ਰਹਿੰਦੇ ਸਨ। ਹਰ ਤਿੰਨ ਮਹੀਨੇ ਬਾਦ ਬੱਚਿਆਂ ਦੀ ਪ੍ਰੀਖਿਆ ਉਸਤਾਦਾਂ ਪਾਸ ਹੁੰਦੀ ਸੀ ਅਤੇ ਹਰ ਇਕ ਸਾਲ ਬਾਦ ਸ੍ਰੀ ਸਤਿਗੁਰੂ ਜੀ ਆਪ ਪ੍ਰੀਖਿਆ (ਇਮਤਿਹਾਨ) ਲੈਂਦੇ ਸਨ। ਸ੍ਰੀ ਸਤਿਗੁਰੂ ਜੀ ਨੇ ਪ੍ਰੀਖਿਆ ਲੈਣ ਵਾਸਤੇ ਇਹ ਚਾਰ ਨਿਯਮ ਥਾਪੇ ਸਨ:-

੧. ਸੁਰ (ਰਾਗ ਦਾ ਸਰੂਪ ਸ਼ੁਧ ਜਾਂ ਅਸ਼ੁਧ ਇਸ ਵਿਚ ਸ਼ਾਮਲ ਹੈ)

੨. ਤਾਲ

੩. ਸ਼ਬਦ

੪. ਲਜ

ਪ੍ਰੀਖਿਆ ਦੇਣ ਵਾਲੇ ਹਰ ਵਿਦਿਆਰਥੀ ਨੂੰ ਏਨ੍ਹਾਂ ਚਾਰ ਨਿਯਮਾਂ ਵਿਚ ਵੱਧ ਤੋਂ ਵੱਧ ਨੰਬਰ ਲੈਣ ਨਾਲ ਉਹ ਮੰਨਿਆ ਜਾਂਦਾ ਸੀ।"

# ਭੈਣੀ ਸਾਹਿਬ ਵਿਚ ਇਕ ਲੰਮੀ ਯਾਤਰਾ

ਡਾ. ਅਮਰ ਭਾਰਤੀ

## ਸੰਗੀਤ ਕਲਾ ਕੇਂਦਰ

੬ ਮਈ ੧੯੯੫ ਨੂੰ ਤੜਕੇ ਤਿੰਨ ਵਜੇ ਜਦੋਂ ਮੰਡੀ (ਹਿਮਾਚਲ ਪ੍ਰਦੇਸ਼) ਨੂੰ ਚੱਲੇ ਸਾਂ ਮਨ ਵਿਚ ਇਹ ਗੱਲ ਆਈ ਸੀ ਕਿ ਇਹਨਾਂ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਮੰਡੀ ਵਿਚ ਹੀ ਦਰਸ਼ਨ ਦੇ ਰਹੇ ਹੋਣਗੇ। ਦੋ ਚਾਰ ਦਿਨ ਆਪ ਜੀ ਦੀ ਸੰਗਤ ਦਾ ਆਨੰਦ ਮਾਣ ਕੇ ਮੁੜਦਿਆਂ ਹੋਇਆਂ ਭੈਣੀ ਸਾਹਿਬ ਤੋਂ ਹੋ ਕੇ ਦਿੱਲੀ ਪਰਤਾਂਗੇ।

ਸਤਿਗੁਰੂ ਜੀ ਨੇ ਦਿੱਲੀ ਵਿਚ ਹੀ ਇਕ ਦਿਨ ਭੈਣੀ ਸਾਹਿਬ ਦੇ ਸੰਗੀਤ ਕਲਾ ਕੇਂਦਰ ਦੇ ਵਿਦਿਆਰਥੀਆਂ ਦੀ ਸੰਗੀਤ ਸ਼ਿਖਸ਼ਾ ਬਾਰੇ ਚਰਚਾ ਕਰਦਿਆਂ ਦੱਸਿਆ ਸੀ, ਕਿ ਉਹ ਇਸ ਵੇਲੇ ਬੜੀ ਲਗਨ ਨਾਲ ਸਿੱਖ ਰਹੇ ਨੇ। ਇਕ ਇਕ ਰਾਗ ਦੇ ਕਈ ਕਈ ਪ੍ਰਕਾਰ ਉਹ ਗਾਉਂਦੇ ਨੇ, ਇਕੱਲੇ ਮਲ੍ਹਾਰ ਦੇ ਹੀ ਤੀਹ ਪ੍ਰਕਾਰ ਉਹਨਾਂ ਨੇ ਸਿੱਖ ਲਏ ਨੇ ਤੇ ਹੋਰ ਰਾਗਾਂ ਵਿਚ ਵੀ...।

ਅਤੇ ਹਿਮਾਚਲ ਦੀ ਉਸ ਦਿਨ ਦੀ ਯਾਤਰਾ ਦੌਰਾਨ ਬਿਲਾਸਪੁਰ ਤੋਂ ਕੁਝ ਉਰੇ ਇਕ ਥਾਂ ਥੋੜ੍ਹਾ ਜਲਪਾਨ ਕਰਨ ਲਈ ਰੁਕੇ ਹੀ ਸਾਂ ਕਿ ਪਿਛੋਂ ਕਾਰਾਂ ਦਾ ਇਕ ਕਾਫ਼ਲਾ ਆਉਂਦਾ ਦਿਸਿਆ। ਵੇਖਦਿਆਂ ਵੇਖਦਿਆਂ ਸਤਿਗੁਰਾਂ ਦੀ ਗੱਡੀ ਮੇਰੇ ਕੋਲ ਆਣ ਕੇ ਰੁਕ ਗਈ, ਬੂਹਾ ਖੁਲ੍ਹਿਆ, ਮੈਂ ਚਰਨ ਸਪਰਸ਼ ਕੀਤੇ ਤੇ ਆਸ਼ੀਰਵਾਦ ਦੇ ਨਾਲ ਹੀ ਬਚਨ ਹੋਇਆ, "ਸੰਗੀਤ ਵਾਲਾ ਸਾਰਾ ਗਰੁਪ ਪਿੱਛੇ ਆ ਰਿਹਾ ਏ। ਇਕ ਬੜੇ ਹੀ ਪਰਬੀਨ ਨਿਰਤਕਾਰ ਤੇ ਇਕ ਪਖਾਵਜੀ ਵੀ ਆ ਰਹੇ ਨੇ। ਮੰਡੀ ਪਹੁੰਚ ਜਾਣਾ, ਰਾਤ, ਬੈਠਾਂਗੇ।" ਫਿਰ ਉਨ੍ਹਾਂ ਕਲਾਕਾਰਾਂ ਦੇ ਭੈਣੀ ਸਾਹਿਬ ਆਉਣ ਤੇ, 'ਅੰਬੇ' (ਭੈਣੀ ਸਾਹਿਬ ਦਾ ਨਿਰਤ ਕਾਰ) ਦੇ ਪੌਣੇ ਗਿਆਰਾਂ ਮਾਤਰਾਂ ਨਾਲ ਨਿਰਤ, ਅਤੇ ਉਸ ਨਿਰਤ ਨੂੰ ਵੇਖ ਕੇ ਉਹਨਾਂ ਕਲਾਕਾਰਾਂ ਵੱਲੋਂ ਪ੍ਰਗਟਾਏ ਭਾਵਾਂ ਬਾਰੇ ਵਿਸਤਾਰ ਨਾਲ ਦੱਸਦੇ ਹੋਏ ਅਤੀ ਪ੍ਰਸੰਨ ਮੁਦਰਾ ਵਿਚ ਆਪ ਮੰਡੀ ਵੱਲ ਨੂੰ ਵਧ ਗਏ।

ਮੈਨੂੰ ਧਿਆਨ ਆ ਗਿਆ ਮਲ੍ਹਾਰ ਦਾ। ਮੰਡੀ ਪਹਾੜੀ ਸ਼ਹਿਰ ਹੈ। ਪਹਾੜ ਵਿਚ ਬੱਦਲ ਵੀ ਹੋਣਗੇ, ਮਲ੍ਹਾਰ ਵੀ ਹੋਵੇਗਾ ਆਪਣੇ ਵਿਵਿਧ ਰੂਪਾਂ ਵਿਚ, ਮ੍ਰਿਦੰਗਵੀ ਹੋਵੇਗਾ ਤੇ ਬੋਲੇਗਾ। ਕੀ ਬੋਲੇਗਾ? ਗੁਰੂਦੇਵ ਰਵੀਂਦਰ ਨਾਥ ਟੈਗੋਰ ਦੇ ਇਕ ਗੀਤ ਦੀ ਪੰਗਤੀ ਮੇਰੇ ਮਾਨਸ ਵਿਚ ਗੂੰਜਣ ਲੱਗੀ-

"ਬਾਦਲ ਮੇਘੇ ਮਾਦੁਲ, ਬਾਜੇ, ਗੁਰੂ ਗੁਰੂ...।"

ਜਦੋਂ ਬੱਦਲ ਆਉਂਦੇ ਨੇ। ਮੇਘ ਗਰਜਦੇ ਨੇ, ਉਸ ਗਰਜਨ ਵਿਚੋਂ ਜੋ ਗੂੰਜ ਉਠਦੀ ਹੈ—ਉਹ ਗੂੰਜ, ਮਾਦੁਲ (ਮ੍ਰਿਦੰਗ) ਦੀ ਧੁਣੀ ਵਰਗੀ ਹੁੰਦੀ ਹੈ। ਉਸ ਗੂੰਜ ਦੇ ਰੂਪ ਵਿਚ ਜੋ ਸ਼ਬਦ ਸੁਣਾਈ ਦੇਂਦਾ ਹੈ-ਉਹ ਹੈ—ਗੁਰੂ, ਗੁਰੂ, ਗੁਰੂ।

ਤੇ ਮੈਂ ਕਲਪਨਾ ਵਿਚ ਉਹ ਗੁਰੂ ਗੁਰੂ ਸ਼ਬਦ ਸੁਣਦਾ ਮੰਡੀ ਪਹੁੰਚ ਗਿਆ ਸਾਂ। ਕੁਝ ਕਾਰਨ ਬਣ ਜਾਣ ਤੇ ਉਸ ਰਾਤ ਫਿਰ ਸਤਿਗੁਰਾਂ ਦੇ ਦਰਸਨ ਨਹੀਂ ਸਨ ਹੋ ਸਕੇ। ਅਗਲੇ ਦਿਨ ਸਵੇਰੇ ਆਸਾ ਦੀ ਵਾਰ ਤੋਂ

ਕੁਝ ਸਮਾਂ ਬਾਅਦ ਸੰਗੀਤ ਸਭਾ ਬੈਠੀ ਜੋ ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ ਦੋ ਦਿਨ ਚਲਦੀ ਰਹੀ।

ਮੰਡੀ ਦੀ ਸੰਗਤ ਸੀ, ਭੈਣੀ ਸਾਹਿਬ ਤੋਂ ਆਈ ਸੰਗੀਤ ਮੰਡਲੀ ਸੀ, ਬਾਹਰੋਂ ਆਏ ਨਿਰਤਕਾਰ ਸਨ ਅਤੇ ਸਭਨਾਂ ਵਿਚ ਸੁਸ਼ੋਭਿਤ ਸਨ ਸਤਿਗੁਰੂ ਜੀ।

ਸਥਾਨ ਭਾਵੇਂ ਮੰਡੀ ਸੀ—ਪਰ ਸੰਗੀਤ-ਮੰਡਲ ਭੈਣੀ ਸਾਹਿਬ ਦਾ ਹੋਣ ਕਰਕੇ ਲਗਦਾ ਸੀ-ਸੰਗੀਤ ਦਰਬਾਰ ਭੈਣੀ ਸਾਹਿਬ ਦਾ ਹੀ ਹੈ। ਭੈਣੀ ਸਾਹਿਬ ਜਿਥੇ ਹਿੰਦੁਸਤਾਨ ਦੇ ਲਗਭਗ ਸਾਰੇ ਪ੍ਰਸਿੱਧ ਸੰਗੀਤਕਾਰਾਂ ਦੇ ਸਿੱਸ਼ ਹਨ। ਜਿੱਥੇ ਨਿਤ ਨਾਦ-ਸਾਧਨਾ ਹੁੰਦੀ ਹੈ ਤੇ ਉਹ ਸਾਧਨਾ ਕਰਵਾਨ ਲਈ ਸਭ ਸੰਗੀਤ ਗੁਰੂ ਆਪਣੇ ਆਤਮ ਸਰੂਪ ਵਿਚ ਏਥੇ ਮੌਜੂਦ ਰਹਿੰਦੇ ਨੇ। ਇਨ੍ਹਾਂ ਵਿਚੋਂ ਪਰਮੁਖ ਹਨ:

ਉਸਤਾਦ ਭਾਈ ਹਰਨਾਮ ਸਿੰਘ ਜੀ, ਊਧੋ ਖਾਂ ਸਾਹਿਬ, ਭਾਈ ਕਾਲੂ ਜੀ, ਭਾਈ ਨਸੀਰ ਜੀ, ਭਾਈ ਤਾਬਾ ਜੀ, ਪੰਡਿਤ ਮਹਾਂਦੇਵ ਕੱਥਕ, ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਬਿਸਮਿਲਾ ਖ਼ਾਂ, ਪੰਡਿਤ ਹਰੀ ਪ੍ਰਸਾਦ ਚੌਰਸੀਆ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਮਿਸ਼ਰਾ ਬੰਧੂ-ਰਾਜਨ-ਸਾਜਨ, ਉਸਤਾਦ ਪਿਆਰਾ ਸਿੰਘ, ਪੰਡਿਤ ਰਾਮ ਨਾਰਾਇਨ, ਪੰਡਿਤ ਬਿਰਜੂ ਮਹਾਰਾਜ, ਉਸਤਾਦ ਮਹਿੰਦਰ ਸਿੰਘ ਆਦਿ।

ਇਹਨਾਂ ਤੋਂ ਇਲਾਵਾ ਜਿਨ੍ਹਾਂ ਪ੍ਰਸਿੱਧ ਸੰਗੀਤਕਾਰਾਂ ਨੇ ਭੈਣੀ ਸਾਹਿਬ ਦੀ ਜ਼ਿਆਰਤ ਕੀਤੀ ਤੇ ਆਪਣੀ ਕਲਾ ਦਾ ਪ੍ਰਦਰਸਨ ਕਰ ਗਏ ਨੇ ਉਨ੍ਹਾਂ ਵਿਚੋਂ ਹਨ, ਸੀ.ਆਰ. ਵਿਆਸ ਬੰਬਈ ਤੋਂ, ਪਵਾਰ ਬੰਧੂ ਧਰੂਪਦ ਗਾਇਕ ਇੰਦੌਰ ਤੋਂ, ਪੰਡਿਤ ਗੋਪਾਲ ਕ੍ਰਿਸ਼ਣ ਵਿਚਿਤ੍ਰ ਵੀਣਾ ਵਾਦਕ ਦਿੱਲੀ ਤੋਂ, ਸਿੰਘ ਬੰਧੂ ਦਿੱਲੀ ਤੋਂ ਅਤੇ ਹੋਰ ਬਹੁਤ ਸਾਰੇ ਸੰਗੀਤ ਗੁਰੂ ਹਨ—ਜਿਹੜੇ ਆਪਣੇ ਆਤਮ ਰੂਪ ਭੈਣੀ ਸਾਹਿਬ ਦੀ ਨਾਦ ਸਾਧਨਾ ਨਾਲ ਜੁੜੇ ਹੋਏ ਹਨ।

ਹਿੰਦੁਸਤਾਨੀ ਸੰਗੀਤ ਦੀ ਐਸੀ ਵਿਵਿਧ ਰੂਪਤਾ, ਅਲਗ ਅਲਗ ਸੰਗੀਤ ਘਰਾਨਿਆਂ ਦਾ ਐਸਾ ਸੰਗਮ ਕੇਵਲ ਭੈਣੀ ਸਾਹਿਬ ਵਿਚ ਹੀ ਸੰਭਵ ਹੋ ਸਕਦਾ ਹੈ ਕਿਉਂਕਿ ਭੈਣੀ ਸਾਹਿਬ ਦਾ ਸੰਗੀਤ ਕਲਾ ਕੇਂਦਰ ਅਜਾਤ ਹੈ, ਅਮਜ਼ਹਬ ਹੈ। ਸਤਿਗੁਰਾਂ ਨੇ ਇਸਦਾ ਕੋਈ ਸੰਪਰਦਾਈ ਨਾਮ ਵੀ ਨਹੀਂ ਰੱਖਿਆ ਅਤੇ ਇਨ੍ਹਾਂ ਸਭ ਸੰਗੀਤ ਗੁਰੂਆਂ ਦੇ ਕੰਠ, ਤਾਨਪੂਰੇ, ਸਿਤਾਰ, ਸਰੋਦ, ਦਿਲਰੁਬਾ, ਬਾਂਸੁਰੀ, ਸਾਰੰਗੀ, ਪਖਾਵਜ, ਸੰਤੂਰ ਆਦਿ ਵਿਚੋਂ ਨਿਕਲਦੇ ਸੁਰਾਂ ਵਿਚਕਾਰ-ਸਤਿਗੁਰੂ ਜਗਜੀਤ ਸਿੰਘ ਜੀ—ਜਿਹੜੇ ਸਤਿਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਏ ਰਬਾਬੀਆਂ ਦੇ ਪਰੰਪਰਾਗਤ ਖ਼ਜ਼ਾਨੇ ਤੋਂ ਲੈ ਕੇ ਹੁਣ ਤਕ ਦੀ ਸ਼ਾਨਦਾਰ ਸੰਗੀਤ ਵਿਰਾਸਤ ਨੂੰ ਸਭ ਨਾਲ ਸਾਂਝਿਆਂ ਕਰਦੇ, ਇਕ ਐਸੇ ਸਰੂਪ ਵਿਚ ਮੌਜੂਦ ਹਨ—ਜਿਸ ਨੂੰ ਕੇਵਲ ਨਾਦ ਰੂਪ ਹੀ ਆਖਿਆ ਜਾ ਸਕਦਾ ਹੈ। ਸੰਗੀਤ ਮੰਡਲ ਵਿਚ ਬੈਠਿਆਂ, ਆਪ ਨੂੰ ਗਾਉਂਦਿਆਂ ਤੇ ਸੁਣਦਿਆਂ ਵੇਖ ਕੇ ਲਗਦਾ ਹੈ ਕਿ ਆਪ ਦਾ ਇਹ ਸਰੂਪ ਬਿਲਕੁਲ ਵੱਖਰੀ ਤਰ੍ਹਾਂ ਦਾ ਹੈ। ਇਸ ਨਾਦ-ਮੰਡਲ ਵਿਚ ਨਾ ਜਾਤਿ ਭੇਦ ਹੈ, ਨਾ ਲਿੰਗ ਭੇਦ ਹੈ ਨਾ ਵਰਨ ਭੇਦ ਹੈ, ਨਾ ਮਜ਼ਹਬੀ ਭੇਦ ਹੈ ਤੇ ਨਾ ਹੀ ਰੰਗ-ਭੇਦ-ਸਭ ਇੱਕੋ ਇੱਕ-ਮਹਾਂਨਾਦ ਦਾ ਸਰੂਪ ਹੈ।

ਆਪ ਨੇ ਜਦੋਂ ਬਿਲਾਵਲ ਵਿਚ ਗਾਇਆ—

*ਆਜ ਜੀ ਅਨੰਦ ਸ੍ਰੀ ਰਾਧਿਕਾ ਬੋਲੇ*

ਨੀਲਪਟ ਓਢਨੀ ਕਨਿਕ ਮੁੰਦਰਾ ਬਨੀ
ਆਰਸੀ ਕੋ ਦੇਖ ਦੇਖ ਰੂਪ ਕੋ ਤੋਲੇ
ਬਾਜੂ ਬੰਦ ਅਜਬ ਸੋਹੇ
ਬੈਠੀ ਪਲੰਘ ਪਰ ਰਾਧੇ ਮੁਕਤਾ ਬਨੀ–
... ... ...
ਐਸੀ ਲਾਲ ਤੁਧ ਬਿਨ ਕੌਣ ਕਰੇ–
... ... ...
ਬਾਟ ਤਕਤ ਭੋਰ ਭਈ ਸ਼ਾਮ ਨਹੀਂ ਆਏ,
ਹੇ ਰੀ ਸਖੀ ਕੌਣ ਸੌਤਨ ਘਰ ਬਿਲਮਾਏ,
ਨਾ ਜਾਣੂ ਕੌਣ ਦੇਸ਼ ਬਿਲਮ ਰਹੇ ਸ਼ਿਆਮ ਸੁੰਦਰ,
ਯਾਹੀ ਸੋਚ ਮੋਰੇ ਮਨ ਮੇ, ਕਾਹੇ ਬਿਸਰਾਏ....
... ... ...
ਮੰਦਲ (ਮ੍ਰਿਦੰਗ) ਬਾਜੇ ਸਜਨੀ,
ਨਿਸ ਦਿਨ ਗਾਏ ਬਜਾਏ।
ਕਲ ਨਾ ਪਰਾਏ ਧੁਧੁ ਨਾ ਧੁਧੁ ਨਾ ਧਾਤੀ ਧਾ...
ਕੜਾਨ ਦੇ ਧਾਤੀ ਨਾ ਨਾ...

ਇਹ ਓਹੋ ਮਾਦੁਲ, ਮੰਦਲ ਅਥਵਾ ਮ੍ਰਿਦੰਗ ਸੀ—ਜਿਸਦੇ ਬੋਲ ਨਾਦ ਰੂਪ ਵਿਚ ਗੁਰੂ ਗੁਰੂ ਗੁਰੂ ਸੁਣਦਾ ਆ ਰਿਹਾ ਸਾਂ। ਸਤਿਗੁਰੂ ਜੀ ਜਿਸ ਰੰਗ ਵਿਚ ਗਾ ਰਹੇ ਸਨ–ਉਹ ਨੀਲ ਰੰਗ ਦੀ ਓਢਨੀ ਪਹਿਨੀ ਸ੍ਰੀ ਰਾਧਾ ਦਾ ਰੰਗ ਵੀ ਸੀ ਤੇ ਸ੍ਰੀ ਕ੍ਰਿਸ਼ਨ ਦਾ ਰੰਗ ਵੀ:

ਅਬ ਕੋਊ ਕੈਸੇ ਹੋਰੀ ਖੇਲੇ...
ਬਾਰ ਬਾਰ ਮੋਪੇ ਰੰਗ ਛਿਰਕਤ...
ਏਜੂ ਕਾਲ ਕੀ ਗਵਾਰਨੀਆਂ
ਮੋਰੋ ਮਨ ਲੈ ਗਈ ਰੀ...
.... ... ...
ਮਨ ਹਰਵਾ ਰੇ ਮਈਕਾ ਹਰੀ ਹਰੀ
ਚੂਰੀਆਂ ਦੈਹੋ ਮੰਗਾਏ,
ਰੰਗ ਰੰਗੀਲੀ ਔਰ ਚਟਕੀਲੀ
ਤਾਂ ਪਰ ਧਨ ਕਟਿ ਕੇਲੀ....
ਔਰ ਗਰੇ ਕੋ ਹਾਰ ਲੂੰਗੀ

ਮੋਤੀਅਨ ਮਾਂਗ ਭਰੂੰਗੀ
ਖਨਕ ਖਨਕ ਮੋਰੀ ਚੂਰੀਆਂ ਖਣਕੇ
ਬਗੁਲੀ ਮੁਰਕ ਗਈ ਲੀ...

ਸਭ ਸਰੋਤੇ ਅਨੰਦ ਮਗਨ ਹੋਏ ਸੁਣ ਰਹੇ ਸਨ, ਤੇ ਆਪ ਖ਼ੁਦ ਕਿਤੇ ਬਿਰਹਨ ਦੇ ਰੂਪ ਵਿਚ, ਕਿਧਰੇ ਸ੍ਰੀ ਕ੍ਰਿਸ਼ਨ ਦੇ, ਕਿਤੇ ਕ੍ਰਿਸ਼ਨ ਪ੍ਰੀਯਾ ਦੇ ਰੰਗ ਵਿਚ, ਗੋਪੀ ਬਣੇ ਲਗਦੇ, ਜਿਵੇਂ-"ਨਟ ਨਾਟਿਕ ਆਖਾਰੇ ਗਾਇਆ" ਵਾਲਾ ਸਰੂਪ ਧਾਰੀ ਨਟ ਰੂਪ ਵਿਚ ਭਾਵ ਭੰਗਿਮਾ ਬਣਾ ਬਣਾ ਗਾ ਰਹੇ ਸਨ—

ਸਵਾਮੀ ਤੈਨੂੰ ਉਹ ਦਿਨ ਭੂਲ ਗਏ
ਜਾਂ ਕੁਬਜਾ ਸੰਗ ਪ੍ਰੀਤ ਜੋ ਕੀਨੀ
ਹਮ ਤੇ ਬਿਛੁਰ ਗਏ...
ਬਾਵਾ ਨੰਦ ਕੇ ਘਰ ਧੇਨੁ ਚਰਾਵਤ
ਬਛਰੇ ਬਨ ਮੇਂ ਰਹੇ
ਹਾਥ ਲਠਰੀਆ ਕਾਂਧੇ ਕਮਰੀਆ
ਬਨ ਬਨ ਫਿਰਤ ਰਹੇ...
... ... ...
ਅਬ ਰੇ ਲੰਗਰਵਾ ਛਾਡੋ ਬਈਆਂ ਮੋਰੀ
ਕਰਕਨ ਲਾਗੀ ਰੇ ਗੰਵਾਰ ਚੂਰੀਆਂ
ਦੋਊ ਕਰਨ ਮੇ ਪਕਰਤ ਮੋਰੀ...
ਰਾਤ ਦਿਨਸ ਮੋਹੇ ਕਲ ਨਾ ਪਰਤ ਹੈ
ਮੈਂਤੋਂ ਚੂਰੀਆਂ ਪਹਿਨੂ ਬਾਰ ਬਾਰ
ਭੂਜਾ ਪਕਰਤ ਕਰਤ ਜੋਰਾ ਜੋਰੀ...

ਇਸ ਭਰਪੂਰ ਅਨੰਦ-ਕੇਲੀ ਵਿਚ ਰਮਦਿਆਂ ਰਮਦਿਆਂ ਅਚਾਨਕ ਕੀ ਸੁਝੀ? ਆਰ ਪਾਰ ਦੀ ਗੱਲ ਆ ਗਈ। ਆਰ ਇਹ ਜਗਤ, ਪਾਰ, ਉਹ ਜਗਤ-ਏਧਰ ਬਾਬੁਲ ਦਾ ਘਰ, ਓਧਰ ਪੀਆ ਦਾ ਘਰ-ਓਧਰ ਜਾਣਾ ਵੀ ਨਿਸਚਿਤ ਹੈ-ਪਰ ਏਧਰੋਂ ਛੱਡਣਾ ਵੀ ਸੌਖਾ ਨਹੀਂ। ਏਧਰ ਲਾਡਾਂ ਪਿਆਰਾਂ ਵਾਲੀ ਅਭਿਅਸਤ ਜ਼ਿੰਦਗੀ ਹੈ—ਓਧਰ ਅਨਜਾਣੇ ਦੇਸ ਵਿਚ ਜਾਣ ਦੀ ਉਦਾਸੀ...ਜੀਵ ਦਾ ਮਰਨ ਵੇਲੇ ਦਾ ਤਰਲਾ ਹੈ-ਪਰ ਜਾਣਾ ਤਾਂ ਪਏਗਾ ਹੀ...।

ਜਿੰਦ ਜਾਨ ਤੁਸੀਂ ਪਰ ਘੋਲੀ ਨੀ...
ਬਾਬੁਲ ਵਿਆਹੀਓ ਨੀ, ਭਰਜਾਈਓ ਨੀ
ਰਖ ਲਓ ਅੱਜ ਮੇਰੀ ਡੋਲੀ ਨੀ।

ਕਿਹੀ ਵਾ ਦੇ ਵਗੇ ਵਰੋਲੇ
ਮੈਂ ਸਾਂਭ ਨਾ ਸਕੀਆਂ ਗੁਡੀਆਂ ਪਟੋਲੇ,
ਮੇਰਾ ਖੇਲਨ ਦਾ ਅਜੇ ਚਾਓ ਨਾ ਲਥਿਆ,
ਪਿਆ ਵਿਛੋੜਾ ਝੋਲੀ ਨੀ-
ਰੱਖ ਲਓ ਅੱਜ ਮੇਰੀ ਡੋਲੀ ਨੀ...।
ਜਾਂਵੀਆਂ ਕੀਤੇ ਤੁਰਤ ਤਿਆਰੇ-
ਪਾ ਥਕੀਆਂ ਗਲ...
ਮੈਂ ਪੈਰ ਡੋਲੀ ਵਿਚ ਮੂਲ ਨਾ ਧਰਸਾਂ
ਸਈਓ ਤੁਸਾਂ ਤੇ ਵਿਛੁੜੀ ਮਰਸਾਂ।
ਮੈਂ ਦਮ ਦਮ ਯਾਦ ਤੁਸਾਂ ਨੂੰ ਕਰਸਾਂ-
ਕਿਧਰ ਗਈ ਮੇਰੀ ਡੋਲੀ ਨੀ...ਰੱਖ ਲਓ ਅੱਜ...
ਡੋਲੀ ਪਕੜ ਬਹਾਈ ਭਾਈਆਂ,
ਮਿਲਨ ਨਾ ਦਿੱਤੀਆਂ ਚਾਚੀਆਂ ਤਾਈਆਂ-
ਮੈਂ ਅੰਬੜ ਨਾਲ ਨਾ ਬੋਲੀ ਨੀ...ਰੱਖ ਲਓ...
ਡੋਲੀ ਚਾਈਆਂ ਚਾਰ ਕਹਾਰਾਂ
ਮੈਂ ਰੋਵਾਂ ਚੀਕਾਂ ਧਾਹੀਂ ਮਾਰਾਂ
ਮੱਥਿਓਂ ਮਹਿੰਦੀ ਸੰਧੂਰ ਉਤਾਰਾਂ
ਗਲ 'ਚੋਂ ਲਾਹਵਾਂ ਮੌਲੀ ਨੀ-ਰੱਖ ਲਓ-
ਅਮੀਰ ਸ਼ਾਹ,ਬਾਮਨਾ ਲਾਗੀਆਂ ਨਾਈਆਂ
ਸਭ ਕੀਤੀਆਂ ਸਿਰ ਮੇਰੇ ਆਈਆਂ
ਚੱਲੀਆਂ ਸਮਝ ਕੇ ਰੱਬ ਰਜ਼ਾਈਆਂ
ਮੈਂ ਕੀ ਜਾਣਾ ਭੋਲੀ ਨੀ-
ਰੱਖ ਲਓ ਅਜ ਮੇਰੀ ਡੋਲੀ ਨੀ...।

ਸਾਰਾ ਮਾਹੌਲ ਉਦਾਸੀ ਨਾਲ ਭਰ ਗਿਆ। ਜਿਵੇਂ ਹਰ ਕਿਸੇ ਨੂੰ ਲਗ ਰਿਹਾ ਸੀ, ਕਿ ਉਸ ਦੀ ਡੋਲੀ (ਅਰਥੀ) ਉਠ ਰਹੀ ਹੈ-ਜ਼ਿੰਦਗੀ ਭਰਪੂਰ ਇਹ ਪਛਾਣਿਆ ਹੋਇਆ, ਜਗਤ ਛਡ ਕੇ ਕਿਸੇ ਬੇ ਪਛਾਣ ਜਗਤ ਵਿਚ ਜਾਣਾ ਪੈ ਰਿਹਾ ਹੈ- ਕੌਣ ਬਚਾਵੇ?

ਅਜਿਹੀ ਹਾਲਤ ਵਿਚ ਜੇ ਕੋਈ ਸਾਹਮਣੇ ਦਿੱਸ ਪਵੇ-ਜਿਸ ਦੀ ਟੇਕ ਲਈ ਜਾ ਸਕੇ, ਜਿਸ ਉਪਰ ਦਾਈਆ ਹੋਵੇ, ਜਿਸ ਬਾਰੇ ਸਦਾ ਇਹ ਸੋਚਿਆ ਹੋਵੇ ਕਿ ਇਹਨੇ ਹਰ ਥਾਂ ਤੇ ਬਚਾਉਣ ਲਈ ਬਹੁੜਨਾ ਹੈ-ਤਾਂ ਇਕ ਧਰਵਾਸੇ ਨਾਲ ਉਸ ਵੱਲ ਵੇਖਿਆ ਜਾ ਸਕਦਾ ਹੈ। ਅਤੇ ਉਥੇ ਇਕ ਇਹੋ ਜਿਹਾ ਨਜ਼ਰ ਆ ਰਿਹਾ

ਸੀ-ਤੇ ਉਹ ਸੀ ਸਤਿਗੁਰੂ।

ਪਰ ਵਿਡੰਬਨਾ ਇਹ ਸੀ ਕਿ ਸਤਿਗੁਰੂ ਖੁਦ ਹੀ ਇਸ ਅਟੱਲ ਸਚਾਈ ਨੂੰ ਬਿਆਨ ਕਰ ਰਹੇ ਸਨ— ਕਿ ਸਾਹੁਰੜੇ ਘਰ ਤਾਂ ਜਾਣਾ ਹੀ ਜਾਣਾ ਹੈ।

ਜ਼ਿੰਦਗੀ ਦਾ ਤਾਣਾ ਬਾਣਾ ਹੀ ਕੁਝ ਇੰਜ ਦਾ ਹੈ ਕਿ ਪਲਕ ਝਪਕਦਿਆਂ ਹੀ, ਦ੍ਰਿਸ਼ ਬਦਲਦਿਆਂ ਹੀ ਫਿਰ ਓਹੋ ਰੰਗ ਚੜ੍ਹ ਜਾਂਦਾ ਹੈ—ਜੋ ਸਦਾ ਜੀਵਨ ਦਾ ਰੰਗ ਲਗਦਾ ਹੈ-ਨਹੀਂ ਤਾਂ ਜੀਊਣਾ ਹੀ ਸੰਭਵ ਨਾ ਰਹੇ।

ਸਤਿਗੁਰਾਂ ਇਸ਼ਾਰਾ ਕੀਤਾ—ਫਤੇਹ ਸਿੰਘ ਜੀ ਨੇ ਤਬਲੇ ਤੇ ਥਾਪ ਦਿੱਤੀ, ਦਲੀਪ ਸਿੰਘ ਜੀ ਨੇ ਹਾਰਮੋਨੀਅਮ ਉਪਰ ਨਗਮਾ ਵਜਾਇਆ, ਹਰੀਸ਼ ਗੰਗਾਨੀ ਜੀ ਨੇ ਕੰਠ ਚੋਂ ਬਾਗੇਸ਼ਵਰੀ ਦੇ ਸੁਰ ਕੱਢੇ ਸੁਰਜੀਤ ਸਿੰਘ ਨੇ ਸਾਰੰਗੀ ਉਪਰ ਗਜ਼ ਫੇਰਿਆ ਤੇ ਸ੍ਰੀ ਰਾਜੇਂਦਰ ਨੇ ਘੁੰਗਰੂਆਂ ਦੀ ਛਣਕਾਰ ਨਾਲ ਵੰਦਨਾ ਦੀਆਂ ਮੁਦਰਾਵਾਂ ਵਿਚ ਸ਼ਿਵ ਸਤੁਤੀ ਕਰਦਿਆਂ ਸਤਿਗੁਰੂ ਜੀ ਨੂੰ ਪ੍ਰਣਾਮ ਕੀਤੀ।

ਮਾਹੌਲ ਇਕ ਦਮ ਬਦਲ ਗਿਆ। ਭੁੱਲ ਗਈ ਡੋਲੀ ਤੇ ਛਪਨ ਹੋ ਗਏ ਕਹਾਰ ਅਤੇ ਜਾਂਞੀ। ਰਮ ਗਏ ਰੰਗ ਵਿਚ ਸਾਰੇ ਦੇ ਸਾਰੇ ਸਰੋਤੇ-ਦਰਸ਼ਕ। ਰਾਜੇਂਦ੍ਰ ਜੀ ਨੇ ਤਿੰਨ ਤਾਲ ਵਿਚ ਨਿਰਤ ਅਰੰਭਿਆ। ਨਿਰਤ ਦੀਆਂ ਵਿਵਿਧ ਮੁਦਰਾਵਾਂ ਦਾ ਪ੍ਰਦਰਸ਼ਨ ਕਰਦਿਆਂ ਤਬਲੇ ਉਪਰ ਪੈਂਦੀਆਂ ਤਾਲ ਬੱਧ ਥਾਪਾਂ ਨਾਲ ਟੁਕੜਿਆਂ, ਟੁਕੜਿਆਂ ਤੋੜਿਆਂ ਵਿਚ ਪੈਰਾਂ ਨੂੰ ਥਿਰਕਾਇਆ।

ਏਸੇ ਕਲਾ ਪ੍ਰਦਰਸ਼ਨ ਵਿਚਕਾਰ ਇਕ ਸਮੇ ਰਾਜੇਂਦ੍ਰ ਜੀ ਨੇ ਪੈਰਾਂ ਦੀ ਥਾਪ ਨੂੰ ਇੰਜ ਸਵਰਬੱਧ ਕਰਕੇ ਪੇਸ਼ ਕਰਨਾ ਸ਼ੁਰੂ ਕੀਤਾ ਕਿ ਇਕ ਸਮੇਂ ਜਿਹੜੇ ਸਾਰੇ ਘੁੰਘਰੂ ਇਕੱਠੇ ਛਣਕਦੇ ਸਨ ਓਹਨਾਂ ਘੁੰਗਰੂਆਂ ਵਿਚੋਂ ਕੁਝ ਕੁ ਨੇ ਆਪਣੇ ਆਪ ਨੂੰ ਛਣਕਣੋ ਵਰਜ ਲਿਆ, ਫਿਰ ਕੁਝ ਹੋਰ ਘੁੰਘਰੂਆਂ ਨੇ ਇੰਜ ਹੀ ਕੀਤਾ, ਫਿਰ ਥੋੜ੍ਹੇ ਹੋਰ ਘੁੰਘਰੂਆਂ ਨੇ ਬੋਲਨਾ ਬੰਦ ਕਰ ਦਿੱਤਾ ਅਤੇ ਅੰਤ ਤੇ ਇਕ ਘੁੰਘਰੂ ਨੂੰ ਛਡ ਕੇ ਬਾਕੀ ਸਾਰੇ ਘੁੰਘਰੂ ਖਾਮੋਸ਼ ਹੋ ਗਏ। ਸਾਰਿਆਂ ਵਿਚਕਾਰ ਕੇਵਲ ਇਕ ਘੁੰਘਰੂ ਹੀ ਲੈਅ ਤਾਲ ਵਿਚ ਛਣਕ ਰਿਹਾ ਸੀ।

ਉਸ ਤੋਂ ਬਾਅਦ ਸ੍ਰੀ ਰਾਜੇਂਦਰ ਨੇ 'ਤ੍ਰਿਵੇਣੀ' ਨਾਮ ਦੀ ਇਕ ਰਚਨਾ ਨਿਰਤ ਰਾਹੀਂ ਪੇਸ਼ ਕੀਤੀ। ਗੰਗਾ ਜਮੁਨਾ ਸਰਸਵਤੀ-ਤਿੰਨਾਂ ਦਾ ਸਵਰ ਬੱਧ ਪ੍ਰਦਰਸ਼ਨ ਸੀ।-ਅਨਾਹਤ, ਸਰਸਵਤੀ ਰੂਪ ਵਿਚ ਅਦਿੱਖ ਸੀ-ਤੇ ਦੋਵੇਂ ਗੰਗਾ ਜਮੁਨਾ ਤਰੰਗਾਇਤ ਹੋ ਹੋ ਨਾਦ ਰੂਪ ਵਿਚ ਨਦਨ ਕਰ ਰਹੀਆਂ ਸਨ।

ਅੰਤ ਤੇ ਫਤਹ ਸਿੰਘ ਜੀ ਦੇ ਤਬਲੇ ਦੇ ਬੋਲਾਂ ਅਤੇ ਰਾਜੇਂਦਰ ਜੀ ਦੇ ਘੁੰਘਰੂ ਛਣਕਾਉਂਦੇ ਪੈਰਾਂ ਦੀ ਜੁਗਲਬੰਦੀ-ਲੜੰਤ ਸੀ ਤੇ ਸਵਾਲ ਜਵਾਬ ਸਨ।

ਸਭਾ ਉਠ ਗਈ- ਪਰ ਨਾਲ ਹੀ ਹੁਕਮ ਹੋ ਗਿਆ-

"ਥੋੜੇ ਚਿਰ ਤਕ ਫਿਰ ਬੈਠਣਾ ਹੈ।"

**ਅਨੰਦ ਸਵਰੂਪ-**

ਸੰਗੀਤ ਸਭਾ ਫਿਰ ਬੈਠੀ। ਗਾਇਨ ਸ਼ੁਰੂ ਹੋ ਗਿਆ। ਉਸਤਾਦ ਹਰਭਜਨ ਸਿੰਘ ਸੁਖਦੇਵ ਸਿੰਘ ਮੋਹਨ ਸਿੰਘ ਸੁਰਜੀਤ ਸਿੰਘ ਤੇ ਸੋਨੂ ਵੀ ਸਾਥ ਦੇ ਰਹੇ ਸਨ-

ਰੁਤ ਬਸੰਤ ਸੋਂ, ਆਪਣੇ ਮਨ ਸੋ

ਪੀ ਢੂੰਡਨ ਮੈਂ ਨਿਕਸੀ ਘਰ ਸੋਂ
ਮਿਲੇ ਤੋ ਲਾਲਾ ਘਰ ਬਿਠਲਾਊਂ
ਹਾਥ ਮਿਲਾਊਂ ਪੀਲੀ ਸਰਸੋਂ...

ਗਾਉਂਦਿਆਂ ਗਾਉਂਦਿਆਂ ਦਸਦੇ ਹਨ-'ਇਹ ਰਚਨਾ ਸਾਨੂੰ ਊਧੋ ਖਾਂ ਸਾਬਿ ਨੇ ਸਿਖਾਈ ਸੀ' ਤੇ ਫਿਰ ਇਕ ਹੋਰ ਰਚਨਾ ਰਾਗ ਬਿਹਾਗ ਵਿਚ:

ਆਜ ਆਨੰਦ ਮੁਖ ਚੰਦ ਜੈਸੀ ਪ੍ਰੀਯਾ
ਮੀਠੇ ਕਰਤ ਬੈਨ, ਪੀਆ ਗਲ ਲਾਗਨ ਆਜ...
ਬਾਲਾ ਜੋਬਨ ਮਦ ਕੀ ਭਰੀ ਅੱਖੀਆਂ...

ਆਪ ਜੀ ਦੇ ਸ੍ਰੀ ਮੁਖ ਤੋਂ ਆਨੰਦ ਆਨੰਦ..ਦਾ ਗਾਇਨ ਹੁੰਦਾ ਵੇਖ ਕੇ ਅਚਾਨਕ ਆਪ ਦੇ ਮੁਖ ਮੰਡਲ ਵੱਲ ਦ੍ਰਿਸ਼ਟੀ ਜਾਂਦਿਆਂ ਹੀ ਲਗਾ-'ਇਹ ਸਰੂਪ ਤਾਂ ਬਿਲਕੁਲ ਅਲਗ ਹੈ-ਜੋ ਹਰ ਸਮੇਂ ਵੇਖਣ ਵਿਚ ਆਉਂਦਾ ਹੈ-ਇਹ ਸਰੂਪ ਉਹ ਨਹੀਂ, ਸਗੋਂ ਪੂਰਨ ਆਨੰਦਮਯ ਹੈ ਆਨੰਦ ਆਪ ਹੀ ਹੈ। ਜਿਸ ਮਗਨਤਾ, ਜਿਸ ਇਕਰਸਤਾ ਨਾਲ ਆਪ ਗਾਇਨ ਕਰ ਰਹੇ ਸਨ-ਉਸ ਨਾਲ ਤਾਂ ਆਪ ਸ਼ਬਦ ਰੂਪ ਹੀ, ਨਾਦ ਰੂਪ ਹੀ ਹੋ ਗਏ ਲਗਦੇ ਸਨ। ਇਹ ਸਰੂਪ ਵਿਲਖਣ ਹੈ।

ਚਿਰਾਂ ਤੋਂ ਵੇਖਦਾ ਆ ਰਿਹਾ ਹਾਂ-ਜਦੋਂ ਆਪ ਗਾਉਂਦੇ ਹਨ-ਓਦੋਂ ਹੋਰ ਸਭ ਕੁਝ ਵਿਸਰ ਜਾਂਦੇ ਹਨ, ਤੇ ਜਦੋਂ ਗਾਉਣ ਲਗਦੇ ਹਨ-ਓਦੋਂ ਫਿਰ ਥੱਕਣ ਅੱਕਣ ਵਰਗੇ ਸ਼ਬਦ ਬੇਮਾਅਣੀ ਹੋ ਜਾਂਦੇ ਹਨ। ਘੰਟਿਆਂ ਬੱਧੀ ਇਕ ਤੋਂ ਬਾਅਦ ਇਕ ਸੈਂਕੜੇ ਰਚਨਾਵਾਂ ਵੱਖ ਵੱਖ ਰਾਗਾਂ ਵਿਚ ਵਰਖਾ ਵਾਂਗ ਉਤਰਦੀਆਂ ਹਨ। ਕਈ ਵਾਰੀ ਤਾਂ ਵੇਖਿਆ ਹੈ ਕਿ ਰਚਨਾਵਾਂ ਦਾ ਹਜੂਮ ਹੁੰਦਾ ਹੈ ਜਿਵੇਂ ਹਰ ਰਚਨਾ ਕਹਿ ਰਹੀ ਹੋਵੇ-'ਪਹਿਲਾਂ ਮੈਨੂੰ ਗਾਓ, ਪਹਿਲਾਂ ਮੈਨੂੰ ਗਾਓ' ਤੇ ਆਪਹਨ ਕਿ ਕਿਸੇ ਨੂੰ ਨਾਂਹ ਨਹੀਂ ਆਖ ਸਕਦੇ-ਸਦਾਸ਼ਿਵ ਵਾਂਗ ਹਰ ਇਕ ਦੀ ਮੰਗ ਪੂਰੀ ਕਰਦੇ ਹਨ। ਇਕ ਸੁਪਨ ਜਗਤ ਦੀ ਸਿਰਜਨਾ ਹੋ ਜਾਂਦੀ ਹੈ ਅਤੀ ਮਨੋਰਮ, ਅਤੀ ਮਨੋਹਰ, ਜਾਗ੍ਰਤ ਵਿਚ ਸ਼ਾਇਦ ਇਹ ਅਨੰਦ ਅਸੀਂ ਆਪਣੇ ਆਪ ਨਾਲ ਸਾਂਝਾ ਹੁੰਦਾ ਨਾ ਵੇਖ ਸਕੀਏ-ਸ਼ਾਇਦ ਏਸੇ ਸਰੂਪ ਤੇ ਏਸੇ ਸੁਪਨੇ ਬਾਰੇ ਹੀ ਬਾਣੀ ਹੈ-

ਖੋਜਤ ਖੋਜਤ ਮੈਂ ਫਿਰਾ ਖੋਜਉ ਬਨ ਥਾਨ॥
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ॥
ਕਬ ਦੇਖਉ ਪ੍ਰਭ ਆਪਨਾ ਆਤਮ ਕੈ ਰੰਗਿ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥
ਬਰਨ ਆਸ੍ਰਮ ਸਾਸਤਰ ਸੁਨਉ ਦਰਸਨ ਕੀ ਪਿਆਸ॥
ਰੂਪ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ॥
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ॥

ਸੋ ਅੰਤਰਿ ਸੋ ਬਾਹਰੇ ਬਿਨਸੇ ਤਹਿ ਭਰਮਾ॥
ਨਾਨਕ ਤਿਸੁ ਪ੍ਰਭ ਭੇਟਿਆ ਜਾ ਕੇ ਪੂਰਨ ਕਰਮਾ॥

ਵਿਚ ਵਿਚ ਲਗਦਾ ਜਿਵੇਂ ਉਸ੍ਹ ਆਨੰਦ ਦੀ ਅਵਸਥਾ ਵਿਚੋਂ ਲੀਲ੍ਹਾ ਵਸ ਬਾਹਰ ਝਾਕ ਕੇ ਵੇਖ ਲੈਂਦੇ ਤੇ ਮਨ ਹੀ ਮਨ ਆਖਦੇ ਨੇ-ਮੇਰਾ ਕੀ ਹੈ? ਮੈਂ ਤਾਂ ਏਸੇ ਅਵਸਥਾ ਵਿਚ ਆਨੰਦਿਤ ਹਾਂ-ਪਰ ਇਹ ਵਿਚਾਰੇ ਜਿਹੜੇ ਮੇਰੇ ਕਾਰਨ ਘੰਟਿਆਂ ਬੱਧੀ ਬੈਠੇ ਬੈਠੇ ਥਕ ਕੇ ਬਾਰ ਬਾਰ ਆਸਨ ਬਦਲ ਰਹੇ ਨੇ-ਇਹਨਾਂ ਨੂੰ ਤਾਂ ਥੋੜ੍ਹੀ ਛੁਟੀ ਮਿਲਣੀ ਹੀ ਚਾਹੀਦੀ ਹੈ ਤੇ ਫਿਰ ਥੋੜ੍ਹੀ ਛੁਟੀ ਪਰ ਮੁੜ ਜੁੜ ਬਹਿਣ ਲਈ ਹੁਕਮ ਵੀ ਨਾਲ ਹੀ। ਅਸਲ ਵਿਚ ਆਪ ਚਾਹੁੰਦੇ ਨਹੀਂ ਕਿ ਉਸ ਆਨੰਦ ਦੀ ਛਹਿਬਰ ਤੋਂ ਕੋਈ ਥੋੜ੍ਹੇ ਚਿਰ ਲਈ ਅਨਭਿਜ ਰਹਿ ਜਾਵੇ।

**ਮੇਘੈ ਨੋ ਫੁਰਮਾਨ ਹੋਆ-**

ਹੁਣ ਬੱਚਿਆਂ ਦੀ ਵਾਰੀ ਹੈ। ਸੱਤ ਅੱਠ ਸਾਲ ਤੋਂ ਲੈ ਕੇ ਪੰਦਰਾਂ ਸੋਲਾਂ ਸਾਲ ਤਕ ਦੇ ਬੱਚੇ 'ਮਲ੍ਹਾਰ ਦੇ ਪ੍ਰਕਾਰ ਗਾਉਣੇ ਸ਼ੁਰੂ ਕਰਦੇ ਹਨ। ਮਲ੍ਹਾਰ ਦਾ ਤੇ ਮੇਘ ਦਾ ਰਿਸ਼ਤਾ ਅਜ਼ਲੀ ਹੈ। ਜਦੋਂ ਮੇਘ ਘਟਾ ਬੰਨ੍ਹ ਕੇ ਆਉਂਦੇ ਨੇ—ਗਰਜਦੇ ਨੇ ਬਰਸਦੇ ਨੇ ਤਾਂ ਲਗਦਾ ਹੈ-ਮਲ੍ਹਾਰ ਦੀ ਗੜਗੂੰਜ ਉਠ ਰਹੀ ਹੈ ਆਕਾਸ਼ ਵਿਚੋ, ਅਤੇ ਜਦੋ ਮਲ੍ਹਾਰ ਗਾਇਆ ਜਾਂਦਾ ਹੈ ਅਤੇ ਉਹ ਵੀ ਵੱਖ ਵੱਖ ਪ੍ਰਕਾਰ ਨਾਲ ਤਦ ਵੀ ਲਗਦਾ ਹੈ ਕਿ ਮੇਘ ਆ ਰਹੇ ਨੇ ਵਿਵਿਧ ਰੰਗਾਂ ਵਿਚ, ਗਰਜ ਰਹੇ ਨੇ ਵਿਵਿਧ ਧੁਣਾਂ ਨਾਲ ਬਰਸ ਰਹੇ ਨੇ ਛਹਿਬਰ ਲਾ ਰਹੇ ਨੇ।

ਬਾਣੀ ਦਵਾਰਾ ਗਾਇਆ ਹੈ-
ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥

ਭਾਵ ਇਹ ਕਿ ਜਦ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿਚੰ ਅਰਦਾਸ ਕਰਦਾ ਹੈ ਤਾਂ ਹਰੀ ਮਿਹਰ ਵਿਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੋ।

ਅੱਜ ਵੀ ਗੁਰੂ ਰੂਪ ਮੇਘ ਨੇ ਵਰਖਾ ਸ਼ੁਰੂ ਕੀਤੀ ਸੀ, ਸ਼ਬਦ ਦੀ, ਨਾਦ ਦੀ।

ਤੀਹ ਪ੍ਰਕਾਰ ਦਾ ਮਲ੍ਹਾਰ-ਸਤਿਗੁਰਾਂ ਨੇ ਆਪ ਕੋਲ ਬਹਿ ਕੇ ਸਿਖਵਾਇਆ ਹੈ। ਆਪ ਦਸਦੇ ਹਨ 'ਇਹ ਸ਼ੁਧ ਮਲ੍ਹਾਰ ਹੈ।' ਬੱਚੇ ਸ਼ੁਧ ਮਲ੍ਹਾਰ ਦੇ ਆਰੋਹ ਅਵਰੋਹ ਦਾ ਗਾਯਨ ਕਰਦੇ ਹਨ। ਇਹ ਗਾ—ਨੀ ਵਰਜਿਤ ਹੈ, ਇਹ ਮੀਆਂ ਮਲ੍ਹਾਰ ਹੈ। ਇਹ ਸੁਰ ਮਲ੍ਹਾਰ ਹੈ, ਇਹ ਮੇਘ ਮਲ੍ਹਾਰ ਹੈ, ਇਹ ਗੌਂਡ ਮਲ੍ਹਾਰ ਹੈ, ਇਹ ਰਾਮਦਾਸੀ ਮਲ੍ਹਾਰ ਹੈ।' ਸਤਿਗੁਰੂ ਜੀ ਇਕ ਇਕ ਪ੍ਰਕਾਰ ਬਾਰੇ ਦੱਸੀ ਜਾਂਦੇ ਹਨ ਤੇ ਬੱਚੇ ਉਸ ਪ੍ਰਕਾਰ ਦੀਆਂ ਸਰਗਮਾਂ ਨਾਲ ਆਰੋਹ ਅਵਰੋਹ, ਸਥਾਈ ਅੰਤਰੇ ਗਾਈ ਜਾਂਦੇ ਹਨ-ਸਾਰਾ ਵਾਤਾਵਰਨ ਮਲ੍ਹਾਰਮਯ ਬਣਿਆ ਹੋਇਆ ਹੈ। ਸਰੋਤੇ, ਦਰਸ਼ਕ ਵਿਸਮਯ ਭਾਵ ਨਾਲ ਵੇਖਦੇ ਸੁਣਦੇ ਤੇ ਆਨੰਦ ਦਾ ਅਨੁਭਵ ਕਰ ਰਹੇ ਹਨ-ਤੀਹ ਪ੍ਰਕਾਰ ਦੇ ਮਲ੍ਹਾਰ ਤੋ ਬਾਅਦ ਸੰਗੀਤ ਮੰਡਲੀ ਦੀਆਂ ਬੱਚੀਆਂ ਨੂੰ ਹੁਕਮ ਹੁੰਦਾ ਹੈ-'ਕਾਨ੍ਹੜਾ ਸੁਣਾਓ।'

ਸਤਿਗੁਰੂ ਜੀ ਦਸਦੇ ਹਨ-'ਕਾਨ੍ਹੜਾ ਛੱਤੀ ਪ੍ਰਕਾਰ ਦਾ ਹੈ ਪਰ ਅਸਾਂ ਅਜੇ ਉਹਨਾਂ ਵਿਚੋਂ ਤੇਤੀ ਪ੍ਰਕਾਰ

ਦਾ ਸਿਖਾਇਆ ਹੈ। ਇਹ ਦਰਬਾਰੀ ਕਾਨ੍ਹੜਾ ਹੈ. ਇਹ ਜਯੰਤ ਕਾਨ੍ਹੜੇ ਦਾ ਦੂਜਾ ਪ੍ਰਕਾਰ ਹੈ...'ਇਹ ਬੱਚੀਆਂ ਕਾਨ੍ਹੜੇ ਦੇ ਇਕ ਇਕ ਪ੍ਰਕਾਰ ਦੇ ਸਥਾਈ ਅੰਤਰੇ ਗਾਉਂਦੀਆਂ ਤੇ ਉਸ ਤੋਂ ਅਗਲੇ ਪ੍ਰਕਾਰ ਦਾ ਹੁਕਮ ਉਡੀਕਦੀਆਂ ਹਨ।

'ਇਹ ਰੇਵਤੀ ਕਾਨ੍ਹੜਾ ਹੈ' ਸਤਿਗੁਰੂ ਜੀ ਦਸਦੇ ਹਨ ਤੇ ਪੁਛਦੇ ਹਨ 'ਰੇਵਤੀ ਜਾਣਦੇ ਓ ਕੌਣ ਸੀ?' ਫਿਰ ਆਪ ਹੀ ਦਸਦੇ ਨੇ 'ਰੇਵਤੀ ਸ੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਦੀ ਪਤਨੀ ਸੀ। ਰੇਵਤ (ਕੁਕੁਦਮਿਨ) ਰਾਜੇ ਦੀ ਧੀ ਸੀ। ਰੇਵਤੀ ਏਨੀ ਸੁੰਦਰ ਸੀ ਕਿ ਉਸਦੇ ਪਿਤਾ ਰੇਵਤ ਨੂੰ ਉਸਦੀ ਸੁੰਦਰਤਾ ਨਾਲ ਮੇਲ ਖਾਂਦਾ ਕੋਈ ਵਰ ਨਹੀਂ ਸੀ ਲਭਦਾ। ਹਾਰ ਕੇ ਰੇਵਤ ਬ੍ਰਹਮਾ ਕੋਲ ਗਿਆ ਤੇ ਉਸਨੂੰ ਰੇਵਤੀ ਲਈ ਮੁਨਾਸਿਬ ਵਰ ਦੱਸਣ ਲਈ ਆਖਿਆ। ਪਰ ਬ੍ਰਹਮਾ ਗੰਧਰਵਾਂ ਕੋਲੋਂ ਰਾਗ ਸੁਣਨ ਵਿਚ ਅਜੇਹਾ ਮਸਤ ਸੀ, ਕਿ ਕਈ ਜੁਗ ਉਸ ਨੇ ਰੇਵਤ ਦੀ ਗੱਲ ਵਲ ਧਿਆਨ ਹੀ ਨਾ ਦਿੱਤਾ (ਓਦੋਂ ਸਤਿਗੁਰੂ ਜਗਜੀਤ ਸਿੰਘ ਜੀ ਹੀ ਸ਼ਾਇਦ ਬ੍ਰਹਮਾ ਦਾ ਰੂਪ ਧਾਰੀ ਬੈਠੇ ਹੋਣਗੇ!) ਕਈ ਜੁਗਾਂ ਤਕ ਰਾਗ ਦਾ ਆਨੰਦ ਮਾਣਨ ਤੋਂ ਬਾਅਦ ਬ੍ਰਹਮਾ ਨੇ ਰੇਵਤ ਨੂੰ ਕਿਹਾ ਕਿ ਰੇਵਤੀ ਦਾ ਵਿਆਹ ਸ੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਨਾਲ ਕਰ ਦਿਓ। ਕਈ ਜੁਗ ਬੀਤ ਚੁਕੇ ਸਨ। ਬ੍ਰਹਮਾ ਦਾ ਉਪਦੇਸ਼ ਸੁਣਕੇ ਜਦੋਂ ਰੇਵਤ ਪ੍ਰਿਥਵੀ ਤੇ ਵਾਪਸ ਪਰਤਿਆ ਤਾਂ ਦੇਖਿਆ ਕਿ ਲੋਕਾਂ ਦੇ ਕੱਦ ਬੌਣੇ ਹੋ ਚੁਕੇ ਸਨ ਅਤੇ ਉਹ ਕਮਜ਼ੋਰ ਵੀ ਹੋ ਚੁਕੇ ਸਨ। ਪਰ ਰੇਵਤ ਨੇ ਬ੍ਰਹਮਾ ਦੇ ਹੁਕਮ ਅਨੁਸਾਰ ਤਾਂ ਵੀ ਰੇਵਤੀ ਦਾ ਵਿਆਹ ਬਲਰਾਮ ਨਾਲ ਕਰ ਦਿਤਾ। ਰੇਵਤੀ ਬਲਰਾਮ ਨਾਲੋਂ ਕਦ ਵਿਚ ਬਹੁਤ ਉਚੀ ਸੀ। ਬਲਰਾਮ ਨੇ ਆਪਣਾ ਸ਼ਸਤਰ ਜੋ ਕਿ 'ਹਲ' ਸੀ, ਰੇਵਤੀ ਦੇ ਮੋਢੇ ਉਪਰ ਰੱਖ ਕੇ ਏਨਾ ਦਬਾਇਆ ਕਿ ਰੇਵਤੀ ਆਪਣੇ ਮੇਚ ਦੀ ਕਰ ਲਈ। ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਣਾਵਤਾਰ ਵਿਚ ਲਿਖਿਆ ਹੈ:-

'ਜਬ ਪਿਯ ਤਿਯ ਕੀ ਓਰ ਨਿਹਾਰਯੋ,
ਛੋਟੇ ਹਮ, ਇਹ ਬਡੀ ਵਿਚਾਰਯੋ,
ਤਿਹ ਕੋ ਲੈ ਹਲ ਕੰਧਹਿ ਧਰਯੋ,
ਮਨ ਭਾਵਤ ਤਾਂ ਕੋ ਤਨੁ ਕਰਯੋ।'

ਰੇਵਤੀ ਕਾਨ੍ਹੜੇ ਨਾਲ ਸਬੰਧਿਤ ਰੇਵਤੀ ਦੀ ਕਥਾ ਸੁਣਾ ਕੇ ਆਪ ਨੇ ਦੱਸਿਆ ਕਿ ਸਾਰੰਗ ਰਾਗ ਦੇ ਅਠਾਈ ਪ੍ਰਕਾਰ ਸਿਖਾਉਣ ਸ਼ੁਰੂ ਕਰ ਰਹੇ ਹਾਂ।

ਤੀਹ ਪ੍ਰਕਾਰ ਮਲ੍ਹਾਰ ਦੇ, ਤੇਤੀ ਪ੍ਰਕਾਰ ਕਾਨ੍ਹੜਾ ਦੇ ਅਜੇ ਇਹ ਸਭ ਆਰੋਹ ਅਵਰੋਹ ਤੇ ਭਿੰਨ ਭਿੰਨ ਸਰਗਮ ਰੂਪਾਂ ਵਿਚ ਸੁਣਾਏ ਗਏ ਹਨ। ਪਰ ਜਦੋਂ ਇਹਨਾਂ ਸਾਰੇ ਰਾਗਾਂ ਦੇ ਸਭ ਪ੍ਰਕਾਰਾਂ ਦੇ ਅਲਾਪ ਅਤੇ ਬੰਦਸ਼ਾਂ ਦਾ ਵਿਸਥਾਰ ਹੋਵੇ ਉਦੋਂ ਕੈਸਾ ਸਮਾਂ ਬੱਝੇਗਾ-ਇਸਦਾ ਅਨੁਮਾਨ ਕਰਨਾ ਵੀ ਅੱਜ ਮੁਸ਼ਕਿਲ ਜਾਪਦਾ ਸੀ। ਪਰ ਉਹ ਸਭ ਹੋਣਾ ਤਾਂ ਹੈ ਹੀ ਏ।

ਹੁਣ ਸਿਮਰਤਪਾਲ ਕੌਰ ਦੀ ਵਾਰੀ ਸੀ। ਉਸਨੇ ਰਾਗ ਮਧੂਵੰਤੀ ਵਿਚ ਦਿਲਰੁਬਾ ਉਪਰ ਇਕ ਬੰਦਿਸ਼ ਵਜਾਈ।

ਸਿਮਰਤਪਾਲ ਕੌਰ ਤੋਂ ਬਾਅਦ ਰਣਵੀਰ ਸਿੰਘ ਨੇ ਦਿਲਰੁਬਾ ਉਪਰ ਹੀ ਰਾਗ ਬਿਹਾਗ ਵਜਾਉਣਾ ਸ਼ੁਰੂ

ਕੀਤਾ ਇਹ ਇਸ ਸ਼ਬਦ ਦੀ ਬੰਦਿਸ਼ ਹੈ–

ਸੁਣ ਸਖੀਏ ਮੇਰੀ ਨੀਦ ਭਲੀ...ਤੇ ਫਿਰ ਅਚਾਨਕ ਧਿਆਨ ਵਿਚ ਆ ਜਾਣ ਤੇ ਯਾਦ ਕਰਵਾਇਆ 'ਸਾਂਝ ਬਿਹਾਗ' ਮੈਂ ਆਖਿਆ ਜੀ ਸਮਝਿਆ ਨਹੀਂ। ਤਾਂ ਸੇਵਕ ਰਛਪਾਲ ਸਿੰਘ ਨੂੰ ਫੁਰਮਾਨ ਹੋਇਆ 'ਸਾਂਝ ਬਿਹਾਗ ਕਢੋ।' ਰਛਪਾਲ ਮਹਾਨ ਕੋਸ਼ ਕਢ ਕੇ ਬਹਿ ਗਿਆ। 'ਸਾਂਝ ਬਿਹਾਗ ਤਕੈ ਆਗਾਸ'–ਗੌੜੀ ਮਹਲਾ ੧ ਪੰਨਾ ੧੫੨

ਸਹਜੇ ਆਵੈ ਸਹਜੇ ਜਾਇ॥
ਮਨ ਤੇ ਊਪਜੈ ਮਨ ਮਾਹਿ ਸਮਾਇ॥
ਗੁਰਮੁਖਿ ਮੁਕਤੋ ਬੰਧੁ ਨ ਪਾਇ॥
ਸਬਦੁ ਬੀਚਾਰਿ ਛੁਟੈ ਹਰਿ ਨਾਇ॥
ਤਰਵਰ ਪੰਖੀ ਬਹੁ ਨਿਸਿ ਬਾਸੁ॥
ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥
ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥ (ਪੰਨਾ ੧੫੨)
ਨਾਮੁ ਸੰਜੋਗੀ ਗੋਇਲਿ ਥਾਟੁ॥
ਕਾਮ ਕ੍ਰੋਧ ਫੂਟੈ ਬਿਖ ਮਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥
ਗੁਰ ਮਿਲਿ ਖੋਲੇ ਬਜਰ ਕਪਾਟ॥
ਸਾਧੁ ਮਿਲੈ ਪੂਰਬ ਸੰਜੋਗ॥
ਸਚਿ ਰਹਸੇ ਪੂਰੇ ਹਰਿ ਲੋਗ॥
ਤਨੁ ਮਨੁ ਦੇ ਲੈ ਸਹਜਿ ਸੁਭਾਇ॥
ਨਾਨਕ ਤਿਨ ਕੈ ਲਾਗਉ ਪਾਇ॥ (ਪੰਨਾ ੧੫੩)

ਇਸ ਸ਼ਬਦ ਦਾ ਰਾਗ ਬਿਹਾਗ ਨਾਲ ਤਾ ਕੋਈ ਸਬੰਧ ਨਹੀਂ ਸੀ–ਪਰ ਬਿਹਾਗ ਦੇ ਨਾਮ ਨਾਲ ਜੁੜੇ ਸ਼ਬਦ ਰਾਹੀਂ ਆਪ ਨੇ ਇਕ ਸਤਿ ਵੱਲ ਧਿਆਨ ਦਿਵਾ ਦਿੱਤਾ। ਜੀਵ ਰੂਪੀ ਪੰਛੀ–ਬਿਰਖ ਰੂਪ ਸੰਸਾਰ ਉਪਰ ਰਾਤ ਰੈਣ ਬਸੇਰੇ ਲਈ ਆਉਂਦੇ ਹਨ। ਕਰਮਾਂ ਅਨੁਸਾਰ ਸੁਖ–ਦੁਖ ਭੋਗ ਕੇ ਸਵੇਰ (ਬਿਹਾਗ) ਹੁੰਦਿਆਂ ਹੀ ਫਿਰ ਦਸਾਂ ਦਿਸ਼ਾਵਾਂ ਵਿਚ ਭਟਕਣ ਲਈ ਉਡ ਜਾਂਦੇ ਹਨ। ਪੂਰਬਲੇ ਕਰਮ ਹੋਣ ਤਾਂ ਗੁਰੂ ਮਿਲ ਜਾਂਦਾ ਹੈ ਉਹ ਨਾਮ ਨਾਲ ਜੋੜ ਕੇ ਬਜਰ ਕਪਾਟ ਖੋਲ੍ਹਦਾ ਤੇ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਸ਼ਬਦਾਂ ਦੀ ਸਾਂਝ ਦਾ ਇਹੋ ਜਿਹਾ ਕੋਈ ਵੀ ਮੌਕਾ ਆਪ ਕਦੇ ਨਹੀਂ ਜਾਣ ਦੇਂਦੇ।

ਫਿਰ ਆਪ ਗਾਉਣ ਲੱਗੇ–

ਹੇ ਮਾਂ ਗਰਜ ਗਰਜ ਬਰਸ ਰਹੀਆਂ ਬੂੰਦਨੀਆਂ

ਡਰ ਪਾਇਓ ਬਿਜੁਰੀਆ।
ਗਰਜ ਗਰਜ ਆਲੀ ਅਤਿ ਹੀ ਡਰਾਵੈ
ਬਿਨਾ ਪੀਆ ਮੋਹੇ ਚੈਨ ਨ ਆਵੈ...
'ਇਹ ਦੇਸ਼ ਹੈ ਅਤੇ ਐਹ ਬੰਦਿਸ਼ ਭਾਈ ਕਾਲੂ ਦੀ ਹੈ ਦੇਸ ਖਮਾਚ ਵਿਚ-
ਚਾਓ ਚਾਓ ਪ੍ਰੇਮ ਖੇਲਨ ਕਾ ਚਾਓ
ਸਿਰ ਧਰ ਤਲੀ ਗਲੀ ਮੇਰੀ ਆਓ...
... .... ...
ਮੋਰੀ ਤੋਰੀ ਤੋਰੀ ਮੋਰੀ ਨ ਬਣੇਗੀ ਸਿਆਮ
ਹਟੋ ਹਟੋ ਜਾਓ ਚਲੇ ਸੌਤਨ ਕੇ ਗਾਮ...
'ਤੇ ਇਹ ਰਾਜਨ ਸਾਜਨ ਜੀ ਦੀ ਬੰਦਿਸ਼ ਹੈ ਖਮਾਚ ਵਿਚ
ਰੋਕੋ ਨਾ ਗਾਇਲਵਾ ਮੇਰੀ
ਕਾਹੇ ਕਰਤ ਲਰਾਈ...
ਗਗਰੀ ਗਿਰਾਈ ਮੇਰੀ
ਚੂਰੀਆਂ ਖਨਕਾਈ
ਮੈਂ ਤੋ ਜਾਇ ਕਹੂੰਗੀ ਬਸੂਮਤੀ ਸੇ
ਤੇਰੋ ਲਾਡਲੇ ਲਾਲ ਬ੍ਰਿਜ ਮੇ ਐਸੀ ਧੂਮ ਮਚਾਈ...।
'ਇਹ ਬਰਵਾ ਭੈਰਵੀ ਹੈ...
ਜੋਗੀ ਜਤੀ ਬ੍ਰਹਮਚਾਰੀ
ਬਡੇ ਬਡੇ ਛਤ੍ਰ ਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੈਂ ਚਲਤ ਹੈ...
'ਤੇ ਐਹ ਵਲਾਇਤ ਖਾਂ ਸਾਹਿਬ ਦੀ ਬੰਦਿਸ਼ ਹੈ ...
ਛਡੋ ਡਗਰ ਬਨਵਾਰੀ
ਬਿਨਤੀ ਕਰਤ ਮੈਂ ਤੋ ਹਾਰੀ
ਭਰ ਪਿਚਕਾਰੀ ਮਾਰਤ ਕੇਸਰ
ਭੀਗ ਗਈ ਤਨ ਸਾਰੀ
ਅਬ ਨਾ ਰਹੂੰਗੀ ਤੇਰੀ ਨਗਰੀਆ
ਗਈ ਰੇ ਲਾਜ ਹਮਾਰੀ...'

ਗਾਉਂਦਿਆਂ ਗਾਉਂਦਿਆਂ ਸੁਖਦੇਵ ਸਿੰਘ ਨੂੰ ਹੁਕਮ ਕੀਤਾ ਇਹ ਹੋਰੀ ਗੁਰਜੀਤ ਨੂੰ ਸਿਖਾਓ।' ਤੇ ਗੁਰਜੀਤ ਸੁਖਦੇਵ ਸਿੰਘ ਦੇ ਮਗਰ ਮਗਰ ਗਾ ਕੇ 'ਹੋਰੀਂ' ਸਿਖਣ ਲਗ ਪਿਆ। ਇਸ ਦੌਰਾਨ ਪਤਾ ਨਹੀਂ ਕਿਸ ਵੇਲੇ

ਸੇਵਕ ਰਛਪਾਲ ਨੂੰ ਇਸ਼ਾਰਾ ਹੋ ਚੁਕਾ ਸੀ, ਉਸਨੇ ਉਸਤਾਦ ਵਲਾਇਤ ਖਾਂ ਸਾਹਿਬ ਨਾਲ ਫੋਨ ਮਿਲਾਇਆ।...

ਬਚਨ ਹੋਇਆ–ਹੁਣ ਮੈਂ ਬਿਲਕੁਲ ਠੀਕ ਹਾਂ, ਤੁਸਾਂ ਫਿਕਰ ਨਹੀਂ ਕਰਨਾ ਮੈਂ ਏਸੇ ਲਈ ਫੋਨ ਕੀਤਾ ਏ ਕਿ ਤੁਹਾਨੂੰ ਦੱਸ ਦਿਆਂ ਬਿਲਕੁਲ ਠੀਕ ਹਾਂ–ਹੋਰੀ ਗਾ ਰਹੇ ਆਂ–

ਛਾਡੋ ਡਗਰ ਬਨਵਾਰੀ...

ਅਤੇ ਹੁਣ ਵਾਰੀ ਸੀ ਪਰਮਜੀਤ ਕੌਰ ਦੀ। ਦਿਲਰੁਬਾ ਉਪਰ ਮਾਲ ਕੌਂਸ। ਪਰਮਜੀਤ ਤੋਂ ਬਾਅਦ ਗੁਰਦੀਪ ਕੌਰ ਨੇ ਸਿਤਾਰ ਉਪਰ ਬਿਹਾਗ ਵਜਾ ਕੇ ਸੁਣਾਇਆ।

'ਸਤਿਜੁਗ' ਬਸੰਤ ਅੰਕ, ੨੦੫੨, ਪੰਨਾ ੩੪–੩੮

**ਮਸਤਾਨ ਗੜ੍ਹ ਅਬਾਦ, ਗਊਸ਼ਾਲਾ, ਵਰਨੀ**

ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਦਰਖਤਾਂ, ਬਾਗਾਂ ਤੇ ਸੜਕਾਂ ਦੀ ਬਹੁਤ ਘਾਟ ਸੀ। ਸਤਿਗੁਰੂ ਜੀ ਨੇ ਇਸ ਘਾਟ ਨੂੰ ਪੂਰਾ ਕਰਨ ਵਾਸਤੇ ਪਹਿਲਾਂ ਮਸਤਾਨਗੜ ਦੇ ਦਲਦਲੀ ਰਕਬੇ ਨੂੰ ਆਬਾਦ ਕਰਨ ਦੀ ਯੋਜਨਾ ਬਣਾਈ ਤੇ ਆਪ ਟਰੈਕਟਰ ਦੁਆਰਾ ਕਰਾਹੇ ਫੇਰ ਫੇਰ ਜਿਥੇ ਸਾਰੇ ਰਕਬੇ ਨੂੰ ਉਪਜਾਊ ਬਣਾਇਆ ਉਥੇ ਰਹਿਣ ਲਈ ਮਕਾਨ, ਗਊਸ਼ਾਲਾ, ਵਰਨੀ, ਲੰਗਰ ਚਲਾਇਆ, ਸੇਵਾਦਾਰਾਂ ਦੇ ਕਈ ਘਰ ਵਸਾਏ। ਮਸਤਾਨਗੜ੍ਹ ਇਸ ਵਕਤ ਬਹੁਤ ਹੀ ਰਮਣੀਕ ਹੈ।

**ਸ੍ਰੀ ਜੀਵਨ ਨਗਰ ਇਲਾਕੇ ਵਿਚ ਸੜਕਾਂ ਦਾ ਨਿਰਮਾਣ ਅਤੇ ਬਾਗ ਅਤੇ ਟਿੱਬੇਵਾਲਾ ਖੂਹ**

ਇਸ ਇਲਾਕੇ ਵਿਚ ਕੁੱਛ ਮੁਤੱਸਵੀ ਸਰਕਾਰੀ ਅਤੇ ਗੈਰ ਸਰਕਾਰੀ ਕਰਮਚਾਰੀ ਸੜਕਾਂ ਬਨਾਉਣ ਦੇ ਹੱਕ ਵਿਚ ਨਹੀਂ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਯੋਜਨਾ ਅਧੀਨ ਇਸ ਇਲਾਕੇ ਦੀ ਸੰਗਤ ਦੁਆਰਾ ਸ੍ਰੀ ਜੀਵਨ ਨਗਰ ਦੇ ਆਲੇ ਦੁਆਲੇ ਪੱਕੀਆਂ ਸੜਕਾਂ ਦਾ ਇਕ ਜਾਲ ਹੀ ਵਿਛਾ ਦਿੱਤਾ। ਦਰਖ਼ਤਾਂ ਦੀ ਥੁੜ੍ਹ ਪੂਰੀ ਕਰਨ ਲਈ ਪਹਿਲਾਂ ਸ੍ਰੀ ਸਤਿਗੁਰੂ ਜੀ ਆਪਣੇ ਰਕਬੇ ਵਿਚ ਪੌਦੇ ਲਾਉਣ ਦੀ ਸਕੀਮ ਚਾਲੂ ਕੀਤੀ ਫਿਰ ਸਾਰੇ ਨਗਰਾਂ ਵਾਲਿਆਂ ਨੂੰ ਪੌਦੇ ਵਗੈਰਾ ਲਾਉਣ ਦੀ ਪ੍ਰੇਰਨਾ ਦਿੱਤੀ। ਜਿਸਦੇ ਫਲਸਰੂਪ ਇਸ ਵਕਤ ਸਫੈਦੇ ਦੇ ਦੋ ਲਖ ਦਰਖਤ ਲਹਿਰਾਉਂਦੇ ਵੇਖੇ ਜਾ ਸਕਦੇ ਹਨ। ਫਿਰ ਅੰਗੂਰਾਂ ਤੇ ਕਿੰਨੂਆਂ ਦੇ ਬਾਗ ਲਾਉਣ, ਲਵਾਉਣ ਦੀ ਯੋਜਨਾ ਚਾਲੂ ਕਰਵਾਈ। ਜਿਥੇ ਸ੍ਰੀ ਜੀਵਨ ਨਗਰ ਦੇ ਇਕ ਪਾਸੇ ਮਸਤਾਨਗੜ ਦੀ ਕੋਠੀ ਸੁਹਾਵਣਾ ਰੂਪ ਧਾਰਨ ਕਰੀ ਬੈਠੀ ਹੈ ਉਥੇ ਦੂਸਰੇ ਪਾਸੇ ਟਿੱਬੇ ਵਾਲਾ ਖੂਹ ਇੰਦ੍ਰਪੁਰੀ ਦੇ ਬਾਗ ਦਾ ਸੁਹਾਵਨਾ ਦ੍ਰਿਸ਼ ਪੇਸ਼ ਕਰ ਰਿਹਾ ਹੈ। ਏਥੇ ਹੀ ਬੱਸ ਨਹੀਂ, ਬੰਗਲੌਰ ਵਿਖੇ ਫਾਰਮ ਖਰੀਦਿਆ। ਜਿਸਦਾ ਨਾਮ ਨਾਮਧਾਰੀ ਫਾਰਮ ਰੱਖਿਆ ਜੋ ਪਹਿਲਾਂ ਪੰਜਾਬ ਤੇ ਹਰਿਆਣੇ ਤੋਂ ਕੁਝ ਦੂਰ ਹੋਣ ਅਤੇ ਯੋਗ ਪ੍ਰਬੰਧਕ ਨਾ ਹੋਣ ਕਾਰਨ ਉਤਨਾ ਲਾਭਦਾਇਕ ਪ੍ਰਤੀਤ ਨਹੀਂ ਸੀ ਪਰ ਉਸ ਫਾਰਮ ਨੂੰ ਸ੍ਰੀ ਠਾਕੁਰ ਉਦੈ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ, ਉਨ੍ਹਾਂ ਦੀ ਪ੍ਰੇਰਨਾ ਸਦਕਾ ਅਜ ਸਬਜੀਆਂ ਤੇ ਫਲਾਂ ਦਾ ਕੇਂਦਰ (ਉਪਜਾਊ) ਬਣਾ ਰੱਖਿਆ ਹੈ। ਸਗੋਂ ਨਾਮਧਾਰੀ ਫਾਰਮ ਵਿਚ ਵੱਖ–ਵੱਖ ਫਲਾਂ, ਫੁਲਾਂ ਅਤੇ ਸਬਜ਼ੀਆਂ ਦੇ ਬੀਜ ਵਿਦੇਸਾਂ ਵਿਚ ਸਪਲਾਈ ਕੀਤੇ ਜਾ ਰਹੇ ਹਨ।

## ਸ੍ਰੀ ਭੈਣੀ ਸਾਹਿਬ ਅਕਾਲ ਬੁੰਗੇ, ਰਾਮਸਰ, ਲੰਗਰ, ਅਕੈਡਮੀ, ਵਰਨੀ, ਬਿਰਧਸ਼ਾਲਾ

ਸਾਰਾ ਪ੍ਰੋਗ੍ਰਾਮ ਸਚੇ ਪਾਤਸ਼ਾਹ ਜੀ ਦੀ ਯੋਜਨਾ ਅਧੀਨ ਹੁੰਦਾ ਹੈ। ਜਦੋਂ ਕਿ ਸ੍ਰੀ ਭੈਣੀ ਸਾਹਿਬ ਸ੍ਰੀ ਅਕਾਲ ਬੁੰਗੇ ਤੋਂ ਲੰਗਰ ਤੇ ਲੰਗਰ ਤੋਂ ਸ੍ਰੀ ਰਾਮਸਰ ਤਕ ਅਥਵਾ ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ ਮੰਦਰ ਦੇ ਘੇਰੇ ਵਿਚ ਜੋ ਅਣਗਿਣਤ ਪ੍ਰੋਜੈਕਟ ਚੱਲ ਰਹੇ ਹਨ ਜਿਨ੍ਹਾਂ ਦੇ ਨਤੀਜੇ ਵਜੋਂ ਹੁਣ ਸ੍ਰੀ ਭੈਣੀ ਸਾਹਿਬ ਦਾ ਕਾਇਆ ਕਲਪ ਹੋਇਆ ਨਜ਼ਰ ਆ ਰਿਹਾ ਹੈ, ਇਹ ਸਾਰਾ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਨਾ ਗਿਣੀਆਂ ਜਾ ਸਕਣ ਵਾਲੀਆਂ ਯੋਜਨਾ ਹੀ ਮੂਰਤਮਾਨ ਹੋ ਰਹੀਆਂ ਹਨ। ਯੋਜਨਾਵਾਂ ਵਿਚੋਂ ਹੀ ਸ੍ਰੀ ਰਾਮਸਰ ਸਰੋਵਰ ਦਾ ਨਵਨਿਰਮਾਣ ਦੁਨੀਆਂ ਭਰ ਦੇ ਦਰਸ਼ਕਾਂ ਨੂੰ ਪ੍ਰਭਾਵਿਤ ਕਰ ਰਿਹਾ ਹੈ। ਪਰ ਇਹ ਸਾਰਾ ਕੁਝ ਪ੍ਰਦੇਸੀ ਪ੍ਰੀਤਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਆਮਦ ਤੇ ਸਵਾਗਤ ਵਾਸਤੇ ਹੀ ਕੀਤਾ ਜਾ ਰਿਹਾ ਹੈ।

## ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਪਾਠ ਅਤੇ ਵਰਨੀਆਂ

ਇਥੇ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਬਾਰੇ 'ਸਤਿਜੁਗ' ੨੬ ਮਈ ੧੯੯੪ ਦਾ ਲੇਖ ਅਤੇ ਕਰਮ ਸਿੰਘ ਪਟਵਾਰੀ ਦੀ ਪੁਸਤਕ ਵਿਚੋਂ ਪੰਨਾ ੩੩੦-੩੩੧-੩੩੨-੩੩੩-੩੩੪ ਦਾ ਜ਼ਿਕਰ ਦੇਣਾ ਜ਼ਰੂਰੀ ਸਮਝਦਾ ਹਾਂ:

**"ਤਰੱਕੀ ਲਈ ਨੇਕ ਨੀਅਤੀ ਨਾਲ ਕੀਤਾ ਕੰਮ ਰੁਕ ਨਹੀਂ ਸਕਦਾ"-ਸ੍ਰੀ ਸਤਿਗੁਰੂ ਜੀ**

ਸਿਰਸਾ, 17 ਮਈ ਏਥੋਂ 30 ਕਿਲੋਮੀਟਰ ਦੂਰ ਜੀਵਨ ਨਗਰ ਵਿਚ ਨਵੀਂ ਅਨਾਜ ਮੰਡੀ ਦਾ ਨੀਂਹ ਪੱਥਰ ਰੱਖਣ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫਰਮਾਇਆ ਕਿ ਇਲਾਕੇ ਦੀ ਤਰੱਕੀ ਵਾਸਤੇ ਜਿਹੜਾ ਕੰਮ ਨੇਕ ਨੀਅਤੀ ਨਾਲ ਕੀਤਾ ਜਾਏ ਰੁਕ ਨਹੀਂ ਸਕਦਾ।

ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਪਿੰਡਾਂ ਦੀਆਂ ਜ਼ਮੀਨਾਂ ਖਰੀਦਣ ਬਾਰੇ ਦੱਸਿਆ ਸਤਿਗੁਰੂ ਜੀ ਨੇ ਉਦੋਂ ਕ੍ਰਿਪਾ ਕੀਤੀ ਜਦੋਂ ਕੋਈ ਏਧਰ ਮੂੰਹ ਨਹੀਂ ਸੀ ਕਰਦਾ। ਮੈਨੂੰ ਇਕੱਠੇ ਕੀਤੇ ਪੈਸਿਆਂ ਦਾ ਹਿਸਾਬ ਕਿਤਾਬ ਦਿੱਤਾ ਗਿਆ। ਮੈਨੂੰ ਕਈਆਂ ਨੇ ਜ਼ਮੀਨ ਬਾਰੇ ਪੁੱਛਿਆ ਤਾਂ ਮੇਰਾ ਉੱਤਰ ਸੀ, ਜ਼ਮੀਨ ਨਾ ਵੇਖੋ ਜ਼ਮੀਨ ਲੈ ਕੇ ਦੇਣ ਵਾਲਾ ਵੇਖੋ!" ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕੂਕਿਆਂ ਨੂੰ ਪਾਕਿਸਤਾਨ ਦੇ ਇਲਾਕੇ ਵਿਚੋਂ ਨਿਕਲਣ ਦੇ ਹੁਕਮ ਬਾਰੇ ਵੀ ਦੱਸਿਆ ਜਿਸਬਾਰੇ ਸ. ਪਰਤਾਪ ਸਿੰਘ ਕੈਰੋਂ ਵਰਗੇ ਪਹਿਲਾਂ ਇਤਬਾਰ ਨਹੀਂ ਸਨ ਕਰਦੇ, ਵੰਡ ਪਿਛੋਂ ਕਹਿਣਲੱਗੇ, "ਕੂਕਿਓ ਤੁਸੀਂ ਸੱਚੇ, ਤੁਸੀਂ ਸੱਚੇ, ਤੁਸੀਂ ਸੱਚੇ।" ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਕਿਰਪਾ ਵੀ ਚੇਤੇ ਕਰਾਈ ਕਿ ਜਿਥੋਂ ਕਾਲ ਮਾਰੇ ਲੋਕ 1956 ਬਿ. ਵਿਚ ਸਤਿਗੁਰੂ ਹਰੀ ਸਿੰਘ ਸਮੇਂ ਲੰਗਰ ਪ੍ਰਸ਼ਾਦੇ ਲਈ ਸ੍ਰੀ ਭੈਣੀ ਸਾਹਿਬ ਗਏ ਸਨ, ਜਿਥੇ ਪਾਣੀ ਬੜੇ ਡੂੰਘੇ ਸਨ, ਫਸਲ ਦੇ ਆਸਾਰ ਘੱਟ ਸਨ। ਸਤਿਗੁਰੂ ਹਰੀ ਸਿੰਘ ਦੇ ਸਾਹਿਬਜ਼ਾਦੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਇਲਾਕੇ ਵਿਚੋਂ ਕਾਲ ਕੱਢਿਆ। ਉਥੇ 37 ਕਿਲੋ ਦਿਹਾੜੀ ਦਾ ਦੁੱਧ ਦੇਣ ਵਾਲੀਆਂ ਗਾਵਾਂ ਪਾਲੀਆਂ, ਘੋੜੇ ਪਾਲੇ, ਫਸਲਾਂ ਬੇਅੰਤ ਹੋਣ ਲੱਗੀਆਂ। ਬਾਗ ਬਗੀਚੇ ਲੱਗੇ। ਆਪ ਨੇ ਆਪਣੇ ਆਪ ਨੂੰ ਕੰਡੇ ਚੁੱਭਣ ਦੀ ਪ੍ਰਵਾਹ ਨਹੀਂ ਕੀਤੀ ਅਤੇ ਲੋਕਾਂ ਲਈ ਰਾਹ ਸਾਫ ਕਰ ਗਏ। ਆਪ ਨੇ ਸਾਧ ਸੰਗਤ ਨੂੰ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਦਾ ਉਪਦੇਸ਼ ਦਿੱਤਾ। ਆਪ ਨੇ ਔੜ ਤੋਂ ਬਚਣ ਲਈ ਸਾਰੇ ਪਿੰਡਾਂ ਦੇ ਸਿੱਖਾਂ ਨੂੰ ਹਰ

ਪਿੰਡ ਵਿਚ ਇੱਕ ਇੱਕ ਅਖੰਡ ਪਾਠ ਕਰਵਾ ਕੇ ਮੀਂਹ ਲਈ ਅਰਦਾਸ ਕਰਨ ਦਾ ਹੁਕਮ ਕੀਤਾ ਤਾਂ ਕਿ ਮੀਂਹ ਪਵੇ ਅਤੇ ਗੁਰੂ ਅਰਜਨ ਦੇਵ ਦੀ ਬਾਣੀ ਤੇ ਅਮਲ ਹੋਵੇ-

ਮੀਹੁ ਪਇਆ ਪਰਮੇਸਰਿ ਪਾਇਆ। ਜੀਅ ਜੰਤ ਸਭਿ ਸੁਖੀ ਵਸਾਇਆ।

**"ਪਾਤਸ਼ਾਹ ਦੇ ਸੁਪਨ ਦਰਸ਼ਨ-ਪਹਿਰੇ ਦੇ ਮਾਲਕ ਦਾ ਹੁਕਮ ਮੰਨਣ ਦਾ ਹੁਕਮ"**

ਟਰਾਂਟੋ—ਪਿਛਲੇ ਦਿਨੀਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਆਪਾਰ ਕਿਰਪਾ ਦੁਆਰਾ ਕੈਨੇਡਾ ਨਿਵਾਸੀ ਸ਼ਰਨਜੀਤ ਸਿੰਘ (ਸਪੁੱਤਰ ਸੰਤ ਨਿਰਮਲ ਸਿੰਘ ਤੇ ਬੀਬੀ ਗਿਆਨ ਕੌਰ) ਨੂੰ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਵਨ ਪਵਿਤ੍ਰ ਦੇ ਦਰਸ਼ਨ ਸੁਪਨੇ ਵਿਚ ਹੋਏ ਹਨ ਤੇ ਉਹਨਾਂ ਨੇ ਸਾਧ ਸੰਗਤ ਨੂੰ ਹੁਕਮ ਦਿੱਤਾਹੈ ਕਿ ਹਰ ਰੋਜ਼ 2 ਘੰਟੇ ਨਿਤਨੇਮ ਕਰਨਾ ਹੈ ਤੇ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਮੰਨਣਾ ਹੈ। ਇਹ ਸਾਧ ਸੰਗਤ ਨੂੰ ਸਾਡੇ ਵਲੋਂ ਜਾ ਕੇ ਕਹਿ ਦੇਣਾ। ਸਾਰੀ ਵਾਰਤਾ ਸ਼ਰਨਜੀਤ ਸਿੰਘ ਨੇ ਇੰਜ ਦੱਸੀ:-

"ਮੈਨੂੰ ਤੜਕੇ ਸੁਪਨਾ ਆਇਆ ਕਿ ਮੈਂ ਤੇ ਮੇਰਾ ਭਰਾ ਜਸਵੀਰ ਸਿੰਘ ਆਸਾ ਜੀ ਦੀ ਵਾਰ ਵਿਚ ਬੈਠੇ ਹਾਂ। ਫਿਰ ਉਠਕੇ ਬਾਹਰ ਚਲੇ ਗਏ ਹਾਂ, ਤੇ ਐਸੀ ਜਗ੍ਹਾ ਤੇ ਪਹੁੰਚ ਗਏ ਜਿਥੇ ਕੋਈ ਵੀ ਨਹੀਂ ਹੈ। ਅਸੀਂ ਦੋਵੇਂ ਹੀ ਖੜ੍ਹੇ ਹਾਂ। ਕੁਛ ਦੇਰ ਬਾਅਦ ਮੈਂ ਕੀ ਵੇਖਦਾ ਹਾਂ ਕਿ ਥੋੜ੍ਹੀ ਦੂਰ ਤੇ ਸੱਚੇ ਪਾਤਸ਼ਾਹ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆ ਰਹੇ ਹਨ। ਉਹਨਾਂ ਦੇ ਹੱਥ ਵਿਚ ਮੁੱਠ ਵਾਲੀ ਸੋਟੀ ਫੜੀ ਹੈ ਦੋ ਸਿੰਘ ਨਾਲ ਹਨ। ਉਹਨਾਂ ਸਿੰਘਾਂ ਦੇ ਕੋਲ ਚਿੱਟੇ ਘੋੜੇ ਹਨ। ਉਹ ਵੀ ਬੜੇ ਵਡੇ ਤੇ ਤਕੜੇ ਹਨ। ਦੋਨਾਂ ਸਿੰਘਾਂ ਦੇ ਹੱਥਾਂ ਵਿਚ ਵੀ ਖੂੰਡੇ ਫੜੇ ਹੋਏ ਹਨ। ਇਕ ਸਿੰਘ ਨੂੰ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਉਹ ਜਿਹੜੇ ਦੋ ਕਾਕੇ ਖੜੇ ਹਨ, ਉਹਨਾਂ ਨੂੰ ਬੁਲਾ ਕੇ ਲਿਆਉ। ਸਿੱਖ ਸਾਨੂੰ ਲੈ ਕੇ ਗਿਆ। ਜਦੋਂ ਅਸੀਂ ਸਤਿਗੁਰਾਂ ਪਾਸ ਜਾ ਕੇ ਨਮਸਕਾਰ ਕੀਤੀ ਤਾਂ ਉਹਨਾਂ ਨੇ ਸਾਨੂੰ ਘੁੱਟ ਕੇ ਜੱਫੀ ਪਾ ਲਈ। ਅਸੀਂ ਦੋਨੋਂ ਰੋਈ ਹੀ ਜਾਂਦੇ ਹਾਂ। ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ, ਕਾਕਿਓ ਸਮਾਂ ਹੁਣ ਆ ਗਿਆ ਹੈ। ਥੋੜ੍ਹੀ ਦੇਰ ਬਾਕੀ ਹੈ, ਅਸੀਂ ਹੁਣ ਛੇਤੀ ਆ ਜਾਣਾ ਹੈ। ਸਾਧ ਸੰਗਤ ਨੂੰ ਮੇਰਾ ਇਹ ਹੁਕਮ ਸੁਣਾ ਦੇਣਾ ਕਿ ਹਰ ਰੋਜ਼ ਦੋ ਘੰਟੇ ਨਿਤਨੇਮ ਕਰਿਆ ਕਰਨ ਤੇ ਪਹਿਰੇ ਦੇ ਮਾਲਕ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਦਾ ਹਰ ਹੁਕਮ ਮੰਨਿਆ ਕਰਨ। ਸ੍ਰੀ ਸਤਿਗੁਰੂ ਜੀ ਨੇ ਸਿੰਘਾਂ ਨਾਲ ਬਚਨ ਕੀਤਾ ਕਾਕੇ ਬਹੁਤ ਚੰਗੇ ਹਨ, ਆਪਣਾ ਬਾਣਾ ਪਾਇਆ ਹੈ। ਤਕੜੇ ਹੋ ਕੇ ਭਜਨ ਕਰਿਆ ਕਰੋ। ਫਿਰ ਸਤਿਗੁਰੂ ਸਚੇ ਪਾਤਸ਼ਾਹ ਜੀ ਤੇ ਸਿੰਘ ਅਦ੍ਰਿਸ਼ਟ ਹੋ ਗਏ।"

**"ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਨਮਿਤ ਸਵਾ ਲੱਖ ਪਾਠ ਪੂਰੇ ਕਰੋ"**

ਦਿੱਲੀ-6 ਜਨਵਰੀ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਦੀ ਸਾਧ ਸੰਗਤ ਨੂੰ ਦਰਸ਼ਨ ਦਿੱਤੇ। ਆਪਨੇ ਉਪਦੇਸ਼ ਦਿੱਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸ਼ੁਰੂ ਕੀਤੇ ਗਏ ਪਾਠ ਪੂਰੇ ਕੀਤੇ ਜਾਣ। ਇਹ ਪਾਠਾਂ ਦਾ ਪਰਵਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਲਾਇਆ ਸੀ। ਸਤਿਗੁਰੂ ਜਗਜੀਤ ਸਿੰਘ

ਜੀ ਨੇ ਉਹਨਾਂ ਬਾਰੇ ਬਚਨ ਕਰਦਿਆਂ ਫ਼ਰਮਾਇਆ, "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਜ਼ਰੂਰ ਹੋਣੇ ਹਨ। ਸ੍ਰੀ ਸਤਿਗੁਰੂ ਜੀ ਦੇ 90 ਹੁਕਮ ਪੂਰੇ ਹੋ ਗਏ ਹਨ ਤਾਂ ਬਾਕੀਦੇ 10 ਭੀ ਸੱਚ ਮੰਨੋ, ਜ਼ਰੂਰ ਪੂਰੇ ਹੋਣਗੇ। ਸਤਿਗੁਰੂ ਜੀ ਨੇ ਪਾਕਿਸਤਾਨ ਬਣਨ ਸਮੇਂ ਹੁਕਮ ਕੀਤਾ ਸੀ ਕਿ ਰਾਵੀਓਂ ਪਾਰ ਹੋ ਜਾਓ ਜਿਨ੍ਹਾਂ ਹੁਕਮ ਮੰਨ ਲਿਆ ਉਹਨਾਂ ਦਾ ਨੁਕਸਾਨ ਨਹੀਂ ਹੋਇਆ ਜਿਨ੍ਹਾਂ ਨਹੀਂ ਮੰਨਿਆ ਭਾਵੇਂ ਵੱਡੇ ਸੋਧੀ ਸੀ, ਨਿਤਨੇਮੀ ਮਰਿਯਾਦਾ ਦੇ ਧਾਰਨੀ ਸਨ ਮਲੇਛਾਂ ਹਥੋਂ ਮਾਰੇ ਗਏ ਪੱਤਾਂ ਲੁਹਾਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਹੋ ਰਹੇ ਹਨ। ਉਸ ਵਿਚ ਅਸੀਂ ਆਪਣਾ ਆਪਣਾ ਹਿੱਸਾ ਪਾ ਰਹੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕਰਨ ਤੋਂ ਮਹੀਨਾ ਕੁ ਪਹਿਲਾਂ ਸ੍ਰੀ ਭੈਣੀ ਸਾਹਿਬ ਮੈਨੂੰ ਆਪਣੇ ਕੋਲ ਬੁਲਾ ਕੇ ਚੌਂਕੀ ਤੇ ਬਠਾਇਆ ਮਹਾਰਾਜ ਬੀਰ ਸਿੰਘ ਜੀ ਵੀ ਸੇਵਾ ਵਿਚ ਹਾਜ਼ਰ ਸਨ। ਹੁਕਮ ਕੀਤਾ "ਬੇਸ਼ਕ ਕੋਠੇ ਕੜੀਆਂ ਵਿਕ ਜਾਣ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਨਾ ਰਹਿ ਜਾਣ।

ਸੋ ਸਾਧ ਸੰਗਤ ਨੇ ਪ੍ਰਦੇਸ਼ ਗਵਨ ਸ਼ਤਾਬਦੀ ਸਮੇਂ ਸੰਨ 1970 ਤੋਂ 1974 ਤੱਕ ਸਵਾ ਲੱਖ ਪਾਠ ਕੀਤੇ। ਜਿਨ੍ਹਾਂ ਦਾ ਭੋਗ ਸੰਤ ਨਗਰ (ਸਿਰਸਾ) ਵਿਚ ਅੱਸੂ ਦੇ ਮੇਲੇ ਸਮੇਂ ਪਾਇਆ ਗਿਆ। ਹੁਣ ਫਿਰ ਸਾਧ ਸੰਗਤ ਪਾਠ ਕਰ ਰਹੀ ਹੈ। ਮੈਨੂੰ ਬੜਾ ਮਾਨ ਹੈ ਸਾਧ ਸੰਗਤ ਉਤੇ। ਉਹ ਤਨ, ਮਨ, ਧਨ ਕਰਕੇ ਬਹੁਤ ਸੇਵਾ ਕਰਦੀ ਹੈ ਅਤੇ ਪਾਠ ਵੀ ਕਰਦੀ ਹੈ।

ਸੰਗਤ ਦੱਸੇ ਕਿ ਉਹਨਾਂ ਵਿਚੋਂ ਕਿਹੜੇ ਸਰੀਰ ਪਾਠ ਵਾਪਸ ਕਰਦੇ ਹਨ? ਕਿਹੜੇ ਹੋਰ ਪਾਠ ਮੰਗਦੇ ਹਨ ਪਰ ਜੇ ਅਸੀਂ ਏਥੇ ਵਾਲੇ ਪਾਠ ਨਾ ਕਰਾਂਗੇ ਤਾਂ ਪਾਠ ਕਿਸੇ ਹੋਰ ਥਾਂ ਦੇ ਸਿਖ-ਸਾਧ ਕਰਨਗੇ। ਸੋ ਇਸ ਤਰ੍ਹਾਂ ਅਸੀਂ ਸੇਵਾ ਤੋਂ ਵਾਂਝੇ ਰਹਿ ਜਾਵਾਂਗੇ। ਇੰਝ ਨਹੀਂ ਹੋਣਾ ਚਾਹੀਦਾ। ਸਾਨੂੰ ਹੁਕਮ ਵਿਚ ਰਹਿਣਾ ਚਾਹੀਦਾ ਹੈ। ਸਤਿਗੁਰੂ ਜੀ ਨੇ ਆਪਣੀ ਕਿਰਪਾ ਆਪ ਕਰਨੀ ਹੈ। ਸਾਡੀ ਬਹਾਦਰੀ ਕੋਈ ਨਹੀਂ। ਅਸੀਂ ਤਾਂ ਜ਼ਿਮੀਂਦਾਰ ਵਾਂਗੂੰ ਸੇਵਾ ਕਰਨੀ ਹੈ। ਮਿਹਨਤ ਕਰਨੀ ਹੈ। ਉਹ ਹਰ ਪੈਲੀ ਤੇ ਮਿਹਨਤ ਕਰਦਾ ਹੈ, ਪਰ ਫਲ ਕਿਸੇ ਦਾ ਵੱਧ ਕਿਸੇ ਦਾ ਘੱਟ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਲੋਕਾਂ ਵਾਸਤੇ ਕਿਰਪਾ ਕੀਤੀ। ਉਹਨਾਂ ਦੇ ਰਾਹ ਤੇ ਚਲ ਕੇ ਆਜ਼ਾਦੀ ਲਈ। ਸੋ ਉਸ ਸਤਿਗੁਰੂ ਵਾਸਤੇ ਪਾਠ ਕਰੋ ਤਗੜੇ ਹੋਕੇ।"

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਾਧ ਸੰਗਤ ਪਾਠਾਂ ਲਈ ਹੋਰ ਫਿਕਰਮੰਦ ਹੋ ਗਈ।

**ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ 13ਵੀਂ ਅਖੰਡ ਵਰਨੀ**

ਨਿਰੰਤਰ ਵਰਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰੰਭ ਕੀਤੀ ਸੀ। ਉਹਨਾਂ ਦੇ ਸਮੇਂ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਚ ਇਹ ਵਰਨੀ ਚਲਦੀ ਰਹੀ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਦੇਸ਼ ਵਿਦੇਸ਼ ਵਿਚ 13 ਥਾਵਾਂ ਉੱਤੇਵਰਨੀ ਚੱਲ ਰਹੀ ਹੈ। ਦਿੱਲੀ ਵਰਨੀ ਦੇ ਵੱਖਰੇ ਸਥਾਨ ਵਾਸਤੇ ਸਤਿਗੁਰੂ ਜੀ ਨੇ ਆਪਣੇ ਕਰ ਕੰਵਲਾਂ ਦੁਆਰਾ ਨੀਂਹ ਰੱਖਣ ਦੀ ਕਿਰਪਾ ਕੀਤੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਦੀ ਸਾਧ ਸੰਗਤ ਉਤੇ ਅਪਾਰ ਬਖਸ਼ਸ਼ ਕੀਤੀ ਹੈ। ਆਪ ਜੀ ਨੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਿੱਲੀ ਵਿਖੇ ਅਖੰਡ ਵਰਨੀ ਦਾ ਸ਼ੁਭ ਅਰੰਭ ਆਪਣੀ ਹਜ਼ੂਰੀ ਵਿਚ ਪੂਰਬਾ ਜੀ ਤੋਂ ਅਰਦਾਸ ਕਰਵਾ ਕੇ ਕੀਤਾ ਹੈ। 9 ਜਨਵਰੀ ਨੂੰ ਡਾਲਟਨਗੰਜ ਤੋਂ ਸ਼ਾਮ 5-55 ਵਜੇ

ਵਾਪਸੀ ਸਮੇਂ ਸੱਚੇ ਪਾਤਸ਼ਾਹ ਜੀ ਨੇ ਨੌਜਵਾਨਾਂ ਤੇ ਕਿਰਪਾ ਕੀਤੀ। ਉਹਨਾਂ ਨੂੰ ਵਰਨੀ ਵਿਚ ਹਿੱਸਾ ਲੈਣ ਦੀ ਸੇਵਾ ਬਖਸ਼ੀ। ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਅਤੇ ਨਾਮ ਜਪ ਕੇ ਆਪਣਾ ਜੀਵਨ ਸਵਾਰਨ ਤੇ ਸੁਧਾਰਨ ਲਈ ਸੌ ਤੋਂ ਵਧ ਨੌਜਵਾਨਾਂ ਨੇ, ਵਰਨੀ ਵਿਚ ਹਿੱਸਾ ਲੈਣ ਲਈ ਆਪਣੇ ਨਾਂ ਲਿਖਾਏ।

ਵਰਨੀ ਦਾ ਆਰੰਭ ਧੂਪ, ਦੀਪ, ਕੁੰਭ ਰੱਖ ਕੇ ਕੀਤਾ ਗਿਆ। ਇਸ ਨਿਰੰਤਰ ਵਰਨੀ ਵਿਚ ਹਰ ਇਕ ਨੇ ਦੋ ਦੋ ਘੰਟਿਆਂ ਦੀ ਰੌਲ ਦੇਣੀ ਹੈ। ਹਰ ਭਜਨੀਕ ਸੁਚ ਸੋਧ ਦਾ ਇਸ਼ਨਾਨ ਕਰਕੇ ਮਰਯਾਦਾ ਦਾ ਧਾਰਨੀ ਹੋ ਕੇ ਵਰਨੀ ਵਿਚ ਬੈਠ ਕੇ ਚੁਅਖਰੇ, ਗੁਰਮੰਤ੍ਰ ਦਾ ਸਿਮਰਨ ਕਰੇਗਾ। ਇਹ ਕਾਰਜ ਦਿਨ ਰਾਤ, ਸਰਦੀ-ਗਰਮੀ ਹਰ ਸਮੇਂ, ਹਰ ਰੁੱਤੇ ਚਲਦਾ ਰਹੇਗਾ। ਦੋ ਅਖੰਡ ਵਰਨੀਆਂ ਭਗੌਤੀ ਦੀਆਂ ਇਕ ਸ੍ਰੀ ਭੈਣੀ ਸਾਹਿਬ ਤੇ ਦੂਸਰੀ ਸ੍ਰੀ ਜੀਵਨ ਨਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ 'ਚ ਸ਼ੁਰੂ ਕਰਵਾਈਆਂ।

'ਸਤਿਜੁਗ' 20 ਜਨਵਰੀ 1994

### ਸਤਿਗੁਰੂ ਜੀ ਦੇ ਦਿਲ ਦਾ ਆਪਰੇਸ਼ਨ

ਇਥੇ ਮੈਂ ਆਪਣੀ ਕਵਿਤਾ ਨਾਲ ਸ਼ੁਰੂ ਕਰਦਾ ਹਾਂ ਤੇ ਇਹ ਵੇਰਵੇ ਸਹਿਤ 'ਕੇਸ ਪ੍ਰਸੰਗ' ਕ੍ਰਿਤ ਸ. ਸਰੂਪ ਸਿੰਘ ਅਲੱਗ ਦਾ ਲਿਖਿਆ ਦੇ ਰਿਹਾ ਹਾਂ:

**ਧੰਨ ਗੁਰੂ ਜਗਜੀਤ ਆਤਮਾ**

(ਆਸਟਰੇਲੀਆ ਵਿਖੇ ਦਿਲ ਦਾ ਆਪਰੇਸ਼ਨ)

ਸ੍ਰੀ ਸਤਿਗੁਰੂ ਜਗਜੀਤ ਹਰੀ ਨੇ, ਅਚਰਜ ਚੋਜ ਵਿਖਾਇਆ ਇਹ।
ਅਸਟ੍ਰੇਲੀਆ ਪ੍ਰਦੇਸ ਜਾਣਦਾ, ਬਹਾਨਾ ਸੀ ਬਨਾਇਆ ਇਹ।
ਉਪਰੇਸ਼ਨ ਕਰਵਾਣਾ ਦਿਲ ਦਾ, ਡਾਕਟਰਾਂ ਨੂੰ ਫੁਰਮਾਇਆ ਇਹ।
ਰੋਮ ਛਾਤੀ ਦੇ ਕੱਟੇ ਨ ਜਾਵਣ, ਪਹਿਲਾਂ ਪੱਕ ਪਕਾਇਆ ਇਹ।
ਨ ਕੋਈ ਬਲੱਡ ਚੜ੍ਹਾਇਆ ਜਾਵੇ, ਦੂਸਰਾ ਪ੍ਰਣ ਸੁਣਾਇਆ ਇਹ।
ਅਲਕੋਹਲ ਵਾਲੀ ਦਵਾਈ ਨ ਹੋਵੇ, ਤੀਜਾ ਵਾਕ ਸੁਣਾਇਆ ਇਹ।
ਔਰਤ ਨਰਸ ਕੋਈ ਹੱਥ ਨ ਲਾਵੇ, ਚੌਥਾ ਬਚਨ ਅਲਾਇਆ ਇਹ।
ਡਾਕਟਰ ਸੁਣ ਹੈਰਾਨ ਹੋ ਕਹਿੰਦੇ, ਕੈਸਾ ਮਰੀਜ਼ ਹੈ ਆਇਆ ਇਹ।
ਐਂਪਰ ਰਾਇਲ ਐਲਿਡੋਲ ਡਾਕਟਰ, ਬੀੜਾ ਹੈ ਸੀ ਚਾਇਆ ਇਹ।
ਨਾਮ ਜੀਹਦਾ ਇਆਨਰਾਸ ਸੀ, ਉਸਨੇ ਪ੍ਰਣ ਨਿਭਾਹਿਆ ਇਹ।
ਜਿਵੇਂ ਸਤਿਗੁਰੂ ਹੁਕਮ ਸੀ ਕੀਤਾ, ਉਸਨੇ ਕਰ ਵਿਖਾਇਆ ਇਹ।
ਉਹ ਵੀ ਹੋਇਆ ਹੈਰਾਨ ਤਦੋਂ, ਜਦ ਅੱਖਾਂ ਨਾਲ ਤਕਾਇਆ ਇਹ।
ਇਕੱਹਤਰ ਸਾਲ ਦੀ ਉਮਰ ਹੁੰਦਿਆਂ, ਰਤਾ ਨ ਗੁਰੂ ਘਬਰਾਇਆ ਇਹ।
ਪ੍ਰਬਤ ਵਾਂਗ ਅਡੋਲ ਰਹਿ ਕੇ, ਸਾਨੂੰ ਸਬਕ ਸਿਖਾਇਆ ਇਹ।

ਸੁਖ ਦੁਖ ਦੋਨੋਂ ਸਮਕਰ ਜਾਣੇ, ਕਰਕੇ ਅਮਲ ਦਿਖਾਇਆ ਇਹ।
ਥੋੜ੍ਹੇ ਦਿਨਾਂ 'ਚ ਸਿਹਤ ਜਾਂ ਬਣ ਗਈ, ਡਾਕਟਰਾਂ ਅਜ਼ਮਾਇਆ ਇਹ।
ਡਾਕਟਰਾਂ ਜਦ ਪੁਛਿਆ ਕਾਰਨ, ਸਤਿਗੁਰੂ ਜੀ ਫੁਰਮਾਇਆ ਇਹ।
ਭਜਨ ਬਾਣੀ ਜੋ ਸੰਗਤ ਕੀਤਾ, ਉਸ ਸਦਕਾ ਹੋ ਆਇਆ ਇਹ।
ਏਧਰ ਸਾਰੇ ਦੇਸ ਅੰਦਰ ਹਰ ਥਾਂ, ਖੁਸ਼ੀਆਂ ਦਾ ਹੜ੍ਹ ਸੀ ਆਇਆ ਇਹ।
ਧੰਨ ਸਤਿਗੁਰੂ ਜਗਜੀਤ "ਆਤਮਾ" ਕੌਤਕ ਜਿਸ ਵਿਖਾਇਆ ਇਹ।

ਆਤਮਾ ਸਿੰਘ 'ਸਨਖਤ੍ਰਵੀ'

**ਰੋਮਾਂ ਦੇ ਸਤਿਕਾਰ ਦੀ ਇਕ ਹੋਰ ਤਾਜ਼ਾ ਅਦੁਤੀ ਮਿਸਾਲ**

"ਨਾਮਧਾਰੀ ਵਰਗ ਦੇ ਪਰਮੁਖ, ਬਾਬਾ ਜਗਜੀਤ ਸਿੰਘ ਜੀ ਦਾ 16 ਜੁਲਾਈ 1991 ਨੂੰ ਆਸਟਰੇਲੀਆ ਦੇਸ਼ ਦੇ ਐਲਾਡੇਲ ਸ਼ਹਿਰ ਵਿਚ ਬਾਈ ਪਾਸ ਸਰਜਰੀ ਓਪਰੇਸ਼ਨ ਹੋਇਆ ਜਿਸ ਬਾਰੇ ਕਈ ਮਹੱਤਵਪੂਰਨ ਤੱਥ ਆਸਟਰੇਲੀਆ ਤੋਂ ਭਾਰਤ ਦੀਆਂ ਉੱਘੀਆਂ ਅਖ਼ਬਾਰਾਂ ਵਿਚ ਛਪੇ ਜਿਨ੍ਹਾਂ ਦਾ ਅੰਸ਼ ਜ਼ਿਕਰ ਕਰਨਾ ਇਥੇ ਅਢੁਕਵਾਂ ਨਹੀਂ ਹੋਵੇਗਾ। 71 ਸਾਲਾਂ ਬਾਬਾ ਜੀ ਨੂੰ ਹਿਰਦੇ ਰੋਗ ਕਾਰਨ ਡਾਕਟਰਾਂ ਨੇ ਓਪਰੇਸ਼ਨ ਕਰਵਾਣ ਦੀ ਸਲਾਹ ਦਿੱਤੀ ਅਤੇ ਬਾਬਾ ਜੀ ਕੁਝ ਸ਼ਰਤਾਂ ਤੇ ਇਹ ਓਪਰੇਸ਼ਨ ਕਰਵਾਣ ਲਈ ਸਹਿਮਤ ਹੋ ਗਏ ਜਿਨ੍ਹਾਂ ਵਿਚੋਂ ਪਰਮੁਖ ਇਹ ਸੀ ਕਿ ਉਹ ਚੀਰ ਫਾੜ ਸਮੇਂ ਆਪਣੀ ਛਾਤੀ ਤੇ ਰੋਮਾਂ ਨੂੰ ਕਦੇਚਿਤ ਨਹੀਂ ਕਟਵਾਉਣਗੇ ਤੇ ਓਪਰੇਸ਼ਨ ਸਮੇਂ ਉਨ੍ਹਾਂ ਦੀ ਦਸਤਾਰ ਹਰ ਹਾਲਤ ਵਿਚ ਉਨ੍ਹਾਂ ਦੇ ਕੇਸਾਂ ਨੂੰ ਢੱਕੀ ਰੱਖਣ ਲਈ ਸਿਰ ਤੇ ਬੱਝੀ ਰਹੇਗੀ। ਕੁਝ ਹੋਰ ਸ਼ਰਤਾਂ ਵੀ ਬੜੀਆਂ ਕਠਨ ਸਨ ਜਿਵੇਂ ਉਨ੍ਹਾਂ ਨੂੰ ਖ਼ੂਨ ਨਹੀਂ ਚੜ੍ਹਾਇਆ ਜਾਵੇਗਾ ਅਤੇ ਉਨ੍ਹਾਂ ਦਾ ਕਛਹਿਰਾ ਨਹੀਂ ਉਤਾਰਿਆ ਜਾਵੇਗਾ। ਓਪਰੇਸ਼ਨ ਸਮੇਂ ਸ਼ਰਾਬ ਵਰਗਾ ਨਸ਼ਾ ਪੈਦਾ ਕਰਨ ਵਾਲੀ ਅਲਕੋਹਲ ਮਿਲੀ ਦਵਾਈ ਨਹੀਂ ਦਿੱਤੀ ਜਾਵੇਗੀ ਤੇ ਨਾ ਹੀ ਉਨ੍ਹਾਂ ਦੇ ਜ਼ਖ਼ਮਾਂ ਤੇ ਲਗਾਈ ਜਾਵੇਗੀ। ਇਨ੍ਹਾਂ ਸਖ਼ਤ ਸ਼ਰਤਾਂ ਦੀ ਹੱਦ ਬੰਦੀ ਵਿਚ ਰਹਿੰਦਿਆਂ ਓਪਰੇਸ਼ਨ ਕਰਨ ਲਈ ਕਈ ਦੇਸ਼ਾਂ ਦੇ ਉੱਘੇ ਸਰਜਨਾਂ ਨਾਲ ਸੰਪਰਕ ਸਥਾਪਿਤ ਕੀਤਾ ਗਿਆ। ਭਾਰਤ ਸਮੇਤ ਸਾਰੇ ਨਾਮਵਰ ਸਰਜਨਾਂ ਨੇ ਦੱਸੀਆਂ ਸ਼ਰਤਾਂ ਤੇ ਓਪਰੇਸ਼ਨ ਕਰਨ ਤੇ ਅਸਮਰਥਾ ਪ੍ਰਗਟਾਈ। ਇਤਨੇ ਵਿਚ ਆਸਟਰੇਲੀਆ ਦੇ ਰਾਇਲ ਐਲਿਡੇਲ ਹਸਪਤਾਲ ਦੇ ਸਰਜਨ ਡਾ. ਰਾਸ ਨੇ ਉਨ੍ਹਾਂ ਸ਼ਰਤਾਂ ਵੀ ਇੰਨ-ਬਿੰਨ ਪਾਲਣਾ ਕਰਕੇ ਓਪਰੇਸ਼ਨ ਕਰਨ ਲਈ ਆਪਣੀ ਸਹਿਮਤੀ ਪ੍ਰਗਟਕਰ ਦਿੱਤੀ। ਨਤੀਜੇ ਵਜੋਂ 16 ਜੁਲਾਈ 1991 ਨੂੰ ਓਪਰੇਸ਼ਨ ਹੋਇਆ ਜੋ ਕਿ ਅਕਾਲ ਪੁਰਖ ਦੀ ਮਿਹਰ ਸਦਕਾ ਸਫਲ ਹੋਇਆ। ਆਸਟਰੇਲੀਆਈ ਅਖ਼ਬਾਰਾਂ "ਟੈਲੀਗਰਾਫ ਮਿਰਰ" ਅਤੇ "ਦੀ ਨਿਊਜ਼" ਅਨੁਸਾਰ ਦੁਨੀਆਂ ਦੇ ਬਹੁਤ ਸਾਰੇ ਨਾਮਾਨਗਾਰਾਂ ਨੇ ਬਾਬਾ ਜਗਜੀਤ ਸਿੰਘ ਤੋਂ ਪੁਛਿਆ ਕਿ ਇਨ੍ਹਾਂ ਸਖਤ ਸ਼ਰਤਾਂ ਕਾਰਨ ਉਨ੍ਹਾਂ ਦੇ ਬਚਣ ਦੇ ਚਾਂਸਿਜ਼ ਬਹੁਤ ਘੱਟ ਗਏ ਸਨ, ਕੀ ਉਨ੍ਹਾਂ ਨੂੰ ਇਸ ਗੱਲ ਨਾਲ ਕੋਈ ਪਰੇਸ਼ਾਨੀ ਨਹੀਂ ਹੋਈ? ਤਾਂ ਉਨ੍ਹਾਂ ਸ਼ਾਂਤ ਚਿਤਤਾ ਵਾਲੇ ਲਹਿਜੇ ਵਿਚ ਉੱਤਰ ਦਿੱਤਾ ਕਿ ਗੁਰੂ ਦੇ ਸਿੱਖ ਨੂੰ ਆਪਣੀ ਜਾਨ ਨਾਲੋਂ ਅਸੂਲ ਵਧੇਰੇ ਪਿਆਰੇ ਹੁੰਦੇ ਹਨ ਤੇ ਗੁਰੂ ਦੇ ਸਿੱਖ ਨੂੰ ਇਸ ਗੱਲ ਦਾ ਪੂਰਾ ਪੂਰਾ ਅਹਿਸਾਸ ਹੋਣਾ ਚਾਹੀਦਾ ਹੈ। ਰੋਮਾਂ ਦੀ ਬੇਅਦਬੀ ਨਾ ਹੋਣ ਦੇਣ ਕਾਰਨ ਇਤਨਾ ਵੱਡੀ ਹਸਤੀ ਵਲੋਂ ਆਪਣੀ

ਜਾਨ ਨੂੰ ਇਤਨੇ ਭਾਰੇ ਖਤਰੇ ਵਿਚ ਪਾ ਲੈਣਾ ਇਕ ਲਾਮਿਸਾਲੀ ਕਰਮ ਹੈ। ਜੋ ਅਜੋਕੇ ਸਮੇਂ ਵਿਚ ਰੋਮਾਂ ਦੇ ਸਤਿਕਾਰ ਦੀ ਅਦੁੱਤੀ ਮਿਸਾਲ ਵਜੋਂ ਇਤਿਹਾਸ ਦੇ ਪੰਨਿਆਂ ਵਿਚ ਅੰਕਿਤ ਹੋਇਆ ਹੈ ਤੇ ਜਿਸ ਨੇ ਕੇਸਾਂ ਦੇ ਸਤਿਕਾਰ ਲਈ ਵੱਡੀ ਸ਼ਰਧਾ ਉਜਾਗਰ ਕਰਕੇ ਉਨ੍ਹਾਂ ਆਪ-ਹੁਦਰੇ ਤੇ ਗੁੰਮਰਾਹ ਹੋਏ ਨੌਜਵਾਨਾਂ ਨੂੰ ਸਬਕ ਦਿੱਤਾ ਹੈ, ਕਿ ਕੇਸ ਸਿੱਖ ਲਈ ਜਾਨ ਨਾਲੋਂ ਕਿਤੇ ਵੱਧ ਪਿਆਰੇ ਹਨ ਅਤੇ ਫੈਸ਼ਨ ਜਾਂ ਆਧੁਨਿਕਤਾ ਦੀ ਰੌ ਵਿਚ ਵਹਿ ਕੇ ਇਸ ਅਨਮੋਲ ਦਾਤ ਨੂੰ ਨਸ਼ਟ ਕਰ ਕੇ ਗੁਰੂ ਤੋਂ ਬੇਮੁਖ ਹੋਣਾ ਬਹੁਤ ਹੀ ਘਾਟੇ ਵਾਲੀ ਗੱਲ ਹੈ। ਕਿਸੇ ਵੀ ਸਿੱਖ ਨੂੰ ਪਰਵਾਨ ਨਹੀਂ ਕਰਨੀ ਚਾਹੀਦੀ।"

ਸ. ਸਰੂਪ ਸਿੰਘ ਅਲੱਗ, 'ਕੇਸ ਪ੍ਰਸੰਗ' ਵਿਚੋਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਲੱਖਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ ਸਮੇਤ ਉਸ ਦਿਨ ਦੀ ਬੜੀ ਉਤਕੰਠਾ ਤੇ ਤੀਬਰਤਾ ਨਾਲ ਉਡੀਕ ਕਰ ਰਿਹਾ ਹੈ, ਜਿਸ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣਾ ਸ੍ਵੈ ਇਛਾ ਅਨੁਸਾਰ ਭਾਰਤ ਅਥਵਾ ਪੰਜਾਬ ਦੇਸ ਵਿਚ ਦਰਸ਼ਨ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ "ਸ੍ਰੀ ਗੁਰੂ ਨਾਨਕ ਰਾਜ" ਅਬਿਚਲ ਅਟੱਲ" ਰਾਜ ਨੂੰ ਆਪਣੇ ਬਾਹਰਵੇਂ ਸਰੂਪ ਦੁਆਰਾ ਪ੍ਰਫੁਲਤ ਹੋਇਆ ਵੇਖ ਕੇ ਅੰਤ ਖੁਸ਼ੀਆਂ ਪ੍ਰਦਾਨ ਕਰਨਗੇ।

ਅੱਜ ਇਸ ਪੁਸਤਕ ਨੂੰ ਪੂਰੀ ਕਰਕੇ ਜਿਥੇ ਮੈਨੂੰ ਬਹੁਤੀ ਖੁਸ਼ੀ ਹੋਈ ਉਥੇ ਇਕ ਮੈਨੂੰ ਝੋਰਾ ਵੀ ਲੱਗ ਗਿਆ ਹੈ ਉਹ ਇਹ ਹੈ ਕਿ ਇਸ ਮਹਾਨ ਹਸਤੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਤੇ ਜੀਵ ਮਾਤਰ ਅਤੇ ਮਾਨਵ ਜਾਤੀ ਵਾਸਤੇ ਜੋ ਕੁਝ ਕੀਤਾ ਅਤੇ ਕਰ ਰਹੇ ਹਨ, ਨਾਮਧਾਰੀਆਂ ਨੂੰ, ਸ਼ਾਕਾਹਾਰੀਆਂ ਨੂੰ, ਆਤਮਿਕ ਉਚਾਈ ਵਾਲਿਆਂ ਨੂੰ ਬਹੁਤ ਹੀ ਉਚੇ ਮਾਰਗ ਦੱਸੇ ਹਨ ਅਤੇ ਦੱਸ ਰਹੇ ਹਨ। ਇਨ੍ਹਾਂ ਖੇਡਾਂ, ਅਰਥਚਾਰੇ ਬਾਰੇ, ਧਾਰਮਿਕ ਉਚਤਾ ਬਾਰੇ, ਸਮਾਜ ਸੁਧਾਰ ਬਾਰੇ, ਸ਼ੁਧ ਰਾਜਨੀਤੀ ਬਾਰੇ, ਦਇਆ ਮੰਡਲ ਬਾਰੇ, ਜਿੰਨਾ ਕੁਝ ਕੀਤਾ ਉਸ ਮੁਤਾਬਕ ਮੈਂ ਬਹੁਤ ਹੀ ਘੱਟ ਲਿਖਿਆ ਹੈ ਕਿਉਂਕਿ ਮੈਨੂੰ ਇਨ੍ਹਾਂ ਦੀ ਨੇੜਤਾ ਪ੍ਰਾਪਤੀ ਸੀ ਅਤੇ ਹੈ ਅਤੇ ਮੈਂ ਹਰ ਪਹਿਲੂ ਤੇ ਬਹੁਤ ਕੁਝ ਲਿਖ ਸਕਦਾ ਸਾਂ ਪਰ ਉਹ ਮੈਥੋਂ ਲਿਖਿਆ ਨਹੀਂ ਗਿਆ ਇਹ ਮੈਨੂੰ ਝੋਰਾ ਹੈ। ਮੈਂ ਇਥੇ ਇਹ ਕਵਿਤਾਵਾਂ ਦੇ ਕੇ ਆਪਣੀ ਆਤਮਾ ਨੂੰ, ਮਨ ਨੂੰ, ਤਨ ਨੂੰ ਸੀਤਲ ਕਰ ਰਿਹਾ ਹਾਂ।

**ਨਾਨਕ ਦਾ ਮਾਰਗ ਅੱਜ ਦੱਸੇ "ਜਗਜੀਤ ਗੁਰ"**

1. ਕ੍ਰਿਸ਼ਨ ਭਗਵਾਨ ਜਿਵੇਂ ਗੀਤਾ ਵਿਚ ਦੱਸਿਆ ਹੈ,
   ਧਰਮ ਸਥਾਪਨ ਨੂੰ ਮੈਂ ਜੁਗ ਜੁਗ ਆਵੰਦਾ।
   ਤਿਵੇਂ ਕਲਜੁਗ ਵਿਚ ਜਦ ਧਰਮ ਅਲੋਪ ਹੋਇਆ,
   ਸਚ ਰੂਪ ਚੰਦ ਛੁਪ ਗਿਆ ਸਰਮਾਵੰਦਾ।
   ਧਰਤੀ ਪੁਕਾਰ ਕੀਤੀ ਹੋਈ ਦੁਖਯਾਰ ਬਹੁਤੀ,
   ਭਾਰ ਅਕ੍ਰਿਤ ਘਣਾ ਵਾਲਾ ਚੁੱਕਿਆ ਨ ਜਾਵੰਦਾ।
   ਸਤਿਗੁਰੂ ਨਾਨਕ ਦਾ ਧਾਰ ਅਵਿਤਾਰ ਜਗ,
   ਆ ਕੇ ਨਿਰੰਕਾਰ "ਸਚ" "ਧਰਮ" ਦ੍ਰਿੜਵਾਂਦਾ।

ਚਾਰ ਚਕ ਨੌ ਖੰਡ ਪ੍ਰਿਥਵੀ ਦਾ ਰਟਨ ਕਰ,
ਸਿਖੀ ਦੀ ਚਲਾਈ ਜਿਵੇਂ ਵੱਖਰੀ ਸੀ ਰੀਤ ਗੁਰ।
ਤਿਵੇਂ ਸਭ ਧਰਤੀ ਦੇ ਦੇਸਾਂ ਤੇ ਦੇਸਾਤਰਾਂ ਵਿਚ ਜਾ ਜਾ
ਨਾਨਕ ਦਾ ਮਾਰਗ ਅਜ ਦਸੇ "ਜਗਜੀਤ ਗੁਰ।।"

2. ਜਿਵੇਂ ਮਲਕ ਭਾਗੋ ਜਿਹੇ ਮਨੁੱਖੀ ਖ਼ੂਨ ਪੀਣਿਆਂ ਨੂੰ,
ਧਰਮ ਕਿਰਤ ਕਰਨ ਵਾਲਾ ਢੰਗ ਸਿਖਲਾਇਆ ਸੀ।
ਦੇਵ ਲੂਤ ਵਰਗੇ ਅਨੇਕਾਂ ਹਤਿਆਰਿਆਂ ਦਾ,
ਜੀਅ ਦਇਆ ਕਰਨ ਵੱਲ ਰੁੱਖ ਪਲਟਾਇਆ ਸੀ।
ਕੌਡੇ ਜਿਹੇ ਰਾਕਸ਼ਾਂ ਤੇ ਸਜਨ ਜਿਹੇ ਠੱਗਾਂ ਕੋਲੋਂ,
ਪਾਪ ਤੇ ਪਖੰਡਾਂ ਵਾਲਾ ਕਰਮ ਛੁਡਵਾਇਆ ਸੀ।
ਕਾਜੀਆਂ ਤੇ ਹਾਜੀਆਂ ਔ ਸਿੱਧਾਂ ਨਾਥਾਂ ਪੰਡਿਤਾਂ ਨੂੰ,
ਕਰ ਕੇ ਉਪਦੇਸ ਰਾਹ ਰੱਬ ਦਾ ਵਿਖਾਇਆ ਸੀ।
ਮੰਤ੍ਰ ਸੁਣਾ ਕੇ ਸਤਿਨਾਮ ਵਾਲਾ ਜਿਵੇਂ ਧਰ,
ਪਧਤੀ ਚਲਾਈ ਨਵੀਂ ਘੜ ਕਰ ਨੀਤ ਗੁਰ।
ਮਾਸ ਔ ਸ਼ਰਾਬ ਛੱਡਵਾਕੇ ਭਜਨ ਦੱਸ,
ਨਾਨਕ ਦਾ ਮਾਰਗ ਅੱਜ ਦੱਸੇ ਜਗਜੀਤ ਗੁਰ।

3. ਬਾਲਾ ਮਰਦਾਨਾ ਸਾਥ ਲੈ ਕੇ ਜਿਵੇਂ ਨਾਨਕ ਜੀ,
ਕੀਰਤਨ ਰੱਬੀ ਸੁਬਹ ਸ਼ਾਮ ਹੈ ਸੀ ਗਾਂਵਦੇ।
ਰਬਾਬ ਦੀਆਂ ਤਾਰਾਂ ਵਿਚੋਂ ਸਤਿ ਕਰਤਾਰ ਦੀਆਂ,
ਧੁਨਾ ਨਾਲ ਪੋਟਿਆਂ ਦੇ ਸਦਾ ਵਜਵਾਂਵਦੇ।
ਰਾਗਾਂ ਵਿਚ ਬਾਣੀ ਰਚੁ ਧਨੁਸ਼ ਸੰਗੀਤ ਰਾਹੀਂ,
ਬਾਣ ਮਾਰ ਵਿਸ਼ਿਆਂ ਵਿਕਾਰਾਂ ਨੂੰ ਨਸਾਂਵਦੇ।
ਕਲਜੁਗੀ ਝੱਖੜਾਂ ਤੇ ਝਾਂਜਿਆਂ ਤੋਂ ਦੁਖੀਆਂ ਨੂੰ,
ਨੂਰੀ ਨਾਦ ਨਾਲ ਸਨ ਖੇੜੇ 'ਚ ਲਿਆਂਵਦੇ।
ਤਿਵੇਂ ਨਾਲ ਲੈ ਕੇ ਰਾਗੀ ਅਰ ਜਥੇਦਾਰ,
ਥਾਂ-ਥਾਂ ਤੇ ਕਰਦੇ ਰੋਜ਼ ਅਨੂਪਮ ਸੰਗੀਤ ਗੁਰ।
ਤਾਊਸ਼ ਦਿਲਰੁਬਾ ਤੇ ਸਿਤਾਰ ਆਦ ਸਾਜਾਂ ਨਾਲ,
ਨਾਨਕ ਦਾ ਮਾਰਗ ਅੱਜ ਦੱਸੇ ਜਗਜੀਤ ਗੁਰ।

4. ਮੱਕੇ ਔ ਮਦੀਨੇ ਬਗਦਾਦ ਮੁਲਤਾਨ ਵਿਚ,
ਜਿਵੇਂ ਗੁਰੂ ਨਾਨਕ ਨੇ ਗੋਸ਼ਟਾਂ ਸੀ ਕੀਤੀਆਂ।
ਹਿੰਦੂਕ ਅਸੂਲ ਅਰ ਵੇਦ ਮਰਯਾਦਾ ਦੀਆਂ,
ਦੱਸੀਆਂ ਸੀ ਸ੍ਰਿਸ਼ਟ ਸੂੱਛ ਸ਼ੁਭ ਗੀਤੀਆਂ।
ਹੋਮ, ਯੱਗ, ਪੁੰਨ, ਦਾਨ, ਤੀਰਥ, ਸ਼ਨਾਨ, ਪੂਜਾ,
ਇਹ ਸ਼ੁਭ ਕਰਮਾਂ ਲਈ ਬਣੀਆਂ ਨੇ ਨੀਤੀਆਂ।
ਅਮਲ ਤੇ ਹੋਣਗੇ ਨਬੇੜੇ ਪਰ ਅੰਤ ਵੇਲੇ,
ਦੈਵੀ ਧਰਮ ਬਿਨਾਂ ਹੋਰ ਰਸਮਾਂ ਅਨੀਤੀਆਂ।
ਤਿਵੇਂ ਗੈਰ ਦੇਸਾਂ ਦੇ ਸਟੇਜਾਂ ਤੇ ਉਪਦੇਸ਼ਾਂ ਨਾਲ,
ਸਿੱਖੀ ਧਰਮ ਤਾਈਂ ਹਨ ਕਰਦੇ ਸੁਰਜੀਤ ਗੁਰ।
ਸੁਣ ਪ੍ਰਵਚਨ ਸੱਚੇ, ਆਖਦੇ ਸਰੋਤੇ ਸਭ,
ਨਾਨਕ ਦਾ ਮਾਰਗ ਅੱਜ ਦੱਸੇ "ਜਗਜੀਤ ਗੁਰ"

5. ਚਾਰੇ ਪਾਸੇ ਆਮ ਦਿਸੇ ਬੋਲ ਬਾਲਾ ਕੂੜ ਦਾ ਜਾਂ,
ਸੇਧ ਅੱਜ ਸੱਚੀ ਸੁੱਚੀ ਦੱਸੇ "ਜਗਜੀਤ ਗੁਰ"।
ਸਿਮਰਨ ਭਜਨ ਤੇ ਦਇਆ ਖਿਮਾ ਭਗਤੀ ਦਾ,
ਅਮਲ ਕਰਵਾ ਕੇ ਅੱਜ ਦੱਸੇ "ਜਗਜੀਤ ਗੁਰ"।
ਗਊਆਂ ਤੇ ਗਰੀਬਾਂ ਔ ਕੰਨਿਆ ਸੁਰਖਿਆ ਲਈ,
ਲਾ ਮਿਸਾਲ ਢੰਗ ਅੱਜ ਦੱਸੇ "ਜਗਜੀਤ ਗੁਰ"।
ਵਿਸ਼ਵ ਅਮਨ, ਏਕਤਾ, ਅਖੰਡਤਾ ਤੇ ਦੇਸ ਸੇਵਾ,
ਕਰਨ ਦੀ ਜਾਚ, ਅੱਜ ਦਸੇ ਜਗਜੀਤ ਗੁਰ।
ਨਾਮ ਦਾਨ ਇਸ਼ਨਾਨ ਸਿਦਕ ਭਰੋਸੇ ਵਾਲੇ,
ਸੁੰਦਰ ਸੁਝਾਓ ਅੱਜ ਦੱਸੇ "ਜਗਜੀਤ ਗੁਰ"
ਤਾਹੀਏ ਹਰਿ ਆਤਮਾ ਹੀ ਦੁਨੀਆ 'ਚ ਆਖ ਰਹਿਆ,
ਨਾਨਕ ਦਾ ਮਾਰਗ ਅੱਜ ਦੱਸੇ "ਜਗਜੀਤ ਗੁਰ"।

ਆਤਮਾ ਸਿੰਘ ਸਨਖਤ੍ਰਵੀ

ਗੁਰੂ ਜਗਜੀਤ ਦੇ ਅਲੌਕਿਕ ਦਰਬਾਰ ਵਿਚ

ਗੁਰੂ ਪ੍ਰਤਾਪ ਜੀ ਦੇ ਲਾਲ ਦੇ ਪ੍ਰਤਾਪ ਜਿਹਾ
ਦਿਸਦਾ ਨ ਪ੍ਰਤਾਪੀ ਅਜ ਸਾਰੇ ਸੰਸਾਰ ਵਿੱਚ।
ਰਿੱਧੀਆਂ ਤੇ ਸਿੱਧੀਆਂ ਨੌ ਨਿੱਧੀਆਂ ਜਹਾਨ ਦੀਆਂ,
ਏਥੇ ਸਭ ਡਿੱਠੀਆਂ ਖਲੋਤੀਆਂ ਕਤਾਰ ਵਿੱਚ।
ਚਾਰੇ ਹੀ ਪਦਾਰਥਾਂ ਦਾ ਵੱਸ ਰਿਹਾ ਮੀਂਹ ਏਥੇ,
ਹੜ੍ਹ ਵੱਗੇ ਬਰਕਤਾਂ ਦਾ ਗੁਰੂ ਕੇ ਭੰਡਾਰ ਵਿੱਚ।
ਲੱਛਮੀ ਕੁਬੇਰ ਸੁਮੇਰ ਦਾ ਪ੍ਰਵੇਸ਼ ਏਥੇ,
ਬਣਕੇ ਖਲੋਤੇ ਸੇਵਾਦਾਰ ਗੁਰੂ ਦਰਬਾਰ ਵਿੱਚ।
ਕਾਮਧੇਨ ਗਊਆਂ ਦੇ ਵੱਗ ਏਥੇ ਚੁਗਦੇ ਨੇ,
ਕਲਪ ਬ੍ਰਿਛ ਰਹਿੰਦਾ ਡਿੱਠਾ ਸਦਾ ਹੀ ਬਹਾਰ ਵਿੱਚ।
ਰਾਗਾਂ ਦੇ ਰਤਨ ਰਹਿੰਦੇ ਪਰੀਆਂ ਸਮੇਤ ਏਥੇ,
ਬੀਜੂ ਹੋਵੇ ਬਾਵਰਾ ਸਾਜਾਂ ਦੀ ਗੁੰਜ਼ਾਰ ਵਿੱਚ।
ਗਣ ਔ ਗੰਧ੍ਰਬ ਜੱਛ ਕਿੰਨਰ ਨੇ ਗਾਉਂਦੇ ਡਿੱਠੇ,
ਗੁਰੂ ਜਗਜੀਤ ਦੇ ਸੰਗੀਤ ਦਰਬਾਰ ਵਿੱਚ।
ਸੰਗਤ ਦੇ ਵਿਚ ਸਤਿਗੁਰੂ ਇੰਵ ਸੋਭਦੇ ਨੇ,
ਸੋਭਦਾ ਹੈ ਚੰਨ ਜਿਵੇਂ ਘਿਰਿਆ ਪਰਵਾਰ ਵਿਚ।
ਨੀਤੀ ਵਾਨ. ਗਿਆਨਵਾਨ. ਵਿਦਵਾਨ ਸਾਧੂ ਸੰਤ.
ਰਿਸ਼ੀਆਂ ਸਮਾਨ ਬੈਠੇ ਵਿਸ਼ਨੂ ਦੁਆਰ ਵਿੱਚ।
ਸੰਗਤ ਦੇ ਰੂਪ ਵਿਚ ਬੈਠੇ ਨਰ ਨਾਰੀਆਂ ਜੋ,
ਮਾਨੋ ਦੇਵੀ ਦੇਉਤਿਆਂ ਦਾ ਸੰਗਮ ਆਕਾਰ ਵਿੱਚ।
ਜੱਪ-ਪ੍ਰਯੋਗ ਅਖੰਡ ਏਥੇ ਚਲ ਰਿਹਾ,
ਬਾਣੀ ਦਾ ਪ੍ਰਵਾਹ ਮਾਨੋ ਜਲ ਗੰਗਧਾਰ ਵਿੱਚ।
ਕਾਗ ਹੰਸ ਹੁੰਦੇ ਵੇਖੇ ਏਥੇ ਆ ਅਨੇਕ ਜੰਤ,
ਅੰਮ੍ਰਿਤ ਸਿੰਚਾਰ ਹੋਵੇ ਗੁਰੂ ਦਰਬਾਰ ਵਿੱਚ.
ਬ੍ਰਿਧਸ਼ਾਲਾ ਵਿਚ ਸਦਾ ਬ੍ਰਿਧਾਂ ਦੀ ਸੰਭਾਲ ਹੋਵੇ,
ਵਿਤਕਰਾ ਕੋਈ ਹੋਂਵਦਾ ਨ ਲੰਗਰ ਦੀ ਕਾਰ ਵਿੱਚ.
ਨਵ ਨਿਰਮਾਨਤਾ 'ਚ ਹੋਂਵਦੀ ਉਸਾਰੀ ਸਦਾ,
ਮਾਤਾ ਚੰਦ ਕੌਰਾਂ ਦੇ ਪੁਰਸ਼ਾਰਥੀ ਪਾਸਾਰ ਵਿੱਚ।

ਅੱਠਵਾਂ ਅਜੂਬਾ ਰਾਮਸਰ ਨੂੰ ਬਣਾ ਦਿੱਤਾ,
ਹੋਵੇਗਾ ਕੋਈ ਸ਼ਾਇਦ ਐਸਾ ਸਾਰੇ ਸੰਸਾਰ ਵਿੱਚ।
ਅਕਾਡਮੀ ਸਕੂਲ ਭੈਣੀ ਸਾਹਿਬ ਬਣਾ ਦਿੱਤਾ,
ਗੁਰੂ ਪ੍ਰਤਾਪ ਦੀ ਸਦੀਵੀ ਯਾਦਗਾਰ ਵਿੱਚ।
ਕੀਮੀਆ ਨਦਰ ਗੁਰੂ ਪੈ ਜਾਵੇ ਜਿਸ ਉਤੇ
ਕੱਚ ਤੋ ਕੰਚਨ ਕਰ ਦੇਵੇ ਪਲਕਾਰ ਵਿੱਚ।
ਦੇਸਾਂ ਪਰਦੇਸਾਂ ਵਿਚ ਸੇਵਕ ਤੇ ਦਾਨੀ ਆਕੇ,
ਸੇਵਾ ਦੀ ਮਹਿਕ ਦੇਂਦੇ ਏਸ ਗੁਲਜ਼ਾਰ ਵਿੱਚ।
ਹੋਰ ਕਿਸੇ ਥਾਂ ਅਨੰਦ ਇਹ ਆਵੰਦਾ ਨਹੀਂ,
ਆਵੰਦਾ ਅਨੰਦ ਜਿਹੜਾ ਗੁਰੂ ਕੀ ਨੁਹਾਰ ਵਿੱਚ।
ਕੇਸਰ ਕਿਆਰੀ ਵਾਂਗ ਗੁਰੂ ਫੁਲਵਾੜੀ ਦਿਸੇ
ਦਰਸ਼ਕ ਸੈਲਾਨੀ ਆਉਂਦੇ ਭਾਰੀ ਮਿਕਦਾਰ ਵਿੱਚ।

ਆਤਮਾ ਸਿੰਘ ਸਨਖਤ੍ਰਵੀ

**ਗੁਰੂ ਜਗਜੀਤ ਦੀ ਆਤਮਿਕ ਗਹਿਰਾਈ**

ਵਿਦਵਾਨਾਂ, ਪੰਡਿਤਾਂ, ਸਾਇੰਸਦਾਨਾਂ ਸਿਆਣਿਆਂ ਨੇ,
ਲਾ ਲਿਆ ਹਿਸਾਬ ਨੌਂ ਗ੍ਰਹਿਾਂ ਦੀ ਘੁਮਾਈ ਦਾ।
ਲਾ ਲਾ ਦੂਰ ਬੀਨਾਂ, ਦੂਰਬੀਨਾਂ ਵਾਲਿਆਂ ਨੇ,
ਵੇਖ ਲਿਆ ਬੰਨਾਂ ਅਕਾਸ਼ ਦੀ ਉਚਾਈ ਦਾ।
ਗਣਿਤ ਦੀਆਂ ਢੰਗਾਂ ਨਾਲ ਮਿਣਕੇ ਹਿਸਾਬੀਆਂ ਨੇ,
ਕੱਢਿਆ ਸਵਾਲ ਭਾਵੇਂ ਧਰਤੀ ਦੀ ਗੁਲਾਈ ਦਾ।
ਟੁੱਭੀ ਮਾਰ ਮਹਿਕਮੇ ਨੇ ਮਾਰ ਮਾਰ ਟੁੱਭੀਆਂ ਨੂੰ,
ਪਾ ਲਿਆ ਥਾਹ ਭਾਵੇਂ ਸਾਗਰ ਦੀ ਡੂੰਘਾਈ ਦਾ।
ਰੇਡਿਆਈ ਸ਼ਕਤੀ ਦੇ ਖੋਜੀਆਂ ਨੇ ਖੋਜ ਲਾ ਕੇ,
ਕੱਢ ਲਿਆ ਭੇਤ ਭਾਵੇਂ ਪੌਣਾਂ ਦੀ ਉਡਾਈ ਦਾ
ਬਹਿ ਕੇ ਸਰਦ ਖਾਨਿਆਂ 'ਚ ਕਰਕੇ ਯਤਨ ਕਈਆਂ,
ਤਾਪ ਮਾਨ ਵੇਖ ਲਿਆ ਸੂਰਜੀ ਗਰਮਾਈ ਦਾ।
ਰਾਕਟਾਂ ਦੇ ਰਾਹੀਂ ਕਈ ਜਾ ਕੇ ਪੁਲਾੜ ਵਿਚ,
ਵੇਖਿਆ ਦੁਆਲਾ ਕਈਆਂ ਚੰਨ ਚਿੰਦਆਈ ਦਾ।

ਤਾਨ ਸਿੰਘ ਵਰਗਿਆਂ ਨੇ ਕਰਕੇ ਹਿੰਮਤ ਵਡੀ,
ਸਰ ਕੀਤਾ ਪੰਧ ਜਾ ਕੇ ਕੋਹ ਹਮਾਲੀ ਦੀ ਚੜ੍ਹਾਈ ਦਾ।
ਜਰਾਹ ਦੇ ਵਿਗਿਆਨੀਆਂ ਨੇ ਕਰਕੇ ਤਜਰਬਿਆਂ ਨੂੰ,
ਕਢਿਆ ਤਰੀਕਾ ਕਿਵੇਂ ਦਿਲ ਬਦਲਾਈ ਦਾ।
ਜੰਤ੍ਰ ਅਣਗਿਣਤ ਬਣਾਏ ਕਈ ਮਾਹਿਰਾਂ ਨੇ,
ਜਿਨ੍ਹਾਂ ਨਾਲ ਪਤਾ ਹੋਰ ਢੰਗਾਂ ਨਾਲ ਲਾਈਦਾ।
ਹੋ ਸਕਦਾ ਕਿਸੇ ਦਿਨ ਜਾ ਕੇ ਅਕਾਸ਼ ਵਿਚ,
ਲਾ ਲਏ ਹਿਸਾਬ ਤਾਰਿਆਂ ਦੀ ਗਿਣਾਈ ਦਾ।
ਧਰਤੀ ਉਤੇ ਰੇਤ ਦੇ ਕਿਣਕੇ ਕੋਈ ਗਿਣ ਸਕੇ,
ਲਾ ਲਏ ਟੀਚਾ ਸਾਰੇ ਪਾਣੀ ਦੀ ਗਹਿਰਾਈ ਦਾ।

ਇਹ ਗੱਲਾਂ ਅੱਜ ਦੇ ਜ਼ਮਾਨੇ ਵਿੱਚ ਇਸ ਤਰ੍ਹਾਂ ਨੇ,
ਜਿਸ ਤਰ੍ਹਾਂ ਮਾਮੂਲੀ ਕੰਮ ਕਰਕੇ ਵਿਖਾਈ ਦਾ।
ਮਿਲਕੇ ਵਿਗਿਆਨੀ ਲੋਕ ਇਸਤੋਂ ਵੀ ਵੱਧ ਭਾਵੇਂ,
ਲਾਵਣ ਅੰਦਾਜ਼ਾ ਸਾਰੀ ਖਲਕਤ ਖੁਦਾਈ ਦਾ।
ਐਪਰ ਸਾਰੇ ਗਿਆਨੀਆਂ, ਵਿਗਿਆਨੀਆਂ ਤੇ ਖੋਜੀਆਂ ਤੋਂ,
ਜੰਮਿਆ ਨ ਪੁਤ ਅਜੇ ਤੱਕ ਕਿਸੇ ਮਾਈਦਾ।
ਪਾਰਾਵਾਰ ਪਾ ਸਕੇ "ਆਤਮਾ" ਦੀ ਖੋਜ ਕਰ
ਗੁਰੂ ਜਗਜੀਤ ਜੀ ਦੀ ਆਤਮਿਕ ਗਹਿਰਾਈ ਦਾ।

ਆਤਮਾ ਸਿੰਘ ਜੀ ਸਨਖਤ੍ਰਵੀ

## ਲੇਖਕ ਆਤਮਾ ਸਿੰਘ ਸਨਖਤ੍ਰਵੀ ਦੀ ਸੰਖੇਪ ਜੀਵਨੀ

ਆਤਮਾ ਸਿੰਘ ਸਨਖਤ੍ਰਵੀ ਜੀ ਸਿਖ ਇਤਿਹਾਸ ਅਤੇ ਸਾਹਿਤ ਦੇ ਸਿਰਮੌਰ ਵਿਦਵਾਨ ਹਨ। ਉਹਨਾਂ ਦੇ ਪਿਤਾ ਦਾ ਨਾਮ ਸੰਤ ਬੇਲਾ ਸਿੰਘ ਸੀ ਜੋ ਪਿੰਡ ਸਨਖਤ੍ਰਾ ਜ਼ਿਲ੍ਹਾ ਸਿਆਲਕੋਟ ਵਿਖੇ ਨਾਮਧਾਰੀ ਧਰਮਸ਼ਾਲਾ ਦੇ ਮਹੰਤ ਸਨ। ਇਸ ਪਰਕਾਰ ਇਹ ਮਹੰਤ ਉਪਨਾਮ (ਤਖ਼ਲਸ) ਆਤਮਾ ਸਿੰਘ ਜੀ ਨਾਲ ਸਦੀਵੀ ਤੌਰ ਤੇ ਜੁੜ ਗਿਆ।

ਪਿੰਡ ਸਨਖਤ੍ਰਾ ਹੋਣ ਕਰਕੇ ਨਾਮ ਤੋਂ ਬਾਦ ਸਨਖਤ੍ਰਵੀ ਜੁੜ ਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਦਾ ਬਾਈਕਾਟ ਕੀਤਾ ਹੋਣ ਕਾਰਨ ਮਹੰਤ ਆਤਮਾ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਕਿਸੇ ਵਿਦਿਆਲੇ ਜਾਂ ਕਾਲਜ ਵਿਚ ਉੱਚ ਵਿੱਦਿਆ ਪ੍ਰਾਪਤ ਨਾ ਕਰ ਸਕੇ ਅਤੇ ਪਿੰਡ ਵਿਚ ਰਹਿ ਕੇ ਹਿੰਦੀ. ਪੰਜਾਬੀ ਅਤੇ ਉਰਦੂ ਭਾਸ਼ਾਵਾਂ ਦਾ ਗਿਆਨ ਹਾਸਿਲ ਕੀਤਾ ਅਤੇ ਦਸ ਗਿਆਰਾਂ ਸਾਲ ਦੀ ਉਮਰ ਵਿਚ ਆਦਿ ਅਤੇ ਦਸਮ ਗਰੰਥ ਦੇ ਸੁਯੋਗ ਪਾਠੀ ਬਣ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਉੱਚ ਕੋਟੀ ਦੇ ਕਵੀ ਬਣ ਗਏ ਅਤੇ ੨੨ ਸਾਲ 'ਸਤਿਯੁਗ' ਅਖਬਾਰ ਦੀ ਸੰਪਾਦਨਾ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ) ਕਰਕੇ ਇੰਟਰਨੈਸ਼ਨਲ ਪੱਧਰ ਤੱਕ ਪ੍ਰਸਿੱਧੀ ਪ੍ਰਾਪਤ ਕੀਤੀ। ਕਈ ਸਾਲ ਨਾਮਧਾਰੀ ਦਰਬਾਰ ਦੇ ਸਕੱਤਰ ਵੀ ਰਹੇ।

ਕਰੀਬ ੯੫ ਸਾਲ ਦੀ ਉਮਰ ਵਿਚ ਵਿਚਰ ਰਹੇ ਹਨ। ਪਿੰਡ ਰੌਲੀਆ ਜ਼ਿਲ੍ਹਾ ਹੁਸ਼ਿਆਰਪੁਰ ਰਹਿੰਦੇ ਹੋਏ ਆਪਣੀ ਲਿਵ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੋੜੀ ਰੱਖਦੇ ਹਨ।

